ਅਸਤਰ 'ਤੇ ਮੂਰਤੀ ਕਲਾ ਦਾ ਜੋ ਇਹ ਪ੍ਰਤੀਰੂਪ ਪੇਸ਼ ਕੀਤਾ ਗਿਆ ਹੈ, ਇਸ ਵਿਚ ਵਿਖਾਏ ਗਏ ਦ੍ਰਿਸ਼ ਵਿਚ ਤਿੰਨ ਜੋਤਸ਼ੀ ਰਾਜਾ ਸੁਧੋਧਨ ਨੂੰ ਮਹਾਤਮਾ ਬੁੱਧ ਦੀ ਮਾਤਾ-ਮਹਾਰਾਣੀ ਮਾਇਆ ਦੇ ਸੁਪਨੇ ਦੀ ਵਿਆਖਿਆ ਕਰ ਕੇ ਦੱਸ ਰਹੇ ਹਨ। ਉਹਨਾਂ ਦੇ ਹੇਠ ਇਕ ਮੁਨਸ਼ੀ ਬੈਠਾ ਹੈ, ਜੋ ਵਿਆਖਿਆ ਲਿਖਦਾ ਜਾ ਰਿਹਾ ਹੈ। ਸ਼ਾਇਦ ਆਦਿ ਕਾਲ ਦੀ ਭਾਰਤੀ ਚਿਤਰਕਲਾ ਦਾ ਚਿਤਰ ਰੂਪ ਵਿਚ ਪ੍ਰਾਪਤ ਇਹੀ ਰਿਕਾਰਡ ਹੈ।

ਨਾਗਾਰਜੁਨਕੋਂਡਾ : ਦੂਸਰੀ ਸਦੀ ਈਸਵੀ

ਧੰਨਵਾਦ ਸਹਿਤ : ਨੈਸ਼ਨਲ ਮਿਊਜ਼ੀਅਮ, ਨਵੀਂ ਦਿੱਲੀ

ਸਾਹਿਤ ਅਕਾਦੇਮੀ ਵੱਲੋਂ ਸਨਮਾਨਿਤ ਅੰਗ੍ਰੇਜ਼ੀ ਨਾਵਲ

# ਸੱਪ ਅਤੇ ਰੱਸੀ

ਲੇਖਕ

ਰਾਜਾ ਰਾਵ

ਅਨੁਵਾਦਕ

ਦੇਵ ਭਾਰਦਵਾਜ




ਸਾਹਿਤ ਅਕਾਦੇਮੀ

**Sap Ate Rassi : Punjabi translation by Dev Bhardwaj of Raja Rao's Akademi award-winning Indo-English novel *The Serpent And The Rope*. Sahitya Akademi, New Delhi (1998), Rs.150.**


ਪਹਿਲੀ ਵਾਰ : 1998

**ਸਾਹਿਤ ਅਕਾਦੇਮੀ**

ਮੁੱਖ ਦਫ਼ਤਰ
ਰਵਿੰਦਰ ਭਵਨ, 35, ਫ਼ੀਰੋਜ਼ਸ਼ਾਹ ਮਾਰਗ, ਨਵੀਂ ਦਿੱਲੀ 110 001
ਵਿਕਰੀ ਵਿਭਾਗ : 'ਸੁਆਤੀ', ਮੰਦਰ ਮਾਰਗ, ਨਵੀਂ ਦਿੱਲੀ 110 001

ਖੇਤਰੀ ਦਫ਼ਤਰ
ਜੀਵਨਤਾਰਾ ਭਵਨ, ਚੌਥੀ ਮੰਜ਼ਿਲ, 23 ਏ/44 ਐੱਕਸ,
ਡਾਇਮੰਡ ਹਾਰਬਰ ਰੋਡ, ਕਲਕੱਤਾ 700 053
ਸ਼ਾਰਦਾ ਸਿਨੇਮਾ ਬਿਲਡਿੰਗ, ਦਾਦਰ, ਮੁੰਬਈ 400 014
ਏ ਡੀ ਏ ਰੰਗਮੰਦਰ, 109, ਜੇ. ਸੀ. ਮਾਰਗ, ਬੰਗਲੌਰ 560 002
304-305, ਅੰਨਾ ਸਲਾਈ, ਤੇਨਾਮਪੇਟ, ਚੇਨੱਈ 600 018

ਮੁੱਲ : ਇਕ ਸੌ ਪੰਜਾਹ ਰੁਪਏ

**ISBN 81-260-0535-1**

ਟਾਈਪਸੈੱਟਿੰਗ : ਵੈੱਲਵਿਸ਼ ਪਬਲਿਸ਼ਰਜ਼,
ਪੀਤਮਪੁਰਾ, ਦਿੱਲੀ 110 034

**ਪ੍ਰਿੰਟਰਜ਼ : ਸੁਪਰ ਪ੍ਰਿੰਟਰਜ਼,**
**ਦਿੱਲੀ** 110 051

ਮੈਂ ਇੱਕ ਬ੍ਰਾਹਮਣ ਪੈਦਾ ਹੋਇਆ ਸੀ, ਬ੍ਰਾਹਮਣ ਯਾਨੀ ਉਹ ਵਿਅਕਤੀ ਜਿਸਨੇ ਆਪਣਾ ਆਪਾ ਸੱਚ ਨੂੰ ਅਰਪਿਤ ਕੀਤਾ ਹੁੰਦਾ ਹੈ.... ਤੇ ਬੱਸ। "ਬ੍ਰਾਹਮਣ ਉਹ ਹੁੰਦਾ ਹੈ ਜੋ ਬ੍ਰਹਮ ਨੂੰ ਜਾਣਦਾ ਹੈ," ਆਦਿ,। ਪਰੰਤੂ ਪੁਰਾਣਿਕ ਅਤੇ ਉਪਨਿਸ਼ਦੀ ਪੂਰਵਜ ਸ੍ਰੇਸ਼ਟ ਯਾਗਿਆ ਵਲਕਿਆ ਤੋਂ ਬਾਅਦ ਮੇਰੇ ਕਿੰਨੇ ਕੁ ਪੂਰਵਜਾਂ ਨੇ ਸੱਚ ਦੀ ਥਾਹ ਪਾਈ ਹੈ, ਸਿਵਾਇ ਰਿਸ਼ੀ ਮਾਧਵ ਦੇ, ਜਿਸ ਨੇ ਇੱਕ ਸਲਤਨਤ ਸਥਾਪਿਤ ਕੀਤੀ....... ਸਗੋਂ ਇੱਕ ਸਲਤਨਤ ਦੀ ਉਸਾਰੀ ਵਿੱਚ ਮਦਦ ਕੀਤੀ ਅਤੇ ਸ੍ਰੀ ਸ਼ੰਕਰ ਤੋਂ ਬਾਅਦ ਕੁਝ ਬਹੁਤ ਹੀ ਉਤਮ ਵੇਦਾਂਤਿਕ ਗ੍ਰੰਥਾਂ ਦੀ ਰਚਨਾ ਕੀਤੀ। ਕੁਝ ਹੋਰ ਵੀ ਸਨ, ਜਿਵੇਂ ਮੈਨੂੰ ਦੱਸਿਆ ਗਿਆ ਹੈ ਜਿਨ੍ਹਾਂ ਨੇ ਆਪਣੇ ਘਰ ਬਾਰ ਅਤੇ ਦਰਿਆਈ ਕੰਢੇ ਦੇ ਖੇਤ ਤਿਆਗ ਦਿੱਤੇ ਅਤੇ ਦੂਰ-ਦੁਰਾਡੇ ਦੀਆਂ ਪਹਾੜੀਆਂ ਅਤੇ ਆਸ਼ਰਮਾਂ ਵਿਚ ਘੁੰਮਦੇ ਰਹੇ ਤਾਂ ਕਿ "ਪ੍ਰਭੂ ਦੇ ਸਾਖਸ਼ਾਤ ਦਰਸ਼ਨ ਕਰ ਸਕਣ"। ਉਹਨਾਂ ਵਿੱਚੋਂ ਕੁਝ ਕੁ ਨੇ ਪ੍ਰਭੂ ਦੇ ਸਾਖਸ਼ਾਤ ਦਰਸ਼ਨ ਕੀਤੇ ਵੀ ਅਤੇ ਉਹਨਾਂ ਨੇ ਮੰਦਰ ਬਣਵਾਏ। ਪਰੰਤੂ ਜਦੋਂ ਉਹ ਮਰ ਗਏ - ਹਾਂ ਉਹ ਵੀ ਮਰ ਤਾਂ ਗਏ ਹੀ ਸਨ - ਉਹਨਾਂ ਦਾ ਸੰਸਕਾਰ ਕਿਸੇ ਤਲਾਅ ਦੇ ਕੰਢੇ ਜਾਂ ਰੁੱਖਾਂ ਦੇ ਝੁੰਡ ਕੋਲ ਜਾਂ ਦੋ ਦਰਿਆਵਾਂ ਦੇ ਸੰਗਮ ਉਤੇ ਕਰ ਦਿੱਤਾ ਗਿਆ ਹੋਵੇਗਾ। ਉਹਨਾਂ ਨੂੰ ਵੀ ਜ਼ਰੂਰ ਪਤਾ ਲੱਗ ਗਿਆ ਹੋਵੇਗਾ ਕਿ ਉਹ ਮਰੇ ਨਹੀਂ ਹਨ। ਮੈਂ ਉਹਨਾਂ ਨੂੰ ਆਪਣੇ ਅੰਦਰ ਮਹਿਸੂਸ ਕਰ ਸਕਦਾ ਹਾਂ ਕਿ ਉਹ ਇਹ ਜਾਣਦੇ ਸਨ ਕਿ ਉਹ ਮਰੇ ਨਹੀਂ ਹਨ। ਉਹ ਕੌਣ ਹੈ ਜੋ ਮੈਨੂੰ ਇਹ ਦੱਸਦਾ ਹੈ ਕਿ ਉਹ ਮਰੇ ਨਹੀਂ ਹਨ ? ਇਹ ਮੈਂ ਹੀ ਤਾਂ ਹਾਂ।

ਇੰਜ ਮੇਰੇ ਪੂਰਵਜ ਇੱਕ-ਇੱਕ ਕਰ ਕੇ ਇਸ ਸੰਸਾਰ ਤੋਂ ਵਿਦਾ ਹੋ ਗਏ ਅਤੇ ਉਹਨਾਂ ਦਾ ਦਾਹ-ਸੰਸਕਾਰ ਕਰ ਦਿੱਤਾ ਗਿਆ ਅਤੇ ਉਹਨਾਂ ਦੀਆਂ ਅਸਥੀਆਂ ਦਰਿਆਵਾਂ ਵਿੱਚ ਵਹਾ ਦਿੱਤੀਆਂ ਗਈਆਂ।

ਜਦੋਂ ਕਦੇ ਵੀ ਮੈਂ ਕਿਸੇ ਦਰਿਆ ਵਿੱਚ ਖੜਾ ਹੁੰਦਾ ਹਾਂ ਤਾਂ ਮੈਨੂੰ ਯਾਦ ਆ ਜਾਂਦਾ ਹੈ ਕਿ ਜਦੋਂ ਮੈਂ ਛੋਟਾ ਸੀ, ਜਿਸ ਦਿਨ ਰਾਖਸ਼ ਨੇ ਚੰਨ ਨੂੰ ਖਾ ਲਿਆ ਸੀ ਅਤੇ ਦਿਨ ਨੂੰ ਗ੍ਰਹਿਣ ਲੱਗ ਗਿਆ ਸੀ, ਮੈਂ ਆਗਿਆਕਾਰੀ ਬੱਚੇ ਵਾਂਗ ਕਿਵੇਂ ਤਿਲ ਅਤੇ ਕੁਸ਼ਾ-ਘਾਹ ਨਾਲ ਆਪਣੇ ਪਿੱਤਰਾਂ ਪ੍ਰਤੀ ਸ਼ਰਧਾ ਪ੍ਰਗਟ ਕਰਦਾ ਸੀ। ਆਖ਼ਰ, ਮੈਂ ਇੱਕ ਅੱਛਾ ਬ੍ਰਾਹਮਣ ਸੀ। ਮੈਂ ਵਿਆਕਰਨ ਅਤੇ ਬ੍ਰਹਮਸੂਤਰ ਦੀ ਜਾਣਕਾਰੀ ਰੱਖਦਾ ਸੀ, ਚਾਰ ਸਾਲ ਦੀ ਉਮਰ ਵਿੱਚ ਉਪਨਿਸ਼ਦ ਪੜ੍ਹ ਲਏ ਸਨ, ਸੱਤ ਸਾਲ ਦੀ ਉਮਰ ਵਿੱਚ ਮੈਨੂੰ ਜਨੇਊ ਪਹਿਨਾ ਦਿੱਤਾ ਗਿਆ ਸੀ - ਕਿਉਂਕਿ ਮੇਰੀ ਮਾਂ ਮਰ ਗਈ ਸੀ ਅਤੇ ਸਾਲ-ਦਰ-ਸਾਲ ਮੈਨੂੰ ਹੀ ਉਸਦੀਆਂ ਅੰਤਿਮ ਰਸਮਾਂ ਪੂਰੀਆਂ ਕਰਨੀਆਂ ਪੈਂਦੀਆਂ ਸਨ, ਇਹ ਇਸ ਲਈ ਕਿ ਮੇਰੇ ਪਿਤਾ ਨੇ ਦੂਸਰੀ ਸ਼ਾਦੀ ਕਰ ਲਈ ਸੀ। ਇਸੇ ਕਰਕੇ ਗਿੱਲੇ ਕੱਪੜਿਆਂ ਵਿੱਚ

ਅਤੇ ਖਾਲੀ ਪੇਟ ਸ਼ਰਧਾ ਪੂਰਵਕ ਆਪਣੇ ਮੱਥੇ 'ਤੇ ਸੰਦਲ ਦਾ ਲੇਪ ਲਗਾ ਕੇ ਮੈਂ ਆਪਣੀ ਮਾਂ ਦੀ ਸਮਾਧ ਅੱਗੇ ਝੁਕ ਜਾਂਦਾ ਅਤੇ ਸਿਸਕੀਆਂ ਭਰਦਾ। ਮੈਂ ਜੰਮਦੇ ਹੀ ਯਤੀਮ ਹੋ ਗਿਆ ਸੀ ਅਤੇ ਹੁਣ ਤਕ ਯਤੀਮ ਹੀ ਰਿਹਾ ਹਾਂ। ਮੈਂ ਦੁਨੀਆ ਭਰ ਵਿੱਚ ਘੁੰਮਿਆ ਹਾਂ ਅਤੇ ਹੋਟਲਾਂ ਦੇ ਕਮਰਿਆਂ ਵਿੱਚ ਅਤੇ ਰੇਲ-ਗੱਡੀਆਂ ਵਿੱਚ ਸਿਸਕੀਆਂ ਭਰਦਾ ਰਿਹਾ ਹਾਂ.... ਠੰਡੇ ਪ੍ਰਹਾੜਾਂ ਨੂੰ ਤੱਕ ਕੇ ਸਿਸਕੀਆਂ ਭਰੀਆਂ ਹਨ... ਕਿਉਂਕਿ ਮੇਰੀ ਮਾਂ ਨਹੀਂ ਹੈ। ਇੱਕ ਦਿਨ ਜਦੋਂ ਮੈਂ ਬਾਈ ਸਾਲ ਦਾ ਸੀ, ਮੈਂ ਪਾਇਰੀਨੀਸ ਦੇ ਇੱਕ ਹੋਟਲ ਵਿੱਚ ਬੈਠਾ ਸੀ, ਤੇ ਉਥੇ ਮੈਂ ਸਿਸਕੀਆਂ ਭਰੀਆਂ ਸਨ..... ਕਿਉਂਕਿ ਮੈਂ ਜਾਣਦਾ ਸੀ ਕਿ ਮੈਂ ਆਪਣੀ ਮਾਂ ਨੂੰ ਹੁਣ ਕਦੇ ਨਹੀਂ ਵੇਖ ਸਕਾਂਗਾ।

ਲੋਕ ਆਖਦੇ ਹਨ, ਮੇਰੀ ਮਾਂ ਬਹੁਤ ਸੁੰਦਰ ਅਤੇ ਪਵਿੱਤਰ ਆਤਮਾ ਸੀ। ਮੇਰੇ ਦਾਦਾ ਕਿਟੰਨਾ ਜੀ ਦੱਸਦੇ ਸਨ, "ਪੁੱਤਰ, ਉਸਦੀ ਆਵਾਜ਼ ਵੀਣਾ ਵਰਗੀ ਸੀ, ਇੱਕ ਅਜਿਹੀ ਵੀਣਾ ਵਰਗੀ ਜੋ ਗਾਣਾ ਖ਼ਤਮ ਹੋਣ ਤੋਂ ਬਾਅਦ ਮੰਦਰ ਦੇ ਥੰਮ੍ਹ ਕੋਲ ਰੱਖ ਦਿੱਤੇ ਜਾਣ 'ਤੇ ਵੀ ਜਿਵੇਂ ਆਪ ਮੁਹਾਰੇ ਸੁਰਾਂ ਕੱਢ ਰਹੀ ਹੋਵੇ। ਉਸਦੀ ਆਵਾਜ਼ ਰਾਮੇਸ਼ਵਰਮ ਮੰਦਰ ਦੇ ਸੰਗੀਤਕ ਥੰਮ੍ਹਾਂ ਵਰਗੀ ਸੀ। ਇਹ ਕਿਸੇ ਅਦਿੱਖ ਥਾਂ ਤੋਂ ਗਹਿਰਾਈ ਵਿੱਚੋਂ ਉਪਰ ਨੂੰ ਉਠਦੀ ਅਤੇ ਇੰਜ ਮਹਿਸੂਸ ਹੁੰਦਾ ਜਿਵੇਂ ਪ੍ਰਮਾਤਮਾ ਨੇ ਇਸ ਭਗਤੀ ਤੋਂ ਖ਼ੁਸ਼ ਹੋ ਕੇ ਇਹ ਮਿਠਾਸ ਬਖ਼ਸ਼ੀ ਹੋਵੇ। ਉਸ ਦੀ ਆਵਾਜ਼ ਤੋਂ ਮੈਨੂੰ ਦੇਵਦਾਸੀ ਚੰਦਰਅੰਮਾ ਦੀ ਯਾਦ ਆ ਜਾਂਦੀ। ਉਸ ਦੀ ਆਵਾਜ਼ ਵੀ ਉਸ ਵਰਗੀ ਹੀ ਸੀ। ਇਹ ਤੇਰੇ ਪੈਦਾ ਹੋਣ ਤੋਂ ਬਹੁਤ ਪਹਿਲਾਂ ਦੀ ਗੱਲ ਏ।" ਦਾਦਾ ਜੀ ਗੱਲ ਖ਼ਤਮ ਕਰਦੇ, "ਇਹ ਮੈਸੂਰ ਦੀ ਗੱਲ ਏ, ਤੇ ਇਹਨਾਂ ਪੰਜਾਹ ਸਾਲਾਂ 'ਚ ਮੈਂ ਮੁੜ ਉਥੇ ਨਹੀਂ ਗਿਆ ਹਾਂ।"

ਦਾਦਾ ਕਿਟੰਨਾ ਜੀ ਇੱਕ ਭਲੇ ਪੁਰਖ ਸਨ, ਸਾਡੇ ਦਰਮਿਆਨ ਇੱਕ ਸੂਰਬੀਰ ਹਸਤੀ। ਇਹ ਜ਼ਰੂਰ ਉਹਨਾਂ ਦੀ ਬਦੌਲਤ ਹੀ ਹੈ ਕਿ ਮੈਨੂੰ ਅਸੰਭਵਤਾ ਪ੍ਰਤੀ ਕੁਦਰਤੀ ਮੋਹ ਹੈ। ਮੈਂ ਇਹ ਕਲਪਨਾ ਕਰ ਸਕਦਾ ਹਾਂ ਕਿ ਹੁਣੇ ਇਹ ਇਮਾਰਤ ਧਰਤੀ ਤੋਂ ਉਡਣ ਦਾ ਫ਼ੈਸਲਾ ਕਰੇਗੀ ਜਾਂ ਕਿ ਸਤਾਲਿਨ ਇੱਕ ਮਹਾਤਮਾ ਬਣ ਜਾਏਗਾ ਜਾਂ ਸਾਰੇ ਦੇ ਸਾਰੇ ਜਪਾਨੀ ਬੋਧੀ ਭਿਖਸ਼ੂ ਬਣ ਗਏ ਹਨ ਜਾਂ ਮਹਾਤਮਾ ਗਾਂਧੀ ਇਸ ਵੇਲੇ ਸਾਡੇ ਨਾਲ-ਨਾਲ ਤੁਰ ਰਹੇ ਹਨ। ਮੈਨੂੰ ਕਦੇ-ਕਦੇ ਮਹਿਸੂਸ ਹੁੰਦਾ ਹੈ ਕਿ ਮੈਂ ਰੇਲਵੇ ਪਟੜੀ ਨੂੰ ਸਿੱਧਾ ਖੜਾ ਕਰ ਸਕਦਾ ਹਾਂ, ਕਿ ਹਥਣੀ 24 ਦਿਨਾਂ ਵਿੱਚ ਬੱਚਾ ਪੈਦਾ ਕਰ ਸਕਦੀ ਹੈ। ਮੈਂ ਇੱਕ ਹਵਾਈ-ਜਹਾਜ਼ ਨੂੰ ਪਹਾੜ ਉਪਰ ਤੈਰਦੇ ਅਤੇ ਸਾਵਧਾਨੀ ਨਾਲ ਇੱਕ ਟੀਸੀ ਉਪਰ ਬੈਠਦੇ ਵੇਖ ਸਕਦਾ ਹਾਂ ਜਾਂ ਫਿਰ ਮੈਂ ਫ਼ਤਿਹਪੁਰ ਸੀਕਰੀ ਪਹੁੰਚ ਗਿਆ ਹਾਂ ਅਤੇ ਮਹਾਰਾਜਾ ਅਕਬਰ ਨਾਲ ਗੱਲਾਂ ਕਰ ਰਿਹਾ ਹਾਂ। ਮੇਰੇ ਲਈ ਜੇਕਰ ਕੋਈ ਮੁਸ਼ਕਲ ਚੀਜ਼ ਹੈ ਤਾਂ ਉਹ ਹੈ — ਕੁਝ ਵੀ ਨਾ ਸੋਚਣਾ, ਜਦੋਂ ਮੈਂ ਭਿਆਰਸਾਈ ਵਿਖੇ ਹੁੰਦਾ ਹਾਂ ਤਾਂ ਮੈਂ ਰੋਆ ਸਲੇਈ ਦੀ ਭੱਦੀ ਆਵਾਜ਼ ਸੁਣਦਾ ਹਾਂ, ਜਾਂ ਫਿਰ ਮੋਅ ਵਿੱਚ ਹੁੰਦੇ ਹੋਏ ਸੋਚ ਸਕਦਾ ਹਾਂ ਕਿ ਬੋਸੁਏ ਆਪਣੀ ਹਥੇਲੀ ਉਪਰ ਨਸਵਾਰ ਮਲ ਰਿਹਾ ਹੈ, ਜਿਵੇਂ ਕਿ ਹਿੰਦੁਸਤਾਨ ਵਿੱਚ ਲੋਕ ਅੱਜ ਵੀ ਕਰਦੇ ਹਨ, ਅਤੇ ਇੱਕ ਚੁਟਕੀ ਮੈਨੂੰ ਵੀ ਪੇਸ਼ ਕਰ ਰਿਹਾ ਹੈ। ਮੈਨੂੰ ਇਸ ਨਾਲ ਨਿੱਛ ਆ ਸਕਦੀ ਹੈ ਤੇ ਮੈਂ ਬੋਸੁਏ ਦਾ

ਇੱਕ ਹੋਰ ਮਾਤਮੀ ਭਾਸ਼ਣ ਸੁਣ ਸਕਦਾ ਹਾਂ। ਕਿਉਂਕਿ ਬੋਸੁਦੇ ਨੂੰ ਯਕੀਨ ਸੀ ਤੇ ਇਵੇਂ ਹੀ ਰੋਆ ਸਲੇਈ ਨੂੰ ਕਿ ਉਹ ਕਦੇ ਨਹੀਂ ਮਰੇਗਾ। ਤੇ ਜੇਕਰ ਉਹ ਮਰ ਗਏ ਹਨ, ਮੈਂ ਆਪ ਤੋਂ ਪੁੱਛਦਾ ਹਾਂ ਕਿ ਉਹ ਅਸਲ ਵਿੱਚ ਗਏ ਕਿੱਥੇ ?

ਦਾਦਾ ਕਿਟੰਨਾ ਜੀ ਇੱਕ ਹੋਰ ਪੱਖੋਂ ਵੀ ਸੂਰਬੀਰ ਸਨ। ਉਹ ਅੜੀਅਲ ਤੋਂ ਅੜੀਅਲ ਘੋੜੇ ਨੂੰ ਵੀ ਬੜੀ ਅਸਾਨੀ ਨਾਲ ਕਾਬੂ ਕਰ ਲੈਂਦੇ ਸਨ, ਉਹ ਹਰ ਘੋੜੇ ਨੂੰ ਆਪਣੀ ਮਰਜ਼ੀ ਦੀ ਥਾਂ ਲੈ ਜਾਣ ਲਈ ਰਾਜ਼ੀ ਕਰ ਲੈਂਦੇ ਸਨ। ਬਚਪਨ ਵਿੱਚ ਮੈਨੂੰ ਇੱਕ ਕਹਾਣੀ ਬਾਰ-ਬਾਰ ਸੁਣਾਈ ਜਾਂਦੀ ਸੀ— ਕਿਵੇਂ ਇੱਕ ਸ਼ਾਮ ਨੂੰ ਦਾਦਾ ਕਿਟੰਨਾ ਜੀ ਨੇ ਆਪਣੇ ਘੋੜੇ ਨੂੰ ਸੱਚਮੁੱਚ ਹੀ ਚੰਦਰਪੁਰ ਦੇ ਜੰਗਲ ਅੰਦਰ ਵਾੜ ਦਿੱਤਾ ਸੀ। ਉਸ ਘੋੜੇ ਦਾ ਨਾਂ ਸੀ — ਸੁੰਦਰ, ਜੋ ਆਪਣੇ ਚਿਹਰੇ ਤੋਂ ਗੁੱਸੇ ਦੇ ਭਾਵ ਲੁਕਾ ਰਿਹਾ ਸੀ, ਕਿਵੇਂ ਫਿਰ ਜੰਗਲ ਦੇ ਵਿਚਕਾਰ ਜਾ ਕੇ ਉਹਨਾਂ ਨੂੰ ਇੱਕ ਸ਼ੇਰ ਦਾ ਸਾਹਮਣਾ ਕਰਨਾ ਪਿਆ ਸੀ, ਕਿਵੇਂ ਸੁੰਦਰ ਨੇ ਸ਼ੇਰ ਮਹਾਰਾਜ ਦੇ ਉਤੋਂ ਦੀ ਉਚੀ ਛਾਲ ਮਾਰੀ ਸੀ ਕਿ ਉਸ ਨਾਲ ਟਕਰਾ ਕੇ ਸ਼ਰੀਫੇ ਟੁੱਟ ਕੇ ਉਸਦੀ ਪਿੱਠ 'ਤੇ ਆ ਖਿਲਰੇ ਸਨ। ਉਸਨੇ ਛਾਲ ਹੀ ਬੜੀ ਉਚੀ ਮਾਰੀ ਸੀ ਤੇ ਇਸ ਤੋਂ ਪਹਿਲਾਂ ਕਿ ਮੇਰੇ ਦਾਦਾ ਜੀ ਨੂੰ ਪਤਾ ਲੱਗਦਾ ਕਿ ਸੁੰਦਰ ਕਿੱਥੇ ਹੈ, ਉਸਦਾ ਕਮਰਬੰਦ ਅਤੇ ਨੀਲੇ ਰੰਗ ਦੀ ਮਰਾਠੀ ਕਾਠੀ ਕਿੱਥੇ ਹੈ, ਉਸ ਨੇ ਸੁੰਦਰ ਨੂੰ ਘਰ ਦੇ ਵਿਹੜੇ ਵਿੱਚ ਖੜਾ ਤੱਕਿਆ। ਉਸ ਵੇਲੇ ਲੈਂਪਾਂ ਜਗਾਈਆਂ ਜਾ ਰਹੀਆਂ ਸਨ ਤੇ ਜਦੋਂ ਤਬੇਲੇ ਦੇ ਰਖਵਾਲੇ ਚੈਂਦੱਯਾ ਨੇ ਘੋੜੇ ਦੀ ਹਿਣਕ ਸੁਣੀ ਤਾਂ ਉਹ ਉਸ ਉਪਰ ਪਾਣੀ ਦੇ ਛਿੱਟੇ ਮਾਰਨ ਲਈ ਉਸ ਨੂੰ ਫੜ ਕੇ ਤਲਾਅ ਵੱਲ ਲੈ ਗਿਆ। ਦਾਦਾ ਜੀ ਸ਼ਾਮ ਦਾ ਇਸ਼ਨਾਨ ਕਰਨ ਲਈ ਗ਼ੁਸਲਖ਼ਾਨੇ ਵਿੱਚ ਵੜ ਗਏ। ਹਰ ਸ਼ਾਮ ਗਰਮ ਪਾਣੀ ਨਾਲ ਨਹਾਉਣ ਦਾ ਉਹਨਾਂ ਨੂੰ ਡਾਹਢਾ ਸ਼ੌਕ ਸੀ ਅਤੇ ਚਾਚੀ ਸੀਤੱਮਾ ਉਹਨਾਂ ਨੂੰ ਪਾਣੀ ਦੀਆਂ ਗੜਵੀਆਂ ਭਰ-ਭਰ ਦਈ ਜਾਂਦੀ, ਦਾਦਾ ਜੀ ਆਪਣੇ ਸਰੀਰ ਨੂੰ ਉਦੋਂ ਤਕ ਮਲ-ਮਲ ਕੇ ਰਗੜੀ ਜਾਂਦੇ, ਜਦ ਤਕ ਉਹ ਕੇਲੇ ਦੇ ਬੂਟੇ ਵਾਂਗ ਨਾ ਚਮਕ ਜਾਂਦੇ। ਨਹਾਉਣ ਤੋਂ ਬਾਅਦ ਉਹ ਪਾਠ-ਪੂਜਾ ਵਿੱਚ ਲੱਗ ਗਏ। ਜਦੋਂ ਅਚੱਕਾ ਨੇ ਪੁੱਛਿਆ, "ਸੁੰਦਰ ਦਾ ਸਾਰਾ ਸਰੀਰ ਪੱਛਿਆ ਕਿਉਂ ਪਿਆ ਏ..... ?" ਤਦ ਦਾਦਾ ਜੀ ਨੇ ਸ਼ੇਰ ਬਾਰੇ ਦੱਸਿਆ ਅਤੇ ਸੁੰਦਰ ਵੱਲੋਂ ਮਾਰੀ ਛਾਲ ਬਾਰੇ। ਉਸ ਲਈ, ਜੇ ਕਿਤੇ ਘੋੜੇ ਨੇ ਅਸਮਾਨ ਵਿੱਚ ਛਾਲ ਮਾਰੀ ਹੁੰਦੀ ਤੇ ਫਿਰ ਜਾ ਕੇ ਪਵਿੱਤਰ ਬ੍ਰਿੰਦਾਵਨ ਸ਼ਹਿਰ ਵਿੱਚ ਜਾ ਕੇ ਉਤਰਦਾ ਤਾਂ ਵੀ ਉਸ ਨੂੰ ਕੋਈ ਬਹੁਤੀ ਹੈਰਾਨੀ ਨਹੀਂ ਸੀ ਹੋਣੀ। ਦਾਦਾ ਕਿਟੰਨਾ ਜੀ ਦਾ ਸੁਭਾਅ ਇਹੋ ਜਿਹਾ ਸੀ। ਉਹਨਾਂ ਨੇ ਸੁੰਦਰ ਨੂੰ ਹੋਰ ਤਿੰਨ ਸਾਲ ਵਰਤਿਆ ਤੇ ਫਿਰ ਉਹ ਘੋੜਾ ਮਰ ਗਿਆ। ਸ਼ਾਇਦ ਮਰੋੜ ਲੱਗ ਗਏ ਸਨ ਉਸਨੂੰ, ਆਖ਼ਰ ਘੋੜਿਆਂ ਨੇ ਵੀ ਤਾਂ ਮਰਨਾ ਹੀ ਹੁੰਦਾ ਹੈ, ਤੇ ਅਸੀਂ ਉਸਨੂੰ ਕਿੱਟੂਰ ਪਹਾੜੀ ਦੀ ਟੀਸੀ ਉਤੇ ਦਫ਼ਨਾ ਆਏ—ਬੰਸਰੀ ਅਤੇ ਜ਼ਰਦੋਜ਼ੀ ਸਹਿਤ। ਅਸੀਂ ਹੁਣ ਵੀ ਹਰ ਸਾਲ ਉਸਦੀ ਕਬਰ 'ਤੇ ਜਾਂਦੇ ਹਾਂ ਅਤੇ ਹੈਦਰਾਬਾਦੀ ਰਿਵਾਜ਼ ਅਨੁਸਾਰ ਉਸ ਦੀ ਕਬਰ ਉਤੇ ਗੁਲਾਬੀ ਰੰਗ ਦੀ ਮਲਮਲ ਦੀ ਚਾਦਰ ਚੜ੍ਹਾਉਂਦੇ ਹਾਂ..... ਜਿਵੇਂ ਮੁਸਲਮਾਨ ਕਰਦੇ ਹਨ। ਸਾਡੇ ਲੋਕਾਂ ਦਾ ਖ਼ਿਆਲ ਹੈ ਕਿ ਘੋੜੇ ਅਰਬ

ਦੇਸ਼ ਤੋਂ ਆਏ ਸਨ ਤੇ ਇੰਜ ਉਹਨਾਂ ਦਾ ਦਾਹ-ਸੰਸਕਾਰ ਮੁਸਲਮਾਨੀ ਢੰਗ ਨਾਲ ਹੀ ਹੋਣਾ ਚਾਹੀਦਾ ਹੈ। ਹੁਣ ਸੁੰਦਰ ਕਿੱਥੇ ਹੈ ? ਕਿੱਥੇ ?

ਦਾਦਾ ਜੀ ਲਈ ਹਰ ਅਸੰਭਵ ਗੱਲ ਸੰਭਵ ਹੁੰਦੀ ਸੀ। ਬ੍ਰਾਹਮਣ ਹੁੰਦੇ ਹੋਏ ਵੀ ਉਹ ਕਦੇ ਬੰਦੂਕ ਜਾਂ ਤਲਵਾਰ ਤੋਂ ਨਹੀਂ ਸਨ ਡਰਦੇ। ਇਸ ਦੇ ਬਾਵਜੂਦ ਉਹਨਾਂ ਦੀ ਪ੍ਰਭੂ-ਭਗਤੀ ਵਿੱਚ ਕਿੰਨੀ ਗਹਿਰਾਈ ਹੁੰਦੀ ਸੀ। "ਜਦੋਂ ਉਹ ਬਾਹਰ ਆਉਂਦੇ", ਚਾਚੀ ਸੀਤੰਮਾ ਅਕਸਰ ਆਖਦੀ, "ਉਹਨਾਂ ਦੇ ਚਿਹਰੇ'ਤੇ ਧਰਮਰਾਜ ਵਰਗਾ ਜਲੌ ਹੁੰਦਾ।"

ਪਰ ਮੈਨੂੰ ਬੰਦੂਕ ਅਤੇ ਤਲਵਾਰ ਤੋਂ ਡਰ ਲੱਗਦਾ ਹੈ। ਹਿੰਸਾ ਦੇ ਰਤਾ ਜਿੰਨੇ ਖੜਾਕ ਤੋਂ ਵੀ ਮੈਂ ਸੈਂਕੜੇ ਕੋਹਾਂ ਦੂਰ ਭੱਜਦਾ ਹਾਂ। ਪਰ ਇੱਕ ਵਾਰ ਸੈਂਕੜੇ ਕੋਹ ਦੂਰ ਜਾ ਕੇ ਵੀ ਮੈਂ ਹਜ਼ਾਰਾਂ ਕੋਹ ਵਾਪਸ ਆ ਸਕਦਾ ਹਾਂ ਕਿਉਂਕਿ ਅਸਲ ਵਿੱਚ ਮੈਨੂੰ ਡਰ ਤੋਂ ਕੋਈ ਡਰ ਨਹੀਂ ਲੱਗਦਾ। ਮੈਨੂੰ ਕੇਵਲ ਡਰ ਲੱਗਦਾ ਹੈ।

ਮੈਨੂੰ ਦਰਿਆਵਾਂ ਅਤੇ ਝੀਲਾਂ ਨਾਲ ਪਿਆਰ ਹੈ, ਤੇ ਮੈਂ ਇਹਨਾਂ ਦੇ ਕੰਢੇ ਉਤੇ ਖੜੀ ਕਿਸੇ ਵੀ ਬਸਤੀ ਵਿੱਚ ਅਸਾਨੀ ਨਾਲ ਆਪਣਾ ਘਰ ਬਣਾ ਸਕਦਾ ਹਾਂ। ਮੈਨੂੰ ਮਹਿਲਾਂ ਨਾਲ ਪਿਆਰ ਹੈ, ਕਿਉਂਕਿ ਉਹ ਤੁਹਾਡੀ ਆਵਾਜ਼ ਵਿਚ ਗੂੰਜ ਪੈਦਾ ਕਰਦੇ ਹਨ, ਕਿਉਂਕਿ ਉਹਨਾਂ ਨੇ ਉਦਾਸੀਨਤਾ ਤੋਂ ਸਿਵਾ ਕਦੇ ਹੋਰ ਕੁਝ ਨਹੀਂ ਵੇਖਿਆ ਹੁੰਦਾ। ਮਹਿਲ ਮੈਨੂੰ ਬਜ਼ੁਰਗ ਅਤੇ ਸਤਿਕਾਰਯੋਗ ਔਰਤਾਂ ਦੀ ਯਾਦ ਦੁਆਉਂਦੇ ਹਨ, ਜੋ ਕਦੇ ਨਹੀਂ ਮਰਦੀਆਂ। ਉਹ ਦੂਜਿਆਂ ਦਾ ਏਨਾ ਖ਼ਿਆਲ ਰੱਖਦੀਆਂ ਹਨ, ਮੇਰੇ ਕਹਿਣ ਦਾ ਭਾਵ, ਪਰਿਵਾਰ ਦੇ ਯਤੀਮਾਂ ਦਾ ਜਿਨ੍ਹਾਂ ਦੀ ਉਹ ਹਮੇਸ਼ਾ ਹੀ ਇੱਕ ਤੋਂ ਬਾਅਦ ਇੱਕ ਵੱਡ-ਚਾਚੀਆਂ, ਤਾਈਆਂ ਹੁੰਦੀਆਂ ਹਨ, ਏਨੀ ਦੇਖਭਾਲ ਕਰਦੀਆਂ ਹਨ ਕਿ ਉਹ ਖ਼ੁਦ ਹਮੇਸ਼ਾ ਜਵਾਨ ਰਹਿੰਦੀਆਂ ਹਨ। ਅਜਿਹੀ ਇੱਕ ਸੀ ਚਾਚੀ ਲਕਸ਼ਮਾ। ਉਸ ਦਾ ਵਿਆਹ ਕਦੇ ਇੱਕ ਪੁਜਾਰੀ ਨਾਲ ਹੋਇਆ ਸੀ ਅਤੇ ਜਦੋਂ ਉਹ ਸੱਤ-ਅੱਠ ਸਾਲਾਂ ਦੀ ਹੀ ਸੀ ਤਾਂ ਉਹ ਮਰ ਗਿਆ। ਤੇ ਉਦੋਂ ਤੋਂ ਹੀ ਮੇਰੇ ਚਾਚਿਆਂ ਅਤੇ ਉਹਨਾਂ ਦੀਆਂ ਲੜਕੀਆਂ, ਮੇਰੀ ਮਾਂ ਦੀਆਂ ਰਿਸ਼ਤੇਦਾਰ ਭੈਣਾਂ ਅਤੇ ਉਹਨਾਂ ਦੇ ਪੋਤੇ-ਪੋਤਰੀਆਂ ਦੀ ਦੇਖ ਭਾਲ ਲਕਸ਼ਮਾ ਹੀ ਕਰਦੀ ਆਈ ਹੈ। ਇੱਕ ਸੱਚੇ ਘਰਾਣੇ ਵਿੱਚ ਯਤੀਮ ਕਦੇ ਯਤੀਮ ਨਹੀਂ ਰਹਿੰਦਾ। ਲਕਸ਼ਮਾ ਨੇ ਵੱਡੇ ਕਮਰੇ ਵਿੱਚ ਆਪਣੇ 18ਵੀਂ ਸਦੀ ਦੇ ਲੋਹੇ ਅਤੇ ਸ਼ੀਸ਼ਮ ਦੇ ਬਣੇ ਟਰੰਕ ਵਿੱਚ ਬੱਚਿਆਂ ਦੇ ਸਾਰੇ ਕੱਪੜੇ ਸੰਭਾਲ ਰੱਖੇ ਸਨ ਅਤੇ ਇਹਨਾਂ ਕੱਪੜਿਆਂ ਨੂੰ ਧੁੱਪ ਦੇ ਦਰਸ਼ਨ ਉਦੋਂ ਹੀ ਨਸੀਬ ਹੁੰਦੇ ਜਦੋਂ ਘਰ ਵਿੱਚ ਕਿਸੇ ਦੀ ਮੌਤ ਹੋ ਜਾਂਦੀ। ਕਿਹਾ ਜਾਂਦਾ ਹੈ, ਇਹਨਾਂ ਵਿੱਚੋਂ ਕਈ ਕੱਪੜੇ ਤਾਂ ਪੰਜਾਹ ਸਾਲਾਂ ਤੋਂ ਵੀ ਵੱਧ ਪੁਰਾਣੇ ਸਨ ਤੇ ਇੱਕ ਦਿਨ, ਕੋਈ ਸੱਤ ਜਾਂ ਅੱਠ ਸਾਲ ਪਹਿਲਾਂ ਜਦੋਂ ਸਾਨੂੰ ਇਹ ਦੱਸਿਆ ਗਿਆ ਕਿ ਚਾਚੀ ਲਕਸ਼ਮਾ, ਜੋ ਮੇਰੇ ਦਾਦਾ ਜੀ ਤੋਂ ਵੀ ਕਈ ਸਾਲ ਵੱਡੀ ਸੀ, ਮਰ ਗਈ ਹੈ, ਤਾਂ ਮੈਨੂੰ ਯਕੀਨ ਹੀ ਨਾ ਆਇਆ। ਮੈਂ ਸੋਚਦਾ ਸੀ ਕਿ ਉਹ ਤਿੰਨ ਸੌ ਸਾਲ ਜੀਵੇਗੀ। ਉਹ ਕਦੇ ਕਿਸੇ ਦੁੱਖ ਜਾਂ ਸ਼ਿਕਾਇਤ ਦਾ ਪ੍ਰਗਟਾ ਨਹੀਂ ਸੀ ਕਰਦੀ, ਨਾ ਕਦੇ ਉਹ ਆਹ ਭਰਦੀ ਸੀ। ਜਦੋਂ ਉਹ ਮਰੀ ਤਾਂ ਅਸੀਂ ਵੀ ਨਾ ਰੋਏ। ਮੈਨੂੰ ਤਾਂ ਇਸ ਗੱਲ ਦੀ ਸਮਝ ਹੀ ਨਹੀਂ ਆਉਂਦੀ ਕਿ ਮੌਤ ਕੀ ਹੈ।

ਮੇਰੇ ਪਿਤਾ ਜੀ ਕੁਦਰਤੀ ਮੈਨੂੰ ਬਹੁਤ ਪਿਆਰ ਕਰਦੇ ਸਨ। ਉਹਨਾਂ ਮੈਨੂੰ ਕਦੇ ਵੀ ਲਕਸ਼ਮਾ ਦੇ ਹੱਥ ਅਵਾਰਾ ਨਾ ਹੋਣ ਦਿੱਤਾ। ਉਹ ਆਖਦੇ, "ਪੁੱਤਰ, ਚਾਚੀ ਤੋਂ ਗੰਦੀ ਬੋ ਆਉਂਦੀ ਏ, ਮੈਂ ਤਾਂ ਚਾਹੁੰਦਾ ਹਾਂ ਕਿ ਤੂੰ ਇੱਕ ਰਾਜਕੁਮਾਰ ਤੇ ਬਹਾਦਰ ਬਣੇਂ।" ਮੇਰੀ ਮਾਂ ਨੂੰ ਆਪਣੀ ਮੌਤ ਤੋਂ ਕੁਝ ਚਿਰ ਪਹਿਲਾਂ ਅਜੀਬ ਜਿਹੇ ਸੁਪਨੇ ਅਤੇ ਖ਼ਿਆਲ ਆਏ ਸਨ। ਉਸ ਨੇ ਮੇਰੇ ਤਿੰਨ ਪੂਰਵ ਜਨਮ ਵੇਖੇ ਸਨ ਤੇ ਹਰ ਜਨਮ ਵਿੱਚ ਹੀ ਮੈਂ ਉਸਦਾ ਪੁੱਤਰ ਸੀ ਤੇ ਉਹ ਵੀ ਹਮੇਸ਼ਾ ਵੱਡਾ ਪੁੱਤਰ — ਲੰਮਾ, ਪਤਲਾ, ਮਿੱਠੀ ਆਵਾਜ਼ ਵਾਲਾ, ਖ਼ੂਬਸੂਰਤ ਤੇ ਆਦਰਯੋਗ। ਇੱਕ ਜਨਮ ਵਿੱਚ ਤਾਂ ਮੈਂ ਰਾਜਕੁਮਾਰ ਸੀ। ਇਸੇ ਕਰਕੇ ਮੈਨੂੰ ਹਮੇਸ਼ਾ ਹੀ ਹੀਰੇ-ਜਵਾਹਰਾਂ ਨਾਲ ਸਜਾ-ਬਣਾ ਕੇ ਰੱਖਿਆ ਜਾਂਦਾ ਸੀ। ਮੇਰੇ ਮੱਥੇ ਉਪਰ ਕੋਈ ਹੀਰਾ ਸਜਿਆ ਹੁੰਦਾ, ਛਾਤੀ ਉਪਰ ਤੇ ਕੰਨਾਂ ਵਿੱਚ ਵੀ। ਉਹ ਦੱਸਦੇ ਹਨ, ਕਿ ਮਰਨ ਵੇਲੇ ਵੀ ਉਸ ਨੇ ਇਹ ਜਾਣਨ ਲਈ ਸੁਨਿਆਰੇ ਨੂੰ ਬੁਲਾਇਆ ਹੋਇਆ ਸੀ ਕਿ ਮੇਰੇ ਵਾਲਾਂ ਵਿੱਚ ਟੰਗਣ ਵਾਲਾ ਹੀਰਿਆਂ ਦਾ ਫੁੱਲ ਬਣ ਗਿਆ ਕਿ ਨਹੀਂ। ਜਦੋ ਉਹ ਮਰ ਗਈ ਤਾਂ ਉਸ ਨੂੰ ਚਿੱਟੇ ਫੁੱਲਾਂ ਨਾਲ ਢੱਕ ਦਿੱਤਾ ਗਿਆ ਸੀ — ਕੋਇੰਬਾਟੋਰ ਤੋਂ ਲਿਆਂਦੇ ਚਮੇਲੀ ਦੇ ਫੁੱਲਾਂ ਨਾਲ ਅਤੇ ਚਾਮੁੰਡੀ ਤੋਂ ਲਿਆਂਦੇ ਚੰਪਾ ਦੇ ਫੁੱਲਾਂ ਨਾਲ। ਤੇ ਉਸਦੀ ਦੇਹ ਉਪਰ ਬੇਹਿਸਾਬਾ ਕੁੰਕੁਮ ਵਿਛਾ ਕੇ ਉਸ ਨੂੰ ਸ਼ਮਸ਼ਾਨ ਘਾਟ ਲੈ ਗਏ। ਉਹਨਾਂ ਨੇ ਮੇਰਾ ਸਿਰ ਪੂਰੀ ਤਰ੍ਹਾਂ ਮੁੰਨ ਦਿੱਤਾ ਅਤੇ ਵਾਪਸੀ ਉਤੇ ਮੈਨੂੰ ਬੰਗਾਲੀ ਛੋਲੇ ਦਿੱਤੇ ਅਤੇ ਕੁਝ ਮਿਠਾਈਆਂ। ਇਹ ਸਭ ਕੀ ਵਾਪਰਿਆ ਸੀ, ਇਸ ਗੱਲ ਦੀ ਮੈਨੂੰ ਕੋਈ ਸਮਝ ਨਹੀਂ ਸੀ ਪੈ ਰਹੀ। ਤੇ ਹੁਣ ਤਕ ਵੀ ਮੈਂ ਇਸ ਨੂੰ ਨਹੀਂ ਸਮਝ ਸਕਿਆ ਹਾਂ। ਮੈਨੂੰ ਤਾਂ ਏਨਾ ਪਤਾ ਹੈ ਕਿ ਮੇਰੀ ਮਾਂ, ਮੇਰੀ ਮਾਂ ਗੌਰੀ ਮਰੀ ਨਹੀਂ ਹੈ ਪਰ ਇਸ ਦੇ ਬਾਵਜੂਦ ਮੈਂ ਇੱਕ ਯਤੀਮ ਹਾਂ। ਕੀ ਮੈਂ ਹਮੇਸ਼ਾ ਯਤੀਮ ਹੀ ਰਹਾਂਗਾ ?

ਮੇਰੇ ਪਿਤਾ ਜੀ ਨੇ ਤੀਜੀ ਵਾਰ ਸ਼ਾਦੀ ਕਰ ਲਈ ਸੀ। ਮੇਰੀ ਸੁਤੇਲੀ ਮਾਂ ਤਿੰਨ ਬੱਚਿਆਂ — ਸਰੋਜਾ, ਸੁਕੁਮਾਰੀ ਤੇ ਸਭ ਤੋਂ ਵੱਡੀ ਕਪਿਲਾ — ਨੂੰ ਆਪਣੇ ਪਿੱਛੇ ਛੱਡ ਕੇ ਮਰ ਗਈ ਸੀ। ਇਹ ਇੱਕ ਵੱਖਰੀ ਕਹਾਣੀ ਹੈ। ਮੇਰੀ ਨਵੀਂ ਸੁਤੇਲੀ ਮਾਂ ਮੈਨੂੰ ਬੇਹੱਦ ਪਿਆਰ ਕਰਦੀ ਸੀ। ਉਸਦੀ ਮਿੱਠੀ ਮੁਸਕਾਨ ਤੋਂ ਬਗ਼ੈਰ ਅਤੇ ਉਸ ਗੀਤ ਤੋਂ ਬਗ਼ੈਰ ਜੋ ਘਰ ਵਿੱਚ ਤਾਂਬੇ ਦੇ ਭਾਂਡਿਆਂ ਵਾਂਗ ਚਮਕਦਾ ਸੀ, ਮੈਂ ਕਿਸੇ ਘਰ ਦੀ ਕਲਪਨਾ ਵੀ ਨਹੀਂ ਕਰ ਸਕਦਾ ਸੀ। ਉਹ ਜਦੋਂ ਮੁਸਕਰਾਉਂਦੀ ਤਾਂ ਉਸਦੀ ਮੁਸਕਾਨ ਪੂਰੇ ਚਿਹਰੇ 'ਤੇ ਉਸਦੇ ਕੰਨਾਂ ਤਕ ਫੈਲ ਜਾਂਦੀ ਤੇ ਮੈਨੂੰ ਉਹ ਸਭ ਕੁਝ ਦੇ ਦਿੰਦੀ ਸੀ ਜੋ ਮੈਂ ਉਸ ਤੋਂ ਮੰਗਦਾ। ਫਿਰ ਵੀ ਮੈਂ ਆਪਣੀ ਮਾਂ ਨੂੰ ਯਾਦ ਕਰ ਕੇ ਰੋਂਦਾ ਸੀ। ਤੇ ਫਿਰ ਮੇਰੇ ਪਿਤਾ ਜੀ ਗੁਜ਼ਰ ਗਏ। ਉਹ ਦੂਸਰੇ ਮਹੀਨੇ ਦੀ ਤੀਸਰੀ ਤਾਰੀਖ਼ ਨੂੰ ਪੂਰੇ ਹੋਏ ਸਨ, ਜਦੋਂ ਨਿੱਕੇ-ਨਿੱਕੇ ਮੀਂਹ ਹਾਲੇ ਸ਼ੁਰੂ ਹੀ ਹੋਏ ਸਨ। ਆਪਣੇ ਪਿਤਾ ਦੀ ਮੌਤ ਬਾਰੇ ਤੁਹਾਨੂੰ ਦੱਸਣ ਲਈ ਮੇਰੇ ਪਾਸ ਬਹੁਤ ਘੱਟ ਸਮਗਰੀ ਹੈ, ਸਿਵਾਏ ਇਸ ਦੇ ਕਿ ਮੈਂ ਉਸਨੂੰ ਪਿਆਰ ਨਹੀਂ ਸੀ ਕਰਦਾ। ਪਰ ਉਹਨਾਂ ਦੀ ਮੌਤ ਤੋਂ ਬਾਅਦ ਮੈਂ ਉਹਨਾਂ ਨੂੰ ਉਦੋਂ ਹੀ ਜਾਣ ਸਕਿਆ ਤੇ ਪਿਆਰ ਕਰ ਸਕਿਆ ਜਦੋਂ ਉਹਨਾਂ ਦੀ ਦੇਹ ਸੁਆਹ ਦੀ ਇੱਕ

ਢੇਰੀ ਬਣ ਗਈ। ਹੁਣ ਵੀ ਕਦੇ-ਕਦੇ ਸੁਪਨੇ ਵਿੱਚ ਉਹ ਮੈਨੂੰ ਆਖਦੇ ਹਨ, "ਪੁੱਤਰ, ਤੂੰ ਮੈਨੂੰ ਕਦੇ ਪਿਆਰ ਨਹੀਂ ਕੀਤਾ, ਕਿਉਂ ? ਮੇਰੇ ਸਭ ਤੋਂ ਵੱਡੇ ਪੁੱਤਰ, ਕਿਉਂ ?" ਮੈਨੂੰ ਇਸ ਦਾ ਕੋਈ ਪਛਤਾਵਾ ਨਹੀਂ ਹੈ, ਕਿਉਂਕਿ ਮੈਂ ਨਹੀਂ ਜਾਣਦਾ ਕਿ ਪਛਤਾਵਾ ਕੀ ਹੁੰਦਾ ਹੈ : ਕਿਉਂਕਿ ਸਭ ਤੋਂ ਪਹਿਲਾਂ ਮੈਨੂੰ ਇਹ ਯਕੀਨ ਹੋਣਾ ਚਾਹੀਦਾ ਹੈ ਕਿ ਮੌਤ ਵਾਪਰਦੀ ਹੈ। ਤੇ ਇਹੀ ਸਭ ਤੋਂ ਵੱਡੀ ਗੱਲ ਹੈ — ਕਿ ਮੈਨੂੰ ਮੌਤ ਬਾਰੇ ਯਕੀਨ ਹੀ ਨਹੀਂ ਹੁੰਦਾ। ਇਸ ਲਈ, ਮੈਂ ਕਾਹਦੇ ਲਈ ਪਛਤਾਵਾਂ ?

ਬੇਸ਼ਕ ਹੁਣ ਮੈਂ ਆਪਣੇ ਪਿਤਾ ਨੂੰ ਪਿਆਰ ਕਰਦਾ ਹਾਂ। ਕੌਣ ਉਸਨੂੰ ਪਿਆਰ ਨਹੀਂ ਕਰੇਗਾ ਜੋ ਤੁਹਾਡੀ ਹਿਫ਼ਾਜ਼ਤ ਕਰਦਾ ਹੋਵੇ ਅਤੇ ਤੁਹਾਡੇ ਪ੍ਰਤੀ ਦਇਆ ਦੀ ਭਾਵਨਾ ਰੱਖਦਾ ਹੋਵੇ, ਹਾਲਾਂ ਕਿ ਮੇਰੇ ਪਿਤਾ ਇਹ ਕਦੇ ਵੀ ਨਾ ਸਮਝ ਸਕੇ ਕਿ ਮੇਰੀ ਮਾਂ ਮੈਨੂੰ ਇੱਕ ਰਾਜਕੁਮਾਰ ਬਣਾਉਣਾ ਚਾਹੁੰਦੀ ਸੀ। ਤੇ ਕਿਉਂਕਿ ਮੈਂ ਰਾਜਕੁਮਾਰ ਨਹੀਂ ਸੀ ਬਣ ਸਕਿਆ, ਇਸ ਲਈ ਮੈਂ ਇੱਕ ਬ੍ਰਾਹਮਣ ਪਦਾ ਹੋਇਆ। ਇਸ ਲਈ ਮੈਂ ਰਾਜਾ ਕਿਵੇਂ ਬਣ ਸਕਦਾ ਸੀ ? ਮੈਂ ਘੁੰਮਦੇ-ਘੁੰਮਦੇ ਆਪਣੀ ਜ਼ਿੰਦਗੀ ਲੰਘਾ ਦਿੱਤੀ ਅਤੇ ਇੱਕ ਪਾਕ ਫਿਰਤੂ ਬਣ ਗਿਆ। ਜੇ ਮੇਰੇ ਦਾਦਾ ਜੀ ਜੰਗਲ ਵਿੱਚ ਚੀਤਿਆਂ ਨਾਲ ਉਲਝ ਸਕਦੇ ਹਨ ਤਾ ਮੈਂ ਇਸ ਮਨੁੱਖੀ ਜੰਗਲ ਦੇ ਪਤਾ ਨਹੀਂ ਕਿੰਨੇ ਕੁ ਚੀਤਿਆਂ ਨਾਲ ਉਲਝਿਆ ਹੋਵਾਂਗਾ, ਕਿੰਨੀਆਂ ਕੁ ਕਾਰਾਂ ਤੇ ਜਹਾਜ਼ਾਂ ਦੇ ਹਾਦਸਿਆਂ ਵਿੱਚੋਂ ਗੁਜ਼ਰਿਆ ਹੋਵਾਂਗਾ ? ਮੇਰੇ ਅਤੇ ਉਹਨਾਂ ਲੋਕਾਂ ਦਰਮਿਆਨ ਪਤਾ ਨਹੀਂ ਕਿੰਨੀਆਂ ਗ਼ਲਤ ਫਹਿਮੀਆਂ ਅਤੇ ਨਫ਼ਰਤ ਦੀਆਂ ਖੱਡਾਂ ਫੁੱਟ ਆਈਆਂ ਹੋਣਗੀਆਂ ਜਿਨ੍ਹਾਂ ਨੇ ਪਹਿਲਾ ਮੇਰੇ ਨਾਲ ਮੁਹੱਬਤ ਕੀਤੀ ਅਤੇ ਫਿਰ ਨਫ਼ਰਤ। ਤੇ ਮੇਰਾ ਕੀ ਹੈ, ਮੈਂ ਇਕੱਲਾ ਹੋ ਗਿਆ ਸੀ ਤੇ ਮੁਹੱਬਤ ਨਾਲ ਭਰਪੂਰ। ਜਦੋਂ ਕੋਈ ਵਿਅਕਤੀ ਇਕੱਲਾ ਹੁੰਦਾ ਹੈ ਤਾਂ ਉਹ ਹਮੇਸ਼ਾ ਪਿਆਰ ਕਰਦਾ ਹੈ। ਸੱਚ ਇਹ ਹੈ ਕਿ ਕੋਈ ਵਿਅਕਤੀ ਪਿਆਰ ਕਰਦਾ ਹੈ ਅਤੇ ਇਕੱਲਾ ਹੁੰਦਾ ਹੈ ਤੇ ਇਸੇ ਕਰਕੇ ਉਹ ਕਦੇ ਮਰਦਾ ਨਹੀਂ।

ਮੈਂ ਇੱਕ ਵਾਰ ਬਨਾਰਸ ਗਿਆ ਸੀ। ਇਹ ਮਾਰਚ ਦਾ ਮਹੀਨਾ ਸੀ ਅਤੇ ਹਵਾ ਵਿੱਚ ਹਾਲੇ ਹਲਕੀ ਠੰਡਕ ਸੀ। ਮੇਰੇ ਪਿਤਾ ਕੁਝ ਦਿਨ ਪਹਿਲਾਂ ਹੀ ਸਵਰਗਵਾਸ ਹੋਏ ਸਨ। ਮੇਰੇ ਨਾਲ ਮੇਰੀ ਦੂਸਰੀ ਸੁਤੇਲੀ ਮਾਂ ਵਿਸ਼ਾਲਾਕਸ਼ੀ ਅਤੇ ਸੁਤੇਲਾ ਭਰਾ ਸ਼੍ਰੀਧਰ, ਜੋ ਮਸੀਂ ਗਿਆਰਾਂ ਮਹੀਨਿਆਂ ਦਾ ਹੀ ਸੀ, ਵੀ ਸੀ। ਉਦੋਂ ਮੈਂ ਬਾਈ ਵਰ੍ਹਿਆਂ ਦਾ ਸੀ ਤੇ ਮੈਂ ਯੂਰਪ ਘੁੰਮ ਆਇਆ ਸੀ। ਜਦੋਂ ਪਿਤਾ ਜੀ ਬੀਮਾਰ ਪੈ ਗਏ ਤਾਂ ਵਾਪਸ ਆ ਗਿਆ ਸੀ। ਛੋਟੀ ਮਾਂ ਨੂੰ ਮੇਰੇ 'ਤੇ ਬੜਾ ਮਾਣ ਸੀ, ਉਹ ਆਖਦੀ, "ਇਹ ਤਾਂ ਪਿੱਪਲ ਦਾ ਬੂਟਾ ਏ, ਲੰਮਾ, ਉੱਚਾ ਤੇ ਪਵਿੱਤਰ.... ਨਾਗਮਣੀਆਂ ਵਿੱਚ ਘਿਰਿਆ। ਸਾਨੂੰ ਪਵਿੱਤਰ ਹੋਣ ਲਈ ਇਸਦੀ ਪ੍ਰਦੱਖਣਾ ਕਰਨੀ ਚਾਹੀਦੀ ਏ।" ਪਰ ਬਨਾਰਸ ਦੇ ਪਾਂਡੇ ਇਹੋ ਜਿਹੀਆਂ ਗੱਲਾਂ ਕਿੱਥੇ ਸੁਣਨ ਵਾਲੇ ਸਨ ? ਉਹ ਤਾਂ ਮੇਰੇ ਦਾਦੇ ਨੂੰ ਜਾਣਦੇ ਸਨ, ਮੇਰੇ ਦਾਦੇ ਦੇ ਦਾਦੇ ਨੂੰ ਵੀ, ਤੇ ਉਸਦੇ ਲਕੜਦਾਦੇ ਨੂੰ ਤੇ ਚਕੜਦਾਦੇ ਨੂੰ ਵੀ। ਉਹ ਸਾਡੀਆਂ ਸੱਤ ਪੁਸ਼ਤਾਂ ਨੂੰ ਜਾਣਦੇ ਸਨ - ਰਾਮਾਕ੍ਰਿਸ਼ਨਯ ਅਤੇ ਰੰਗੱਣਾ, ਮਾਧਵਸੁਆਮੀ ਅਤੇ ਸੋਮਸੁੰਦਰੱਯਾ, ਮੰਜੱਪਾ ਅਤੇ ਗੰਗਾਧਰੱਯਾ ਨੂੰ ਅਤੇ ਇਹਨਾਂ ਦੇ ਪੁੱਤਰ ਅਤੇ ਪੋਤਰਿਆਂ

ਨੂੰ (ਹਾਂ ਲੜਕੀਆਂ ਬਾਰੇ ਉਹ ਕੋਈ ਜਾਣਕਾਰੀ ਨਹੀਂ ਸਨ ਰੱਖਦੇ)। ਇਸ ਲਈ ਉਹ ਕੁਝ ਵੀ ਆਖਣ ਦਾ ਹੱਕ ਰੱਖਦੇ ਸਨ। "ਤੇਰਾ ਪੁੱਤਰ", ਉਹਨਾਂ ਛੋਟੀ ਮਾਂ ਨੂੰ ਕਿਹਾ, "ਯੂਰਪ ਜਾ ਚੁੱਕਾ ਏ ਤੇ ਉਸਨੇ ਇੱਕ ਮੇਮ ਨਾਲ ਵਿਆਹ ਕੀਤਾ ਏ, ਉਹ ਜਨੇਊ ਵੀ ਨਹੀਂ ਪਹਿਨਦਾ, ਫਿਰ ਤੁਹਾਡੇ ਪਿੱਤਰ ਕਿਵੇਂ ਖ਼ੁਸ਼ ਹੋਣਗੇ ? ਉਹਨਾਂ ਦੀ ਖ਼ੁਸ਼ੀ ਲਈ ਸਾਨੂੰ ਪਾਠ-ਪੂਜਾ ਕਰਨੀ ਹੋਵੇਗੀ।" ਤੇ ਇੰਜ ਛੋਟੀ ਮਾਂ ਨੂੰ ਉਹਨਾਂ ਦੀ ਹਾਂ ਵਿੱਚ ਹਾਂ ਮਿਲਾਉਣੀ ਪਈ, ਚਾਂਦੀ ਦੇ ਸਿਰਫ ਪੰਜਾਹ ਸਿੱਕਿਆਂ ਨੇ ਸਭ ਕੁਝ ਪਵਿੱਤਰ ਕਰ ਦਿੱਤਾ। ਹੱਡੀਆਂ ਦੇ ਪਿੰਜਰਨੁਮਾ ਦੇਹ ਵਾਲੇ ਕੁਝ ਬ੍ਰਾਹਮਣ ਸ਼ੇਖੀ ਮਾਰਦੇ, "ਅਸੀਂ ਚਾਰ ਮੋਢਿਆਂ ਵਾਲੇ ਆਦਮੀ ਹਾਂ" ਉਹਨਾਂ ਮੇਰੇ ਛੋਟੇ ਭਰਾ ਨੂੰ ਰਸਮਾਂ ਦਾ ਕਾਰਜ ਭੁਗਤਾਉਣ ਹਿਤ ਪੁੱਤਰ ਵਜੋਂ ਆਪਣੇ ਅੱਗੇ ਬਿਠਾ ਲਿਆ ਅਤੇ ਉਚੀ ਤੇ ਧੀਮੀ ਆਵਾਜ਼ ਵਿੱਚ ਤੂਫਾਨੀ ਸਲੋਕ ਪੜ੍ਹਦੇ ਗਏ। ਜਿੰਨੀ ਤੇਜ਼ੀ ਨਾਲ ਉਹ ਸਲੋਕ ਪੜ੍ਹਦੇ ਉਨਾ ਹੀ ਬਿਹਤਰ, ਕਿਉਂਕਿ ਬਨਾਰਸ ਵਿੱਚ ਮਰੇ ਬੰਦਿਆਂ ਦੀ ਤੋਟ ਨਹੀਂ, ਹਰ ਉਮਰ ਦੇ ਮਰੇ ਬੰਦਿਆਂ, ਪੁਰਖਿਆਂ ਤੋਂ ਬਾਅਦ ਪੁਰਖਿਆਂ ਦੀਆ ਇੱਕ ਤੋਂ ਬਾਅਦ ਇੱਕ ਪੀੜ੍ਹੀਆਂ, ਸਭ ਅਸਮਾਨ ਵਿੱਚ ਇੱਕਠੀਆਂ ਹੋ ਗਈਆਂ ਹਨ। ਤੇ ਤੁਸੀਂ ਕਿਸੇ ਚੰਦਰ-ਗ੍ਰਹਿਣ ਦੀ ਰਾਤ ਨੂੰ ਉਹਨਾਂ ਨੂੰ ਇੱਕ ਪਰਤ-ਦਰ-ਪਰਤ ਬਹੁਤ ਚੰਗੀ ਤਰ੍ਹਾਂ ਵੇਖ ਸਕਦੇ ਹੋ - ਗੋਰੇ, ਪੀਲੇ, ਲੰਮੇ ਅਤੇ ਜਰਜਰੇ, ਪਿਤਾ, ਦਾਦਾ, ਪੜਦਾਦਾ, ਮਾਂ, ਭੈਣਾਂ, ਭਰਾ-ਭਤੀਜੇ, ਦੋਸਤ, ਰਾਜੇ, ਯੋਗੀ, ਮਾਮੇ - ਉਹ ਸਭ ਬਨਾਰਸ ਦੀ ਹਵਾ ਵਿੱਚ ਜੁੜ ਗਏ ਹਨ ਅਤੇ ਤੁਸੀਂ ਉਹਨਾਂ ਨੂੰ ਵੇਖ ਸਕਦੇ ਹੋ। ਦੂਰ ਬਹੁਤ ਦੂਰ ਉਹ ਤੁਹਾਨੂੰ ਨੀਰਸਤਾ ਦੇ ਭਾਵਾਂ ਨਾਲ ਵੇਖਦੇ ਹਨ ਤੇ ਪੁੱਛਦੇ ਹਨ — ਉਹ ਪਤਾ ਨਹੀਂ ਤੁਹਾਥੋਂ ਕੀ-ਕੀ ਮੰਗਦੇ ਹਨ ਅਤੇ ਤੁਹਾਡੇ ਗੋਲ-ਗੋਲ ਚੌਲਾਂ ਦੇ ਲੱਡੂ ਅਤੇ ਤਿਲ ਉਹਨਾਂ ਦੀ ਸ਼ਾਂਤੀ ਲਈ ਕਾਫੀ ਹਨ। ਹੁਣ ਪਾਂਡਾ ਵੀ ਖ਼ੁਸ਼ ਹੈ। ਉਸਨੂੰ ਪੰਜਾਹ ਰੁਪਏ ਮਿਲ ਗਏ ਹਨ। ਕੇਵਲ ਮੇਰਾ ਛੋਟਾ ਭਰਾ, ਜੋ ਗਿਆਰਾਂ ਮਹੀਨਿਆਂ ਦਾ ਹੈ, ਕੁਝ ਨਹੀਂ ਸਮਝਦਾ। ਜਦੋਂ ਉਸਦੀ ਮਾਂ ਰੋਣਾ ਸ਼ੁਰੂ ਕਰਦੀ - ਕਿਉਂਕਿ ਮੌਤ ਨੂੰ ਸਵੀਕਾਰ ਕਰਨ ਲਈ ਲੰਮਾ ਸਮਾਂ ਲੱਗ ਜਾਂਦਾ ਹੈ - ਮੇਰਾ ਭਰਾ ਉਸਦੀ ਸਾੜ੍ਹੀ ਦੇ ਕੋਨੇ ਨੂੰ ਆਪਣੇ ਵੱਲ ਖਿੱਚਣ ਲੱਗਦਾ। ਮੈਂ ਕੋਲ ਹੀ ਲੰਮੀ ਚੌੜੀ ਅਤੇ ਸਮਤਲ ਵਹਿ ਰਹੀ ਨਦੀ ਵੱਲ ਵੇਖਦਾ ਜੋ ਮੈਨੂੰ ਮੇਰੀ ਮਾਂ ਵਾਂਗ ਹੀ ਖ਼ੂਬਸੂਰਤ ਅਤੇ ਪਵਿੱਤਰ ਦਿਖਾਈ ਦਿੰਦੀ। ਮੰਦਰ ਦੀਆਂ ਘੰਟੀਆਂ ਵੱਜਦੀਆਂ ਹਨ ਅਤੇ ਇਧਰੋਂ-ਉਧਰੋਂ ਕਾਂ ਆ ਕੇ ਚਿੱਟੇ ਚੌਲਾਂ ਅਤੇ ਲੱਡੂਆਂ 'ਤੇ ਟੁੱਟ ਪੈਂਦੇ ਹਨ। "ਲੈ ਵੇਖ ਲਓ, ਪੁਰਖੇ ਵੀ ਆ ਗਏ !" ਬ੍ਰਾਹਮਣ ਆਖਦੇ ਹਨ। ਮੇਰਾ ਭਰਾ ਉਹਨਾਂ ਨੂੰ "ਕਾਂ-ਕਾਂ" ਆਖਦਾ ਰਿੜਦਾ ਹੋਇਆ ਉਹਨਾਂ ਵੱਲ ਚੱਲ ਪੈਂਦਾ ਹੈ ਪਰ ਜਦੋਂ ਉਹ ਬਾਂਦਰਾਂ ਨੂੰ ਵੇਖਦਾ ਹੈ ਤਾਂ ਝੱਟ ਮੁੜ ਕੇ ਮਾਂ ਦੀ ਗੋਦ ਵਿੱਚ ਆ ਜਾਂਦਾ ਹੈ। ਨਾਜ਼ੁਕ ਅਤੇ ਖ਼ੂਬਸੂਰਤ ਅੰਗਾਂ ਵਾਲਾ ਮੇਰਾ ਛੋਟਾ ਭਰਾ। ਛੋਟੀ ਮਾਂ ਉਸਨੂੰ ਗੋਦ ਵਿੱਚ ਲੈ ਲੈਂਦੀ ਹੈ ਅਤੇ ਦੁੱਧ ਚੁੰਘਾਉਂਦੀ ਹੈ।

ਬ੍ਰਾਹਮਣ ਹਾਲੇ ਵੀ ਮੂੰਹ ਹੀ ਮੂੰਹ ਵਿੱਚ ਮੰਤਰ ਰਟ ਰਹੇ ਹਨ। ਉਹਨਾਂ ਵਿੱਚੋਂ ਦੋ ਜਾਂ ਤਿੰਨਾਂ ਨੇ ਦਰਿਆ ਵਿੱਚ ਜਾ ਕੇ ਆਪਣੇ ਪੈਰ ਧੋ ਲਏ ਹਨ ਅਤੇ ਆਪਣੀਆਂ

ਧੂੰਨੀਆਂ ਵੱਲ ਜਾਂ ਸੋਨੇ ਦੀ ਅੰਗੂਠੀਆਂ ਵੱਲ ਵੇਖਦੇ ਹੋਏ ਦਰਿਆ ਵਿੱਚੋਂ ਬਾਹਰ ਆ ਰਹੇ ਹਨ। ਉਹ ਜ਼ਰੂਰ ਹੀ ਉਤਸੁਕ ਹੋ ਰਹੇ ਹੋਣਗੇ ਕਿ ਦਕਸ਼ਣਾ ਦੇ ਰੂਪ ਵਿੱਚ ਅਸੀਂ ਕਿੰਨੇ ਰੁਪਏ ਦੇਵਾਂਗੇ। ਅਸੀਂ ਬਹੁਤ ਦੂਰ ਤੋਂ ਇੱਥੇ ਆਏ ਹਾਂ। ਦਾਦੇ, ਪੜਦਾਦੇ ਤੋਂ ਲੈ ਕੇ ਉਹਨਾਂ ਨੂੰ ਸਭ ਪਤਾ ਹੈ ਕਿ ਕਿਸ-ਕਿਸ ਨੇ ਉਹਨਾਂ ਨੂੰ ਕੀ ਭੇਟ ਕੀਤਾ ਸੀ - ਮੁਗਲ ਕਾਲ ਦੀਆਂ ਮੋਹਰਾਂ ਜਾਂ ਈਸਟ ਇੰਡੀਆ ਕੰਪਨੀ ਦੇ ਰੁਪਈਆਂ ਤੋਂ ਲੈ ਕੇ ਕੁਝ ਚਿਰ ਪਹਿਲਾਂ ਤਕ ਬਰਤਾਨਵੀ ਮਹਾਰਾਣੀ ਦੇ ਤਿੱਖੇ ਤੇ ਖ਼ੂਬਸੂਰਤ ਚਿਹਰੇ ਦੀ ਨਕਾਸ਼ੀ ਵਾਲੇ ਚਾਂਦੀ ਦੇ ਮੋਟੇ ਰੁਪਈਆਂ ਦੇ ਰੂਪ ਵਿੱਚ। ਮੇਰਾ ਤਾਂ ਦਿਲ ਕਰਦਾ ਸੀ ਕਿ ਸਿੱਕਿਆਂ ਨੂੰ ਇਹਨਾਂ ਬ੍ਰਾਹਮਣਾਂ ਦੇ ਹੱਥ ਫੜਾਉਣ ਦੀ ਥਾਂ ਬਾਂਦਰਾਂ ਵੱਲ ਵਗਾਹ ਮਾਰਾਂ। ਪਰ ਕੀ ਕਰਦਾ, ਛੋਟੀ ਮਾਂ ਕੋਲ ਬੈਠੀ ਹੋਈ ਸੀ। ਮੈਂ ਆਪਣੇ ਭਰਾ ਨੂੰ ਆਪਣੀਆਂ ਬਾਹਵਾਂ ਵਿੱਚ ਲਿਆ ਅਤੇ ਇੱਕ-ਇੱਕ ਕਰ ਕੇ ਚਾਂਦੀ ਦੇ ਰੁਪਏ ਉਸਦੇ ਹੱਥ ਵਿੱਚ ਫੜਾਉਂਦਾ ਰਿਹਾ। ਤੇ ਬੜੀ ਗੰਭੀਰਤਾ ਨਾਲ ਜਿਵੇਂ ਉਹ ਇਹ ਸਭ ਜਾਣਦਾ ਹੋਵੇ ਕਿ ਉਹ ਕੀ ਕਰ ਰਿਹਾ ਹੈ—ਉਹ ਸਾਹਮਣੇ ਬੈਠੇ ਬ੍ਰਾਹਮਣਾਂ ਨੂੰ ਇਹ ਰੁਪਏ ਦਿੰਦਾ ਰਿਹਾ। ਹੁਣ ਉਹ ਵੀ ਇਹ ਜਾਣ ਗਿਆ ਸੀ ਕਿ ਪਿਤਾ ਜੀ ਗੁਜ਼ਰ ਗਏ ਹਨ, ਤਦ, ਅਚਾਨਕ ਉਸਨੇ ਇੱਕ ਅਜਿਹੀ ਡਾਡ ਮਾਰੀ ਜਿਵੇਂ ਉਸਨੇ ਪਿਤਾ ਜੀ ਨੂੰ ਸਾਡੇ ਪਾਸ ਵੇਖ ਲਿਆ ਹੋਵੇ - ਉਵੇਂ ਦਾ ਨਹੀਂ ਜਿਵੇਂ ਉਹ ਸਨ ਸਗੋਂ ਜਿਵੇਂ ਦਾ ਉਹ ਬਣ ਗਏ ਸਨ, ਨੀਲੇ, ਅਸਰੀਰੀ। ਛੋਟੀ ਮਾਂ ਹਮੇਸ਼ਾ ਇਹ ਯਕੀਨ ਕਰਦੀ ਕਿ ਵੱਡਿਆਂ ਨਾਲੋਂ ਨਿੱਕੇ ਬੱਚੇ ਮਰੇ ਵਿਅਕਤੀ ਨੂੰ ਬਹੁਤ ਸਾਫ਼-ਸਾਫ਼ ਦੇਖ ਲੈਂਦੇ ਹਨ। ਛੋਟੀ ਮਾਂ ਆਪਣੀ ਜਗ੍ਹਾ ਠੀਕ ਹੀ ਹੋਵੇਗੀ। ਕਿਸੇ ਤਰ੍ਹਾਂ ਮਾਂ ਨੇ ਰੋਣਾ ਬੰਦ ਕਰ ਦਿੱਤਾ ਸੀ ਤੇ ਹੁਣ ਜਦੋਂ ਬੱਦਲ ਘਿਰ ਆਏ ਸਨ ਅਸੀਂ ਹਰੀਸ਼ਚੰਦਰ ਘਾਟ ਦੀਆਂ ਪੌੜੀਆਂ ਉਤਰ ਕੇ ਇੱਕ ਬੇੜੀ ਲੈ ਲਈ ਤੇ ਫਿਰ ਦਰਿਆ ਦੇ ਡੂੰਘੇ ਪਾਣੀਆਂ ਵਿੱਚ ਲਹਿ ਗਏ।

ਮੈਂ ਛੋਟੀ ਮਾਂ ਨੂੰ ਦੱਸਿਆ ਕਿ ਕਿਵੇਂ ਰੀਵਾ ਮਹਿਲ ਦੇ ਕੋਲ ਤੁਲਸੀਦਾਸ ਨੇ ਰਾਮਾਇਣ ਲਿਖੀ ਸੀ ਅਤੇ ਸਵਾਮੀ ਰਾਮਾਨੰਦ ਦੇ ਪੈਰ ਕਬੀਰ ਦੇ ਸਿਰ ਵਿੱਚ ਜਾ ਵੱਜੇ ਸਨ। ਸਵਾਮੀ ਰਾਮਾਨੰਦ ਇਸ ਮੁਸਲਮਾਨ ਜੁਲਾਹੇ ਦੇ ਸਿਰ ਨਾਲ ਟਕਰਾ ਤੇ ਲੜਖੜਾ ਗਏ ਸਨ ਅਤੇ ਉਚੀ-ਉਚੀ "ਰਾਮ-ਰਾਮ" ਬੋਲਣ ਲੱਗ ਪਏ ਸਨ। ਕਬੀਰ ਨੇ ਉਠ ਕੇ ਆਖਿਆ ਸੀ, "ਹੁਣ ਮੇਰੇ ਪ੍ਰਭੂ, ਤੁਸੀਂ ਹੀ ਮੇਰੇ ਗੁਰੂ ਬਣ ਜਾਓ ਤੇ ਮੈਂ ਤੁਹਾਡਾ ਸ਼ਿਸ਼।" ਇਸ ਪ੍ਰਕਾਰ ਕਬੀਰ, ਜੋ ਇੱਕ ਜੁਲਾਹਾ ਸੀ, ਇੱਕ ਬਹੁਤ ਵੱਡਾ ਭਗਤ ਅਤੇ ਕਵੀ ਬਣ ਗਿਆ। ਇਸ ਜਗ੍ਹਾ ਤੋਂ ਅਗਾਂਹ ਹੇਠਾਂ ਵੱਲ, ਮਹਾਤਮਾ ਬੁੱਧ ਖ਼ੁਦ ਇਥੇ ਆਏ ਸਨ ਅਤੇ ਉਹਨਾਂ ਨੇ ਆਪਣਾ ਭਿਖਿਆ-ਪਾਤਰ ਧੋਤਾ ਸੀ। ਇਥੋਂ ਉਹ ਉਤਾਂਹ ਪੌੜੀਆਂ ਚੜ੍ਹ ਗਏ ਸਨ ਅਤੇ ਧਰਮ-ਚੱਕਰ ਦੇ ਪਹੀਏ ਨੂੰ ਪੁੱਠਾ ਗੇੜ ਦਿੱਤਾ ਸੀ। ਬੁੱਧ ਨੇ ਕਿਹਾ ਸੀ ਕਿ ਲਾਲਚ, ਇੱਛਾ ਅਤੇ ਘਿਰਣਾ ਖ਼ੁਸ਼ੀ ਅਤੇ ਗ਼ਮੀ ਨੂੰ ਜਨਮ ਦਿੰਦਾ ਹੈ ਅਤੇ ਸਾਨੂੰ ਉਸ ਚੀਜ਼ ਦੀ ਤਲਾਸ਼ ਕਰਨੀ ਚਾਹੀਦੀ ਹੈ ਜਿਸਨੂੰ ਹਾਸਲ ਕਰ ਕੇ ਵਾਪਸ ਨਹੀਂ ਪਰਤਣਾ ਪੈਂਦਾ। ਛੋਟੀ ਮਾਂ ਇਹ ਸਭ ਕੁਝ ਸੁਣ ਰਹੀ ਸੀ ਅਤੇ ਲੱਗ ਰਿਹਾ ਸੀ ਜਿਵੇਂ ਉਹ ਪੂਰੀ ਤਰ੍ਹਾਂ ਮੇਰੀਆਂ ਗੱਲਾਂ ਨਾਲ ਸਹਿਮਤ ਹੋਵੇ। ਉਹ ਮੇਰੇ ਭਰਾ

ਦੀਆਂ ਫੁੱਲ-ਪੱਤੀਆਂ ਵਰਗੀਆਂ ਉਂਗਲਾਂ ਨਾਲ ਖੇਡ ਰਹੀ ਸੀ ਅਤੇ ਜਦੋਂ ਉਸਨੇ ਅਸਮਾਨ ਵਿੱਚ ਇੱਕ ਤੋਤੇ ਨੂੰ ਉਡਦੇ ਵੇਖਿਆ ਤਾਂ ਬੋਲੀ, "ਔਹ ਵੇਖ, ਔਹ ਵੇਖ ਕਾਕੇ, ਇਹ ਭਗਵਾਨ ਰਾਮ ਜੀ ਦਾ ਤੋਤਾ ਏ।" ਤੇ ਉਸਨੇ ਗਾਉਣਾ ਸ਼ੁਰੂ ਕਰ ਦਿੱਤਾ :

*ਓ ਤੋਤੇ, ਮੇਰੇ ਰਾਮ ਜੀ ਦੇ ਤੋਤੇ*

ਤੇ ਮੇਰਾ ਛੋਟਾ ਭਰਾ ਘੂਕ ਸੁੱਤਾ ਪਿਆ ਸੀ।

ਮੇਰੇ ਪਿਤਾ ਸੱਚਮੁੱਚ ਮਰ ਚੁੱਕੇ ਸਨ। ਪਰ ਛੋਟੀ ਮਾਂ ਮੁਸਕਰਾ ਰਹੀ ਸੀ। ਬਨਾਰਸ ਵਿੱਚ ਹਰ ਕੋਈ ਜਾਣ ਜਾਂਦਾ ਹੈ ਕਿ ਮੌਤ ਇੱਕ ਛਲਾਵਾ ਹੈ, ਸਵੇਰ ਦੀ ਧੁੰਦ ਵਾਂਗ। ਗੰਗਾ ਉਥੇ ਹਮੇਸ਼ਾ ਵਹਿੰਦੀ ਹੈ - ਅਤੇ ਜਦੋਂ ਸੂਰਜ ਚਮਕਦਾ ਹੈ ਤਾਂ ਕਿਵੇਂ ਕਿੰਨੀ ਗਰਮੀ ਹੋ ਜਾਂਦੀ ਹੈ....

ਮੈਂ ਯੂਰਪ ਵਿੱਚ ਆਪਣੇ ਦੋਸਤਾਂ ਦੇ ਨਾਂ ਖ਼ਤ ਲਿਖੇ। ਮੈਂ ਉਹਨਾਂ ਨੂੰ ਇਹ ਦੱਸਿਆ ਕਿ ਪਿਤਾ ਜੀ ਦੇ ਗੁਜ਼ਰ ਜਾਣ ਕਰਕੇ ਮੈਂ ਬਨਾਰਸ ਆਇਆ ਹਾਂ ਅਤੇ ਇਹ ਪਵਿੱਤਰ ਸ਼ਹਿਰ ਸੱਚਮੁੱਚ ਹੀ ਇੱਕ ਪਰਾ-ਯਥਾਰਥੀ ਸ਼ਹਿਰ ਹੈ। ਤੁਸੀਂ ਇਹ ਜਾਣ ਹੀ ਨਹੀਂ ਸਕਦੇ ਕਿ ਕਿਥੋਂ ਯਥਾਰਥ ਸ਼ੁਰੂ ਹੁੰਦਾ ਹੈ ਤੇ ਕਿਥੋਂ ਮਾਯਾ ਦਾ ਅੰਤ; ਬਨਾਰਸ ਦੇ ਬ੍ਰਾਹਮਣ ਕਾਂਵਾਂ ਵਰਗੇ ਹੀ ਹਨ ਜੋ "ਕਾਂ-ਕਾਂ" ਕਰਦੇ ਹੋਏ ਮ੍ਰਿਤੂ ਸੰਸਕਾਰ ਦੇ ਚੌਲਾਂ ਦੇ ਲੱਡੂਆਂ ਉਪਰ ਝਪਟਦੇ ਹਨ; ਜਾਂ ਫਿਰ ਉਹਨਾਂ ਸਾਧੂਆਂ ਵਰਗੇ ਹਨ ਜੋ ਧੂਣੀ ਦੁਆਲੇ ਬੈਠੇ ਇੱਕ ਅਜਿਹੀ ਖ਼ੂਬਸੂਰਤ ਵਡਿੱਤਣ ਵਿੱਚ ਗੁਆਚੇ ਲੱਗਦੇ ਹਨ ਜਿੱਥੇ ਮੁਹੱਬਤ ਇੱਕ ਵਿਅਕਤੀ ਵਲੋਂ ਦੂਜੇ ਨੂੰ ਦਿੱਤੀ ਜਾਣ ਵਾਲੀ ਵਸਤੂ ਨਾ ਹੋ ਕੇ ਖ਼ੁਦ ਆਪਣੇ ਆਪ ਨੂੰ ਦਿੱਤੀ ਜਾਣ ਵਾਲੀ ਇੱਕ ਵਸਤੂ ਲੱਗ ਰਹੀ ਹੋਵੇ। ਉਸਦੇ ਸਾਹਮਣੇ ਧਰਤੀ ਵਿਚ ਗੱਡਿਆ ਉਸਦਾ ਤ੍ਰਿਸ਼ੂਲ, ਖੁੱਲੀਆਂ ਪਈਆਂ ਧਾਰਮਿਕ ਪੋਥੀਆਂ, ਕਿਸੇ ਨੰਗੀ ਝਾੜੀ ਜਾਂ ਫਿਰ ਟੁੱਟੀ-ਭੱਜੀ ਦੀਵਾਰ 'ਤੇ ਸੁੱਕਣੇ ਪਏ ਕੇਸਰੀ ਵਸਤਰ, ਕਦੀ-ਕਦੀ ਉਪਰ ਲੱਗੀਆਂ ਛਤਰੀਆਂ ਅਤੇ ਸਾਹਮਣੇ ਜਲ ਰਹੀ ਹਲਕੀ ਅੱਗ- ਜਿਵੇਂ ਬਨਾਰਸ ਵਿੱਚ ਅੱਗ ਕੇਵਲ ਸਾਧੂ-ਸੰਤਾਂ ਦਾ ਹੀ ਖ਼ਿਆਲ ਰੱਖਦੀ ਹੈ ਨਾ ਕਿ ਇਸ ਪਵਿੱਤਰ ਸ਼ਹਿਰ ਦੇ ਨਿਰਦਈ ਲੋਕਾਂ ਦਾ। ਇੰਜ ਆਪਣੇ ਆਸਣ ਉਤੇ ਬੈਠਾ ਹਰ ਸਾਧੂ ਇੱਕ ਸ਼ਿਵ ਹੀ ਲੱਗਦਾ। ਤੇ ਫਿਰ ਜਦੋਂ ਤੁਸੀਂ ਉਤਾਂਹ ਝਾਕਦੇ ਹੋ ਤਾਂ ਤੁਸੀਂ ਕਿਸੇ ਵੇਸਵਾ ਨੂੰ ਮੁਸਕਰਾਂਦੇ ਹੋਏ ਵੇਖਦੇ ਹੋ — ਆਪਣੀਆਂ ਗੋਲ-ਮਟੋਲ ਛਾਤੀਆਂ ਅਤੇ ਲਿਸ਼-ਲਿਸ਼ ਕਰਦੇ ਅੰਗਾਂ ਨੂੰ ਮਟਕਾਉਂਦੇ ਹੋਏ - ਪ੍ਰਾਰਥਨਾ ਕਰਦੇ ਹੋਏ ਅਤੇ ਗਾਹਕ ਲੱਭਦੇ ਹੋਏ। ਕਹਿੰਦੇ ਹਨ, ਬਨਾਰਸ ਦੀਆਂ ਵੇਸਵਾਵਾਂ ਆਪਣੀ ਸੁੰਦਰਤਾ ਕਾਰਨ ਸਾਰੇ ਸੰਸਾਰ ਵਿੱਚ ਪ੍ਰਸਿੱਧ ਹਨ। ਕੁਝ ਲੋਕ ਇਹ ਵੀ ਆਖਦੇ ਹਨ ਕਿ ਉਹ ਸ਼ਿਵ ਜੀ ਦੀ ਪਤਨੀ ਪਾਰਵਤੀ ਦੀ ਪੂਜਾ ਕਰਦੀਆਂ ਹਨ ਤਾਂ ਕਿ ਉਹਨਾਂ ਦੇ ਅੰਗ-ਅੰਗ ਵਿੱਚ ਜਵਾਨੀ ਮਟਕਦੀ ਰਹੇ। ਇਸੇ ਕਰਕੇ ਹੀ ਤਾਂ ਦਮੋਦਰ ਗੁਪਤ ਨੇ ਦੱਲੀਆਂ ਬਾਰੇ ਆਪਣੀ ਕਿਤਾਬ ਬੜੇ ਹੁਲਾਸ ਨਾਲ ਬਨਾਰਸ ਤੋਂ ਹੀ ਸ਼ੁਰੂ ਕੀਤੀ — "ਉਹ ਪਾਵਨ ਗੰਗਾ, ਮਾਂ ਗੰਗਾ, ਤੂੰ ਆਪਣੇ ਆਪ ਵਿੱਚ ਹੀ ਪਵਿੱਤਰ ਏਂ ਕਿਉਂ ਜੋ ਤੂੰ ਸ਼ਿਵ ਜੀ ਦੀਆਂ ਜਟਾਵਾਂ ਵਿੱਚੋਂ ਆ ਰਹੀ ਏਂ।" ਜਦੋਂ ਤੁਸੀਂ ਗੰਗਾ-ਘਾਟ 'ਤੇ ਅਨੇਕਾਂ ਅੰਗਾਂ ਨੂੰ ਫੁੱਸ-ਫੁੱਸ ਕਰਦੇ ਅਤੇ

ਤਿੜਕਦੇ ਵੇਖਦੇ ਹੋ ਤਾਂ ਦੇਹ ਦਾ ਅਰਥ ਹੀ ਕੀ ਰਹਿ ਜਾਂਦਾ ਹੈ ? ਮੌਤ ਵਾਸਨਾ ਨੂੰ ਖ਼ੂਬਸੂਰਤ ਬਣਾ ਦਿੰਦੀ ਹੈ। ਮੌਤ ਵੇਸਵਾ ਨੂੰ ਜ਼ਰੂਰੀ ਬਣਾ ਦਿੰਦੀ ਹੈ। ਮੈਨੂੰ ਦਾਦਾ ਜੀ ਦੀ ਗੱਲ ਯਾਦ ਆ ਜਾਂਦੀ ਹੈ, "ਤੇਰੀ ਮਾਂ ਦੀ ਬਹੁਤ ਖ਼ੂਬਸੂਰਤ ਆਵਾਜ਼ ਸੀ। ਉਸਦੀ ਆਵਾਜ਼ ਵੇਸਵਾ ਚੰਦਰੰਮਾ ਵਰਗੀ ਸੀ। ਇਹ ਮੈਸੂਰ ਦੀ ਗੱਲ ਏ ਤੇ ਕੋਈ ਪੰਜਾਹ ਸਾਲ ਪਹਿਲਾਂ ਦੀ।"

ਮੈਂ ਮਾਦਲੇਨ ਨੂੰ ਨਹੀਂ ਭੁਲਾ ਸਕਿਆ— ਇਹ ਹੋ ਵੀ ਕਿਵੇਂ ਸਕਦਾ ਸੀ ? ਮਾਦਲੇਨ ਮੈਥੋਂ ਦੂਰ ਸੀ ਅਤੇ ਏਕਸ-ਆਂ-ਪ੍ਰੋਭਾਂਸ ਵਿੱਚ। ਪਿੱਯਾਰ ਦੀ ਮੌਤ ਤੋਂ ਬਾਅਦ ਮਾਦਲੇਨ ਫਿਰ ਤਗੜੀ ਨਹੀਂ ਹੋਈ, ਅਸਲ ਵਿਚ ਉਹ ਫਿਰ ਕਦੇ ਤਗੜੀ ਹੋਈ ਹੀ ਨਹੀਂ। ਸੱਤ ਮਹੀਨੇ ਦਾ ਹੋਣ ਤਕ ਉਹ ਉਸਨੂੰ ਕ੍ਰਿਸ਼ਣ ਦੇ ਨਾਂ ਨਾਲ ਬੁਲਾਉਂਦੀ ਰਹੀ ਸੀ। ਤੇ ਫਿਰ ਜਦੋਂ ਬੱਚੇ ਨੂੰ ਮਨਹੂਸ ਖਾਂਸੀ ਦੇ ਦੌਰੇ ਪੈਣ ਲੱਗੇ, ਤਾਂ ਮਾਦਲੇਨ ਜਾਣ ਗਈ ਸੀ; ਮਾਵਾਂ ਹਮੇਸ਼ਾ ਜਾਣ ਜਾਂਦੀਆਂ ਹਨ ਕਿ ਉਹਨਾਂ ਦੇ ਬੱਚੇ ਲਈ ਕੀ ਖ਼ਤਰਨਾਕ ਹੈ। ਤੇ ਉਸ ਸਨਿੱਚਰਵਾਰ ਦੀ ਸਵੇਰ ਆਪਣੇ ਕਾਲਜ ਤੋਂ ਵਾਪਸ ਆਉਂਦੇ ਮਾਦਲੇਨ ਜਾਣ ਗਈ ਸੀ, ਉਹ ਸਮਝ ਗਈ ਸੀ ਕਿ ਆਉਣ ਵਾਲੇ ਚਾਰ ਹਫਤਿਆਂ ਵਿੱਚ ਜਾਂ ਤਿੰਨ ਹਫ਼ਤਿਆਂ ਵਿੱਚ, ਜਾਂ ਦੋ ਜਾਂ ਇੱਕ ਹਫ਼ਤੇ ਵਿੱਚ, ਹੀ ਇਹ ਮਨਹੂਸ ਬੀਮਾਰੀ ਬੱਚੇ ਨੂੰ ਖਾ ਜਾਵੇਗੀ। ਅਸੀਂ ਬੜੇ ਚਾਅ ਨਾਲ ਬਾਂਦਲ ਦੇ ਨੇੜੇ ਇੱਕ ਨਿੱਕੇ ਜਿਹੇ ਤੇ ਖ਼ੂਬਸੂਰਤ ਨਰਸਿੰਗ ਹੋਮ ਵਿੱਚ ਬੱਚੇ ਦਾ ਜਨਮ ਕਰਵਾਇਆ ਸੀ। ਇਸ ਕਰਕੇ ਉਸਦੇ ਪੈਦਾ ਹੋਣ ਦੀ ਘੜੀ ਤੋਂ ਹੀ ਉਸਨੇ ਉਸਤੋਂ ਲਾਈਆਂ ਸਾਰੀਆਂ ਉਮੀਦਾਂ ਬਾਰੇ ਦੱਸ ਦਿੱਤਾ ਸੀ। ਉਹ ਉਚੱਾ-ਲੰਮਾ ਨਿਕਲੇਗਾ ਅਤੇ ਤੇਈ ਵਰ੍ਹਿਆਂ ਦਾ ਹੋਣ 'ਤੇ ਕਿਸੇ ਇੰਨਜੀਨਰਿੰਗ ਕਾਲਜ ਵਿਚ ਜਾਵੇਗਾ ਅਤੇ ਵੱਡਾ ਹੋ ਕੇ ਹਿੰਦੁਸਤਾਨ ਲਈ ਪੁਲ ਬਣਾਏਗਾ। ਸਾਰੇ ਵਿਸ਼ਾਦੀ ਲੋਕਾਂ ਦੀ ਤਰ੍ਹਾਂ ਮਾਦਲੇਨ ਨੂੰ ਵੀ ਪੁਲਾਂ ਨਾਲ ਬਹੁਤ ਪਿਆਰ ਸੀ। ਉਹ ਮਹਿਸੂਸ ਕਰਦੀ ਕਿ ਸਚਾਈ ਹਮੇਸ਼ਾ ਦੂਸਰੇ ਪਾਰ ਹੀ ਹੁੰਦੀ ਹੈ, ਇਸੇ ਲਈ ਕਦੇ-ਕਦੇ ਮੈਂ ਉਸਨੂੰ ਆਖ ਦਿੰਦਾ ਕਿ ਉਸਨੂੰ ਅਗਲੀ ਵਾਰ ਜ਼ਰੂਰ ਹਡਸਨ 'ਚ ਜਨਮ ਲੈਣਾ ਚਾਹੀਦਾ ਹੈ। ਮੈ ਉਸਨੂੰ ਪ੍ਰੋਭਾਂਸ ਜਾਂ ਸਰਦੀਨੀਆ ਬਾਰੇ ਕਿਤਾਬਾਂ ਖ਼ਰੀਦ ਕੇ ਦਿੱਤੀਆਂ ਜਿਥੇ ਰੋਮਨਾਂ ਵਲੋਂ ਬਣਾਏ ਗਏ ਮਾਰਵੱਲੀ ਨਾਲ ਡੱਕੇ ਖ਼ੂਬਸੂਰਤ ਪੁਲ ਸਨ। ਇੱਕ ਦਿਨ ਉਸਨੇ ਕਿਹਾ, "ਚਲੋ ਆਪਾਂ ਸਿਆਂ-ਜਾਂ-ਪਿਏ-ਦਯ-ਪਰ ਦਾ ਪੁਲ ਵੇਖਣ ਚੱਲੀਏ," ਇਸ ਦਾ ਜ਼ਿਕਰ ਉਸਨੇ ਪੇਈ-ਬਾਸਕ ਬਾਰੇ ਲਿਖੀ ਕਿਤਾਬ ਵਿੱਚੋਂ ਪੜ੍ਹਿਆ ਸੀ। ਅਸੀਂ ਸਿੱਧੇ ਵਿਸ਼ਾਲ ਖੜੇ ਆਰਦੇਸ਼ ਵਿੱਚੀ ਗੁਜ਼ਰੇ ਅਤੇ ਕਾਓਰ ਵਿੱਚੀਂ ਲੰਘਦਿਆਂ ਮੈਂ ਉਸਨੂੰ ਪੰ-ਦਯ-ਭਾਲਯਾਨ ਦਿਖਾਇਆ। ਪਰ ਉਸਨੇ ਇਸ ਵਿੱਚ ਕੋਈ ਦਿਲਚਸਪੀ ਨਾ ਵਿਖਾਈ। ਇਹ ਸਾਲਜਬੁਰਗ ਵਿਖ ਰਯਾਂਨਾਰ ਦੇ ਦ੍ਰਿਸ਼ ਵਰਗਾ ਏ, ਉਸਨੇ ਕਿਹਾ। ਜਦੋ ਅਸੀਂ ਸਿਆਂ-ਜਾਂ-ਪਿਏ-ਦਯ-ਪਰ ਦੇ ਰੋਮਨ ਪੁਲ 'ਤੇ ਪਹੁੰਚੇ ਤਾਂ ਉਹ ਆਖਣ ਲੱਗੀ, "ਰਾਮ", ਇਹਨੂੰ ਵੇਖ ਕੇ ਮੈਨੂੰ ਕੰਬਣੀ ਆ ਰਹੀ ਏ।" ਸਪੇਨ ਦੇ ਗ੍ਰਹਿ-ਯੁੱਧ ਸਮੇਂ ਉਹ ਛੋਟੀ ਜਿਹੀ ਹੀ ਸੀ। ਇਸ ਲਈ ਅਸੀਂ ਕਦੇ ਵੀ ਸਪੇਨ ਨਾ ਜਾ ਸਕੇ। ਤਾਂ ਇਹ ਹੋਇਆ ਕਿ ਅਸੀਂ ਇੱਕ ਖ਼ੂਬਸੂਰਤ ਪਹਾੜੀ ਕਸਬੇ ਵਿੱਚ ਗਏ - ਸ਼ਾਇਦ

ਉਸਦਾ ਨਾਂ ਪੋ ਸੀ, ਕਿਉਂਕਿ ਮੈਂ ਹਾਲੇ ਵੀ ਉਥੇ ਵਿਸ਼ਾਲ ਪੇਂਡੂ ਹਵੇਲੀ ਵੇਖ ਸਕਦਾ ਸੀ ਜੋ ਹੈਨਰੀ ਚੌਥੇ ਨੇ ਬਣਾਈ ਸੀ। ਹੋ ਸਕਦਾ ਹੈ ਕਿ ਉਸ ਰਾਤ ਹੀ ਮਾਦਲੇਨ ਦਾ ਦਿਲ ਰੱਖਣ ਦੀ ਮੇਰੀ ਕੋਸ਼ਿਸ਼ ਵਿੱਚ ਕ੍ਰਿਸ਼ਣ ਉਸਦੀ ਕੋਖ ਵਿੱਚ ਆਇਆ ਹੋਵੇ। ਉਸਨੇ ਕਿਹਾ ਸੀ ਕਿ ਮੇਰਾ ਬੱਚਾ ਧਾਰਨ ਕਰਨ ਵਿੱਚ ਉਸਨੂੰ ਪ੍ਰਸੰਨਤਾ ਹੋਵੇਗੀ ਅਤੇ ਸਾਡੇ ਵਿਆਹ ਨੂੰ ਸੱਤ ਮਹੀਨੇ ਹੋ ਗਏ ਸਨ।

ਉਸ ਸਮੇਂ ਮਾਦਲੇਨ ਛੱਬੀ ਵਰ੍ਹਿਆਂ ਦੀ ਸੀ ਤੇ ਮੈਂ ਇੱਕੀ ਸਾਲਾਂ ਦਾ। ਸਾਡੀ ਪਹਿਲੀ ਮੁਲਾਕਾਤ ਕਾਨ ਯੂਨੀਵਰਸਿਟੀ ਵਿਖੇ ਹੋਈ ਸੀ। ਮਾਦਲੇਨ ਦਾ ਇੱਕ ਚਾਚਾ ਸੀ। ਉਸ ਦੇ ਮਾਤਾ ਪਿਤਾ ਮਰ ਚੁੱਕੇ ਸਨ ਅਤੇ ਆਪਣੇ ਪਿੱਛੇ ਉਸ ਲਈ ਕਾਫ਼ੀ ਜ਼ਮੀਨ-ਜਾਇਦਾਦ ਛੱਡ ਗਏ ਸਨ, ਜਿਸਦੀ ਦੇਖਭਾਲ ਉਸਦਾ ਚਾਚਾ ਚਾਰਲਸ ਕਰ ਰਿਹਾ ਸੀ। ਉਹ ਨਾਰਮੰਡੀ ਤੋਂ ਸੀ ਅਤੇ ਤੁਸੀਂ ਜਾਣਦੇ ਹੀ ਹੋ ਕਿ ਇਸਦਾ ਕੀ ਮਤਲਬ ਹੈ।

ਮਾਦਲੇਨ ਹੱਦੋਂ ਵੱਧ ਖ਼ੂਬਸੂਰਤ ਸੀ। ਉਸਦੀ ਮਾਂ ਸੇਵਾਏ ਦੀ ਜੰਮ-ਪਲ ਸੀ। ਇਸੇ ਪਿਛੋਕੜ ਕਾਰਨ ਮਾਦਲੇਨ ਦੇ ਵਾਲ ਅਤਿ ਸੁਨਿਹਰੀ ਸਨ ਅਤੇ ਤਿੱਖੇ ਨੈਣ-ਨਕਸ਼। ਮਾਦਲੇਨ ਪੂਰੀ ਪਰੀ ਲੱਗਦੀ ਸੀ। ਇਸੇ ਕਰਕੇ ਹੀ ਮੈਂ ਸਮਝਦਾ ਹਾਂ, ਉਸਨੇ ਕਦੇ ਕਿਸੇ ਨਾਲ ਸ਼ਾਦੀ ਨਹੀਂ ਕੀਤੀ - ਅਸਲ ਵਿੱਚ ਉਸਨੇ ਕਦੇ ਕਿਸੇ ਨੂੰ ਛੋਹਿਆ ਤਕ ਵੀ ਨਹੀਂ ਸੀ। ਉਸਨੇ ਦੱਸਿਆ ਸੀ ਕਿ ਨਾਜ਼ੀ ਕਬਜ਼ੇ ਦੌਰਾਨ, ਸੰਨ 1943 ਦੇ ਅਖੀਰ ਵਿੱਚ ਇੱਕ ਜਰਮਨ-ਅਫਸਰ ਨੇ ਉਸਦੇ ਵਾਲਾਂ ਨੂੰ ਛੂਹਣ ਦੀ ਕੋਸ਼ਿਸ਼ ਕੀਤੀ ਸੀ - ਉਸਦੇ ਵਾਲਾਂ ਵਿੱਚ ਕੋਈ ਜਾਦੂ ਸੀ ਤੇ ਉਹ ਸੱਚਮੁੱਚ ਹੀ ਨਾਰਡਿਕ ਨਸਲ ਦੇ ਸਨ। ਉਸਨੇ ਦੱਸਿਆ ਕਿ ਉਸ ਅਫਸਰ ਨੇ ਆਪਣੇ ਹੱਥਾਂ ਨੂੰ ਉਸਦੇ ਚਿਹਰੇ ਤੱਕ ਲੈਂ ਆਂਦਾ ਸੀ ਤੇ ਉਹ ਅੱਗੋਂ ਕੇਵਲ ਮੁਸਕਰਾ ਹੀ ਸਕਦੀ ਸੀ, ਸੋ ਉਹ ਕੁਝ ਵੀ ਨਾ ਕਰ ਸਕਿਆ। ਉਸਨੇ ਆਦਰ ਨਾਲ ਸਿਰ ਝੁਕਾਇਆ ਤੇ ਉਥੋਂ ਚਲਾ ਗਿਆ।

ਉਸਨੇ ਕਿਹਾ ਸੀ ਕਿ ਮੇਰੇ ਅੰਦਰਲੇ ਬ੍ਰਾਹਮਣ ਮਨ ਨੂੰ ਅਤੇ ਛੋਹ-ਅਛੋਹ ਦੀ ਭਾਵਨਾ ਦੀ ਮਹਤੱਤਾ ਨੂੰ ਉਸਨੇ ਮਹਿਸੂਸ ਕੀਤਾ ਸੀ ਅਤੇ ਇਸੇ ਲਈ ਉਸਨੇ ਮੈਨੂੰ ਛੂਹਣ ਦਿੱਤਾ। ਉਸਦੇ ਵਾਲ ਸੁਨਿਹਰੀ ਸਨ ਅਤੇ ਇੱਕ ਹਿੰਦੁਸਤਾਨੀ ਲਈ ਉਸਦੀ ਚਮੜੀ ਖ਼ਾਨ ਵਿੱਚੋਂ ਨਿੱਕਲੇ ਕੱਚੇ ਸੰਗਮਰਮਰ ਵਰਗੀ ਸੀ ਜਿਨ੍ਹਾਂ ਨਾਲ ਅਸੀਂ ਸਰਦੀਆਂ ਵਾਸਤੇ ਮਹਿਲ ਬਣਾਉਂਦੇ ਹਾਂ। ਠੰਡੇ, ਚਾਰੇ ਪਾਸੇ ਤੋਂ ਝੀਲ ਨਾਲ ਘਿਰੇ ਹੋਏ ਅਤੇ ਜਿੱਥੇ ਹੇਠਾਂ ਬਾਗ ਵਿੱਚ ਮੋਰ ਮਟਕਦੇ ਹਨ। ਸੰਗੀਤਮਈ ਸੱਤਵਾਂ ਘੰਟਾ ਵੱਜਿਆ ਅਤੇ ਮਹਿਲ ਪੂਰੇ ਦਾ ਪੂਰਾ ਜਗਮਗਾ ਉਠਿਆ। ਆਪਣੇ ਆਪ ਨੂੰ ਵੇਖਣ ਦੀ ਖ਼ਾਹਸ਼ ਸਾਡੇ ਸਾਰਿਆਂ ਦੀ ਹੀ ਹੁੰਦੀ ਹੈ। ਇਹ ਸੰਸਾਰ, ਮਹਾਂ ਗਿਆਨੀ ਸ਼ੰਕਰ ਨੇ ਕਿਹਾ ਹੈ, ਇੱਕ ਸ਼ੀਸ਼ੇ ਵਿੱਚ ਵੇਖੇ ਗਏ ਸ਼ਹਿਰ ਵਾਂਗ ਹੈ। ਮਾਦਲੇਨ ਚੰਨ ਦੀ ਰੌਸ਼ਨੀ ਵਿੱਚ ਵੇਖੇ ਅੰਬਰ ਦੇ ਮਹਿਲ ਵਰਗੀ ਸੀ। ਇਹ ਇੱਕ ਅਜਿਹਾ ਪ੍ਰਕਾਸ਼ਮਾਨ ਰਹੱਸ ਹੈ ਕਿ ਇਸ ਵਿੱਚ ਜਿੰਨੇ ਖੁੱਭਦੇ ਜਾਈਏ ਅਸੀਂ ਆਪਣੇ ਆਪ ਨੂੰ ਉਨਾ ਹੀ ਹੋਰ ਵਧੇਰੇ ਜਾਣਦੇ ਜਾਵਾਂਗੇ। ਇੰਜ ਸਾਡੇ ਘਰ ਕ੍ਰਿਸ਼ਣ ਦਾ ਜਨਮ ਹੋਇਆ।

ਪੁਲ ਅਸੀਂ ਕਦੇ ਵੀ ਪਾਰ ਨਾ ਕਰ ਸਕੇ। ਮਾਦਲੇਨ ਨੂੰ ਪੁਲ ਪਾਰ ਕਰਨ ਤੋਂ

ਡਰ ਲੱਗਦਾ ਸੀ। ਉਹ ਭਾਰਤ ਵਿੱਚ ਪੈਦਾ ਹੋਈ ਹੁੰਦੀ ਤਾਂ ਜਾਣ ਜਾਂਦੀ ਕਿ ਅਸੀਂ ਮਾਲਾਬਾਰ ਵਿੱਚ ਕਿਸੇ ਪੁਲ ਨੂੰ ਪਾਰ ਕਰਨ ਲਈ ਭੂਤਾਂ-ਪ੍ਰੇਤਾਂ ਨੂੰ ਡਰਾਉਣ ਲਈ ਕਿਵੇਂ ਬੰਦੂਕ ਦੀ ਗੋਲੀ ਦਾਗ਼ਦੇ ਹਾਂ। ਅਸੀਂ ਕੋਈ ਅਜਿਹੀ ਗੋਲੀ ਦਾਗ਼ ਸਕੇ ਸੀ ਜਾਂ ਨਹੀਂ, ਪਰ ਕ੍ਰਿਸ਼ਣ ਆਪਣੀ ਜ਼ਿੰਦਗੀ ਦਾ ਪੁਲ ਪਾਰ ਨਾ ਕਰ ਸਕਿਆ। ਇਸ ਲਈ ਕਿਸੇ ਪ੍ਰਾਚੀਨ ਵਹਿਮ-ਭਰਮ ਕਾਰਨ ਮਾਦਲੇਨ ਨੇ ਬੀਮਾਰੀ ਦੇ ਦੂਜੇ ਦਿਨ ਤੋਂ ਹੀ ਬੱਚੇ ਦਾ ਨਾਂ ਬਦਲ ਦਿੱਤਾ ਅਤੇ ਉਸਨੂੰ ਕ੍ਰਿਸ਼ਣ ਦੀ ਥਾਂ ਪਿੱਯਾਰ ਕਹਿ ਕੇ ਬੁਲਾਉਣ ਲੱਗ ਪਈ। ਉਸਨੇ ਕਿਹਾ ਕਿ ਉਹ ਇੱਕ ਭਾਰਤੀ ਔਰਤ ਵਾਂਗ ਹੀ ਸ਼ਰਮਾਕਲ ਫ੍ਰਾਂਸੀਸੀ ਔਰਤ ਹੈ ਤੇ ਇੰਜ ਉਹ ਅਸਾਨੀ ਨਾਲ ਮੇਰਾ ਨਾਂ ਲੈ ਕੇ ਮੈਨੂੰ ਨਹੀਂ ਬੁਲਾ ਸਕੇਗੀ। ਉਸਨੇ ਕਿਹਾ ਸੀ, "ਮੇਰੇ ਪ੍ਰੀਤਮ, ਭਾਰਤ ਦੇ ਦੇਵਤੇ ਸਾਥੋਂ ਨਰਾਜ਼ ਹੋ ਜਾਣਗੇ ਕਿ ਤੁਸੀਂ ਇੱਕ ਬ੍ਰਾਹਮਣ ਹੋ ਕੇ ਇੱਕ ਗ਼ੈਰ-ਬ੍ਰਾਹਮਣ ਔਰਤ ਨਾਲ ਵਿਆਹ ਕੀਤਾ ਏ; ਉਹ ਮੈਨੂੰ ਮੇਰੇ ਬੱਚੇ ਦਾ ਨਾਂ ਕ੍ਰਿਸ਼ਣ ਰੱਖਣ ਦੀ ਇਜਾਜ਼ਤ ਨਹੀਂ ਦੇਣਗੇ। ਕਿੰਨਾ ਪਵਿੱਤਰ ਨਾਂ ਏ ਇਹ !" ਬੱਚੇ ਨੂੰ ਕੀ ਪਤਾ ਸੀ ਕਿ ਉਸਨੂੰ ਕ੍ਰਿਸ਼ਣ ਦੀ ਥਾਂ ਪਿੱਯਾਰ ਕਹਿ ਕੇ ਬੁਲਾਉਣ ਵਿੱਚ ਉਸਨੇ ਕੀ ਕਰਨਾ ਹੈ। ਮੈਂ ਵੀ ਉਸਨੂੰ ਪਿੱਯਾਰ ਕਹਿ ਕੇ ਬੁਲਾਉਣ ਲੱਗ ਪਿਆ ਤੇ ਉਸਦੀ ਮਾਂ ਦੇ ਅੰਧਵਿਸ਼ਵਾਸ ਦਾ ਸਤਿਕਾਰ ਕੀਤਾ। ਅਸਲ ਵਿੱਚ ਅਸੀਂ ਜੋ ਕੁਝ ਵੀ ਕਰਦੇ ਹਾਂ ਉਹ ਸਭ ਵਹਿਮ-ਭਰਮ ਹੀ ਤਾਂ ਹੁੰਦਾ ਹੈ। ਕੀ ਮੈਂ ਸੱਚਮੁੱਚ ਰਾਮਾਸਵਾਮੀ ਹੀ ਕਹਿਲਾਉਂਦਾ ਸੀ ਜਾਂ ਮਾਦਲੇਨ ਮਾਦਲੇਨ ਹੀ ਕਹਿਲਾਉਂਦੀ ਸੀ ?

ਬੱਚੇ ਦੀ ਬੀਮਾਰੀ ਜਾਰੀ ਰਹੀ। ਬਹੁਤ ਅੱਛੇ ਡਾਕਟਰ ਪਿੱਯਾਰ ਮਾਰਮੋਸਨ, ਜੋ ਬੱਚਿਆਂ ਦੀਆਂ ਬੀਮਾਰੀਆਂ ਦੇ ਮਾਹਿਰ ਸਨ ਅਤੇ ਅਮਰੀਕਾ ਤੋਂ ਵਿਸ਼ੇਸ਼ ਸਿਖਲਾਈ ਹਾਸਲ ਕਰ ਕੇ ਆਏ ਸਨ, ਨੇ ਇਲਾਜ ਵਿੱਚ ਕੋਈ ਕਸਰ ਨਾ ਛੱਡੀ। ਪਰ ਬ੍ਰਾਂਕੋਨਿਮੋਨਿਆ ਤਾਂ ਬ੍ਰਾਂਕੋਨਿਮੋਨਿਆ ਹੀ ਹੈ - ਵਿਸ਼ੇਸ਼ ਕਰਕੇ ਖ਼ਸਰੇ ਦੇ ਜ਼ਬਰਦਸਤ ਹਮਲੇ ਤੋਂ ਬਾਅਦ। ਪਰ ਬੱਚੇ ਨੂੰ ਰਾਜ਼ੀ ਕਰਨ ਵਿੱਚ ਡਾਕਟਰਾਂ ਨਾਲੋਂ ਮਾਦਲੇਨ ਨੂੰ ਮੇਰੀ ਰੋਗ-ਨਿਵਾਰਕ ਸ਼ਕਤੀ ਵਿੱਚ ਵਧੇਰੇ ਯਕੀਨ ਸੀ। ਏਸੇ ਕਰਕੇ ਜਦੋਂ ਬੱਚਾ ਸੱਚਮੁੱਚ ਮੇਰੀਆਂ ਬਾਹਾਂ ਵਿੱਚ ਲੇਟਿਆ, ਅਡੋਲ ਤੇ ਸ਼ਾਂਤ- ਚਿਤ ਹੋ ਗਿਆ ਤਾਂ ਮਾਦਲੇਨ ਨੂੰ ਵਿਸ਼ਵਾਸ ਨਾ ਹੋਇਆ ਕਿ ਉਹ ਦਮ ਤੋੜ ਚੁੱਕਿਆ ਹੈ। ਬੱਚਾ ਮਰਨ ਵੇਲੇ ਰੋਇਆ ਤਕ ਵੀ ਨਹੀਂ ਸੀ।

ਸਿਆਂਤ-ਆਨ ਹਵੇਲੀ ਦੇ ਪਿਛਵਾੜੇ ਵਿੱਚ ਜ਼ੈਤੂਨ ਦੇ ਰੁੱਖਾਂ ਹੇਠ ਪਿਯਾਰ ਨੂੰ ਦਫ਼ਨਾਉਣ ਲਈ ਸਾਨੂੰ ਪ੍ਰੋਂ-ਦੇ-ਬੁਸ਼-ਦਯੁ ਰੋਨ ਵਲੋਂ ਵਿਸ਼ੇਸ਼ ਆਗਿਆ ਮਿਲ ਗਈ ਸੀ। ਇਹ ਇੱਕ ਬਹੁਤ ਵੱਡੀ ਹਵੇਲੀ ਸੀ ਅਤੇ ਮਿਸਟ੍ਰਲ (ਪੱਛਮੀ-ਉਤਰੀ ਠੰਡੀ ਹਵਾ) ਵਾਲੇ ਦਿਨ ਖ਼ੂਬਸੂਰਤ ਮੋਂ-ਸਿਆਂਤ ਭਿਕਟੋਆਰ ਪਹਾੜ ਦੇ ਦਰਸ਼ਨ ਕੀਤੇ ਜਾ ਸਕਦੇ ਸਨ ਜਿਵੇਂ ਸਿਜਾਂ ਨੇ ਉਸਨੂੰ ਵੇਖਿਆ ਹੋਵੇਗਾ - ਏਨਾ ਸਪਸ਼ਟ ਕਿ ਅਸੀਂ ਉਸ ਨਾਲ ਗੱਲਾਂ ਕਰ ਸਕਦੇ ਸੀ। ਮਿਸਟ੍ਰਲ ਏਨੀ ਪ੍ਰਚੰਡਤਾ ਨਾਲ ਚੱਲ ਰਹੀ ਸੀ ਕਿ ਅਸੀਂ ਆਪਣੇ ਸਰੀਰ ਨੂੰ ਪਤਲੂਨ, ਵਾਸਕੇਟ ਅਤੇ ਰੁਮਾਲ ਵਾਂਗ ਹਵਾ ਵਿੱਚ ਉਡਦੇ ਮਹਿਸੂਸ ਕਰ ਰਹੇ ਸੀ ਅਤੇ ਆਪਣੀ ਆਤਮਾ ਨੂੰ ਮੋਂ-ਸਿਆਂਤ-ਭਿਕਟੋਆਰ ਦੀ ਟੀਸੀ ਉਪਰ ਬੈਠੇ

ਤੇ ਚਮਕਦੇ। ਏਕਸ ਦੇ ਲੋਕਾਂ ਦਾ ਵਿਚਾਰ ਹੈ ਕਿ ਮੁਰਦੇ ਕੈਥੀਡ੍ਰਲ (ਵੱਡੇ ਗਿਰਜੇ) ਦੇ ਬੁਰਜ ਵਿੱਚ ਰਹਿੰਦੇ ਹਨ- ਬੱਚੇ ਅਤੇ ਕੰਨਿਆਵਾਂ ਵੀ। ਇਸ ਵਿਚਾਰ ਪਿੱਛੇ ਇੱਕ ਲੋਕਗੀਤ ਵੀ ਪ੍ਰਚਲਿਤ ਹੈ। ਇਸ ਲਈ ਮਾਦਲੇਨ ਸਵੇਰੇ-ਸ਼ਾਮ ਪ੍ਰਾਰਥਨਾ ਲਈ ਉਥੇ ਗਈ। ਉਸਨੇ ਸ਼ੁੱਕਰਵਾਰ ਵਰਤ ਰੱਖਿਆ। ਨਾਸਤਿਕ ਹੁੰਦੇ ਹੋਏ ਵੀ ਉਸਨੇ ਮਾਂ ਮਰੀਅਮ ਦੇ ਚਰਨਾਂ ਵਿੱਚ ਮੋਮਬੱਤੀਆਂ ਜਗਾਉਣੀਆਂ ਸ਼ੁਰੂ ਕਰ ਦਿੱਤੀਆਂ। ਇਸ ਕੋਮਲਤਾ ਵਿੱਚ ਮੇਰਾ ਦਮ ਘੁਟਣ ਲੱਗਾ। ਉਹ ਮੈਨੂੰ ਏਨੀ ਦੂਰ ਲੱਗਣ ਲੱਗ ਪਈ ਕਿ ਨੇੜਤਾ ਕਿਸੇ ਤਰ੍ਹਾਂ ਦੀ ਮਹਿਕ ਜਾਂ ਛੋਹ ਤੋਂ ਅਭਿੱਜ ਹੋ ਗਈ। ਸਾਡੇ ਦਰਮਿਆਨ ਕੋਈ ਪੁਲ ਨਹੀਂ ਸੀ - ਸਭ ਪੁਲ ਸਪੇਨ ਵੱਲ ਜਾਂਦੇ ਸਨ।

ਤੇ ਇੰਜ ਜਦੋਂ ਮੇਰੇ ਪਿਤਾ ਵੱਲੋਂ ਇਹ ਲਿਖਿਆ ਆਇਆ ਕਿ ਉਹ ਸਖ਼ਤ ਬੀਮਾਰ ਹਨ, ਅਤੇ ਚਾਹੁੰਦੇ ਹਨ ਮੈਂ ਉਹਨਾਂ ਪਾਸ ਚਲਿਆ ਆਵਾਂ ਤਾਂ ਮਾਦਲੇਨ ਨੇ ਕਿਹਾ, "ਜਾਓ ਤੇ ਕਿਸੇ ਵੀ ਗੱਲ ਦੀ ਚਿੰਤਾ ਨਾ ਕਰੋ, ਮੈਂ ਆਪਣਾ ਖ਼ਿਆਲ ਰੱਖ ਲਵਾਂਗੀ।" ਮੈਂ ਪਿਤਾ ਪਾਸ ਜਾਣਾ ਹੀ ਮੁਨਾਸਿਬ ਸਮਝਿਆ। ਮਾਦਲੇਨ ਪੜ੍ਹਾਉਣ ਦਾ ਕੰਮ ਜਾਰੀ ਰੱਖੇਗੀ ਤੇ ਮੈਂ ਇਧਰ ਆਪਣੇ ਘਰ ਦੇ ਮਾਮਲੇ ਸੁਲਝਾ ਲਵਾਂਗਾ। ਮਾਂ ਦੀ ਜ਼ਮੀਨ-ਜਾਇਦਾਦ ਦੀ ਦੇਖਭਾਲ ਸਾਡੇ ਕਾਰਿੰਦੇ ਸੁੰਦਰੱਯਾ ਵੱਲੋਂ ਠੀਕ ਢੰਗ ਨਾਲ ਨਹੀਂ ਸੀ ਕੀਤੀ ਜਾ ਰਹੀ, ਲਗਾਨ ਦਾ ਭੁਗਤਾਨ ਨਹੀਂ ਸੀ ਹੋਇਆ, ਕਾਗ਼ਜ਼-ਪੱਤਰ ਠੀਕ ਢੰਗ ਵਿੱਚ ਨਹੀਂ ਸਨ ਤੇ ਮੈਂ ਸੋਚਿਆ ਕਿ ਮੈਂ ਯੂਨੀਵਰਸਿਟੀ ਅਧਿਕਾਰੀਆਂ ਨੂੰ ਵੀ ਜਾ ਕੇ ਮਿਲਾਂਗਾ, ਜਿਨ੍ਹਾਂ ਨੇ ਮੇਰੇ ਲਈ ਇੱਕ ਜਗ੍ਹਾ ਖ਼ਾਲੀ ਰੱਖੀ ਹੋਈ ਸੀ। ਸਰਕਾਰ ਵੀ ਮੇਰੇ 'ਤੇ ਮਿਹਰਬਾਨ ਸੀ ਤੇ ਮੇਰਾ ਵਜ਼ੀਫ਼ਾ ਜਾਰੀ ਸੀ। ਡਾਕਟਰੇਟ ਪੂਰੀ ਕਰਨ ਪਿੱਛੋਂ ਮੈਂ ਮਾਦਲੇਨ ਨੂੰ ਆਪਣੇ ਘਰ ਲੈ ਆਵਾਂਗਾ ਅਤੇ ਉਹ ਉਥੇ ਮੇਰੇ ਨਾਲ ਹੀ ਰਹੇਗੀ।

ਮੈਂ ਹਮੇਸ਼ਾ ਇੱਕ ਚਿੱਟੇ ਰੰਗ ਦੇ ਇੱਕ-ਮੰਜ਼ਲੇ ਘਰ ਦੀ ਕਲਪਨਾ ਕੀਤੀ ਹੈ ਜੋ ਜਾਂ ਕਿਸੇ ਪਹਾੜੀ 'ਤੇ ਹੋਵੇ ਜਾਂ ਝੀਲ ਦੇ ਕੰਢੇ। ਤੇ ਮੈਂ ਹਰ ਰੋਜ਼ ਯੂਨੀਵਰਸਿਟੀ ਜਾਵਾਂਗਾ ਤੇ ਵਿਦਿਆਰਥੀਆਂ ਨੂੰ ਯੂਰਪੀ ਸਭਿਅਤਾ ਦੀ ਸ਼ਾਨ ਸ਼ੌਕਤ ਬਾਰੇ ਦੱਸਿਆ ਕਰਾਂਗਾ। ਮੈਂ ਇਤਿਹਾਸ ਦੀ ਪੜ੍ਹਾਈ ਕੀਤੀ ਸੀ ਤੇ ਮੇਰੇ ਅਧਿਐਨ ਦਾ ਵਿਸ਼ੇਸ਼ ਖੇਤਰ ਆਲਬਿਜਾਂਸਿਆਂ ਵਿਰੋਧਤਾ ਸੀ। ਮੈਂ ਬੋਗੋਮਿਲਿਤ ਅਤੇ ਦਰੂਜ਼ ਵਿਚਕਾਰ ਸੰਬੰਧ ਖੋਜਣ ਵਿੱਚ ਲੱਗਾ ਹੋਇਆ ਸੀ ਅਤੇ ਇੰਜ ਮੈਂ ਕੱਥਾਰ ਦੀ ਭਾਰਤੀ ਪਿਠ ਭੂਮੀ, ਜੋ ਜੈਨੀ ਜਾਂ ਬੋਧੀ ਹੋ ਸਕਦੀ ਹੈ, 'ਤੇ ਪਹੁੰਚਣਾ ਚਾਹੁੰਦਾ ਸੀ। "ਸ਼ੁੱਧ" ਮੈਨੂੰ ਪਿਆਰੇ ਲੱਗਦੇ ਸਨ। ਮਾਦਲੇਨ ਵੀ ਉਹਨਾਂ ਵਿੱਚ ਸ਼ਾਮਲ ਹੋ ਗਈ ਸੀ ਭਾਵੇਂ ਕਿਸੇ ਹੋਰ ਕਾਰਨ ਕਰਕੇ ਹੀ। ਛੋਹ, ਜਿਵੇਂ ਮੈਂ ਪਹਿਲਾਂ ਹੀ ਕਿਹਾ ਹੈ, ਤੋਂ ਉਸਨੂੰ ਹਮੇਸ਼ਾ ਘਿਰਣਾ ਸੀ, ਇਸ ਲਈ ਅਛੋਹ ਕੱਥਾਰ ਉਸਨੂੰ ਚੰਗੇ ਲੱਗਦੇ, ਉਹਨਾਂ ਦਾ ਜੱਤ-ਸੱਤ ਉਸਨੂੰ ਪਸੰਦ ਸੀ। ਉਸਨੇ ਮੈਨੂੰ ਬੇਨਤੀ ਕੀਤੀ ਕਿ ਮੈਂ ਆਪਣੇ ਪੂਰਵਜਾਂ ਦੇ ਦਰਵੇਸ਼ੀ ਬ੍ਰਹਮਚਰਜ ਦਾ ਪਾਲਣ ਕਰਾਂ ਤੇ ਮੈਂ ਇੱਕ ਘੁਮੰਡੀ ਬ੍ਰਾਹਮਣ ਹਾਰ ਮੰਨਣਾ ਨਹੀਂ ਸੀ ਚਾਹੁੰਦਾ। ਕੁਝ ਵੀ ਹੋਵੇ ਪੁਲ ਉਥੇ ਦਾ ਉਥੇ ਹੀ ਖੜਾ ਸੀ ਤੇ ਉਸਨੂੰ ਪਾਰ ਨਹੀਂ ਸੀ ਕੀਤਾ ਜਾ ਸਕਦਾ। ਮੈਂ ਜਾਣਦਾ ਸੀ, ਮੈਂ ਕਦੇ

ਸਪੇਨ ਨਹੀਂ ਜਾ ਸਕਾਂਗਾ ।

ਹਿੰਦੁਸਤਾਨ ਮੇਰੇ ਲਈ ਅਨੂਠਾ ਸੀ । ਇਹ ਇੱਕ ਅਜਿਹੇ ਰਸ ਵਾਂਗ ਸੀ ਜੋ ਕਿਸੇ ਸਲਤਨਤ ਨੂੰ ਫ਼ਤਹਿ ਕਰਨ ਲਈ ਜਾਂ ਅਮਰ ਹੋਣ ਲਈ ਪੀਤਾ ਜਾਂਦਾ ਹੈ - ਪਤਾਲ ਵਿੱਚੋਂ ਕਿਸੇ ਸੂਰਮੇ ਜਾਂ ਸਾਉਲੀ ਜਲਪਰੀ ਵੱਲੋਂ ਲਿਆਂਦੀ ਦੁਰਲੱਭ ਚਮੇਲੀ ਜਾਂ ਸੁਨਹਿਰੀ ਹਰੜ ਦਾ ਰਸ । ਇਸਨੇ ਮੈਨੂੰ ਮਿਠਾਸ ਅਤੇ ਅਮਰਤਾ ਦਾ ਆਨੰਦ ਦਿੱਤਾ ਹੈ । ਮੈਂ ਮਰ ਨਹੀਂ ਸਕਦਾ, ਮੈਂ ਜਾਣਦਾ ਸੀ, ਤੇ ਇਵੇਂ ਹੀ ਮੈਨੂੰ ਪੂਰਨ ਸੰਸਾਰ ਵਿਖਾਈ ਦਿੰਦਾ, ਤੇ ਮੌਤ ਵੀ, ਜੋ ਮੇਰੇ ਪਿਤਾ ਨੂੰ ਆਈ ਸੀ । ਇਹ ਕਿੰਨੀ ਸਾਧਾਰਨ ਸੀ, ਜਦੋਂ ਇਹ ਆਈ, ਪਿਤਾ ਜੀ ਨੇ ਕਿਹਾ, "ਮੈਂ ਚੱਲਦਾ ਹਾਂ" ਆਪਣੀ ਖੱਬੀ ਅੱਖ ਦੇ ਕੋਨੇ ਵਿਚ ਸਿਰਫ਼ ਇੱਕ ਹੀ ਹੰਝੂ ਭਰਦੇ ਹੋਏ ਉਹਨਾਂ ਸਾਡੇ ਵੱਲ ਵੇਖਿਆ ਤੇ ਫਿਰ ਉਹਨਾਂ ਆਪਣੇ ਆਪ ਨੂੰ ਸਿੱਧਿਆਂ ਲਿਟਾ ਲਿਆ ਤੇ ਮਰ ਗਏ ।

ਹਿੰਦੁਸਤਾਨ ਦੀ ਮਹਿਕ ਮਿੱਠੀ ਸੀ ਪਰ ਮਾਦਲੇਨ ਬਹੁਤ ਦੂਰ ਸੀ । ਛੋਟੀ ਮਾਂ ਨੇ ਜਦੋਂ ਮਾਦਲੇਨ ਅਤੇ ਬੱਚੇ ਦੀਆਂ ਤਸਵੀਰਾਂ ਵੇਖੀਆਂ ਤਾਂ ਉਹ ਕੁਝ ਨਾ ਬੋਲੀ ਸਗੋਂ ਕਮਰੇ ਅੰਦਰ ਬਣਾਏ ਹਰੀ-ਮੰਦਰ ਵਿੱਚ ਰੱਖੀ ਰਾਮਾਇਣ ਨੂੰ ਫੁੱਲ ਭੇਂਟ ਕਰਨ ਚਲੀ ਗਈ । ਉਸਨੇ ਇਸ ਬਾਰੇ ਕਦੇ ਕੁਝ ਨਾ ਕਿਹਾ ਪਰ ਉਹ ਜਦੋਂ ਕਦੇ ਮੈਨੂੰ ਉਦਾਸ ਵੇਖਦੀ ਤਾਂ ਆਖਦੀ, "ਜਨਮ-ਮਰਨ ਤਾਂ ਅਨਾਤਮ ਦੀ ਮਾਇਆ ਹੈ ।" ਤੇ ਜਿਵੇਂ ਮੇਰੇ ਆਪਣੇ ਗ਼ਮ ਦੇ ਸਾਹਮਣੇ ਉਸਦੀ ਉਦਾਸੀ ਬੜੀ ਤੁੱਛ ਅਤੇ ਅਸਲੀਅਤ ਤੋਂ ਦੂਰ ਹੋਵੇ, ਉਹ ਅਚਾਨਕ ਖ਼ੁਸ਼ ਤੇ ਹੋਰ ਖ਼ੁਸ਼ ਵਿਖਾਈ ਦੇਣ ਲੱਗੀ । ਉਸਨੇ ਸਾਰਾ-ਸਾਰਾ ਦਿਨ ਗਾਉਣਾ ਸ਼ੁਰੂ ਕਰ ਦਿੱਤਾ; ਉਹ ਆਪਣੇ ਬਕਸੇ ਵਿੱਚੋਂ ਵੀਣਾ ਵੀ ਕੱਢ ਲਿਆਈ ਜਿਸ ਨੂੰ ਤਿੰਨ ਸਾਲ ਤੋਂ ਕਿਸੇ ਨੇ ਹੱਥ ਨਹੀਂ ਸੀ ਲਾਇਆ ਅਤੇ ਗਾਉਣਾ ਸ਼ੁਰੂ ਕਰ ਦਿੱਤਾ । ਮੇਰੇ ਪਿਤਾ, ਜੋ ਉਦੋਂ ਹਾਲੇ ਜਿਊਂਦੇ ਸਨ, ਨੇ ਕਿਹਾ, "ਓਹ ! ਮੇਰਾ ਖ਼ਿਆਲ ਏ, ਤੂੰ ਵੱਡੇ ਪੁੱਤਰ ਨੂੰ ਆਪਣੀ ਸੰਗੀਤਕ ਪ੍ਰਤਿਭਾ ਵਿਖਾਉਣਾ ਚਾਹੁੰਦੀ ਏਂ ।" ਉਹਨਾਂ ਵੀ ਆਪਣੀ ਕਿਤਾਬ ਇੱਕ ਪਾਸੇ ਰੱਖ ਦਿੱਤੀ, ਜੋ ਕਿ ਉਹਨਾਂ ਲਈ ਇੱਕ ਕਠਿਨ ਕੰਮ ਸੀ ਅਤੇ ਸੰਗੀਤ ਸੁਣਨਾ ਸ਼ੁਰੂ ਕਰ ਦਿੱਤਾ ।

ਮੇਰੇ ਦਾਦਾ ਜੀ ਨੇ ਦੱਸਿਆ ਸੀ ਕਿ ਜਵਾਨੀ ਵਿੱਚ ਮੇਰੇ ਪਿਤਾ ਦੀ ਆਵਾਜ਼ ਬੜੀ ਸੁਰੀਲੀ ਸੀ- ਬਿਲਕੁਲ ਇੱਕ ਔਰਤ ਵਰਗੀ । "ਪਰ ਬਾਅਦ ਵਿੱਚ ਗਣਿਤ ਨੇ ਉਸਨੂੰ ਘੇਰ ਲਿਆ — ਕਿਉਂਕਿ ਅੰਕ ਸੂਕਤੀਆਂ ਵਰਗੇ ਹੁੰਦੇ ਹਨ; ਉਹ ਤੁਹਾਨੂੰ ਵਰਗ਼ਲਾ ਕੇ ਤੁਹਾਡਾ ਮੂੰਹ ਘੁਮਾ ਦਿੰਦੇ ਹਨ ਤੇ ਤੁਹਾਨੂੰ ਇੱਕ ਅਜਨਬੀ ਸੰਸਾਰ ਵਿੱਚ ਲੈ ਜਾਂਦੇ ਹਨ ।" ਉਹ ਬੋਲਦੇ ਗਏ, "ਤੇਰੇ ਪਿਤਾ ਨੇ ਮੁੜ ਕੋਈ ਭਜਨ ਨਾ ਗਾਇਆ । ਓਹ, ਜੇ ਕਦੇ ਤੂੰ ਉਸਤੋਂ ਪੁਰੰਦਰਦਾਸ ਦੇ ਗੀਤ ਸੁਣ ਹੁੰਦੇ ।" ਮੈਂ ਆਪਣੇ ਪਿਤਾ ਨੂੰ ਕਦੇ ਗਾਉਂਦੇ ਨਹੀਂ ਸੁਣਿਆ ਪਰ ਮੈਂ ਇਹ ਜਾਣਦਾ ਸੀ ਕਿ ਸੰਗੀਤਕਾਰਾਂ ਵਾਂਗ ਉਹਨਾਂ ਦੀ ਆਵਾਜ਼ ਬੜੀ ਸੂਫ਼ੀਆਨਾ ਅਤੇ ਗੰਭੀਰ ਸੀ । ਗਣਿਤ-ਵਿਦਿਆ ਵਿੱਚ ਉਹ ਇਨੇ ਖੁੱਭ ਗਏ ਸਨ ਕਿ ਅਸੀਂ ਉਹਨਾਂ ਦੇ ਹੱਥ ਵਿੱਚ ਹਮੇਸ਼ਾ ਪੈਂਸਲ ਫੜੀ ਵੇਖਦੇ । ਉਹਨਾਂ ਦੀ ਐਨਕ ਉਹਨਾਂ ਦੇ ਨੱਕ ਦੇ ਕੋਨੇ ਤੇ ਟਿਕੀ ਰਹਿੰਦੀ (ਉਹਨਾਂ ਦਾ ਅੱਛੀ ਘਾੜਤ

ਵਾਲਾ ਪਰ ਲੰਮੀ ਚੁੰਜ ਵਾਲਾ ਨੱਕ ਸੀ )। ਮੇਰੇ ਪਿਤਾ ਇੱਕ ਗਣਿਤ-ਵਿਦਵਾਨ ਸਨ ਅਤੇ ਜਦ ਕਦੇ ਉਹਨਾਂ ਤੋਂ ਕੋਈ ਸਵਾਲ ਹੱਲ ਨਾ ਹੁੰਦਾ ਤਾਂ ਉਹ ਸੰਸਕ੍ਰਿਤ ਵਿਆਕਰਨ ਲੈ ਬੈਠਦੇ। ਪਾਣਿਨੀ ਸਾਰੀ ਉਮਰ ਉਹਨਾਂ ਦਾ ਸ਼ੌਕ ਰਿਹਾ। ਬਾਅਦ ਵਿੱਚ ਉਹਨਾਂ ਨੇ ਮਹਾਨ ਵਿਆਕਰਣ-ਸ਼ਾਸਤਰੀਆਂ ਦੀ ਸੂਚੀ ਵਿੱਚ ਭਰਥਰੀਹਰੀ ਨੂੰ ਵੀ ਸ਼ਾਮਲ ਕਰ ਲਿਆ। ਦਰਸ਼ਨ-ਸ਼ਾਸਤਰ ਪ੍ਰਤੀ ਉਹਨਾਂ ਦਾ ਕੋਈ ਮੋਹ ਨਹੀਂ ਸੀ, ਉਹ ਇਸਨੂੰ ਸਵਰਗ ਵਿੱਚ ਕਿਸੇ ਬੁੱਢੀ ਚੁੜੇਲ ਵੱਲੋਂ ਭੋਜਨ-ਸੂਚੀ ਦਾ ਵਿਖਿਆਨ ਆਖਦੇ। ਉਹਨਾਂ ਅਨੁਸਾਰ ਖੀਰ ਜਾਂ ਕੱਦੂ ਦੀ ਸਬਜ਼ੀ ਤੁਹਾਡੀਆਂ ਆਂਦਰਾਂ ਵਿੱਚ ਕੋਈ ਫਰਕ ਨਹੀਂ ਪਾਉਂਦੀ। "ਮਹੱਤਵਪੂਰਨ ਗੱਲ ਇਹ ਹੈ ਕਿ ਤੁਸੀਂ ਖਾਂਦੇ ਹੋ - ਤੇ ਜ਼ਿੰਦਾ ਰਹਿੰਦੇ ਹੋ।"

ਪਿਤਾ ਦਾ ਸਭ ਤੋਂ ਵੱਡਾ ਗ਼ਮ ਇਹ ਸੀ ਕਿ ਮੈਂ ਉਹਨਾਂ ਦੀ ਗਣਿਤ-ਵਿਦਿਆ ਦੇ ਅਧਿਐਨ ਨੂੰ ਅਗਾਂਹ ਨਹੀਂ ਤੋਰਿਆ। ਉਹ ਆਖਦੇ, "ਅੰਗ੍ਰੇਜ਼ ਸਾਡਾ ਮੁਲਕ ਉੱਨਾ ਚਿਰ ਨਹੀਂ ਛੱਡਣਗੇ ਜਦ ਤਕ ਅਸੀਂ ਆਪਣੀ ਪ੍ਰਤਿਭਾ ਨਾਲ ਉਹਨਾਂ ਨੂੰ ਸ਼ਰਮਸਾਰ ਨਹੀਂ ਕਰਦੇ। ਤੇ ਪੁੱਤਰ ਗਣਿਤ ਨਾਲੋਂ ਵੱਧੇਰੇ ਬੁੱਧੀਜੀਵੀ ਹੋਰ ਕੌਣ ਏ ?" ਉਹ ਯੂਲਰ ਦੀ ਪੂਜਾ ਕਰਦੇ ਸਨ ਅਤੇ ਪ੍ਰਮਾਤਮਾ ਦੀ ਹਸਤੀ ਦੇ ਬੀਜਗਣਿਤਿਕ ਸਬੂਤ ਵਜੋਂ ਉਸਦੇ ਪ੍ਰਸਿੱਧ ਕਥਨਾਂ ਨੂੰ ਬੜੇ ਮਾਣ ਨਾਲ ਪੇਸ਼ ਕਰਦੇ। ਵੇਰਿੰਗ ਦੀਆਂ ਗੁੰਝਲਾਂ ਜਾਂ ਰੋਜਰ-ਰਾਮਾਨੁਜਮ ਦੀਆਂ ਅਭੇਦਤਾਵਾਂ ਉਪਰ ਪਿਤਾ ਜੀ ਵੱਲੋਂ ਕੀਤੇ ਗਏ ਕੰਮ ਨੂੰ ਸੰਸਾਰ ਭਰ ਵਿੱਚ ਸਰਾਹੇ ਜਾਣ ਕਰਕੇ ਉਹਨਾਂ ਨੂੰ ਇਸ ਗੱਲ ਦੀ ਖ਼ੁਸ਼ੀ ਸੀ ਕਿ ਉਹਨਾਂ ਦੇ ਕੰਮ ਨੇ ਭਾਰਤ ਦੀ ਆਜ਼ਾਦੀ ਨੂੰ ਹੋਰ ਨੇੜੇ ਲੈ ਆਂਦਾ ਹੈ। ਫਿਰ ਵੀ ਉਹ ਇਸ ਗੱਲ ਤੇ ਖ਼ੁਸ਼ ਸਨ ਕਿ ਮੈਂ ਆਪਣੀ ਖੋਜ ਦਾ ਵਿਸ਼ਾ ਆਲਬਿਜਾਂਸਿਆਂ ਵਿਰੋਧਤਾ ਰੱਖਿਆ ਸੀ ਕਿਉਂਕਿ ਉਹਨਾਂ ਦਾ ਵਿਚਾਰ ਸੀ ਕਿ ਯੂਰਪ ਲਈ ਭਾਰਤ ਨੂੰ ਵਧੇਰੇ ਵਾਸਤਵਿਕ ਬਣਾਇਆ ਜਾਣਾ ਚਾਹੀਦਾ ਹੈ।

ਉਹ ਕਦੇ ਯੂਰਪ ਨਾ ਗਏ। ਪਹਿਲੀ ਗੱਲ ਤਾਂ ਇਹ ਕਿ ਨਾਨਾ ਜੀ ਆਪਣੇ ਵੱਡੇ ਜਵਾਈ ਨੂੰ ਸਮੁੰਦਰੋਂ ਪਾਰ ਨਹੀਂ ਸਨ ਭੇਜਣਾ ਚਾਹੁੰਦੇ। ਤੇ ਫਿਰ ਜਦੋਂ ਨਾਨਾ ਜੀ ਨੇ ਸੰਸਾਰ ਦੀਆਂ ਬਦਲੀਆਂ ਕਦਰਾਂ ਕੀਮਤਾਂ ਨਾਲ ਸਮਝੌਤਾ ਕਰ ਲਿਆ ਤਾਂ ਘਰ ਦੀਆਂ ਅਨੇਕਾਂ ਜ਼ੁੰਮੇਵਾਰੀਆਂ ਨੇ ਆ ਘੇਰਿਆ। ਤੇ ਪਿਤਾ ਜੀ ਨੂੰ ਤਾਂ ਸਫਰ ਕਰਨ ਵਿੱਚ ਕੋਈ ਰੁਚੀ ਹੀ ਨਹੀਂ ਸੀ। ਮੇਰੇ ਖਿਆਲ ਵਿੱਚ ਆਪਣੀ ਪੀੜ੍ਹੀ ਦੇ ਸਾਰੇ ਲੋਕਾਂ ਵਾਂਗ ਉਹ ਇਸ਼ਨਾਨ ਕਰਨ ਅਤੇ ਘਰ ਵਿਚਲੇ ਬ੍ਰਾਹਮਣ ਵਾਤਾਵਰਨ ਨੂੰ ਕਦੇ ਭੁਲਾ ਨਾ ਸਕੇ - ਜਿਵੇਂ ਸਵੇਰੇ ਨਹਾ-ਧੋ ਕੇ ਸ਼ੁੱਧ ਹੋਣਾ, ਔਰਤਾਂ ਵਲੋਂ ਭਜਨ-ਗੀਤ ਗਾਉਣਾ ਕਫੂਰ ਦੀ ਸੁਗੰਧ, ਅਤੇ ਜਦੋਂ ਲੜਕੀ ਬੱਚਾ ਜੰਮਣ ਘਰ ਆਏ ਤਾਂ ਲਸਣ ਅਤੇ ਗੁੱਗਲ ਦੀ ਮਹਿਕ। ਉਹਨਾਂ ਨੂੰ ਮੇਰਾ ਵਿਆਹ ਪਸੰਦ ਨਹੀਂ ਸੀ। ਮੇਰੇ ਖ਼ਿਆਲ ਵਿੱਚ ਇਸ ਦਾ ਮੁੱਖ ਕਾਰਨ ਇਹ ਸੀ ਕਿ ਮੇਰੀ ਪਤਨੀ ਆਰਤੀ ਵੇਲੇ ਗਾ ਨਹੀਂ ਸੀ ਸਕਦੀ; ਪਰ ਵਿਖਾਵੇ ਲਈ ਉਹ ਆਪਣੀ ਬੌਧਿਕ ਨੂੰਹ ਬਾਰੇ ਸ਼ੇਖ਼ੀਆਂ ਮਾਰਦੇ; ਆਪਣੀ ਮੇਜ਼ ਉਪਰ ਉਹਨਾਂ ਨੇ ਮੇਰੀ ਅਤੇ ਮਾਦਲੇਨ ਦੀ ਤਸਵੀਰ ਵੀ ਰੱਖੀ ਹੋਈ ਸੀ।

ਉਹਨਾਂ ਨੇ ਕਦੀ ਵੀ ਨਹੀਂ ਸੀ ਸੋਚਿਆ ਕਿ ਉਹ ਮਰ ਜਾਣਗੇ। ਇਸ ਲਈ

ਸੰਸਕਾਰ ਦੀਆਂ ਰਸਮਾਂ ਬਾਰੇ ਵੀ ਕਦੇ ਕੁਝ ਉਹਨਾਂ ਦੇ ਚਿੱਤ ਵਿੱਚ ਨਹੀਂ ਸੀ ਆਇਆ। ਨਾਨਾ ਜੀ ਨੇ ਜ਼ਰੂਰ ਇਸ ਬਾਰੇ ਸੋਚ ਰੱਖਿਆ ਹੋਵੇਗਾ, ਕਿਉਂਕਿ ਜਦੋਂ ਮੈਂ ਉਹਨਾਂ ਤੋਂ ਸਲਾਹ ਮੰਗੀ ਕਿ ਕੀ ਕੁਝ, ਕਿਵੇਂ ਤੇ ਕਿੱਥੇ ਕਰਨਾ ਹੈ, ਤਾਂ ਉਹਨਾਂ ਪਾਸ ਸਭ ਪ੍ਰਸ਼ਨਾਂ ਦੇ ਉੱਤਰ ਤਿਆਰ ਸਨ : ਸੰਸਕਾਰ ਬਨਾਰਸ ਵਿੱਚ ਹੋਵੇਗਾ ਅਤੇ ਇਹ ਮੇਰੇ ਛੋਟੇ ਭਰਾ ਦੇ ਨਾਂ 'ਤੇ ਹੀ ਹੋਵੇਗਾ। "ਇਸ ਕਰਕੇ ਨਹੀਂ ਕਿ ਮੈਂ ਤੈਨੂੰ ਪਿਆਰ ਨਹੀਂ ਕਰਦਾ, ਰਾਮ। ਮੈਂ ਆਪਣੀ ਧੀ ਦੇ ਜੇਠੇ ਪੁੱਤਰ ਨੂੰ ਕਿਉਂ ਨਹੀਂ ਪਿਆਰ ਕਰਾਂਗਾ ? ਪਰ ਬਜ਼ੁਰਗਾਂ ਦੀ ਇਹੀ ਰੀਤ ਹੈ ਤੇ ਇਹ ਅਸੂਲ ਪਿਤਾ ਤੋਂ ਪੁੱਤਰ ਤਕ, ਪੀੜ੍ਹੀ-ਦਰ-ਪੀੜ੍ਹੀ ਚੱਲਦੇ ਆਏ ਹਨ। ਅਸੀਂ ਇਹਨਾਂ ਨੂੰ ਕਿਉਂ ਬਦਲੀਏ ? ਅਣ-ਮਹੱਤਵਪੂਰਨ ਚੀਜ਼ਾਂ ਨੂੰ ਮਹੱਤਤਾ ਦੇਣ ਦੀ ਕੀ ਲੋੜ ਏ ? ਪ੍ਰਮਾਤਮਾ ਕਿਸੇ ਫ਼ਾਰਮੂਲੇ ਵਿੱਚ ਨਹੀਂ ਲੁਕਿਆ ਹੋਇਆ ਅਤੇ ਨਾ ਹੀ ਮੋਹ ਸੰਸਕਾਰ ਦੀਆਂ ਰਸਮਾਂ ਵਿਚ ਕੈਦ ਏ। ਤੂੰ ਜੋ ਹੈਂ; ਉਹੀ ਰਹਿ। ਤੂੰ ਵੇਦਾਂਤ ਦੇ ਗੰਭੀਰ ਮੁੱਦਿਆਂ 'ਤੇ ਜਿਸ ਢੰਗ ਨਾਲ ਸੋਚਦਾ ਏਂ; ਉਹ ਮੈਨੂੰ ਪਸੰਦ ਏ। ਧਰਮ ਨੂੰ ਮੇਰੇ ਵਰਗੇ ਬੁੱਢੇ ਦਕਿਆਨੂਸੀ ਲੋਕਾਂ ਲਈ ਛੱਡ ਦੇ।" ਇਹ ਕਹਿ ਕੇ ਉਹਨਾਂ ਨੇ ਆਪਣੀ ਗੱਲ ਖ਼ਤਮ ਕੀਤੀ ਅਤੇ ਮੈਂ ਲਗਭਗ ਉਹਨਾਂ ਦੇ ਪੈਰਾਂ ਨੂੰ ਛੂਹ ਲਿਆ। ਨਾਨਾ ਜੀ ਸੱਚਮੁੱਚ ਹੀ ਬੜੇ ਦੀਨ ਅਤੇ ਸਾਊ ਵਿਅਕਤੀ ਸਨ।

ਮੇਰੇ ਚਾਚੇ-ਮਾਮੇ ਇਸ ਤਰ੍ਹਾਂ ਦੀ ਸ਼ਖ਼ਸੀਅਤ ਦੇ ਮਾਲਕ ਨਹੀਂ ਸਨ, ਪਰ ਇਹ ਇੱਕ ਵੱਖਰੀ ਕਹਾਣੀ ਹੈ।

ਇੰਜ ਬਨਾਰਸ ਮੇਰੇ ਸਫਰ ਵਿੱਚ ਲਿਖਿਆ ਹੋਇਆ ਸੀ ਤੇ ਜਦੋਂ ਮੈਂ ਛੋਟੀ ਮਾਂ, ਜਿਸ ਦੀ ਗੋਦ ਵਿੱਚ ਸ਼੍ਰੀਧਰ ਸੀ, ਨਾਲ ਦਰਿਆ ਵੱਲ ਵਧਿਆ, ਮੈਂ ਬੜੀ ਸਪਸ਼ਟਤਾ ਨਾਲ ਮਾਦਲੇਨ ਦੇ ਚਿਹਰੇ ਨੂੰ ਤੱਕ ਸਕਦਾ ਸੀ। ਉਹ ਭਿਲਾ-ਸਿਆਂਤ-ਆਨ ਦੀ ਖੱਬੀ ਖਿੜਕੀ ਕੋਲ ਬੈਠੀ ਮੇਰੀ ਕਿਸੇ ਕਮੀਜ਼ ਨੂੰ ਟਾਂਕਾ ਲਗਾ ਰਹੀ ਹੋਵੇਗੀ, ਅਤੇ ਸੋਚ ਰਹੀ ਹੋਵੇਗੀ ਜਿਵੇਂ ਸੂਰਜ ਡੁਬੱਦਾ ਤੇ ਚੜ੍ਹਦਾ ਹੈ ਇਵੇਂ ਹੀ ਸਰਦ-ਰੁੱਤ ਵੀ ਛੇਤੀ ਹੀ ਨਿਕਲ ਜਾਵੇਗੀ, ਫਿਰ ਘਰ ਨੂੰ ਠੀਕ-ਠਾਕ ਕਰਨਾ ਹੋਵੇਗਾ ਅਤੇ ਘਰ ਠੀਕ-ਠਾਕ ਹੋਣ ਤੋਂ ਪਹਿਲਾਂ ਮੈਂ ਵੀ ਏਕਸ ਵਾਪਸ ਪਹੁੰਚ ਜਾਵਾਂਗਾ। ਇਹ ਨਹੀਂ ਕਿ ਉਸਨੂੰ ਇਸ ਨਾਲ ਖ਼ੁਸ਼ੀ ਹਾਸਲ ਹੋਵੇਗੀ ਸਗੋਂ ਇਹ ਤਾਂ ਹੋਣਾ ਹੀ ਸੀ, ਸੋ ਹੋਵੇਗਾ ਹੀ। ਮੈਂ ਇੱਕ ਪਰਣਾਲੀ ਚੱਕਰ ਦਾ ਭਾਗੀਦਾਰ ਸੀ - ਜਿਵੇਂ ਹੀ 14 ਜੁਲਾਈ ਆਵੇਗੀ ਤੇ ਉਹ 30 ਤਾਰੀਖ ਤਕ ਦੋ ਹਫ਼ਤੇ ਦਾ ਸਮਾਂ ਘਰ ਨੂੰ ਠੀਕ-ਠਾਕ ਕਰਨ 'ਤੇ ਲਾਵੇਗੀ ਤੇ ਫਿਰ ਇੱਕ ਮਹੀਨੇ ਲਈ ਅਸੀਂ ਪਹਾੜਾਂ ਦੀ ਸੈਰ ਲਈ ਨਿਕਲ ਜਾਵਾਂਗੇ। ਇਸ ਪਿੱਛੋਂ ਅਸੀਂ ਇੱਕ ਪਰਿਵਾਰਿਕ ਮਿਲਣੀ ਵਜੋਂ ਤਿੰਨ ਦਿਨ ਲਈ ਉਸਦੇ ਚਾਚੇ ਪਾਸ ਜਾਵਾਂਗੇ, ਇੱਕ ਹਫ਼ਤੇ ਲਈ ਪੈਰਿਸ ਵਿੱਚ ਰੁਕਾਂਗੇ ਤੇ ਫਿਰ ਸਤੰਬਰ ਦੇ ਤੀਸਰੇ ਹਫ਼ਤੇ ਤੋਂ ਪਹਿਲਾਂ ਅਸੀਂ ਮੁੜ ਏਕਸ ਪਰਤ ਆਵਾਂਗੇ। ਪਹਿਲੀ ਅਕਤੂਬਰ ਨੂੰ ਮੁੜ ਪੜ੍ਹਾਈ ਸ਼ੁਰੂ ਹੋ ਜਾਵੇਗੀ ਅਤੇ ਸਵੇਰੇ ਉਠਣ 'ਤੇ ਉਹ ਮੇਰਾ ਚਿਹਰਾ ਤੱਕੇਗੀ।

ਮਨ ਦੇ ਭੂਗੋਲ ਵਿੱਚ ਮੋਹ ਇੱਕ ਟਿਮਕਣਾ ਮਾਤਰ ਹੀ ਹੁੰਦਾ ਹੈ। ਮਾਦਲੇਨ ਲਈ

ਭੂਗੋਲ ਬਹੁਤ ਹੀ ਵਾਸਤਵਿਕ ਸੀ, ਲਗਪਗ ਠੋਸ ਯਥਾਰਥ। ਉਹ ਧਰਤੀ ਦੀਆਂ ਵਸਤੂਆਂ ਨੂੰ ਸੁੰਘ ਲੈਂਦੀ ਸੀ, ਜਿਵੇਂ ਆਵਾਜ਼, ਸਰੂਪ, ਛੋਹ, ਸੁਆਦ, ਮਹਿਕ ਅਜਿਹੀਆਂ ਸਚਾਈਆਂ ਹਨ ਕਿ ਤੁਸੀਂ ਕੋਸ਼ਿਸ਼ ਕਰਨ 'ਤੇ ਵੀ ਉਹਨਾਂ ਤੋਂ ਪਾਰ ਨਹੀਂ ਜਾ ਸਕਦੇ। ਉਸਦਾ ਸੇਵਾੱਯ ਘਰਾਣਾ ਜ਼ਰੂਰ ਹੀ ਪਿਏਮੰਤੇਜ਼ ਨਾਲ ਕਾਫ਼ੀ ਘੁਲਮਿਲ ਗਿਆ ਹੋਵੇਗਾ, ਕਿਉਂਕਿ ਸ਼ਾਰਾਂਤ ਤੋਂ ਆਈ ਇਹ ਲੜਕੀ ਹਾਲੇ ਵੀ ਆਪਣੇ ਵਾਲਾਂ ਦੀਆਂ ਜੜ੍ਹਾਂ ਵਿੱਚ ਅਜਵਾਇਣ ਅਤੇ ਲਵਿੰਡਰ ਰੱਖਦੀ ਸੀ। ਉਸਨੇ ਦੱਸਿਆ ਸੀ ਕਿ ਬਚਪਨ ਵਿੱਚ ਉਸਨੂੰ ਬੌਲਦਾਂ ਦੀਆਂ ਲੜਾਈਆਂ ਪੜ੍ਹਨ ਦਾ ਬਹੁਤ ਸ਼ੌਕ ਸੀ ਅਤੇ ਆਪਣੇ ਕਮਰੇ ਦੀ ਕੰਧ ਉਪਰ ਉਸਨੇ ਜਿਹੜੀ ਸਭ ਤੋਂ ਪਹਿਲੀ ਤਸਵੀਰ ਕਦੇ ਟੰਗੀ ਸੀ ਉਹ ਕਾਸਤਿਈਏਰੋ-ਇ-ਆਬਾਭੇਜ ਦੀ ਸੀ ਜਿਸਨੇ ਉੱਨੀ ਸਾਲ ਦੀ ਉਮਰ ਵਿੱਚ ਹੀ ਬੌਲਦ ਨਾਲ ਪੈਦਲ ਲੜਨ ਵਾਲੇ ਵਿਅਕਤੀ ਦੇ ਸਾਰੇ ਖ਼ਿਤਾਬ ਜਿੱਤ ਲਏ ਸਨ। ਪਸ਼ੂ-ਹੱਤਿਆ ਉਸਨੂੰ ਚੰਗੀ ਨਹੀਂ ਸੀ ਲੱਗਦੀ। ਉਸਨੂੰ ਸ਼ਾਕਾਹਾਰੀ ਬਣਾਉਣ ਲਈ ਮੈਨੂੰ ਬਹੁਤਾ ਜ਼ੋਰ ਨਾ ਪਾਉਣਾ ਪਿਆ। ਪਰ ਕਦੇ-ਕਦੇ ਉਸਦਾ ਗਰਮ ਦੱਖਣੀ ਖ਼ੂਨ ਉਬਲ ਪੈਂਦਾ ਸੀ ਜਦੋਂ ਕਿ ਮੇਰਾ ਪਤਲਾ ਬ੍ਰਾਹਮਣੀ ਖ਼ੂਨ ਕਦੇ ਵੀ ਇੰਜ ਨਹੀਂ ਸੀ ਕਰਦਾ। ਜਦੋਂ ਉਹ ਕਿਸੇ ਗੱਲੋਂ ਖ਼ਫ਼ਾ ਹੋਈ ਹੁੰਦੀ ਅਤੇ ਹਮੇਸ਼ਾ ਕਿਸੇ ਉਚਿਤ ਵਜ੍ਹਾ ਕਰਕੇ ਹੀ, ਚਾਹੇ ਉਹ ਲਿ-ਸੇ-ਦਯ-ਮੁਲਯਾਂ ਦੇ ਅਧਿਆਪਕਾਂ ਨਾਲ ਹੋਈ ਬੇਇਨਸਾਫ਼ੀ ਕਰਕੇ ਜਾਂ ਫਿਰ ਲੇਨਜ ਜਾਂ ਸਿਆਂਤ ਏਤਿਯਯਾਨ ਦੀ ਕਿਸੇ ਪ੍ਰਾਂਤਿਕ ਖ਼ਾਨ ਮਜ਼ਦੂਰ ਯੂਨੀਅਨ ਵਿੱਚ ਚੱਲ ਰਹੀ ਕਿਸੇ ਸਾਜ਼ਸ਼ ਕਰਕੇ ਹੀ ਕਿਉਂ ਨਾ ਹੋਵੇ, ਉਹ ਪਹਿਲਾਂ ਗੁੱਸੇ ਨਾਲ ਇੱਕਦਮ ਗਰਮ ਹੋ ਜਾਵੇਗੀ ਅਤੇ ਫਿਰ ਸ਼ਾਂਤ ਹੁੰਦੀ ਹੋਈ ਦੀਆਂ ਅੱਖਾਂ ਵਿੱਚ ਅਥਰੂ ਭਰ ਜਾਣਗ ਤੇ ਉਹ ਘੰਟਾ ਭਰ ਰੋਂਦੀ ਰਹੇਗੀ। ਇਸ ਤੋਂ ਇਹ ਸਪਸ਼ਟ ਹੋ ਜਾਂਦਾ ਹੈ ਕਿ ਜਰਮਨ ਕਬਜ਼ੇ ਦੌਰਾਨ ਉਹ ਕੈਥੋਲਿਕ ਜਾਂ ਸਮਾਜਵਾਦੀਆਂ ਦੇ ਕਰੀਬ ਕਿਉਂ ਸੀ, ਹਾਲਾਂਕਿ ਉਹ ਹਰ ਪ੍ਰਕਾਰ ਦੇ ਜ਼ੁਲਮਾਂ ਪ੍ਰਤੀ ਨਫ਼ਰਤ ਕਰਦੀ ਸੀ। ਮੇਰੇ ਵਿਚਾਰ ਵਿੱਚ ਮਾਦਲੇਨ ਦੀ ਅਸਲ ਵਿੱਚ ਰੁਚੀ ਕਿਸੇ ਵੀ ਕੰਮ ਪ੍ਰਤੀ ਬੇਲਾਗ ਸ਼ਰਧਾ ਦੀ ਰਹੀ ਹੈ ਤੇ ਮੈਨੂੰ ਪਿਆਰ ਕਰਨ ਦਾ ਇੱਕ ਕਾਰਨ ਇਹ ਵੀ ਹੈ ਕਿ ਉਹ ਇਹ ਮਹਿਸੂਸ ਕਰਦੀ ਸੀ ਕਿ ਅੰਗ੍ਰੇਜ਼ਾਂ ਨੇ ਹਿੰਦੁਸਤਾਨ ਪ੍ਰਤੀ ਬਹੁਤ ਵਧੀਕੀਆਂ ਕੀਤੀਆਂ ਹਨ ਤੇ ਮੇਰੇ ਨਾਲ ਵਿਆਹ ਕਰ ਕੇ ਉਹ ਮਹਾਨ ਭਾਰਤੀ ਕੌਮ ਨੂੰ ਵਧੇਰੇ ਚੰਗੀ ਤਰ੍ਹਾਂ ਜਾਣ ਸਕੇਗੀ ਤੇ ਉਸ ਨਾਲ ਆਪਣੇ ਆਪ ਨੂੰ ਜੋੜ ਸਕੇਗੀ। ਉਹ ਜਦੋਂ ਕਦੇ ਵੀ ਕੋਈ ਯੂਨਾਨੀ ਪੁਸਤਕ ਪੜ੍ਹਦੀ ਤਾਂ ਉਸਨੂੰ ਅਫ਼ਸੋਸ ਹੁੰਦਾ ਕਿ ਉਹ ਏਥਿਨੀਅਨ ਗਣਰਾਜ ਸਮੇਂ ਕਿਉਂ ਨਾ ਪੈਦਾ ਹੋਈ; ਇਸ ਤੋਂ ਵੀ ਉਸਦਾ ਪਾੱਲ ਵੈਲੇਰੀ ਪ੍ਰਤੀ ਤੀਬਰ ਉਤਸ਼ਾਹ ਉਜਾਗਰ ਹੁੰਦਾ ਸੀ। ਦੂਜੇ ਪਾਸੇ ਮੇਰਾ ਪਾਲਣ-ਪੋਸ਼ਣ ਰੋਮਾਂ ਰੋਲਾਂ ਦੀ ਵਿਚਾਰਧਾਰਾ ਅਨੁਸਾਰ ਹੋਇਆ ਹੈ। ਵਿਵੇਕਾਨੰਦ ਅਤੇ ਰਾਮਕ੍ਰਿਸ਼ਣ ਉਪਰ ਲਿਖੀਆਂ ਉਹਨਾਂ ਦੀਆਂ ਪੁਸਤਕਾਂ ਪੜ੍ਹ ਕੇ ਮੈਂ ਉਹਨਾਂ ਨੂੰ ਇੱਕ ਰਿਸ਼ੀ ਜਾਂ ਸੰਤ-ਮਹਾਤਮਾ ਹੀ ਪੁਕਾਰਦਾ ਸੀ। ਵੈਲੇਰੀ ਤਾਂ ਮੈਨੂੰ ਬਹੁਤ ਹੀ ਤੁੱਛ ਅਤੇ ਅਤੀ ਯੂਰਪੀ ਲੱਗਦਾ ਸੀ। ਮੇਰੇ ਲਈ ਆਲਬਿਜਾਂਸੀਆਂ ਨਿਮਰਤਾ ਵਧੇਰੇ ਪਿਆਰ ਭਰੀ ਸੀ ਅਤੇ ਸੁਭਾਵਿਕ ਵਧੇਰੇ ਹਿੰਦੁਸਤਾਨੀ।

ਮਾਦਲੇਨ, ਜੋ ਕਾਲਜ ਵਿੱਚ ਇਤਿਹਾਸ ਪੜ੍ਹਾਉਂਦੀ ਸੀ, ਵੈਲੇਰੀ ਨੂੰ ਪਿਆਰ ਕਰਦੇ

ਸਮੁੱਚੇ ਪ੍ਰਾਚੀਨ ਯੂਨਾਨ ਨੂੰ ਪਿਆਰ ਕਰਨ ਲੱਗ ਪਈ ਸੀ। ਜਦੋਂ ਮੈਂ ਉਸਨੂੰ ਭਾਰਤੀ ਇਤਿਹਾਸ ਬਾਰੇ ਜਾਣਕਾਰੀ ਦਿੱਤੀ ਤਾਂ ਉਹ ਇਨੀ ਖ਼ੁਸ਼ ਹੋਈ ਕਿ ਉਸਨੇ 'ਹੋਲੀ-ਗਰੇਲ' ਦੇ ਸਕੰਲਪ ਬਾਰੇ ਨਵੀਂ ਖੋਜ ਸ਼ੁਰੂ ਕਰ ਦਿੱਤੀ। ਇੱਕ ਪੁਰਾਤਨ ਵਿਚਾਰਧਾਰਾ ਅਨੁਸਾਰ ਹੋਲੀ-ਗਰੇਲ ਇੱਕ ਬੋਧੀ ਸਕੰਲਪ ਹੈ ਅਤੇ ਈਸਾ ਦਾ ਪਿਆਲਾ ਇਕ ਬੋਧੀ ਯਾਦਗਾਰ ਸੀ ਜਿਸਨੂੰ ਨੇਸਟੋਰੀਅਨਾਂ ਨੇ ਹਥਿਆ ਲਿਆ ਅਤੇ ਫਾਰਸ ਲੈ ਗਏ। ਉਥੇ ਇੱਕ ਮਿਥਕਥਾ ਮਾਨੀਵਾਦ ਵਿੱਚ ਰਲਗਡ ਹੋ ਗਈ ਅਤੇ ਮੱਧਕਾਲ ਦੇ ਅੰਤ ਤਕ ਪਹੁੰਚਦੇ-ਪਹੁੰਚਦੇ ਇਹ 'ਹੋਲੀ-ਗਰੇਲ' ਦੀ ਵਿਚਿੱਤਰ ਕਹਾਣੀ ਬਣ ਗਈ। ਹੋਲੀ-ਗਰੇਲ ਨੇ ਮਾਦਲੇਨ ਦੀ ਭੂਗੋਲ ਪ੍ਰਤੀ ਸੂਝ ਨੂੰ ਇੱਕ ਸੁਭਾਵਿਕ ਗਤੀ ਬਖ਼ਸ਼ੀ। ਉਸਨੂੰ ਉਹ ਦੇਸ਼ ਅਤੇ ਯੁਗ ਪਿਆਰੇ ਸਨ ਜੋ ਸਾਡੇ ਆਪਣੇ ਨਹੀਂ ਸਨ।

ਜਦੋਂ ਕਿ ਮੈਂ ਹਿੰਦੁਸਤਾਨ ਵਿੱਚ ਪੈਦਾ ਹੋਇਆ ਸੀ, ਜਿਥੇ ਭੂਤ ਅਤੇ ਵਰਤਮਾਨ ਹਮੇਸ਼ਾ ਇੱਕ ਪੂਰੇ ਅਨੁਭਵ ਵਿੱਚ ਰਲਗਡ ਰਹਿੰਦੇ ਹਨ – ਗੰਗਾ ਵਿੱਚ ਉਤਰਦੇ ਹੋਏ, ਕੌਣ ਸੂਰਜ ਦੇ ਨਾਲ-ਨਾਲ ਜਾਂਦੀ ਪਗਡੰਡੀ ਤੋਂ ਉਤਰਦੇ ਹੋਏ ਦਿਆਲੂ ਪ੍ਰਭੂ ਦੁਆਰਾ ਖ਼ੁਦ ਆਪਣਾ ਭਿਖਿਆ-ਪਾਤਰ ਧੋਣ ਦੀ ਕਲਪਨਾ ਨਹੀਂ ਕਰ ਸਕਦਾ ? ਇੰਜ ਸਮਾਂ ਤੇ ਵਿੱਥ ਮੇਰੇ ਲਈ ਡੂੰਘੀ ਆਪਸੀ ਮਹੱਤਤਾ ਰੱਖਦੇ ਸਨ। ਮੈਨੂੰ ਯਾਦ ਹੈ, ਕਿਵੇਂ 1946 ਵਿੱਚ ਜਦੋਂ ਮੈਂ ਪਹਿਲੀ ਵਾਰ ਯੂਰਪ ਗਿਆ ਸੀ – ਮੈਂ ਨੇਪਲਸ ਵਿੱਚ ਉਤਰਿਆ ਸੀ – ਯੂਰਪ ਮੈਨੂੰ ਨਾ ਤਾਂ ਏਨਾ ਦੂਰ ਲੱਗਾ ਸੀ ਤੇ ਨਾ ਹੀ ਬੇਗਾਨਾ। ਤੇ ਨਾ ਹੀ ਬਾਅਦ ਵਿੱਚ ਜਦੋਂ ਮੈਂ ਆਪਣੇ ਚਿਹਰੇ ਨੂੰ ਮਾਦਲੇਨ ਦੇ ਵਾਲਾਂ ਵਿੱਚ ਛੁਪਾਉਂਦੇ ਹੋਏ ਇੱਕ ਘੋੜੇ ਵਰਗੀ ਸੁੰਘਣ-ਸ਼ਕਤੀ ਨਾਲ ਉਸਦੀ ਮਹਿਕ ਨੂੰ ਸੁੰਘਿਆ ਸੀ (ਮੇਰਾ ਜਨਮ ਧਨ ਰਾਸ਼ੀ ਦਾ ਹੈ) ਤਾਂ ਉਸਨੂੰ ਕਿਸੇ ਵੀ ਤਰ੍ਹਾਂ ਘਟ ਜਾਣਿਆ-ਪਹਿਚਾਣਿਆ ਮਹਿਸੂਸ ਕੀਤਾ। ਮੈਂ ਏਨਾ ਵਧੇਰੇ ਬ੍ਰਾਹਮਣ ਸੀ ਕਿ ਮੈਂ ਕਿਸੇ ਵੀ ਚੀਜ਼ ਤੋਂ ਨਾਵਾਕਿਫ਼ ਹੋ ਹੀ ਨਹੀਂ ਸਕਦਾ ਸੀ – ਜਾਤੀ ਅਤੇ ਨਸਲ ਦਾ ਪ੍ਰਭਾਵ ਅਜਿਹਾ ਹੀ ਹੁੰਦਾ ਹੈ। ਜਦੋਂ ਮੈਂ ਮਾਦਲੇਨ ਦੀਆਂ ਬਾਹਵਾਂ ਵਿੱਚ ਲੇਟਿਆ ਸੀ ਤਾਂ ਉਸਨੇ ਇਹ ਕਿਹਾ ਸੀ, "ਮੇਰੀ ਇਸ ਪੀਲੀ ਚਮੜੀ ਦੇ ਸਾਹਮਣੇ ਆਪਣੀ ਸੁਨਹਿਰੀ ਚਮੜੀ ਨੂੰ ਤੱਕੋ। ਓਹ, ਇੱਕ ਅਜਿਹੇ ਮੁਲਕ ਵਿੱਚ ਪੈਦਾ ਹੋਣਾ, ਜਿੱਥੇ ਪਰੰਪਰਾਵਾਂ ਇਸ ਕਦਰ ਜਿਉਂਦੀਆਂ ਰਹਿੰਦੀਆਂ ਹਨ", ਉਸਨੇ ਇੱਕ ਵਾਰ ਕਿਹਾ ਸੀ, "ਕਿ ਉਥੋਂ ਦੇ ਆਦਮੀਆਂ ਦੀਆਂ ਚਮੜੀਆਂ ਕਿਸੇ ਸ਼ਾਹੀ ਮੁਲਾਇਮ ਸਾਟਨ ਵਰਗੀਆਂ ਹੁੰਦੀਆਂ ਹਨ ਤੇ ਯੁਗਾਂ ਦੇ ਬੀਤਣ ਨਾਲ ਉਸ ਵਿੱਚ ਨਵੀਂ ਤੇ ਹੋਰ ਨਵੀਂ ਚਮਕ ਆ ਜਾਂਦੀ ਹੈ।" ਪਰਤੂੰ ਮੈਂ ਸੁਭਾਅ ਪੱਖੋਂ ਵੱਖਰੀ ਤਰ੍ਹਾਂ ਦਾ ਹੁੰਦਾ ਹੋਇਆ ਵੀ ਸੱਚਮੁੱਚ ਕੋਈ ਵੱਖਰਾਪਨ ਨਹੀਂ ਸੀ ਵੇਖ ਸਕਿਆ। ਮੇਰੇ ਲਈ ਭਿੰਨ-ਭੇਦ ਜਨਮਜਾਤ ਸੀ – ਜਿਵੇਂ ਆਪਣੇ ਪਿਤਾ ਦਾ ਸਭ ਤੋਂ ਵੱਡਾ ਪੁੱਤਰ ਹੋਣਾ ; ਜਾਂ ਆਪਣੇ ਦਾਦਾ ਜੀ ਵਾਂਗ ਅੱਠ ਥੰਮ੍ਹਾਂ ਵਾਲੇ ਘਰ ਵਾਲਾ ਰਾਮਾ ਕ੍ਰਿਸ਼ਣੱਯਾ ਹੋਣਾ; ਤੁਸੀਂ ਮੈਸੂਰ ਰਾਜ ਵਿੱਚ ਕਿਸੇ ਵੀ ਥਾਂ ਉਹਨਾਂ ਦਾ ਨਾਂ ਲੈਂਦੇ ਹੋ; ਇਥੋਂ ਤਕ ਕਿ ਮਹਾਰਾਜੇ ਕੋਲ ਵੀ, ਤਾਂ ਤੁਹਾਨੂੰ ਬੈਠਣ ਲਈ ਜਗ੍ਹਾ ਦਿੱਤੀ ਜਾਂਦੀ ਹੈ, ਤੁਹਾਡੇ ਹੱਥ-ਪੈਰ ਧੋਣ ਅਤੇ ਖਾਣੇ ਦਾ ਪ੍ਰਬੰਧ ਕੀਤਾ ਜਾਂਦਾ ਹੈ, ਵਿਦਾਇਗੀ ਵਿੱਚ ਨਾਰੀਅਲ ਅਤੇ ਸ਼ਾਲ ਭੇਟ ਕੀਤਾ ਜਾਂਦਾ ਹੈ। ਮੇਰੇ

ਵਿਚਾਰ ਵਿੱਚ ਤਾਂ ਭੇਦਭਾਵ ਮਨੁੱਖ ਦੀ ਖ਼ੁਦ ਪੈਦਾ ਕੀਤੀ ਚੀਜ਼ ਹੈ ਅਤੇ ਇਸੇ ਲਈ ਮੈਂ ਇਹ ਮੰਨ ਲਿਆ ਕਿ ਮਾਦਲੇਨ ਇੱਕ ਵੱਖਰੀ ਕਿਸਮ ਦੀ ਔਰਤ ਹੈ। ਇਸੇ ਲਈ ਹੀ ਮੈਂ ਉਸਨੂੰ ਬੇਹੱਦ ਪਿਆਰ ਕਰਦਾ ਸੀ। ਅਸਲ ਵਿੱਚ, ਮੈਂ ਆਪਣੇ ਸਾਹਮਣੇ ਬੈਠੀ ਆਪਣੀ ਛੋਟੀ ਮਾਂ ਨੂੰ ਵੀ ਕਿਵੇਂ ਪਿਆਰ ਨਹੀਂ ਕਰ ਸਕਦਾ ਹਾਂ, ਹਾਲਾਂ ਕਿ ਉਹ ਮੇਰੀ ਆਪਣੀ ਮਾਂ ਨਾਲੋਂ ਕਿਤੇ ਭਿੰਨ ਹੈ ? ਵਖਰੇਵੇਂ ਵਿੱਚ ਅਸੀਂ ਆਪਣੇ ਸਵੈ ਨੂੰ ਇੱਕ ਸਚਾਈ ਵਜੋਂ ਸਵੀਕਾਰਦੇ ਹਾਂ ਅਤੇ ਇਹ ਵਿੱਥ ਪਿਆਰ ਲਈ ਜਗ੍ਹਾ ਬਣਾਉਂਦੀ ਹੈ।

ਉਸ ਦਿਨ ਜਦੋਂ ਛੇਤੀ ਹੀ ਸ਼ਾਮ ਢਲਣ ਜਾ ਰਹੀ ਸੀ ਅਤੇ ਅਸੀਂ ਕਿਸ਼ਤੀ ਵਿੱਚ ਸਵਾਰ ਸੁਨਹਿਰੀ ਹਵਾ ਨੂੰ ਚੀਰਦੇ ਜਾ ਰਹੇ ਸੀ, ਪਤਾ ਨਹੀਂ ਕਿਉਂ ਇਹ ਵਿਚਾਰ ਮੇਰੇ ਮਨ ਵਿੱਚ ਆਇਆ ਕਿ ਛੋਟੀ ਮਾਂ ਮਾਦਲੇਨ ਨਾਲ ਕਿੰਨੀ ਮਿਲਦੀ-ਜੁਲਦੀ ਹੈ। ਉਹ ਦੋਵੇਂ ਸ਼ਰਮਾਕਲ ਸੁਭਾਅ ਦੀਆਂ ਸਨ, ਦੋਵੇਂ ਚੁਪ-ਚੁਪੀਤੀਆਂ ਅਤੇ ਸਭ ਕੁਝ ਨੂੰ ਯਾਦ ਰੱਖਣ ਵਾਲੀਆਂ ਸਨ। ਉਹ ਦੋਵੇਂ ਪਿਆਰ ਵੀ ਆਮ ਨਾਲੋਂ ਵੱਧ ਕਰਦੀਆਂ ਸਨ। ਦੋਵਾਂ ਨੂੰ ਜਨਮ ਤੋਂ ਹੀ ਪਤਾ ਸੀ ਕਿ ਜੀਵਨ ਕੋਈ ਗੀਤ ਨਹੀਂ ਹੈ ਸਗੋਂ ਇੱਕ ਸਾਹਸਪੂਰਨ ਦੁੱਖੜਾ ਹੈ। ਵੱਧ ਤੋਂ ਵੱਧ ਕਦੇ ਕਦਾਈਂ ਕਿਸੇ ਪੁਲ 'ਤੇ ਚੱਲਦੇ-ਚੱਲਦੇ ਤੁਹਾਨੂੰ ਵਿਵਾਹਿਕ ਆਨੰਦ ਦਾ ਅਨੁਭਵ ਹੋ ਜਾਂਦਾ ਹੈ ਤੇ ਤੁਹਾਨੂੰ ਫਿਰ ਧਰਤੀ 'ਤੇ ਵਾਪਸ ਪਰਤਣਾ ਪੈਂਦਾ ਹੈ - ਹੋ ਸਕਦੈ ਤੁਹਾਨੂੰ ਵਿਧਵਾਪੁਣੇ ਦਾ ਜੀਵਨ ਵੀ ਬਿਤਾਉਣਾ ਪਵੇ।

ਮੈਨੂੰ ਚੰਗੀ ਤਰ੍ਹਾਂ ਯਾਦ ਹੈ, ਉਸ ਦਿਨ, ਸਾਡੇ ਵਿਆਹ ਤੋਂ ਸਿਰਫ਼ ਤਿੰਨ ਦਿਨ ਪਹਿਲਾਂ ਦੀ ਗੱਲ ਹੈ। ਅਸੀਂ ਰੂਆਂ ਗਏ ਸੀ, ਸਿਰਫ਼ ਇਸ ਲਈ ਕਿ ਸਾਡੇ ਪਾਸ ਕਰਨ ਨੂੰ ਵਧੀਆ ਹੋਰ ਕੁਝ ਨਹੀਂ ਸੀ ਅਤੇ ਮਾਦਲੇਨ ਬਹੁਤ ਉਦਾਸ ਸੀ। ਉਹ ਕਹਿਣ ਲੱਗੀ, "ਮੈਨੂੰ ਡਰ ਲੱਗ ਰਿਹਾ ਏ, ਦਿਲ ਦੀ ਗਹਿਰਾਈ ਵਿੱਚ ਕਿਧਰੇ ਇੱਕ ਡੂੰਘਾ ਡਰ ਪਲ ਰਿਹਾ ਏ; ਮੈਨੂੰ ਡਰ ਏ ਕਿ ਮੈਂ ਤੁਹਾਨੂੰ ਮਾਰ ਦਿਆਂਗੀ, ਕਿ ਮੇਰੇ ਅੰਦਰ ਦਾ ਕੁਝ ਤੁਹਾਨੂੰ ਮਾਰ ਦੇਵੇਗਾ, ਤੇ ਮੈਂ ਵਿਧਵਾ ਹੋ ਜਾਵਾਂਗੀ। ਓ ਮੇਰੇ ਪਿਆਰੇ", ਉਸਨੇ ਮਿੰਨਤ ਕੀਤੀ, "ਮੇਰੇ ਨਾਲ ਵਿਆਹ ਨਾ ਕਰੋ। ਆਪਾਂ ਅਲੱਗ ਹੋ ਜਾਂਦੇ ਹਾਂ। ਹਾਲੇ ਵੀ ਸਮਾਂ ਹੈ।" ਉਹ ਉਦੋਂ ਛੱਬੀ ਵਰ੍ਹਿਆਂ ਦੀ ਸੀ ਅਤੇ ਮੈਂ ਇੱਕੀ ਵਰ੍ਹਿਆਂ ਦਾ। ਮੈਂ ਮੌਤ ਦੀ ਕੋਈ ਪਰਵਾਹ ਨਾ ਕੀਤੀ ਅਤੇ ਅਜਿਹੇ ਮੌਕਿਆਂ ਉਤੇ ਜਿਵੇਂ ਕੋਈ ਪੂਰੇ ਭਰੋਸੇ ਨਾਲ ਆਖਦਾ ਹੈ, ਮੈਂ ਉਸਨੂੰ ਕਿਹਾ, "ਮਾਦਲੇਨ, ਜਦ ਤਕ ਤੂੰ ਇਜਾਜ਼ਤ ਨਹੀਂ ਦਿੰਦੀ ਮੈਂ ਨਹੀਂ ਮਰਾਂਗਾ।" ਉਹ ਰੁਕੀ ਅਤੇ ਮੇਰੇ ਵੱਲ ਵੇਖਣ ਲੱਗੀ ਜਿਵੇਂ ਉਹ ਕਿਸੇ ਦੇਵਤੇ ਨੂੰ ਵੇਖ ਰਹੀ ਹੋਵੇ ਤੇ ਫਿਰ ਹੱਸਣ ਲੱਗ ਪਈ।... ਕਿਉਂਕਿ ਉਦੋਂ ਅਸੀਂ ਆਂ ਰਿਏਤ-ਦਯ-ਬਰੁੱਜ ਦੇ ਬੁੱਤ ਕੋਲ ਖੜ੍ਹੇ ਸੀ, ਜਿਸਨੇ ਆਪਣੇ ਪੁੱਤਰ ਚਾਰਲਸ ਦੇ ਜਨਮ ਵਾਸਤੇ, ਜੋ ਬਾਅਦ ਵਿੱਚ ਸਪੇਨੀ ਜੰਗਾਂ ਦਾ ਵਿਲੱਖਣ ਯੋਧਾ ਬਣਿਆ, ਆਪਣੀ ਮੂਰਤੀ ਬਣਵਾਈ ਸੀ। ਬੱਚਾ ਚਾਰਲਸ, ਜਿਸਦੇ ਗੋਲ-ਮਟੋਲ ਸਿਰ ਉਪਰ ਪਹਿਲਾਂ ਹੀ ਬੁਰਗੰਡੀ ਦਾ ਤਾਜ ਸੀ, ਉਸਦੀ ਗੋਦ ਵਿੱਚ ਲੇਟਿਆ ਹੋਇਆ ਸੀ। ਬੁੱਤ, ਇੱਕ ਤਰ੍ਹਾਂ ਨਾਲ ਬੇਹੂਦਾ ਹੀ ਸੀ ਪਰ ਆਪਣੇ ਆਪ ਵਿੱਚ ਉਹ ਇੱਕ ਜਵਾਬ ਲੱਗ ਰਿਹਾ ਸੀ। ਜਦੋਂ ਅਸੀਂ ਵਾਪਸ ਪੈਰਿਸ ਆ ਗਏ ਅਤੇ ਸਤਵੇਂ ਆਰੌਂਦਿਸਮਾਂ ਦੀ ਮੇਰੀ ਵਿੱਚ ਸਾਡਾ ਵਿਆਹ ਹੋਇਆ

ਕਿਉਂਕਿ ਉਦੋਂ ਮੈਂ ਰੁ-ਸਿਆਂ-ਦੋਮਿਨਿਕ ਵਿਖੇ ਰਹਿੰਦਾ ਸੀ – ਤਾਂ ਅਸੀਂ ਬਰੁੱਜ ਬਾਰੇ ਇੱਕ ਕਿਤਾਬ ਖ਼ਰੀਦੀ ਸੀ ਜੋ ਹਾਲੇ ਵੀ ਮੇਰੇ ਕੋਲ ਹੈ। ਕਹਿਰ ਦੀ ਘੜੀ ਆਉਣ ਪਿੱਛੋਂ ਗਿਣਤੀ-ਮਿਣਤੀ ਦੀਆਂ ਜੋ ਚੀਜ਼ਾਂ ਮੈਂ ਆਪਣੇ ਪਾਸ ਬਚਾ ਸਕਿਆ ਸੀ ਇਹ ਉਹਨਾਂ ਵਿੱਚੋਂ ਇੱਕ ਹੈ।

ਬਰੁੱਜ ਜ਼ਰੂਰ ਹੀ ਸੁੰਦਰ ਹੋਵੇਗਾ, ਫਿਰ ਵੀ ਮੈਂ ਨਦੀਆਂ ਅਤੇ ਸਮੁੰਦਰੀ ਤਟਾਂ ਵਾਲੇ ਇਸ ਸ਼ਹਿਰ ਵਿੱਚ ਕਦੇ ਨਹੀਂ ਗਿਆ। ਪਰ ਆਂਰਿਏਤ-ਦਯ- ਬਰੁੱਜ ਦਾ ਮੋਟਾ ਭੱਦਾ ਚਿਹਰਾ ਹਮੇਸ਼ਾ ਕਿਸੇ ਰਹੱਸਮਈ ਅਤੇ ਅਣਕੀਤੇ ਵਿਆਹ ਦਾ ਸਰਪ੍ਰਸਤ ਸੰਤ ਬਣਿਆਂ ਰਹੇਗਾ।

ਛੋਟੀ ਮਾਂ ਨੂੰ ਜਿਵੇਂ ਆਪਣੇ ਅੰਦਰ ਸ਼ਾਂਤੀ ਹਾਸਲ ਹੋ ਗਈ ਸੀ, ਉਸਨੇ ਸ਼ੰਕਰ ਦੇ 'ਨਿਰਵਾਣ ਅਸ਼ਟਕ' ਦਾ ਉਵੇਂ ਪਾਠ ਕਰਨਾ ਸ਼ੁਰੂ ਕਰ ਦਿੱਤਾ ਜਿਵੇਂ ਘਰ ਵਿੱਚ ਕਰਦੀ ਸੀ। ਮੈਂ ਇਸ ਪਾਠ ਨੂੰ ਉਦੋਂ ਤੋਂ ਹੀ ਪਸੰਦ ਕਰਦਾ ਆਇਆ ਹਾਂ ਜਦੋਂ ਤੋਂ ਦਾਦਾ ਕਿਟੰਨਾ ਜੀ ਨੇ ਬਨਾਰਸ ਤੋਂ ਆ ਕੇ ਮੈਨੂੰ ਸਿਖਾਇਆ ਸੀ। ਮੈਂ ਗੰਭੀਰ ਅਤੇ ਸੁਲਝੀ ਹੋਈ ਆਵਾਜ਼ ਵਿੱਚ "ਮਨੋ-ਬੁਧੀ-ਅਹੰਕਾਰ.." ਬੋਲਣਾ ਸ਼ੁਰੂ ਕਰ ਦਿੰਦਾ ਕਿਉਂਕਿ ਮੈਂ ਵੀ ਆਖ਼ਰ ਇੱਕ ਸੰਸਕ੍ਰਿਤ ਸਕੂਲ ਵਿੱਚ ਪੜ੍ਹਿਆ ਸੀ। ਛੋਟੀ ਮਾਂ ਮੇਰੇ ਪਿੱਛੇ-ਪਿੱਛੇ ਬੋਲਦੀ, ਇੱਕ ਤੁਕ ਤੋਂ ਬਾਅਦ ਦੂਜੀ ਤੁਕ : "........ ਸ਼ਿਵਓਮ, ਸ਼ਿਵਓਮ... ਮੈਂ ਸ਼ਿਵ ਹਾਂ, ਮੈਂ ਸ਼ਿਵ ਹਾਂ," ਉਹ ਮੇਰੇ ਨਾਲ ਬੋਲਦੀ। ਤਦ ਤਕ ਬਨਾਰਸ ਦੀਆਂ ਸਾਰੀਆਂ ਬੱਤੀਆਂ ਜਗ ਚੁੱਕੀਆਂ ਸਨ ਅਤੇ ਘਾਟਾਂ ਉਤੇ ਜਲ ਰਹੀਆਂ ਚਿਤਾਵਾਂ ਵੀ ਕੁਦਰਤੀ ਰੋਸ਼ਨੀ ਵਾਂਗ ਲੱਗ ਰਹੀਆਂ ਸਨ। ਬਾਂਦਰ ਹੁਣ ਤਕ ਜ਼ਰੂਰ ਹੀ ਰੁੱਖਾਂ ਦੀਆਂ ਟੀਸੀਆਂ ਉਪਰ ਚੜ੍ਹ ਗਏ ਹੋਣਗੇ ਅਤੇ ਸਾਧੂ ਭੋਜਨ ਛਕ ਰਹੇ ਹੋਣਗੇ। ਹਰ ਮੰਦਰ ਵਿੱਚੋਂ ਸ਼ਾਮ ਦੇ ਢੋਲ-ਨਗਾਰੇ ਵੱਜਣੇ ਸ਼ੁਰੂ ਹੋ ਗਏ ਸਨ ਅਤੇ ਇਸ ਦੌਰਾਨ ਡਲਹੌਜ਼ੀ ਪੁਲ ਤੋਂ ਲੰਘਦੀ ਰੇਲਗੱਡੀ ਦੀ ਗੜਗੜਾਹਟ ਵੀ ਸੁਣਾਈ ਦੇ ਰਹੀ ਸੀ। ਇਹ ਮੁਗ਼ਲ ਸਰਾਇ ਜਾਣ ਵਾਲੀ ਲੰਮੀ ਕਲਕੱਤਾ ਮੇਲ ਸੀ।

ਦੂਜੇ ਬੰਨੇ ਰਾਮਨਗਰ ਸੀ – ਰਾਮ ਜੀ ਦਾ ਅਸਲੀ ਸ਼ਹਿਰ। ਹਾਲੇ ਵੀ ਹਰ ਸਾਲ ਲੋਕ ਇਥੇ ਰਾਮਲੀਲਾ ਵੇਖਣ ਆਉਂਦੇ ਅਤੇ ਹਾਥੀ ਘੋੜੇ ਅਤੇ ਸਾਜ਼ਾਂ ਨਾਲ ਆਏ ਆਦਮੀ-ਔਰਤਾਂ ਅਤੇ ਸ਼ਾਹੀ ਘਰਾਣੇ ਦੇ ਲੋਕ ਇਥੇ ਰਾਮਲੀਲਾ ਰਚਾਉਂਦੇ। ਛੋਟੀ ਮਾਂ ਨੂੰ ਇਸ ਗੱਲ ਦਾ ਬੜਾ ਅਫ਼ਸੋਸ ਸੀ ਕਿ ਅਸੀਂ ਇਸ ਸਾਲ ਇਹ ਸਭ ਵੇਖਣ ਲਈ ਲੇਟ ਹੋ ਗਏ ਹਾਂ। ਮੈਂ ਉਸਨੂੰ ਕਿਹਾ ਕਿ ਮੈਂ ਛੇਤੀ ਹੀ ਹਿੰਦੁਸਤਾਨ ਵਾਪਸ ਆਵਾਂਗਾ ਅਤੇ ਉਸਨੂੰ ਇੱਕ ਲੰਮੀ ਤੀਰਥ ਯਾਤਰਾ 'ਤੇ ਲੈ ਜਾਵਾਂਗਾ। ਮੈਂ ਉਸਨੂੰ ਬਦਰੀਨਾਥ ਅਤੇ ਕੈਲਾਸ਼ ਵੀ ਲੈ ਜਾਣ ਦਾ ਵਚਨ ਦਿੱਤਾ। ਮੈਂ ਜਾਣਦਾ ਸੀ ਮੇਰੇ ਲਈ ਕੋਈ ਹਿਮਾਲੀਆ ਨਹੀਂ ਹੋਵੇਗਾ। ਸ਼੍ਰੀਧਰ ਜਾਗ ਪਿਆ ਸੀ ਅਤੇ ਜਿਉਂ ਹੀ ਛੋਟੀ ਮਾਂ ਨੇ ਉਸਨੂੰ ਦੁੱਧ ਚੁੰਘਾਉਣਾ ਸ਼ੁਰੂ ਕੀਤਾ ਮੈਂ ਉਸ ਲਈ "ਕਾਸ਼ੀ-ਕਾਪੁਰਾ-ਦਿਨਾਥ ਕਾਲਭੈਰਵ ਭਜੇ" ਦੀ ਧੁਨ ਛੇੜ ਦਿੱਤੀ :

*ਮੈਂ ਕਾਲ ਭੈਰਵ ਦੀ ਪੂਜਾ ਕਰਦਾ ਹਾਂ*

*ਜੋ ਕਾਸ਼ੀ ਨਗਰ ਦਾ ਭਗਵਾਨ ਹੈ*
*ਕਰੋੜਾਂ ਸੂਰਜਾਂ ਵਾਂਗ ਪ੍ਰਕਾਸ਼ਮਾਨ ਹੈ*
*ਸਾਨੂੰ ਇਸ ਭਵਸਾਗਰ ਤੋਂ ਪਾਰ*
*ਲਗਾਉਣ ਵਾਲਾ, ਰੱਖਣਹਾਰ*
*ਨੀਲ-ਕੰਠੀ, ਤ੍ਰੈ-ਨੇਤਰੀ, ਸਭ ਇੱਛਾਵਾਂ ਦੀ ਪੂਰਤੀ ਕਰਨ ਵਾਲਾ*
*ਕੰਵਲ-ਨੈਣੀ, ਜੋ ਕਾਲ ਦਾ ਵੀ ਕਾਲ ਹੈ, ਅਵਿਨਾਸ਼ੀ ਹੈ ।*
*ਮਨੁੱਖੀ ਹੱਡੀਆਂ ਦੀ ਮਾਲਾ ਅਤੇ ਤ੍ਰਿਸ਼ੂਲਧਾਰੀ ਹੈ ।*
*ਕਾਸ਼ੀਕਾਪੁਰਦਿਨਾਥ ਕਾਲਭੈਰਵਮ ਭਜੈਂ ।*

ਬਨਾਰਸ ਅਮਰ ਹੈ । ਉਥੇ ਨਾ ਤਾਂ ਮ੍ਰਿਤਕ ਮਰਦੇ ਹਨ ਅਤੇ ਨਾ ਹੀ ਜੀਵਿਤ ਜਿਊਂਦੇ ਹਨ । ਮ੍ਰਿਤਕ ਇਥੇ ਗੰਗਾ ਦੇ ਕੰਢਿਆਂ 'ਤੇ ਖੇਡਣ ਆਉਂਦੇ ਹਨ ਤੇ ਜੀਵਿਤ, ਜੋ ਇਧਰ-ਓਧਰ ਘੁੰਮਦੇ ਹਨ ਅਤੇ ਆਪਣੇ ਪੂਰਵਜਾਂ ਨੂੰ ਚੌਲਾਂ ਦੀਆਂ ਪਿੰਨੀਆਂ ਭੇਂਟ ਕਰਦੇ ਹਨ, ਇੱਕ ਵਿਸ਼ਾਲ ਰਾਤ ਅਤੇ ਚਮਕੀਲੇ ਸ਼ਹਿਰ ਦੇ ਭਰਮ ਵਿੱਚ ਰਹਿੰਦੇ ਹਨ । ਛੋਟੀ ਮਾਂ ਦੇ ਕਹਿਣ ਤੇ ਮੈਂ ਇੱਕ ਵਾਰ ਫਿਰ ਸ੍ਰੀ ਸ਼ੰਕਰ ਦਾ ਭਜਨ ਗਾਉਂਦਾ ਹਾਂ । ਇਸ ਵਾਰ ਇਹ "ਸ੍ਰੀ ਦਕਸ਼ਿਨਾਮੂਰਤੀ ਸਤ੍ਰੋਤਰਮ" ਸੀ । ਹੋ ਸਕਦਾ ਹੈ ਇਹ ਸ਼ਾਮ ਜਾਂ ਮੇਰੇ ਅੰਦਰ ਤੋਂ ਵੀ ਡੂੰਘਾ ਕੁਝ ਮੈਨੂੰ ਅਣਜਾਣੇ ਵਿੱਚ ਹੀ ਛੂਹ ਗਿਆ ਹੋਵੇ । ਮੇਰੀਆਂ ਗੱਲ੍ਹਾਂ ਉਪਰ ਦੀ ਕੁਝ ਅਥਰੂ ਵਹਿ ਨਿਕਲੇ ਸਨ । ਪਵਿੱਤਰਤਾ ਹੀ ਆਨੰਦ ਹੈ ਅਤੇ ਅਨੰਦ ਪਵਿੱਤਰਤਾ । ਇਸੇ ਕਰਕੇ ਹੀ ਤਾਂ ਇੱਕ ਬ੍ਰਾਹਮਣ ਨੂੰ ਖ਼ੁਸ਼ ਰਹਿਣਾ ਚਾਹੀਦਾ ਹੈ, ਮੈਂ ਆਪਣੇ ਆਪ ਨੂੰ ਕਿਹਾ ਤੇ ਹੱਸ ਪਿਆ । ਇਹ ਪਾਸਕਲ ਦੀ ਵਿਚਾਰਧਾਰਾ ਤੋਂ ਕਿੰਨਾ ਭਿੰਨ ਹੈ, "ਵਿਸ਼ਾਲ ਅਨੰਤ ਬ੍ਰਹਿਮੰਡ ਦੀ ਸਦੀਵੀ ਖ਼ਾਮੋਸ਼ੀ ਮੈਨੂੰ ਸਦਾ ਡਰਾਉਂਦੀ ਏ ।"

ਅਨੰਤ ਵੱਲ ਜਾਂਦਾ ਮਾਰਗ ਨੂਰਾਨੀ ਹੈ, ਜੇਕਰ ਤੁਸੀਂ ਇਸਨੂੰ ਇੱਕ ਸ਼ੀਸ਼ੇ ਵਿੱਚ ਜਗਮਗਾਉਂਦੇ ਸ਼ਹਿਰ ਦੇ ਰੂਪ ਵਿੱਚ ਵੇਖਦੇ ਹੋ । ਜੇਕਰ ਤੁਸੀਂ ਇਸ ਵਿੱਚ ਰਹਿਣਾ ਚਾਹੁੰਦੇ ਹੋ ਤਾਂ ਤੁਹਾਨੂੰ ਪਹਿਲਾਂ ਇਹ ਸ਼ੀਸ਼ਾ ਤੋੜਨਾ ਹੋਵੇਗਾ । ਅਸੱਤਯ ਇਸ ਲਈ ਸੰਭਵ ਹੈ ਕਿਉਂਕਿ ਸੱਤਯ ਹੈ । ਪਰ ਜੇਕਰ ਤੁਸੀਂ ਅਸੱਤਯ ਤੋਂ ਸੱਤਯ ਵੱਲ ਜਾਣਾ ਚਾਹੁੰਦੇ ਹੋ ਤਾਂ ਇਹ ਉਵੇਂ ਹੀ ਹੋਵੇਗਾ ਜਿਵੇਂ ਕੋਈ ਵਿਅਕਤੀ ਅਜਿਹੀ ਸੜਕ 'ਤੇ ਚੱਲਣ ਦੀ ਕੋਸ਼ਿਸ਼ ਕਰ ਰਿਹਾ ਹੋਵੇ ਜਿਸਨੂੰ ਉਹ ਸ਼ੀਸ਼ਿਆਂ ਦੇ ਕਮਰੇ ਵਿੱਚ ਵੇਖਦਾ ਹੈ । ਇੱਕ ਸਧਾਰਨ ਵਿਸ਼ਈ ਆਦਮੀ ਹੀ ਦੁਸ਼ਾਸਨ* ਹੈ ।

ਇੱਕ ਬੁਰਜਵਾ ਵਿਅਕਤੀ ਲਈ ਇਹ ਸੰਸਾਰ, ਬੈਂਕ, ਨੋਟਰੀ ਯਥਾਰਥਕ ਹਨ ਅਤੇ ਇਵੇਂ ਹੀ ਵਿਆਹ ਮੁੰਦਰੀ । ਸਾਡੇ ਪਾਸ ਜੋ ਕੁਝ ਹਜ਼ਾਰ ਫਰਾਂਕ ਬਚੇ ਸਨ ਉਹ ਮੈਂ

---

ਮਹਾਂਭਾਰਤ ਦਾ ਪਾਤਰ ਜੋ ਇਸ ਲਈ ਅਪਮਾਨਿਤ ਹੋਇਆ ਕਿਉਂਕਿ ਉਹ ਇੱਕ ਸ਼ੀਸ਼ੇ ਨੂੰ ਪਾਰਕ ਦਾ ਰਸਤਾ ਸਮਝ ਕੇ ਉਸ ਵਿੱਚ ਜਾ ਵੜਿਆ ਸੀ ।

ਤੇ ਮਾਦਲੇਨ ਨੇ ਵਿਆਹ ਤੋਂ ਇੱਕ ਦਿਨ ਪਹਿਲਾਂ ਸੋਨੇ ਦੀਆਂ ਦੋ ਪਤਲੀਆਂ-ਪਤਲੀਆਂ ਵਿਆਹ-ਮੁੰਦਰੀਆਂ ਖ਼ਰੀਦਣ 'ਤੇ ਖ਼ਰਚ ਦਿੱਤੇ। ਮੈਨੂੰ ਹਾਲੇ ਵੀ ਯਾਦ ਹੈ ਕਿ ਕਿਵੇਂ ਹਰੇਕ ਮੁੰਦਰੀ ਦੇ ਸਾਨੂੰ 3700 ਫਰਾਂਕ ਦੇਣੇ ਪਏ ਸਨ ਅਤੇ ਸਾਡੇ ਪਾਸ ਕੁਲ 9000 ਫਰਾਂਕ ਤੋਂ ਕੁਝ ਵਧ ਸਨ, ਅਸੀਂ ਇੰਡੋ-ਚੀਨੀ ਰੈਸਤਰਾਂ, ਰਉ-ਮਾਂਸਿਏ ਵਿਚ ਖਾਣਾ ਖਾਣ ਲਈ ਬੁਲਭਾਰ-ਸਿਆਂ-ਮਿਸ਼ੇਲ 'ਤੇ ਚੜ੍ਹ ਗਏ। ਅਸੀਂ ਖਾਣੇ ਵਿੱਚ ਚੌਲ ਲਏ ਸਨ ਅਤੇ ਮਾਦਲੇਨ ਬਹੁਤ ਖ਼ੁਸ਼ ਹੋਈ ਸੀ। ਉਸਦੀ ਇਹ ਖ਼ੁਸ਼ੀ ਹਿੰਦੁਸਤਾਨ ਪ੍ਰਤੀ ਉਸਦੀ ਮਾਨਤਾ ਦਾ ਪ੍ਰਤੀਕ ਸੀ।

ਅਗਲੇ ਦਿਨ ਗਿਆਰਾਂ ਵਜੇ ਅਸੀਂ ਦੋ ਗਵਾਹਾਂ ਨੂੰ ਨਾਲ ਲੈ ਕੇ ਮੇਰੀ ਤਕ ਗਏ। ਇੱਕ ਗਵਾਹ ਕਾਊਂਟ ਆਰ. ਸੀ ਜੋ ਫ਼ਾਦਰ ਦਾ ਇੱਕ ਪੁਰਾਣਾ ਨਜ਼ਦੀਕੀ ਦੋਸਤ ਸੀ ਜਿਸਨੇ ਕਦੇ ਦਯ- ਬ੍ਰੋਗਲਿ ਨਾਲ ਕੰਮ ਕੀਤਾ ਸੀ ਅਤੇ ਕਮਿਊਨਿਸਟ ਕ੍ਰਾਂਤੀ ਕਾਰਨ ਉਹ ਹੰਗਰੀ ਵਾਪਸ ਨਹੀਂ ਸੀ ਜਾ ਸਕਿਆ ਤੇ ਇੰਜ ਉਸਨੇ ਪੈਰਿਸ ਨੂੰ ਹੀ ਆਪਣਾ ਘਰ ਬਣਾ ਲਿਆ ਸੀ। ਦੂਜਾ ਗਵਾਹ ਮਾਦਲੇਨ ਦੀ ਤਰਫ਼ੋਂ ਉਸਦਾ ਮਸੇਰਾ ਭਰਾ ਰੋਲਾਂ ਸੀ ਜੋ ਫ੍ਰਾਂਸੀਸੀ ਮੇਰੀਨ ਵਿੱਚ ਅਫ਼ਸਰ ਸੀ। ਉਸਨੇ ਦੂਰ-ਦੂਰ ਤਕ ਦੁਨੀਆ ਦੀ ਸੈਰ ਕੀਤੀ ਸੀ ਅਤੇ ਇਸੇ ਲਈ ਇੱਕ ਹਿੰਦੁਸਤਾਨੀ ਉਸ ਲਈ ਕੋਈ ਅਜਨਬੀ ਨਹੀਂ ਸੀ। ਉਹ ਤਾਂ ਤ੍ਰਿਚਨਾਪੱਲੀ ਅਤੇ ਮਨਮਦੁਰਈ ਨੂੰ ਵੀ ਜਾਣਦਾ ਸੀ ਅਤੇ ਉਹ ਵਿਆਹ ਦੀ ਰਸਮ ਭੁਗਤਾਉਣ ਲਈ ਆਪਣੀ ਇਕ ਵਧੀਆ ਪੋਸ਼ਾਕ ਵਿੱਚ ਆਇਆ ਸੀ।

ਮਾਦਲੇਨ ਦੇ ਚਾਚੇ ਨੂੰ ਬੇਸ਼ਕ ਇਹ ਗ਼ੈਰਮੁਲਕੀ ਸ਼ਾਦੀ ਪਰਵਾਨ ਨਹੀਂ ਸੀ। ਚਾਚਾ ਚਾਰਲਸ ਰੂਆਂ ਵਿਖੇ ਨੋਟਰੀ ਦੇ ਰੂਪ ਵਿੱਚ ਵੱਸ ਗਿਆ ਸੀ ਅਤੇ ਉਹ ਆਪਣੇ ਸ਼ਾਂਤਮਈ ਪ੍ਰਾਂਤਕ ਜੀਵਨ ਵਿੱਚ ਕੋਈ ਖਲਲ ਨਹੀਂ ਸੀ ਚਾਹੁੰਦਾ। ਉਸ ਬਾਰੇ ਇਹ ਕਿਹਾ ਜਾਂਦਾ ਹੈ ਕਿ ਜਦੋਂ ਉਸਨੇ ਇੱਕ ਤਲਾਕ ਸ਼ੁਦਾ ਔਰਤ ਨਾਲ ਆਪਣਾ ਦੂਸਰਾ ਵਿਆਹ ਕਰਵਾਇਆ ਤਾਂ ਉਸਨੇ ਇਸ ਬਾਰੇ ਆਪਣੀ ਬੁੱਢੀ ਮਾਂ ਨੂੰ ਬਿਲਕੁਲ ਨਾ ਦੱਸਿਆ। ਆਗਾ ਵਿੱਚ ਰਹਿੰਦੀ ਉਸਦੀ ਮਾਂ ਰੋਸਲਿਆਂ ਤੋਂ ਇਹ ਬਿਲਕੁਲ ਬਰਦਾਸ਼ਤ ਨਹੀਂ ਸੀ ਹੋਣਾ। ਉਸਦਾ ਦੂਜਾ ਵਿਆਹ ਬਹੁਤ ਉਦਾਸੀ ਭਰਿਆ ਸੀ ਪਰ ਉਸਨੂੰ ਆਪਣੀ ਲਾਇਕ ਪਤਨੀ ਉਪਰ ਬੜਾ ਮਾਣ ਸੀ। ਉਸਦੀ ਬਦੌਲਤ ਉਸਦੀ ਸਥਿਤੀ ਸੁਰੱਖਿਅਤ ਹੋ ਗਈ ਸੀ ਅਤੇ ਉਹ ਉਸਨੂੰ ਪਿਆਰ ਕਰਦਾ ਸੀ। ਮਾਦਲੇਨ ਨੂੰ ਉਹ ਬਹੁਤ ਚਾਹੁੰਦੀ ਸੀ ਪਰ ਚਾਚਾ ਨਹੀਂ ਸੀ ਚਾਹੁੰਦਾ ਕਿ ਮਾਦਲੇਨ ਉਸਦੀ ਵਿਵਾਹਿਕ ਜ਼ਿੰਦਗੀ ਨੂੰ ਵਧੇਰੇ ਵੇਖੇ ਅਤੇ ਇਸੇ ਲਈ ਉਸਨੇ ਜਾਣ ਬੁਝ ਕੇ ਮਾਦਲੇਨ ਨੂੰ ਪਾਸ ਆਉਣ ਦਾ ਸੱਦਾ ਨਾ ਦਿੱਤਾ।

ਮਾਦਲੇਨ ਦਾ ਪਾਲਣ-ਪੋਸ਼ਣ ਸ਼ਾਂਰਾਤ ਦੇ ਸਿਆਂ ਤਤਾਂਜ ਵਿੱਚ ਉਸਦੀ ਇੱਕ ਅਣ-ਵਿਆਹੀ ਮਾਸੀ ਨੇ ਕੀਤਾ ਸੀ, ਪਰ ਉਹ ਵਿੱਚ-ਵਿੱਚ ਆਪਣੇ ਮਸੇਰੇ ਭੈਣਾਂ-ਭਰਾਵਾਂ ਨੂੰ ਜਾ ਕੇ ਮਿਲ ਆਉਂਦੀ ਸੀ ਜੋ ਉਸ ਨਾਲ ਬਹੁਤ ਖ਼ੁਸ਼ ਰਹਿੰਦੇ ਸਨ। ਉਹ ਅਕਸਰ ਉਸਨੂੰ ਮਜ਼ਾਕ ਕਰਦੇ ਅਤੇ ਆਖਦੇ ਕਿ ਆਖ਼ਰ ਉਹ ਇਕ ਕਾਨਵੈਂਟ ਵਿੱਚ ਪਹੁੰਚ ਜਾਵੇਗੀ। ਰੋਲਾਂ ਨੇ ਤਾਂ ਆਸ਼ਟ੍ਰੇਲੇਸ਼ਿਆਈ ਟਾਪੂਆਂ ਵਿੱਚ ਵਸਦੇ ਇੱਕ ਵਚਿੱਤਰ ਕਬੀਲੇ

ਦੀ ਵੀ ਖੋਜ ਕਰ ਮਾਰੀ ਸੀ - ਜਿਸਨੂੰ ਮੈਂ ਸਮਝਦਾ ਹਾਂ, ਕੁਸਬੁਰੀ ਕਹਿੰਦੇ ਸਨ ਅਤੇ ਉਸਨੇ ਕਿਹਾ ਸੀ ਕਿ ਆਪਣੀ ਕਿਸੇ ਮੁਹਿੰਮ ਦੌਰਾਨ ਉਹ ਮਾਦਲੇਨ ਨੂੰ ਉਸ ਸਵਰਗੀ ਟਾਪੂ ਵਿੱਚ ਲਾਹ ਦੇਵੇਗਾ "ਤੇਰੇ ਗੁਣਾਂ ਦੀ ਉਥੇ ਕਦਰ ਪਵੇਗੀ, ਮਾਦੋ," ਉਹ ਆਖਦਾ, "ਤੇ ਜ਼ਰਾ ਸੋਚ ਕਿ ਤੂੰ ਈਸਾਈ ਜਗਤ ਵਿੱਚ 20 ਹਜ਼ਾਰ ਦਾ ਹੋਰ ਵਾਧਾ ਕਰ ਦੇਵੇਂਗੀ, ਪਹਿਲਾਂ ਇਸਦੇ ਕਿ ਕੋਈ ਗੋਗਿਆਂ ਉਥੋਂ ਦੀਆਂ ਕੁਆਰੀਆਂ ਨੂੰ ਖੋਜ ਲਵੇ ਅਤੇ ਉਸ ਟਾਪੂ ਨੂੰ ਨੀਲੀਆਂ ਅੱਖਾਂ ਵਾਲੇ ਬੱਚਿਆਂ ਨਾਲ ਆਬਾਦ ਕਰ ਦੇਵੇ।" ਇਹੋ ਜਿਹੀਆਂ ਗੱਲਾਂ ਕਦੇ ਵੀ ਮੇਰੇ ਸਾਹਮਣੇ ਨਹੀਂ ਸਨ ਕੀਤੀਆ ਜਾਂਦੀਆਂ। ਪਰ ਇੱਕ ਦਿਨ ਮਾਦਲੇਨ ਨੇ, ਇਹ ਜਾਣਦੇ ਹੋਏ ਕਿ ਮੈਂ ਕਿੰਨਾ ਨਖ਼ਰੇਲਾ ਹਾਂ ਮੈਨੂੰ ਸਾਰੀ ਕਹਾਣੀ ਬੜੀ ਖੁੱਲ੍ਹ ਕੇ ਸੁਣਾਈ। "ਇੱਕ ਕੈਥੋਲਿਕ ਸਿਸਟਰ ਦੇ ਰੂਪ ਵਿੱਚ ਮੇਰੀ ਕਲਪਨਾ ਕਰੋ - ਮੈਂ ਜੋ ਯੂਨਾਨੀਆਂ ਨੂੰ ਪਿਆਰ ਕਰਦੀ ਹਾਂ। ਮੈਨੂੰ ਦੱਸੋ ਰਾਮ, ਕੀ ਮੈਂ ਕਾਫ਼ਰ ਨਹੀਂ ਹਾਂ ?" ਉਸਨੇ ਕਿਹਾ ਸੀ।

ਅਸਲ ਵਿੱਚ ਕਾਫ਼ਰ ਤਾਂ ਮੈਂ ਸੀ ਜੋ ਗੰਗਾ ਦੇ ਪਾਣੀਆਂ ਵਿੱਚ ਲਹਿੰਦੇ ਹੋਏ ਇਸ ਵਿਸ਼ਾਲ ਅਤੇ ਜਾਣੇ ਜਾਂਦੇ ਦਰਿਆ ਪ੍ਰਤੀ ਸ਼ਰਧਾ ਮਹਿਸੂਸ ਕਰ ਰਿਹਾ ਸੀ। ਫੁੱਲ ਲਹਿਰਾਂ ਵਿੱਚ ਤੈਰ ਰਹੇ ਸਨ ਅਤੇ ਸਾਡੀ ਕਿਸ਼ਤੀ ਬਾਰ-ਬਾਰ ਕਦੇ ਕਿਸੇ ਮੱਛੀ ਜਾਂ ਲੱਕੜ ਦੇ ਟੋਟੇ ਨਾਲ ਜਾ ਟਕਰਾਉਂਦੀ। ਕਦੇ-ਕਦੇ ਕਿਸੇ ਚਿਤਾ ਵਿਚੋਂ ਲੱਕੜੀ ਦਾ ਕੋਈ ਬਲਦਾ ਟੁੱਕੜਾ ਸਾਡੀ ਕਿਸ਼ਤੀ ਦੇ ਚੱਪੂਆਂ ਨਾਲ ਆ ਵੱਜਦਾ। ਲੋਕ ਆਖਦੇ ਹਨ ਕਿ ਗੰਗਾ ਵਿੱਚ ਮਗਰਮੱਛ ਰਹਿੰਦੇ ਹਨ ਤੇ ਕੁਝ ਲੋਕ ਇਹ ਵੀ ਆਖਦੇ ਹਨ ਕਿ ਕਈ ਵਾਰ ਅੱਧਜਲੀਆਂ ਲਾਸ਼ਾਂ ਨੂੰ ਦਰਿਆ ਦਾ ਪਾਣੀ ਰੋੜ੍ਹ ਕੇ ਲੈ ਜਾਂਦਾ ਹੈ। ਪਰ ਮੈਂ ਖ਼ੁਦ ਕਦੇ ਅਜਿਹਾ ਨਹੀਂ ਤੱਕਿਆ। ਰਾਤ, ਇੱਕ ਦੁਰਲਭ ਅਤੇ ਫ਼ੌਰਨ ਰਾਤ, ਬਨਾਰਸ ਦੇ ਅਸਮਾਨ ਦੀ ਵਿਸ਼ਾਲਤਾ ਨੂੰ ਆਪਣੇ ਅੰਦਰ ਢਕ ਰਹੀ ਸੀ। ਇਹਨਾਂ ਤੱਟਾਂ ਉਪਰ ਹੀ ਕਿਧਰੇ ਉਪਨਿਸ਼ਦਾਂ ਦੇ ਰਚਣਹਾਰੇ ਰਿਸ਼ੀਆਂ ਨੇ, ਅੱਜ ਤੋਂ ਕੋਈ ਚਾਰ, ਪੰਜ ਜਾਂ ਛੇ ਹਜ਼ਾਰ ਸਾਲ ਪਹਿਲਾਂ ਮਨੁੱਖੀ ਸੂਝ-ਬੂਝ ਦੇ ਮੂਲ ਸ੍ਰੋਤਾਂ ਬਾਰੇ ਚਰਚਾ ਕੀਤੀ ਸੀ। ਅਤੇ ਯਾ ਗਿਆਵਲਕਿਆ ਨੇ ਮੈਤ੍ਰੇਈ ਨੂੰ ਕਿਹਾ ਸੀ, "ਇੱਕ ਪਤੀ ਵਾਸਤਵ ਵਿੱਚ ਆਪਣੀ ਪਤਨੀ ਨੂੰ ਕਿਸਦੀ ਖ਼ਾਤਰ ਪਿਆਰ ਕਰਦਾ ਹੈ ? ਆਪਣੀ ਪਤਨੀ ਦੀ ਖ਼ਾਤਰ ਨਹੀਂ ਪਰ ਯਕੀਨਨ ਉਸ ਅੰਦਰ ਆਪਣੇ ਸਵੈ ਦੀ ਖ਼ਾਤਰ।" ਕੀ ਛੋਟੀ ਮਾਂ ਮੇਰੇ ਪਿਤਾ ਅੰਦਰ ਆਪਣੇ ਸਵੈਂ ਨੂੰ ਪਿਆਰ ਕਰਦੀ ਸੀ ? ਕੀ ਮੈਂ ਮਾਦਲੇਨ ਅੰਦਰ ਆਪਣੇ ਸਵੈ ਨੂੰ ਪਿਆਰ ਕਰਦਾ ਸੀ ? ਮੈਂ ਜਾਣਦਾ ਸੀ - ਨਹੀਂ। ਮੈਂ ਜਾਣਦਾ ਸੀ ਕਿ ਮੈਂ ਪਿਆਰ ਨਹੀਂ ਕਰ ਸਕਦਾ ਸੀ : ਕਿ ਮੈਂ ਪਿੱਯਾਰ ਨੂੰ ਪਿਆਰ ਨਹੀਂ ਸੀ ਕਰਦਾ। ਮੈਂ ਗੰਗਾ ਵਿੱਚੋਂ ਥੋੜ੍ਹਾ ਜਿਹਾ ਪਾਣੀ ਆਪਣੀ ਚੁਲੀ ਵਿੱਚ ਲਿਆ ਅਤੇ ਉਸਨੂੰ ਮੁੜ ਦਰਿਆ ਵਿਚ ਹੀ ਡੋਲ੍ਹ ਦਿੱਤਾ। ਪਾਣੀ ਦੀ ਇਹ ਚੁਲੀ ਪਿੱਯਾਰ ਲਈ ਸੀ।

ਬਨਾਰਸ ਬਾਰੇ ਮੈਨੂੰ ਹੋਰ ਕੁਝ ਯਾਦ ਨਹੀਂ ਹੈ। ਅਸੀਂ ਉਥੇ ਦੋ ਜਾਂ ਤਿੰਨ ਦਿਨ ਹੋਰ ਰਹੇ ਸੀ ਅਤੇ ਜਦੋਂ ਛੋਟੀ ਮਾਂ ਇੱਕ ਨਿਜੀ ਮੰਦਰ ਵਿੱਚ ਪਾਰਾਯਣ-ਕਥਾ ਸੁਣਨ ਚਲੀ ਜਾਂਦੀ ਤਾਂ ਮੈਂ ਕਿਸੇ ਪਵਿੱਤਰ ਗਊ ਵਾਂਗ ਉਸ ਪਾਵਨ ਸ਼ਹਿਰ ਦੀਆਂ ਗਲੀਆਂ ਅਤੇ ਮੰਦਰਾਂ ਵਿੱਚ ਘੁੰਮਦਾ ਰਹਿੰਦਾ।

ਮੈਨੂੰ ਸਭ ਤੋਂ ਵੱਧ ਉਥੋਂ ਦੀਆ ਦੁਕਾਨਾਂ ਚੰਗੀਆਂ ਲੱਗੀਆਂ ਸਨ ਜੋ ਤਾਂਬੇ ਦੀਆਂ ਬਣੀਆਂ ਵਸਤਾਂ ਨਾਲ ਚਮਕ-ਦਮਕ ਰਹੀਆਂ ਸਨ ਅਤੇ ਜਿਨ੍ਹਾਂ ਉਪਰ ਹਾਥੀ ਦੰਦ ਅਤੇ ਲਾਖ ਦੀ ਮੀਨਾਕਾਰੀ ਕੀਤੀ ਹੋਈ ਸੀ; ਨਕਲੀ ਵਾਲਾਂ ਦੇ ਗੁੱਛਿਆਂ ਦੇ ਗੁੱਛੇ ਛੱਤਾਂ ਤੋਂ ਹੇਠਾਂ ਲਮਕ ਰਹੇ ਸਨ, ਰੰਗ-ਬਿਰੰਗੀਆਂ ਚੂੜੀਆਂ, ਅਤੇ ਭੰਗ ਦੀ ਤਿੱਖੀ ਖੌਲਦੀ ਮਹਿਕ, ਜੋ ਲੱਸੀ ਅਤੇ ਮਸਾਲੇ ਵਿੱਚ ਘੋਲ ਕੇ ਦਿੱਤੀ ਜਾ ਰਹੀ ਸੀ। ਬਨਾਰਸ ਦੀਆਂ ਰੇਸ਼ਮੀ ਕੱਪੜੇ ਦੀਆਂ ਦੁਕਾਨਾਂ ਵੀ ਬੜੀਆਂ ਸ਼ਾਨਦਾਰ ਸਨ ਜਿੱਥੇ ਅਜਿਹੇ ਜਟਿਲ ਡਿਜ਼ਾਇਨਾਂ ਵਾਲੀਆਂ ਸਾੜ੍ਹੀਆਂ ਸਨ ਜਿਨ੍ਹਾਂ ਨੂੰ ਵੇਖ ਕੇ ਹੈਰਾਨੀ ਹੁੰਦੀ ਸੀ ਕਿ ਲੋਕ ਹਾਲੇ ਵੀ ਇਸ ਕਿਸਮ ਦੇ ਅਜੂਬੇ ਤਿਆਰ ਕਰਦੇ ਹਨ ਅਤੇ ਪੈਸੇ ਕਮਾਉਣ ਖਾਤਰ ਉਹਨਾਂ ਨੂੰ ਵੇਚਦੇ ਹਨ। ਇੱਕ ਦਿਨ ਮੈਂ ਇੱਕਲਾ ਬਜ਼ਾਰ ਵਿੱਚ ਨਿਕਲ ਗਿਆ ਅਤੇ ਮਾਦਲੇਨ ਲਈ ਇੱਕ ਗੁਲਾਬੀ ਰੰਗ ਦੀ ਸਾੜ੍ਹੀ, ਜਿਸਦਾ ਪੱਲਾ ਪਿਸਤਾਕੀ ਹਰੇ-ਅੰਬ ਦੇ ਪੱਤਿਆਂ ਦੇ ਰੰਗ ਵਰਗਾ ਸੀ, ਖ਼ਰੀਦ ਲਿਆਇਆ। ਉਸਦੇ ਸੁਨਹਿਰੀ ਰੰਗ ਉਪਰ ਪਿਸਤਾਕੀ ਰੰਗ ਖ਼ੂਬ ਜਚੇਗਾ। ਸਰੋਜਾ ਲਈ ਮੈਂ ਇੱਕ ਸਧਾਰਨ ਸਫ਼ੇਦ ਲਖਨਵੀ ਸਾੜ੍ਹੀ ਖ਼ਰੀਦੀ। ਮੈਂ ਚੂੜੀਆਂ ਵੀ ਖ਼ਰੀਦਣਾ ਚਾਹੁੰਦਾ ਸੀ ਪਰ ਮੈਨੂੰ ਉਹਨਾਂ ਦੇ ਟੁੱਟ ਜਾਣ ਦਾ ਡਰ ਸੀ। ਇਸ ਤੋਂ ਇਲਾਵਾ ਮੇਰੇ ਮਨ ਅੰਦਰ ਇਹ ਵੀ ਖ਼ਿਆਲ ਆਇਆ ਕਿ ਜਿੱਥੇ ਛੋਟੀ ਮਾਂ ਨੂੰ ਪਿਤਾ ਦੇ ਮਰਨ ਉਤੇ ਉਸ ਦਿਨ ਹੀ ਤਾਂ ਆਪਣੀਆਂ ਚੂੜੀਆਂ ਤੋੜ ਦੇਣੀਆਂ ਪਈਆਂ ਸਨ ਉਥੇ ਉਸਦੇ ਸਾਹਮਣੇ ਚੂੜੀਆਂ ਲੈ ਜਾਣਾ ਠੀਕ ਨਹੀਂ ਹੋਵੇਗਾ।

ਮੈਂ ਮੰਦਰਾਂ ਦੇ ਅੰਦਰ ਬੱਧੀਆਂ ਗਊਆਂ ਵੀ ਵੇਖਣ ਗਿਆ, ਉਹਨਾਂ ਦੇ ਚੌੜੇ ਦਹਿਕਦੇ ਚਿਹਰਿਆਂ ਨੂੰ ਛੂਹਿਆ ਤੇ ਖਾਣ ਲਈ ਘਾਹ ਪਾਇਆ। ਸਾਡੀ ਇਸ ਪਾਵਨ ਧਰਤੀ ਉਤੇ ਇਹ ਕਿੰਨੇ ਵਚਿੱਤਰ ਪਸ਼ੂ ਹਨ - ਉਹਨਾਂ ਦੇ ਨੈਣ-ਨਕਸ਼ ਕਿੰਨੇ ਮਾਤਰੀ ਅਤੇ ਪ੍ਰਾਚੀਨ ਲੱਗਦੇ ਹਨ। ਅਸੀਂ ਉਹਨਾਂ ਨੂੰ ਕਿਉਂ ਪੂਜਦੇ ਹਾਂ, ਹਰ ਕੋਈ ਇਹ ਸਮਝ ਸਕਦਾ ਹੈ। ਇੱਕ ਦਿਨ ਮੈਂ ਥੋੜ੍ਹੀ ਜਿਹੀ ਕੁੰਕੁਮ ਲੈ ਕੇ ਆਇਆ ਤੇ ਮੰਦਰ ਦੀਆਂ ਸਾਰੀਆਂ ਗਊਆਂ ਦੇ ਚਿਹਰਿਆਂ ਨੂੰ ਇਸ ਨਾਲ ਸ਼ਿੰਗਾਰ ਦਿੱਤਾ, ਫਿਰ ਬਾਹਰ ਜਾ ਕੇ ਮੈਂ ਕੁਝ ਬੰਗਾਲੀ ਛੋਲੇ ਖ਼ਰੀਦੇ ਤੇ ਬਾਂਦਰਾਂ ਨੂੰ ਖਿਲਾ ਦਿੱਤੇ। ਸ਼ਾਮ ਢਲਣ ਵਾਲੀ ਸੀ। ਮੈਂ ਵਾਪਸ ਹਰੀਸ਼ਚੰਦਰ ਘਾਟ ਵੱਲ ਪਰਤਿਆ ਅਤੇ ਉਥੇ ਸ਼੍ਰੀਧਰ ਨਾਲ ਗੱਲਾਂ

ਕਰ ਰਹੀ ਛੋਟੀ ਮਾਂ ਨੂੰ ਨਾਲ ਲੈ ਲਿਆ। ਬ੍ਰਾਹਮਣ ਬਸਤੀ ਦੇ ਬਾਹੰਰ ਵਾਰ ਇੰਕ ਥਾਂ ਤੋਂ ਮੈਂ ਯੱਕਾ ਕਰ ਲਿਆ ਤੇ ਛੋਟੀ ਮਾਂ ਨੂੰ ਪੂਜਾ ਵਾਸਤੇ ਅੰਨਪੂਰਨਾ ਮੰਦਰ ਲੈ ਗਿਆ। ਕੇਸਰੀ ਸਾੜ੍ਹੀ ਵਿੱਚ ਦੇਵੀ ਮਾਂ ਕਿੰਨੀ ਸੋਹਣੀ ਦਿਖਾਈ ਦੇ ਰਹੀ ਸੀ ਜਿਸਦਾ ਕਾਲਾ ਮਸਤਕ ਗਹਿਣਿਆ ਨਾਲ ਸ਼ਿੰਗਾਰਿਆ ਹੋਇਆ ਸੀ ..... ਤੇ ਉਸਦੇ ਅੰਦਰੋਂ ਕਿੰਨੀ ਸ਼ਕਤੀ ਅਤੇ ਡੂੰਘੀ ਸ਼ਾਂਤੀ ਉੱਤਪੰਨ ਹੋ ਰਹੀ ਸੀ।

*ਓ ਮਾਂ, ਤੁਸਾਂ ਜੋ ਆਪਣੇ ਆਪ ਨੂੰ ਸੋਨੇ ਦੇ ਵਸਤਰਾਂ ਵਿੱਚ ਕੱਜਿਆ ਹੋਇਆ ਹੈ,*
*ਤੇ ਤੁਸਾਂ ਭਾਂਤ ਸੁਭਾਂਤ ਦੇ ਨਗਾਂ ਦੇ ਬਣੇ ਗਹਿਣੇ ਪਹਿਨ ਰੱਖੇ ਹਨ,*
*ਤੇ ਪਾਣੀ ਦੇ ਬਿਆਮਾਂ ਵਰਗੀਆਂ ਗੋਲ ਤੁਸਾਂ ਦੀਆਂ ਛਾਤੀਆਂ ਮੋਤੀਆਂ ਦੇ ਹਾਰਾਂ ਨਾਲ ਪ੍ਰਕਾਸ਼ਮਾਨ ਹਨ;*
*ਜਿਸ ਦੀ ਖ਼ੂਬਸੂਰਤੀ ਕਸ਼ਮੀਰੀ ਕੁਆਰ-ਗੰਦਲ ਦੀ ਖ਼ਸ਼ਬੂ ਨਾਲ ਹੋਰ ਵੀ ਪ੍ਰਚੰਡ ਹੋ ਰਹੀ ਹੈ।*
*ਓ ਕਾਸ਼ੀ ਸ਼ਹਿਰ ਦੇ ਉਪਰ ਰਾਜ ਕਰਨ ਵਾਲੀ ਦੇਵੀ ਮਾਂ,*
*ਓ ਦਇਆ ਦੀ ਅਟੁੱਟ ਭੰਡਾਰ, ਮੇਰੀ ਮਦਦ ਕਰੋ।*

"ਅਨਪੂਰਨੇ- ਸਦਾਪੂਰਨੇ" ਮੈਂ ਛੋਟੀ ਮਾਂ ਦੇ ਨਾਲ-ਨਾਲ ਪਾਠ ਕੀਤਾ ਅਤੇ ਜਦੋਂ ਕਫ਼ੂਰ ਬਾਲੀ ਗਈ ਤਾਂ ਸ੍ਰੀਧਰ ਇਸ ਸਭ ਕੁਝ ਨੂੰ ਏਨੀ ਖ਼ਾਮੋਸ਼ੀ ਅਤੇ ਦਿਲਚਸਪੀ ਨਾਲ ਵੇਖ ਰਿਹਾ ਸੀ ਕਿ ਮੈਂ ਇਹ ਸੋਚਣ ਲੱਗ ਪਿਆ ਕਿ ਮੇਰੇ ਪਰਿਵਾਰ ਦਾ ਇਹ ਸਭ ਤੋਂ ਛੋਟਾ ਬੱਚਾ ਪੀੜ੍ਹੀਆਂ ਦੀ ਪਵਿੱਤਰਤਾ ਨੂੰ ਹਾਸਲ ਕਰ ਸਕਦਾ ਹੈ। ਹੋ ਸਕਦਾ ਹੈ ਕਿ ਇੱਕ ਦਿਨ ਉਹ ਮੇਰੇ ਸਵਾਲਾਂ ਦੇ ਜਵਾਬ ਦੇਵੇ ਕਿਉਂਕਿ ਮੇਰੇ ਅੰਦਰ ਵੀ ਕਈ ਤਰ੍ਹਾਂ ਦੇ ਗੰਭੀਰ ਪ੍ਰਸ਼ਨ ਇਕੱਠੇ ਹੋਏ ਪਏ ਹਨ ਅਤੇ ਮੈਂ ਉਹਨਾਂ ਦਾ ਵਿਖਿਆਨ ਨਹੀਂ ਕਰ ਸਕਦਾ। ਮੇਰੀ ਜ਼ਿੰਦਗੀ ਵਿੱਚੋਂ ਜ਼ਰੂਰ ਕੁਝ ਖੁੱਸ ਗਿਆ ਸੀ। ਮੇਰੇ ਅੰਦਰ ਇੱਕ ਡੂੰਘਾ ਅਭਾਵ ਪੈਦਾ ਹੋ ਗਿਆ ਸੀ, ਛੋਟੇ ਰੁੱਖ ਉਪਰ ਨਾਰੀਅਲ ਵਾਂਗ ਕਿ ਕੋਈ ਵੀ ਪਿਆਰ ਜਾਂ ਗਿਆਨ ਇਸ ਘਾਟੇ ਨੂੰ ਪੂਰਾ ਨਹੀ ਸੀ ਕਰ ਸਕਦਾ। ਕਦੇ ਇੱਕਲੇ ਬੈਠੇ, ਆਪਣੇ ਚਿਹਰੇ ਨੂੰ ਹੱਥਾਂ ਵਿੱਚ ਢੱਕੀ, ਮੈਂ ਹੈਰਾਨ ਹੁੰਦਾ ਕਿ ਇਹ ਸਾਰੀ ਭਟਕਣ ਮੈਨੂੰ ਕਿੱਥੇ ਲੈ ਜਾਵੇਗੀ। ਜੀਵਨ ਇੱਕ ਤੀਰਥ ਯਾਤਰਾ ਹੈ, ਮੈਂ ਜਾਣਦਾ ਹਾਂ, ਪਰ ਇਹ ਯਾਤਰਾ ਕਾਹਦੀ ਤੇ ਕਿੱਥੋਂ ਦੀ ਹੈ?

ਹਜ਼ਾਰਾਂ ਸਾਲਾਂ ਤੋਂ ਹਰ ਕੋਈ, ਅਰਬਾਂ-ਖਰਬਾਂ ਆਦਮੀਆਂ ਅਤੇ ਔਰਤਾਂ ਵਿੱਚੋਂ ਹਰ ਕੋਈ, ਪੱਥਰ ਯੁੱਗ ਤੋਂ ਲੈ ਕੇ ਹੁਣ ਤਕ ਇਹ ਮਹਿਸੂਸ ਕਰਦਾ ਆਇਆ ਹੈ ਕਿ ਉਸ ਤੋਂ ਕੁਝ ਨਾ ਕੁਝ ਖੁੱਸ ਰਿਹਾ ਹੈ। ਲੱਖਾਂ ਕਰੋੜਾਂ ਵਿੱਚੋਂ ਸ਼ਾਇਦ ਹੀ ਕੋਈ ਇਹ ਜਾਣਦਾ ਹੈ ਕਿ ਇਹ ਸਭ ਕੀ ਹੈ, ਤੇ ਉਹ ਮਹਾਤਮਾ ਬੁੱਧ ਦੀ ਤਰ੍ਹਾਂ ਉਸਦੀ ਖੋਜ ਵਿੱਚ ਤੁਰ ਪੈਂਦਾ ਹੋਵੇਗਾ ਜਿੱਥੋਂ ਫਿਰ ਕੋਈ ਵਾਪਸ ਨਹੀਂ ਪਰਤਦਾ। ਫਿਰ ਵੀ ਜਵਾਬ ਕੀ ਹਾਸਲ ਹੁੰਦਾ ਹੈ? ਕਿਸੇ ਸਾਧੂ ਵਾਂਗ ਭਿਖਸ਼ੂ ਜੀਵਨ ਬਿਤਾਉਣਾ ਜਾਂ ਰੱਬ ਦੀ ਪੂਜਾ ਕਰਨੀ ਇਹ ਇਸ ਦਾ ਹੱਲ ਨਹੀਂ ਹੈ। ਸਿਰਫ ਗੰਗਾ ਹੀ ਆਪਣੇ ਨਾਲ ਕੋਈ ਅਰਥ ਲੈ ਜਾ ਰਹੀ

ਪ੍ਰਤੀਤ ਹੁੰਦੀ ਸੀ, ਪਰ ਉਹ ਕੀ ਕਹਿ ਰਹੀ ਸੀ, ਇਹ ਮੈਂ ਨਹੀਂ ਸੀ ਸਮਝ ਸਕਿਆ। ਉਹ ਤਾਂ ਮੈਨੂੰ ਛੋਟੀ ਮਾਂ ਵਾਂਗ ਹੀ ਲੱਗ ਰਹੀ ਸੀ ਜਿਸਦੇ ਅੰਦਰ ਅਥਾਹ ਆਵਾਜ਼ਾਂ ਦਾ ਸ਼ੋਰ ਗੁੰਮ ਸੀ।

ਮੈਂ ਕਿਸੇ ਚੀਜ਼ ਬਾਰੇ ਵਿਆਕੁਲ ਹੋ ਰਿਹਾ ਸੀ, ਇੱਕ ਅਜਿਹੀ ਚਿੰਤਾ ਬਾਰੇ ਵਿਆਕੁਲ ਸੀ ਜਿਸਦਾ ਨਾ ਕੋਈ ਆਦਿ ਸੀ, ਨਾ ਅੰਤ। ਬ੍ਰਾਹਮਣ ਦੇ ਜਿਸ ਵੱਡੇ ਸਾਰੇ ਘਰ ਵਿੱਚ ਅਸੀਂ ਠਹਿਰੇ ਹੋਏ ਸਾਂ, ਉਸਦੇ ਪੱਥਰ ਦੇ ਫ਼ਰਸ਼ 'ਤੇ ਲੇਟੇ-ਲੇਟੇ ਮੈਂ ਸਾਰਾ ਦਿਨ ਘੰਟੀਆਂ ਦੀ ਟੁਣਕਾਰ ਅਤੇ ਗੰਗਾ ਦੀਆਂ ਪੌੜੀਆਂ ਉਤਰਦੇ ਤੀਰਥ-ਯਾਤਰੀਆਂ ਵਲੋਂ ਬੁੜਬੁੜਾਉਂਦੇ ਮੰਤਰਾਂ ਦੀ ਗੂੰਜ ਸੁਣ ਸਕਦਾ ਸੀ। ਕਦੀ ਕਦੀ ਕੋਈ ਮੱਛੀ ਪਾਣੀ ਵਿੱਚ ਕੁਝ ਪਕੜ ਲੈਂਦੀ ਤੇ ਉਸਦੀ ਸਰਸਰਾਹਟ ਅਤੇ ਡੁਬਕੀ ਨਾਲ ਰਾਤ ਦਾ ਸੰਨਾਟਾ ਭੰਗ ਹੁੰਦਾ ਮਹਿਸੂਸ ਕੀਤਾ ਜਾ ਸਕਦਾ ਸੀ।

ਛੋਟੀ ਮਾਂ ਸੌਂ ਗਈ ਸੀ। ਸ੍ਰੀਧਰ ਨੂੰ ਆਪਣੀ ਛਾਤੀ ਨਾਲ ਲਾ ਕੇ ਅਤੇ ਆਪਣੇ ਹੱਥ ਉਸਦੇ ਸਿਰ 'ਤੇ ਰੱਖ ਕੇ ਛੋਟੀ ਮਾਂ ਸੌਂ ਗਈ ਸੀ। ਉਹ ਇਵੇਂ ਸੌਂ ਗਈ ਸੀ ਜਿਵੇਂ ਗੰਗਾ ਦਾ ਪਾਣੀ ਨੀਂਦ ਦਾ ਬਣਿਆਂ ਹੋਵੇ ਅਤੇ ਅਸੀਂ ਸਾਰੇ ਉਸਦੀਆਂ ਲਹਿਰਾਂ। ਪਰ ਉਹ ਅਚਾਨਕ ਨੀਂਦ ਵਿਚੋਂ ਜਾਗ ਉਠਦੀ ਹੈ ਤੇ ਮੈਨੂੰ ਪੁੱਛਦੀ ਹੈ, "ਰਾਮ, ਤੈਨੂੰ ਠੰਡ ਤਾਂ ਨਹੀਂ ਲੱਗ ਰਹੀ? ਮੈਨੂੰ ਤੇਰੇ ਫੇਫੜਿਆਂ ਦੀ ਬੜੀ ਚਿੰਤਾ ਏ, ਪੁੱਤਰ !"

ਭਾਵੇਂ ਸਿੱਲ੍ਹ ਮੇਰੇ ਮੁਸਾਮਾਂ ਵਿੱਚ ਧੁਰ ਅੰਦਰ ਤਕ ਪਹੁੰਚ ਰਹੀ ਸੀ ਪਰ ਮੱਛਰਾਂ ਨੇ ਮੇਰਾ ਇਸ ਤੋਂ ਵੀ ਭੈੜਾ ਹਾਲ ਕੀਤਾ ਹੋਇਆ ਸੀ। ਛੋਟੀ ਮਾਂ ਨੇ ਮੈਨੂੰ ਆਪਣੀ ਮੱਛਰਦਾਨੀ ਦੇ ਦਿੱਤੀ ਸੀ ਤਾਂ ਕਿ ਮੈਂ ਵੀ ਕੁਝ ਅਰਾਮ ਕਰ ਸਕਾਂ। ਮੱਛਰਦਾਨੀ ਵਿੱਚ ਮੈਂ ਆਪਣੇ ਆਪ ਨੂੰ ਏਨਾ ਅਲਹਿਦਾ ਮਹਿਸੂਸ ਕੀਤਾ ਕਿ ਨੀਂਦ ਗ਼ੈਰ-ਜ਼ਰੂਰੀ ਲੱਗਣ ਲੱਗ ਪਈ। ਸ਼ਾਇਦ ਇਹ ਠੰਡ ਕਰਕੇ ਸੀ ਜਾਂ ਮੈਂ ਰੱਜ ਕੇ ਖਾਣਾ ਨਹੀਂ ਸੀ ਖਾਧਾ ਕਿ ਮੈਨੂੰ ਮੁੜ ਖਾਂਸੀ ਛਿੜ ਪਈ। ਛੋਟੀ ਮਾਂ ਘਬਰਾ ਗਈ। ਅਗਲੇ ਦਿਨ ਦੁਪਹਿਰ ਨੂੰ ਅਸੀਂ ਅਲਾਹਾਬਾਦ ਲਈ ਚੱਲ ਪਏ। ਸਟੇਸ਼ਨ 'ਤੇ ਤੁਰਦੇ ਸਮੇਂ ਛੋਟੀ ਮਾਂ ਨੇ ਕਿਹਾ,"ਹੁਣ ਮੈਨੂੰ ਹਰ ਚੀਜ਼ ਤੋਂ ਡਰ ਲੱਗਦਾ ਹੈ।"

ਪਰ ਪਲੇਟਫ਼ਾਰਮ ਤੇ ਵੈਂਕਟਰਮਨ ਦੀ ਮੌਜੂਦਗੀ ਨੇ ਉਸਨੂੰ ਸੁਚੇਤ ਕਰ ਦਿੱਤਾ। ਵੇਂਕਟਰਮਨ ਹੈਦਰਾਬਾਦ ਵਿੱਚ ਮੇਰੇ ਪਿਤਾ ਦੇ ਸਹਿਕਰਮੀ ਸਨ। ਉਹ ਹੁਣ ਅਲਾਹਾਬਾਦ ਯੂਨੀਵਰਸਿਟੀ ਵਿਖੇ ਅੰਗ੍ਰੇਜ਼ੀ ਪੜ੍ਹਾਉਂਦੇ ਸਨ ਅਤੇ ਅਸੀਂ ਉਹਨਾਂ ਨੂੰ ਆਪਣੇ ਆਉਣ ਬਾਰੇ ਤਾਰ ਭੇਜ ਦਿੱਤੀ ਸੀ। ਛੋਟੀ ਮਾਂ ਨਾਲ ਜਦੋਂ ਇੱਕ ਦੱਖਣੀ ਭਾਰਤੀ ਨੇ ਤੇਲਗੂ ਵਿੱਚ ਗੱਲਬਾਤ ਕੀਤੀ ਤਾਂ ਉਸਨੂੰ ਇਸ ਤੋਂ ਵੀ ਸਕੂਨ ਹਾਸਲ ਹੋਇਆ। ਜਦੋਂ ਅਸੀਂ ਘਰ ਪਹੁੰਚੇ ਤਾਂ ਨਾਰੀਅਲ ਅਤੇ ਧਨੀਏ ਦੀ ਚਟਨੀ ਅਤੇ ਹਿੰਗ ਵਾਲੀ 'ਰਸਮ' ਖਾ ਕੇ ਸਾਨੂੰ ਬੜਾ ਅਨੰਦ ਆਇਆ। ਸਵੇਰੇ ਜਦੋਂ ਸਾਨੂੰ ਪੁਣੀ ਹੋਈ ਕਾਫ਼ੀ ਦੇ ਨਾਲ ਡੋਸਾ ਮਿਲਿਆ ਤਾਂ ਛੋਟੀ ਮਾਂ ਸੱਚਮੁੱਚ ਹੀ ਮੁਸਕਰਾ ਪਈ। ਗ਼ਮੀ ਜਾਂ ਖੁਸ਼ੀ ਦੀਆਂ ਭਾਵਨਾਵਾਂ ਲਈ ਅਸੀਂ ਆਮ ਸਧਾਰਨ ਚੀਜ਼ਾਂ ਉਪਰ ਕਿਵੇਂ ਆਸ਼੍ਰਿਤ ਹਾਂ। ਇਸ ਨਵੇਂ ਵਾਤਾਵਰਨ ਵਿੱਚ ਛੋਟੀ ਮਾਂ ਨੂੰ ਬਹੁਤ ਕੁਝ ਪੁਰਾਣਾ ਯਾਦ ਆ ਗਿਆ। ਬਨਾਰਸ ਤੋਂ ਉਸਨੂੰ ਘਿਰਣਾ

ਜਿਹੀ ਹੋ ਗਈ ਸੀ: ਗੰਗਾ ਨੂੰ ਛੱਡ ਕੇ ਬਾਕੀ ਸਾਰਾ ਉਤਰੀ ਭਾਰਤ ਉਸਨੂੰ ਗੰਦਗੀ ਦਾ ਉਜਾੜ ਖੇਤਰ ਨਜ਼ਰ ਆਇਆ। ਲਕਸ਼ੱਮਾ ਉਸ ਨਾਲ ਸਹਿਮਤ ਸੀ। ਫਿਰ ਉਹ ਬੱਚਿਆਂ ਬਾਰੇ, ਵਿਆਹਾਂ ਬਾਰੇ, ਵਿਆਹਾਂ ਵਿੱਚ ਦਿੱਤੇ ਦਾਜਾਂ ਬਾਰੇ ਗੱਲਾਂ ਕਰਦੀਆਂ ਰਹੀਆਂ। ਲਕਸ਼ੱਮਾ ਦੀ ਇੱਕ ਧੀ ਦਾ ਵਿਆਹ ਦਿੱਲੀ ਵਿੱਚ ਇੱਕ ਆਈ. ਐਫ. ਐਸ. ਅਫ਼ਸਰ ਨਾਲ ਹੋਇਆ ਸੀ ਤੇ ਦੂਜੀ ਦਾ ਇੱਕ ਰੇਲਵੇ ਅਫ਼ਸਰ ਨਾਲ। ਪੁੱਤਰ ਬਨਾਰਸ ਵਿੱਚ ਇੰਜੀਨਿਅਰਿੰਗ ਦੀ ਪੜ੍ਹਾਈ ਕਰ ਰਿਹਾ ਸੀ ਪਰ ਉਹ ਛੁੱਟੀਆਂ ਕਰਕੇ ਘਰ ਆਇਆ ਹੋਇਆ ਸੀ। ਸਾਨੂੰ ਇਸ ਗੱਲ ਦੇ ਸੰਕੇਤ ਦਿੱਤੇ ਜਾ ਰਹੇ ਸਨ ਕਿ ਭਾਵੇਂ ਦੋਵੇਂ ਘਰਾਣੇ ਵੱਖ-ਵੱਖ ਬਰਾਦਰੀ ਵਿੱਚੋਂ ਹਨ, ਫਿਰ ਵੀ ਸਰੋਜਾ ਨੂੰ ਆਪਣੀ ਪਹਿਲੀ ਨੂੰਹ ਬਣਾਉਣ ਵਿਚ ਉਹਨਾਂ ਨੂੰ ਕੋਈ ਇਤਰਾਜ਼ ਨਹੀ ਹੈ। ਛੋਟੀ ਮਾਂ ਇਹ ਸਭ ਚੁੱਪਚਾਪ ਸੁਣਦੀ ਰਹੀ ਅਤੇ ਏਨਾ ਹੀ ਬੋਲੀ, "ਅਫਸੋਸ ਦੀ ਗੱਲ ਇਹ ਵੇ ਕਿ ਰਾਮ ਦਾ ਵਿਆਹ ਹੋ ਚੁੱਕਾ ਏ, ਨਹੀਂ ਤਾਂ ਕੌਮੁਦੀ ਤੇ ਉਸਦੀ ਜੋੜੀ ਖ਼ੂਬ ਫਬਣੀ ਸੀ। "ਇਹ ਤਾਂ ਹੁਣ ਵੀ ਹੋ ਕਰਦਾ ਏ, 'ਲਕਸ਼ੱਮਾ ਨੇ ਚੁੱਲ੍ਹੇ ਵਿੱਚ ਫੂਕ ਮਾਰਦੇ ਹੋਏ ਕਿਹਾ। ਮੇਰੀ ਇਸ ਵਿੱਚ ਕੋਈ ਰੁਚੀ ਨਹੀਂ ਸੀ।

ਪਰ ਮੈਂ ਵੀ ਇਸ ਦੱਖਣੀ-ਭਾਰਤੀ ਵਾਤਾਵਰਨ ਵਿੱਚ ਖੁਸ਼ ਸੀ। ਜਦੋਂ ਦਾ ਮੈਂ ਯੂਰਪ ਗਿਆ ਸੀ, ਮੈਨੂੰ ਕਿਸੇ ਹੋਰ ਭਾਰਤੀ ਪਰਿਵਾਰ ਵਿੱਚ ਰਹਿਣ ਦਾ ਅਵਸਰ ਨਹੀਂ ਸੀ ਮਿਲਿਆ। ਉਸ ਦਿਨ ਦੁਪਹਿਰ ਬਾਅਦ ਮੈਂ, ਕੌਮੁਦੀ, ਲਕਸ਼ੱਮਾ ਅਤੇ ਛੋਟੀ ਮਾਂ ਨੇ ਸ਼ਤਰੰਜ ਖੇਡੀ। ਅਗਲੀ ਸਵੇਰ ਮੈਂ ਅਤੇ ਛੋਟੀ ਮਾਂ ਰਾਮ-ਪੂਜਾ ਲਈ ਤ੍ਰਿਵੇਣੀ ਗਏ ਅਤੇ ਬਾਅਦ ਵਿੱਚ ਮੈਂ ਉਸਨੂੰ ਆਨੰਦ ਭਵਨ* ਵਿਖਾਇਆ। ਇੱਕ ਦਿਨ ਮੈਂ ਉਸਨੂੰ ਅਜਾਇਬਘਰ ਦਿਖਾਉਣ ਲੈ ਗਿਆ।

ਇਹ ਸਾਡੇ ਆਉਣ ਤੋਂ ਕੋਈ ਦੂਸਰੀ ਜਾਂ ਤੀਸਰੀ ਸ਼ਾਮ ਦੀ ਗੱਲ ਹੈ ਕਿ ਮੈਂ ਬੈਠਕ ਚਿ ਬੈਠਾ ਹਿਸਾਬ ਦੀ ਕੋਈ ਕਿਤਾਬ ਪੜ੍ਹ ਰਿਹਾ ਸੀ -ਮੇਰੇ ਪਿਤਾ ਦਾ ਇਹ ਸ਼ੌਕ ਮੇਰੇ ਅੰਦਰ ਵੀ ਜਿਊਂ ਰਿਹਾ ਸੀ -ਕਿ ਕੁਝ ਅਜਿਹਾ ਵਾਪਰਿਆ ਜਿਸਨੇ ਮੇਰੇ ਜੀਵਨ ਦੀ ਸਾਰੀ ਵਿਉਂਤ ਨੂੰ ਹੀ ਬਦਲ ਕੇ ਰੱਖ ਦੇਣਾ ਸੀ। ਵੇਂਕਟਰਮਨ ਯੂਨੀਵਰਸਿਟੀ ਕਲੱਬ ਤੋਂ ਵਾਪਸ ਆਉਂਦੇ ਹੋਏ ਆਪਣੇ ਨਾਲ ਆਪਣੇ ਇੱਕ ਪੁਰਾਣੇ ਵਿਦਿਆਰਥੀ ਪ੍ਰਤਾਪ ਸਿੰਘ ਨੂੰ ਘਰ ਲੈ ਆਏ। ਪ੍ਰਤਾਪ ਸਿੰਘ ਮੈਨੂੰ ਛੇਤੀ ਹੀ ਪਤਾ ਲੱਗ ਗਿਆ, ਉਸਮਾਨੀਆ ਯੂਨੀਵਰਸਿਟੀ ਦਾ ਇੱਕ ਬਹੁਤ ਹੋਣਹਾਰ ਵਿਦਿਆਰਥੀ ਸੀ। ਉਸਨੇ ਅੰਗ੍ਰੇਜ਼ੀ ਆੱਨਰਜ਼ ਦਾ ਵਿਸ਼ਾ ਲੈ ਰੱਖਿਆ ਸੀ ਅਤੇ ਉਹ ਏਨਾ ਹੁਸ਼ਿਆਰ ਸੀ ਕਿ ਵੈਂਕਟਰਮਨ ਨੇ ਉਸਨੂੰ ਆਈ. ਸੀ. ਐਸ. ਦੇ ਇਮਤਿਹਾਨ ਵਿੱਚ ਬੈਠਣ ਲਈ ਵਿਸ਼ੇਸ਼ ਤਿਆਰੀ ਕਰਵਾਈ ਸੀ।

ਪ੍ਰਤਾਪ ਦਾ ਪਿਤਾ ਉਸਦੇ ਪੈਦਾ ਹੋਣ ਤੋਂ ਪਹਿਲਾਂ ਹੀ ਮਰ ਗਿਆ ਸੀ। ਉਸਦੇ ਵਡੇਰੇ ਔਰੰਗਾਬਾਦ ਜ਼ਿਲ੍ਹੇ ਵਿੱਚ ਮੁਕਤਾਪੁਰੀ ਦੇ ਜਾਗੀਰਦਾਰ ਸਨ। ਮਯੂਸ ਸੁਭਾਅ ਦਾ

---

* ਨਹਿਰੂ ਪਰਿਵਾਰ ਦਾ ਘਰ

ਪਰਤਾਪ ਘੱਟੋ ਘੱਟ ਦੂਜੇ ਲੋਕਾਂ ਦੇ ਜੀਵਨ ਨੂੰ ਖ਼ੁਸ਼ਹਾਲ ਬਣਾਉਣਾ ਚਾਹੁੰਦਾ ਸੀ। ਇਸੇ ਕਰਕੇ ਉਸਨੇ ਆਪਣੀ ਮਾਂ ਦੀ ਇਕੱਲ-ਭਰੀ ਹੋਂਦ ਨੂੰ ਖ਼ੁਸ਼ਗਵਾਰ ਬਣਾਉਣ ਲਈ ਡਟ ਕੇ ਮਿਹਨਤ ਕੀਤੀ। ਉਹ ਇਮਤਿਹਾਨ ਵਿੱਚ ਬੈਠਾ ਪਰ ਮੁਕਾਬਲਾ ਬੜਾ ਸਖ਼ਤ ਸੀ: ਉਸ ਸਾਲ ਉਹਨਾਂ ਕੇਵਲ ਸੱਤ ਹਿੰਦੁਸਤਾਨੀਆਂ ਨੂੰ ਹੀ ਚੁਣਿਆ ਜਦੋਂ ਕਿ ਸੂਚੀ ਵਿੱਚ ਉਸਦਾ ਨਾਂ ਛੱਬੀਵੇਂ ਜਾਂ ਸਤਾਈਵੇਂ ਨੰਬਰ 'ਤੇ ਸੀ। ਫਿਰ ਵੀ ਬ੍ਰਿਟਿਸ਼ ਰੈਜ਼ੀਮੈਂਟ ਨੇ ਉਸਨੂੰ ਰਾਜਨੀਤਿਕ ਸੇਵਾਵਾਂ ਵਿੱਚ ਭਰਤੀ ਕਰ ਲੈਣ ਦੀ ਤੁਰੰਤ ਸਿਫ਼ਾਰਸ਼ ਕਰ ਦਿੱਤੀ ਸੀ। ਆਖ਼ਰ ਉਹ ਇੱਕ ਸਧਾਰਨ ਰਾਜਾ ਸਾਹਿਬ ਸੀ; ਇਸ ਤੋਂ ਇਲਾਵਾ ਉਹ ਬੜਾ ਹੁਸ਼ਿਆਰ ਲੜਕਾ ਸੀ ਅਤੇ ਉਹਨਾਂ ਦਾ ਪਰਿਵਾਰ ਹਮੇਸ਼ਾ ਹੀ ਸ਼ਾਹੀ-ਸਰਕਾਰ ਪ੍ਰਤੀ ਵਫ਼ਾਦਾਰ ਰਿਹਾ ਸੀ। ਬੇਸ਼ਕ ਉਸਨੂੰ ਭਰਤੀ ਕਰ ਲਿਆ ਗਿਆ ਅਤੇ ਇਗਲੈਂਡ ਭੇਜ ਦਿੱਤਾ ਗਿਆ। ਸਿਵਿਲ ਮੁਲਾਜ਼ਮਾਂ ਨੂੰ ਇੰਗਲੈਂਡ ਭੇਜੇ ਜਾਣ ਵਾਲੇ ਇਸ ਆਖ਼ਰੀ ਜੱਥੇ ਵਿੱਚ ਉਹ ਸ਼ਾਮਲ ਸੀ। ਉਸਦੀ ਮਾਂ ਬਹੁਤ ਖ਼ੁਸ਼ ਹੋਈ ਸੀ ਅਤੇ ਉਹ ਆਪਣੀ ਧੀ ਕੋਲ ਰਹਿਣ ਲਈ ਪਰਭਣੀ ਚਲੀ ਗਈ ਸੀ।

ਪਰ ਇੱਕ ਕੰਮ ਕਰਨਾ ਹਾਲੇ ਵੀ ਬਾਕੀ ਸੀ। ਜੇਕਰ ਕਿਸੇ ਅੱਛੀ ਲੜਕੀ ਨਾਲ ਉਸਦੀ ਕੁੜਮਾਈ ਹੋ ਜਾਵੇ- ਭਾਵੇਂ ਉਸਦੇ ਵਾਪਸ ਆਉਣ ਤੇ ਹੀ ਸਹੀ, ਤਾਂ ਉਸਦੀ ਮਾਂ ਚਾਹੇ ਆਪਣੇ ਸਮੇਂ ਤੋਂ ਪਹਿਲਾਂ ਹੀ ਮਰ ਜਾਵੇ, ਤਾਂ ਵੀ ਉਹ ਆਪਣਾ ਆਖ਼ਰੀ ਸਾਹ ਸ਼ਾਂਤੀਪੂਰਵਕ ਭਰ ਸਕੇਗੀ। ਪ੍ਰਤਾਪ ਨਾ ਕੇਵਲ ਇੱਕ ਪ੍ਰਾਚੀਨ ਅਤੇ ਗ਼ਰੀਬ ਹੋ ਗਏ ਪਰਿਵਾਰ ਦਾ ਹੀ ਨਹੀ ਸੀ . . . ਹੁਣ ਉਹ ਕੇਵਲ ਛੇ-ਸਤ ਪਿੰਡਾਂ ਦੇ ਮਾਲਕ ਰਹਿ ਗਏ ਸਨ.....ਸਗੋਂ ਉਸਦੇ ਵਿਵਹਾਰ ਵਿੱਚ ਸੰਜੀਦਗੀ ਵੀ ਸੀ। ਉਹ ਇੱਕ ਠਰ੍ਹੰਮੇ ਅਤੇ ਲਗਨ ਵਾਲਾ ਵਿਅਕਤੀ ਸੀ।

ਸੂਰਜਪੁਰ ਦੇ ਰਾਜਾ ਰਘੁਬੀਰ ਸਿੰਘ ਦੀ ਲੜਕੀ, ਜਿਸਨੂੰ ਉੱਚ ਵਿਦਿਆ ਹਾਸਲ ਕਰਨ ਲਈ ਹੁਣੇ ਜਿਹੇ ਯੂਰਪ ਭੇਜਿਆ ਗਿਆ ਸੀ, ਨੂੰ ਉਹ ਆਪਣੀ ਜੀਵਨ ਸਾਥਣ ਦੇ ਤੌਰ ਤੇ ਚੁਣੇਗਾ, ਇਹ ਗੱਲ ਨਾ ਤਾਂ ਹੈਰਾਨੀ ਭਰੀ ਸੀ ਅਤੇ ਨਾ ਹੀ ਅਸੰਭਵ। ਰਾਜਾ ਸਾਹਿਬ ਇੱਕ ਜਾਬਰ ਆਦਮੀ ਸਨ ਅਤੇ ਉਸਦੇ ਨੌਕਰ ਵੀ ਉਸ ਕੋਲ ਜਾਣ ਤੋਂ ਡਰਦੇ ਸਨ। ਫਿਰ ਵੀ ਉਹਨਾਂ ਇਹ ਚੋਣ ਕਰਨ ਵਿੱਚ ਕੋਈ ਰੁਕਾਵਟ ਨਾ ਪਾਈ। ਇਸਦੇ ਉਲਟ, ਇਹੋ ਜਿਹੇ ਬਹਾਦਰ ਪਿਤਾ, ਜਿਸਨੇ ਇੱਕ ਵਾਰ ਆਪਣੇ ਨੌਕਰ ਨੂੰ ਇੱਕ ਥੰਮ੍ਹ ਨਾਲ ਬੰਨ੍ਹ ਕੇ ਏਨਾ ਕੁੱਟਿਆ ਸੀ ਕਿ ਜ਼ਖ਼ਮਾਂ ਦੇ ਇਲਾਜ ਲਈ ਉਸਨੂੰ ਮਹੀਨਾ ਭਰ ਹਸਪਤਾਲ ਵਿੱਚ ਰਹਿਣਾ ਪਿਆ ਸੀ, ਨੇ ਉਸਦੇ ਫ਼ੈਸਲੇ ਨੂੰ ਹੋਰ ਵੀ ਦ੍ਰਿੜ ਕਰ ਦਿੱਤਾ ਸੀ। ਇੱਕ ਬਹਾਦਰ ਪਿਤਾ ਦੀ ਪੁੱਤਰੀ ਹਮੇਸ਼ਾ ਸਾਊ ਹੁੰਦੀ ਹੈ। ਲੜਕੀ ਦੀ ਮਾਂ ਤਾਂ ਇਸ ਧਰਤੀ ਉਪਰ ਸਭ ਤੋਂ ਸਾਊ ਜੀਵ ਸੀ-ਹਮੇਸ਼ਾ 'ਰਾਮਾਇਣ' ਅਤੇ 'ਗੀਤਾ' ਦਾ ਪਾਠ ਕਰਦੀ ਰਹਿੰਦੀ। ਉਸਦੇ ਵਰਤਾਂ ਅਤੇ ਕੀਰਤਨਾਂ ਦੀ ਦੂਰ-ਦੂਰ ਤਕ ਚਰਚਾ ਸੀ। ਉਸਦਾ ਸਭ ਤੋਂ ਪਹਿਲਾ ਪੁੱਤਰ ਬਚਪਨ ਵਿੱਚ ਹੀ ਮਰ ਗਿਆ ਸੀ। ਉਹ ਉਦੋਂ ਮਸੀਂ ਅਠਾਰਾਂ ਵਰ੍ਹਿਆ ਦੀ ਹੀ ਸੀ। ਇਸ ਘਟਨਾ ਦਾ ਉਸਨੂੰ ਏਨਾ ਡੂੰਘਾ ਸਦਮਾ ਲੱਗਾ ਕਿ ਕਈ ਸਾਲਾਂ ਤਕ ਕਿਸੇ ਨੇ ਉਸਨੂੰ ਉਚੀ ਆਵਾਜ਼ ਵਿੱਚ ਬੋਲਦੇ

ਨਾ ਸੁਣਿਆ ਅਤੇ ਨਾ ਹੀ ਕੋਈ ਉਤੇਜਕ ਕੰਮ ਕਰਦੇ। ਉਹ ਚਾਬਕ ਲੈਕੇ ਚੱਲਣ ਵਾਲੇ ਅਤੇ ਪਾਨ ਦੀ ਪੀਕ ਥੁੱਕਣ ਵਾਲੇ ਪਿਤਾ ਤੋਂ ਸੁਭਾਅ ਵਿੱਚ ਬਿਲਕੁਲ ਉਲਟ ਸੀ। ਪਿਤਾ ਤਾਂ ਇਹੋ ਜਿਹੀਆਂ ਬੇਸ਼ੁਮਾਰ ਹੋਰ ਵੀ ਕਈ ਬੁਰਾਈਆਂ ਕਰਕੇ ਆਮ ਮਸ਼ਹੂਰ ਸੀ। ਪਰ ਸੰਗੀਤ, ਜਿੰਨਾ ਆਪਦਾ ਹੈ, ਉਨਾ ਹੀ ਮੇਰਾ ਹੈ ਅਤੇ ਜੇਕਰ ਨ੍ਰਿਤ ਕਰਨ ਵਾਲੀਆਂ ਲੜਕੀਆਂ ਕਲਾ ਵਿੱਚ ਵਧੇਰੇ ਨਿਪੁੰਨ ਹਨ ਤਾਂ ਇਹ ਉਹਨਾਂ ਦਾ ਕਸੂਰ ਨਹੀਂ ਸਗੋਂ ਸਾਡੀਆਂ ਆਪਣੀਆਂ ਔਰਤਾਂ ਦਾ ਹੈ।

ਲੜਕੀ ਦਾ ਨਾਂ ਸਾਵਿੱਤਰੀ ਸੀ ਅਤੇ ਉਹ ਸਭ ਤੋਂ ਵੱਡੀ ਸੀ। ਜੰਗ ਖ਼ਤਮ ਹੁੰਦਿਆਂ ਹੀ ਲਾਟ ਸਾਹਿਬ ਦੀ ਸਿਫਾਰਸ਼ ਨਾਲ ਉਸਨੂੰ ਇੰਗਲੈਂਡ ਭੇਜ ਦਿੱਤਾ ਗਿਆ ਸੀ। ਤੇ ਇੰਜ ਆਖ਼ਰ ਇੱਕ ਸਿਵਿਲ ਅਧਿਕਾਰੀ ਨਾਲ ਵਿਆਹ ਕਰਨਾ ਕੋਈ ਨਿਰਾਦਰ ਵਾਲੀ ਗੱਲ ਨਹੀਂ ਸੀ, ਭਾਵੇਂ ਉਹ ਲੜਕਾ ਕਿਸੇ ਬਹੁਤੇ ਅੱਛੇ ਪਰਿਵਾਰ ਵਿਚੋਂ ਨਾ ਹੀ ਹੋਵੇ। ਰਾਜਨੀਤਿਕ ਸੇਵਾਵਾਂ ਵਿੱਚ ਹੋਣਾ ਆਖ਼ਰ ਭਾਰਤ ਸਰਕਾਰ ਦੀ ਇੱਕ ਨਿਵੇਕਲੀ ਸੇਵਾ ਵਿੱਚ ਹੋਣ ਵਾਂਗ ਸੀ। ਤੁਸੀਂ ਨਾ ਤਾਂ ਪੂਰੇ ਅੰਗ੍ਰੇਜ਼ ਹੁੰਦੇ ਹੋ ਨਾ ਹੀ ਮਹਾਰਾਜਾ, ਸਗੋਂ ਦੋਹਾਂ ਤੋਂ ਸਮ-ਵਿੱਥੇ ਰਹਿੰਦੇ ਹੋ ਅਤੇ ਕਈ ਵਾਰੀ ਉਚ-ਹੈਸੀਅਤ ਵਿੱਚ ਵੀ, ਕਿਉਂਕਿ ਤੁਸੀਂ ਪੋਲੋ ਖੇਡਦੇ ਹੋ। ਤੁਸੀਂ ਮਹਾਰਾਜਿਆਂ ਉਪਰ ਸ਼ਾਸਨ ਕਰਦੇ ਹੋ ਜਿਨ੍ਹਾਂ ਨੇ ਹਿੰਦੁਸਤਾਨੀਆਂ ਉਪਰ ਰਾਜ ਕੀਤਾ ਸੀ ਅਤੇ ਅੰਗ੍ਰੇਜ਼ ਕਲੱਬ ਵਿੱਚ ਤੁਹਾਡਾ ਸਵਾਗਤ ਕਰਦੇ ਹਨ। ਇੰਜ ਉਤਰੀ-ਭਾਰਤ ਦੇ ਵਿਆਹ-ਬਜ਼ਾਰ ਵਿੱਚ ਸਹਾਇਕ ਰੈਜ਼ੀਡੈਂਟ ਹਾਲੇ ਵੀ ਸਨਮਾਨ ਯੋਗ ਵਰ ਸੀ। ਅੰਤ ਵਿੱਚ ਬਰਤਾਨਵੀ ਗਵਰਨਰ ਦੀ ਮੌਜੂਦਗੀ, ਸੰਗੀਤ ਅਤੇ ਕੁਝ ਮਹਾਰਾਜਿਆਂ ਨਾਲ ਗੱਲ ਬਣ ਜਾਂਦੀ ਸੀ। ਪੰਡਿਤ ਨਹਿਰੂ ਵੀ ਜਿੰਨੀ ਦੇਰ ਚਾਹੇ ਆਪਣੀ ਘੋਨੀ ਟਿੰਡ ਨੂੰ ਥਪਥਪਾ ਸਕਦਾ ਸੀ— ਕਾਂਗਰਸ ਰਾਜ ਦੀ ਜੈ।

ਇਹ ਕਹਾਣੀ ਏਨੀ ਲੰਮੀ ਹੈ ਕਿ ਸਾਰੀ ਨਹੀਂ ਕਹੀ ਜਾ ਸਕਦੀ। ਮੁੱਕਦੀ ਗੱਲ ਇਹ ਹੈ ਕਿ ਲੜਕੀ ਨੇ ਹਾਂ ਨਾ ਭਰੀ। ਉਹ ਛੁੱਟੀਆਂ ਵਿੱਚ ਘਰ ਆਈ ਅਤੇ ਦੋਵਾਂ ਨੇ ਇੱਕ ਦੂਜੇ ਨੂੰ ਵੇਖਿਆ। ਸਾਵਿੱਤਰੀ ਨੇ ਇਹ ਸੁਝਾਅ ਦਿੱਤਾ ਉਹ ਉਸਦੀ ਛੋਟੀ ਭੈਣ ਪੁਸ਼ਪਾਵਤੀ ਨਾਲ ਵਿਆਹ ਕਰ ਲਵੇ। ਫਿਰ ਵੀ ਇਹ ਤੈਅ ਹੋਇਆ ਕਿ ਮੰਗਣੀ ਪਰਤਾਪ ਅਤੇ ਸਾਵਿੱਤਰੀ ਦਰਮਿਆਨ ਹੀ ਹੋਵੇਗੀ ਅਤੇ ਕਿਉਂਕਿ ਉਹ ਹਾਲੇ ਉਮਰ ਵਿੱਚ ਬਹੁਤ ਛੋਟੀ ਹੈ, ਇਸ ਲਈ ਹੋ ਸਕਦੈ ਉਹ ਆਪਣਾ ਵਿਚਾਰ ਬਦਲ ਲਵੇ। ਪਰ ਜੇਕਰ ਉਹ ਕੁਝ ਸਾਲਾਂ ਵਿੱਚ ਆਪਣਾ ਇਰਾਦਾ ਨਹੀਂ ਬਦਲੇਗੀ ਤਾਂ ਪੁਸ਼ਪਾਵਤੀ ਅਵੱਸ਼ ਪਰਤਾਪ ਨਾਲ ਸ਼ਾਦੀ ਕਰਨ ਲਈ ਤਿਆਰ ਹੋਵੇਗੀ। ਪੁਸ਼ਪਾਵਤੀ ਦੀ ਪੜ੍ਹਾਈ ਵਿੱਚ ਕੋਈ ਦਿਲਚਸਪੀ ਨਹੀਂ ਸੀ ਅਤੇ ਉਸਦੀ ਇਹ ਖ਼ਾਹਸ਼ ਸੀ ਕਿ ਜਿਸ ਘਰ ਵਿੱਚ ਉਹ ਵਿਆਹੀ ਜਾਵੇ ਉਥੇ ਕਾਫੀ ਸਾਰੇ ਜੀਅ ਹੋਣ ਅਤੇ ਇੱਕ ਬਹੁਤ ਚੰਗੀ ਸੱਸ। ਪਰਤਾਪ ਦੀ ਮਾਂ ਨੂੰ ਅਸਲ ਵਿੱਚ ਦੂਜੀ ਲੜਕੀ ਹੀ ਪਸੰਦ ਸੀ ਪਰੰਤੂ ਪਰਤਾਪ ਨੇ ਪਹਿਲੀ ਲੜਕੀ ਨੂੰ ਚੁਣਿਆ ਸੀ। ਇੰਜ ਮਹੂਰਤ ਕਢਾ ਕੇ ਇੱਕ ਸ਼ੁਭ ਘੜੀ ਨੂੰ ਨਾਰੀਅਲ ਅਤੇ ਕੁੰਕੁਮ ਦੀ ਹਾਜ਼ਰੀ ਵਿੱਚ ਸਾਵਿੱਤਰੀ ਦੀ ਰਸਮੀ ਤੌਰ ਤੇ ਕੁੜਮਾਈ ਪਰਤਾਪ ਨਾਲ ਕਰ ਦਿੱਤੀ ਗਈ। ਢੋਲ-ਨਗਾਰੇ ਅਤੇ ਹੋਰ ਕਈ ਸੰਗੀਤਕ ਸਾਜ਼ ਵਜਾਏ ਗਏ। ਲਖਨਊ,

ਰਾਮਪੁਰ ਅਤੇ ਬਨਾਰਸ ਤੋਂ ਵਧੀਆ ਤੋਂ ਵਧੀਆ ਨੱਚਣ-ਗਾਉਣ ਵਾਲੀਆਂ ਬੁੜੀਆਂ ਨੂੰ ਲਿਆਂਦਾ ਗਿਆ ਅਤੇ ਸੂਰਜਪੁਰ ਦੇ ਰਾਜਾ ਸਾਹਿਬ ਨੇ ਮਹਿਲ ਦੇ ਗੁੰਬਦ ਨੂੰ ਵਿਸ਼ੇਸ਼ ਰੂਪ ਵਿੱਚ ਬੱਤੀਆਂ ਨਾਲ ਸ਼ਿੰਗਾਰਨ ਦਾ ਪ੍ਰਬੰਧ ਕੀਤਾ। ਮੰਗਣੀ ਦੇ ਐਲਾਨ ਦੀ ਸੂਚਨਾ ਦੇਣ ਵਜੋਂ ਤੋਪਾਂ ਵਿੱਚੋਂ ਗੋਲੇ ਛੱਡੇ ਗਏ। ਸ਼ਿਸ਼ਟਾਚਾਰ ਵਿਭਾਗ ਦੀ ਆਗਿਆ ਅਨੁਸਾਰ ਫੌਜ ਦੇ ਦਸ ਸਿਪਾਹੀਆਂ ਨੇ ਮਹਿਲ ਦੇ ਅੱਗੇ ਪਰੇਡ ਕੀਤੀ। ਘੋੜਿਆਂ ਅਤੇ ਹਾਥੀਆਂ ਨੂੰ ਸ਼ਿੰਗਾਰਿਆ ਗਿਆ; ਅੰਬਾ ਦੇਵੀ ਦੇ ਮੰਦਰ ਵਿੱਚ ਇੱਕ ਹਜ਼ਾਰ ਦੀਵੇ ਜਗਾਏ ਗਏ। ਸਥਾਨਕ ਸਕੂਲ ਦੇ ਬੱਚਿਆਂ ਨੂੰ ਮਠਿਆਈ ਵੀ ਵੰਡੀ ਗਈ। ਕੁਲ਼ ਮਿਲਾ ਕੇ ਸਭ ਸੰਬੰਧਿਤ ਵਿਅਕਤੀਆਂ ਲਈ ਇਹ ਇਕ ਸ਼ਾਨਦਾਰ ਅਵਸਰ ਸੀ।

ਜਦੋਂ ਇਹ ਪਰਿਵਾਰ ਅਪਣੇ ਘਰ ਵਾਪਸ ਅਲਾਹਾਬਾਦ ਪਰਤਿਆ ਤਾਂ ਲੜਕੀ ਨੇ ਪਰਤਾਪ ਨੂੰ ਮਿਲਣ ਤੋਂ ਇਨਕਾਰ ਕਰ ਦਿੱਤਾ। ਉਸਨੇ ਕਿਹਾ ਕਿ ਇਹ ਮੰਗਣੀ ਕੇਵਲ ਨਾਂ ਦੀ ਸੀ ; ਕਿਸੇ ਵੀ ਗੱਲ ਦਾ ਕੋਈ ਵਚਨ ਨਹੀਂ ਸੀ ਦਿੱਤਾ ਗਿਆ ਅਤੇ ਨਾ ਹੀ ਕਦੇ ਕੁਝ ਹੋਵੇਗਾ। ਇਸ ਤੋਂ ਇਲਾਵਾ ਉਸਨੂੰ ਭਾਰਤ ਵਿੱਚ ਬਰਤਾਨਵੀ ਹਕੂਮਤ ਪ੍ਰਤੀ ਵੀ ਸਖ਼ਤ ਘ੍ਰਿਣਾ ਸੀ। ਭਾਵੇਂ ਅੰਗ੍ਰੇਜ਼ ਭਾਰਤ ਨੂੰ ਛੱਡ ਰਹੇ ਸਨ, ਉਹਨਾਂ ਦੇ ਮਿਜ਼ਾਜ ਵਿੱਚ ਕੋਈ ਤਬਦੀਲੀ ਨਹੀਂ ਸੀ ਆਈ। ਪਰਤਾਪ ਨੇ ਜੰਗ ਦੇ ਦਿਨਾਂ ਵਿੱਚ ਅੰਗ੍ਰੇਜ਼ਾਂ ਦੀ ਪੂਰੀ ਤਨਦੇਹੀ ਨਾਲ ਸੇਵਾ ਕੀਤੀ ਸੀ ਤੇ ਇਹੀ ਗੱਲ ਹੁਣ ਉਸਦੇ ਖ਼ਿਲਾਫ ਜਾ ਰਹੀ ਸੀ। ਸਾਵਿੱਤਰੀ ਵਲੋਂ ਪਰਤਾਪ ਨਾਲ ਸ਼ਾਦੀ ਕਰਨ ਦਾ ਤਾਂ ਸਵਾਲ ਹੀ ਨਹੀਂ ਸੀ। ਕਈ ਮਹੀਨੇ ਲੰਘ ਗਏ, ਪਰ ਪਰਤਾਪ ਨੂੰ ਸਾਵਿੱਤਰੀ ਦਾ ਕੋਈ ਖ਼ਤ-ਪੱਤਰ ਨਾ ਆਇਆ। ਜਦੋਂ ਉਹ ਦੁਬਾਰਾ ਕੈਂਬਰਿਜ ਤੋਂ ਵਾਪਸ ਆਈ ਤਾਂ ਉਸਨੇ ਮੁੜ ਉਹੀ ਗੱਲ ਦੁਹਰਾਈ ਕਿ ਉਹ ਪਰਤਾਪ ਨੂੰ ਨਹੀਂ ਮਿਲੇਗੀ। ਇਥੇ ਆ ਕੇ ਕਹਾਣੀ ਦਾ ਸੂਤਰ ਮੇਰੇ ਨਾਲ ਜੁੜ ਗਿਆ ਕਿ ਮੈਂ ਇਸ ਸਾਰੇ ਰਹੱਸ ਨੂੰ ਉਧੇੜਨਾ ਸੀ। ਉਹ ਪਰਤਾਪ ਨੂੰ ਕਿਉਂ ਨਹੀਂ ਮਿਲਣਾ ਚਾਹੁੰਦੀ? ਆਖ਼ਰ ਕਿਉਂ?

ਮੇਰਾ ਯੂਰਪ ਵਿੱਚ ਰਹਿਣਾ ਅਤੇ ਇੱਕ ਫ੍ਰਾਂਸੀਸੀ ਔਰਤ ਨਾਲ ਸ਼ਾਦੀ ਕਰਨਾ, ਉਹਨਾਂ ਦੀਆਂ ਨਜ਼ਰਾਂ ਵਿੱਚ ਇਹ ਵਿਸ਼ੇਸ਼ ਅਧਿਕਾਰ ਦਿੰਦਾ ਸੀ ਕਿ ਮੈਂ ਪਿਆਰ ਦੇ ਮਾਮਲੇ ਨੂੰ ਵਧੇਰੇ ਚੰਗੀ ਤਰ੍ਹਾਂ ਸਮਝ ਸਕਦਾ ਹਾਂ। ਹਾਲਾਂ ਕਿ ਅਸਲੀਅਤ ਇਹ ਨਹੀਂ ਸੀ। ਮੈਨੂੰ ਆਪਣੇ ਦੇਸ਼ ਦੇ ਨਿੱਕੇ-ਨਿੱਕੇ ਰਾਜਿਆਂ ਅਤੇ ਮਹਾਰਾਜਿਆਂ ਦੀ ਝੂਠੀ ਅਤੇ ਨਿੱਘਰੀ ਹੋਈ ਸ਼ਾਨੋਸ਼ੌਕਤ ਪ੍ਰਤੀ ਬੜੀ ਨਫਰਤ ਸੀ ਅਤੇ ਇਸੇ ਲਈ ਜਦੋਂ ਪਰਤਾਪ ਨੇ ਮੈਨੂੰ ਰਾਜਾ ਸਾਹਿਬ ਦੇ ਘਰ ਸੱਦਾ ਦਿੱਤਾ ਤਾਂ ਮੈਂ ਬੜੀ ਜੱਕੋਤੱਕੀ ਨਾਲ ਉਥੇ ਗਿਆ। ਆਪਣੇ ਅਨੁਮਾਨ ਅਨੁਸਾਰ ਕੁਮਾਰ ਬੰਗਲੇ ਦਾ ਪੂਰਾ ਢਾਂਚਾ ਹਿੱਲਿਆ ਵੇਖ ਕੇ ਮੈਨੂੰ ਕੋਈ ਬਹੁਤੀ ਹੈਰਾਨੀ ਨਾ ਹੋਈ। ਆਧੁਨਿਕ ਭਾਰਤ ਬਾਰੇ ਗਲਤ ਹੋਣਾ ਅਕਸਰ ਮੁਸ਼ਕਲ ਹੁੰਦਾ ਹੈ। ਉਪਰਲੀ ਪਰਤ ਏਨੀ ਬਨਾਵਟੀ ਹੈ— ਇਸਨੇ ਹਰ ਥਾਂ ਆਪਣਾ ਡੇਰਾ ਜਮਾ ਰੱਖਿਆ ਹੈ, ਪਰ ਤੁਸੀਂ ਇਸਨੂੰ ਹਟਾ ਸਕਦੇ ਹੋ, ਇਕ ਬਬੂਲ ਦੇ ਕੰਡੇ ਨਾਲ ਵੀ।

ਰਾਣੀ ਸਾਹਿਬਾ ਨੇ ਆਪਣੀ ਇਕ ਆਧੁਨਿਕ ਕਿਸਮ ਦੀ ਬੈਠਕ ਵਿੱਚ ਸਾਡਾ ਸਵਾਗਤ ਕੀਤਾ। ਦੀਵਾਰਾਂ ਉਪਰ ਭੂਤਪੂਰਵ ਬਰਤਾਨਵੀ ਗਵਰਨਰਾਂ ਅਤੇ ਛੋਟੇ-ਮੋਟੇ ਮਹਾਰਾਜਿਆਂ

ਦੇ ਵੱਡੇ-ਵੱਡੇ ਤੇਲ-ਚਿੱਤਰ ਟੰਗੇ ਹੋਏ ਸਨ। ਕੰਧਾਂ ਉਪਰ ਰਵੀ ਵਰਮਾ ਦੇ ਕੁਝ ਪੱਥਰ ਛਾਪੇ ਵੀ ਸਨ ਜਿਨ੍ਹਾਂ ਦੇ ਚਾਰੇ ਪਾਸੇ ਕਾਗ਼ਜ਼ ਦੇ ਫੁੱਲ ਲਗਾਏ ਹੋਏ ਸਨ। ਤਿੰਨ ਚੀਤਿਆਂ ਦੀਆਂ ਖੱਲਾਂ ਵੀ ਸਨ। ਇਹਨਾਂ ਵਿਚੋਂ ਇੱਕ ਤਾਂ ਕੋਈ ਨੌਂ ਫੁੱਟ ਦੀ ਸੀ ਜਿਸਨੂੰ ਰਾਜਾ ਸਾਹਿਬ ਨੇ ਕੁਮਾਊਂ ਵਿਚ ਖੁਦ ਸ਼ਿਕਾਰ ਕੀਤਾ ਸੀ। ਅੰਗ੍ਰੇਜੀ ਬੋਲਣ ਵਾਲੇ ਨੌਕਰ ਵੀ ਸਨ। ਉਪਨਗਰੀ ਕਿਸਮ ਦਾ ਟੀ-ਸੈੱਟ ਸੀ ਤੇ ਬਾਬੂਮਾਰ ਅੰਗ੍ਰੇਜ਼ੀ। ਫਿਰ ਆਈ ਸਾਵਿੱਤਰੀ। ਉਸਦੇ ਗੋਲ ਮਟੋਲ ਅਤੇ ਲਗਪਗ ਗੁਦਗੁਦੇ ਚਿਹਰੇ ਅਤੇ ਮੋਟੇ ਚਸ਼ਮਿਆਂ ਵਿੱਚ ਕੋਈ ਖ਼ਾਸ ਖਿੱਚ ਵਾਲੀ ਗੱਲ ਨਹੀ ਸੀ, ਸਗੋਂ ਉਹ ਮੈਨੂੰ ਇੱਕ ਸਧਾਰਨ ਉੱਚ-ਮੱਧ ਵਰਗੀ ਭਾਰਤੀ ਔਰਤ ਲੱਗੀ ਸੀ। ਫ੍ਰਾਂਸ ਵਿੱਚ ਰਹਿਣ ਕਰਕੇ ਅਤੇ ਇਸ ਤੋਂ ਇਲਾਵਾ ਇੱਕ ਬ੍ਰਾਹਮਨ ਪਰਿਵਾਰ ਵਿੱਚ ਪੈਦਾ ਹੋਣ ਕਰਕੇ ਤੇ ਉਹ ਵੀ ਦੱਖਣ-ਭਾਰਤ ਵਿੱਚ, ਮੈਨੂੰ ਸੁਭਾਵਿਕ ਹੀ ਮਹੱਤਤਾ ਪ੍ਰਾਪਤ ਹੋ ਗਈ ਲੱਗਦੀ ਸੀ। ਭਾਵੇਂ ਪਰਤਾਪ ਮੈਥੋਂ ਚਾਰ ਜਾਂ ਪੰਜ ਸਾਲ ਵੱਡਾ ਸੀ, ਉਹ ਗੱਲ-ਗੱਲ 'ਤੇ ਅਟਕ ਜਾਂਦਾ ਸੀ ਅਤੇ ਸਪਸ਼ਟੀਕਰਨ ਅਤੇ ਹਮਾਇਤ ਹਾਸਲ ਕਰਨ ਲਈ ਮੇਰੇ ਵੱਲ ਵੇਖਣ ਲੱਗ ਪੈਂਦਾ ਸੀ। ਮੈਨੂੰ ਲੱਗਿਆ ਜਿਵੇਂ ਮੇਰੇ ਪਿਤਾ ਦੀ ਮੌਤ ਜੇ ਹੋਰ ਕਿਸੇ ਕੰਮ ਨਹੀਂ ਆਈ ਤਾਂ ਇਹ ਮੈਨੂੰ ਪਰਤਾਪ ਅਤੇ ਸਵਿੱਤਰੀ ਦੇ ਨੇੜੇ ਲਿਆਉਣ ਵਿੱਚ ਜ਼ਰੂਰ ਮਦਦ ਕਰੇਗੀ।

ਸਾਵਿੱਤਰੀ ਇੱਕ ਆਧੁਨਿਕ ਲੜਕੀ ਵਾਂਗ ਬੜੀ ਫੁਰਤੀ ਅਤੇ ਬੈਚੇਨੀ ਨਾਲ ਸਾਡੇ ਪਾਸ ਆਈ ਸੀ ਤੇ ਮੇਰੇ ਨਜ਼ਦੀਕ ਬੈਠ ਗਈ। ਉਹ ਇਹ ਜਾਣ ਕੇ ਬੜੀ ਪ੍ਰਭਾਵਿਤ ਹੋਈ ਕਿ ਮੈਂ ਆਲਬਿਜਾਂਸਿਆਂ ਉਪਰ ਖੋਜ ਕਰ ਰਿਹਾ ਹਾਂ; ਉਹ ਖੁਦ ਵੀ ਇਤਿਹਾਸ ਪੜ੍ਹਨਾ ਚਾਹੁੰਦੀ ਸੀ ਪਰ ਉਸਦੇ ਪਿਤਾ ਨੇ ਅੰਗ੍ਰੇਜ਼ੀ ਸਾਹਿਤ ਦੀ ਸਿਫ਼ਾਰਿਸ਼ ਕੀਤੀ ਸੀ। ਉਹ ਅੰਗ੍ਰੇਜ਼ੀ ਵਿੱਚ ਆੱਨਰਜ਼ ਕਰ ਰਹੀ ਸੀ। ਉਸ ਮੇਰੇ ਤੋਂ ਪੁੱਛਿਆ ਕੀ ਮੈਂ ਕੈਂਬਰਿਜ ਬਾਰੇ ਜਾਣਦਾ ਹਾਂ ? ਮੈਂ ਉਸਨੂੰ ਦੱਸਿਆ ਕਿ ਨਹੀਂ ਪਰ ਮੈਂ ਅਗਲੀ ਵਾਰ ਜਦੋਂ ਵੀ ਇੰਗਲੈਂਡ ਜਾਵਾਂਗਾ ਤਾਂ ਮੌਕਾ ਮਿਲਦੇ ਹੀ ਕੈਂਬਰਿਜ਼ ਜ਼ਰੂਰ ਜਾਵਾਂਗਾ। ਮੈ ਵੀ ਉਸਨੂੰ ਏਕਸ-ਆਂ-ਪ੍ਰੋਭਾਂਸ ਆਉਣ ਲਈ ਸੱਦਾ ਦਿੱਤਾ ਅਤੇ ਉਸਨੂੰ ਭਿਲਾ-ਸਿਆਂਤ-ਆਨ ਦੀ ਤਸਵੀਰ ਵਿਖਾਈ ਅਤੇ ਮਾਦਲੇਨ ਬਾਰੇ ਅਪਣੱਤ ਭਰੀਆਂ ਗੱਲਾਂ ਦੱਸੀਆਂ। ਮੈਂ ਆਪਣੇ ਬੱਚੇ ਬਾਰੇ ਕੋਈ ਜ਼ਿਕਰ ਨਾ ਕੀਤਾ। ਸਾਵਿੱਤਰੀ ਬਾਰੇ ਉਸ ਦਿਨ ਜੋ ਅਨੋਖੀ ਗੱਲ ਮੈਨੂੰ ਯਾਦ ਹੈ ਉਹ ਸਿਰਫ਼ ਇਹ ਕਿ ਮੈਂ ਆਪਣੇ ਆਪ ਨੂੰ ਕਿਹਾ ਸੀ : ਵੈਸੇ ਤਾਂ ਇਹ ਇੱਕ ਬਹੁਤ ਹੀ ਚਾਲਾਕ ਲੜਕੀ ਹੈ ਪਰ ਉਹ ਕਦੇ ਅਜਿਹੀ ਕੋਈ ਗੱਲ ਨਹੀਂ ਕਰਦੀ ਜੋ ਵਾਸਤਵ ਵਿੱਚ ਮਹਤੱਵਪੂਰਨ ਹੋਵੇ। ਸਾਡੇ ਦੋਵਾਂ ਵਿੱਚ ਇੱਕ ਗੱਲ ਸਾਂਝੀ ਸੀ : ਅਸੀਂ ਦੋਵੇਂ ਸੰਸਕ੍ਰਿਤ ਜਾਣਦੇ ਸੀ ਅਤੇ 'ਉਤਰਰਾਮਚਰਿਤ' ਜਾਂ 'ਰਘੁਵੰਸ਼' ਨਾਲ ਇੱਕ-ਦੂਜੇ ਦਾ ਮਨੋਰੰਜਨ ਕਰ ਸਕਦੇ ਸੀ।

ਉਸਦੀ ਮੌਜੂਦਗੀ ਕਦੇ ਕੁੱਝ ਨਹੀਂ ਸੀ ਬੋਲਦੀ, ਪਰੰਤੂ ਉਸਦੀ ਗ਼ੈਰਹਾਜ਼ਰੀ ਜ਼ਰੂਰ ਬੋਲਦੀ ਸੀ। ਇਥੋਂ ਤੱਕ ਕਿ ਜਦੋਂ ਉਹ ਟੈਲੀਫ਼ੂਨ 'ਤੇ ਕਿਸੇ ਨਾਲ ਗੱਲ ਕਰ ਰਹੀ ਸੀ ਤਾਂ ਇੰਜ ਲੱਗਦਾ ਸੀ ਕਿ ਉਸਦੀ ਆਵਾਜ਼ ਵਿੱਚ ਇੱਕ ਖ਼ਾਸ ਅਦਾ ਅਤੇ ਅਮੀਰੀ

ਸੀ ਅਤੇ ਕੋਈ ਵੀ ਉਸਦੇ ਵਾਪਸ ਆਉਣ ਲਈ ਤਰਸ ਸਕਦਾ ਸੀ। ਮੈਨੂੰ ਉਹ ਬਿਲਕੁਲ ਪਸੰਦ ਨਹੀਂ ਸੀ ਕਿਉਂਕਿ ਮੇਰੇ ਲਈ ਉਹ ਲੋੜ ਤੋਂ ਵੱਧ ਆਧੁਨਿਕ ਸੀ; ਉਸਨੇ ਸਿਗਰਟ ਵੀ ਪੀਣੀ ਸ਼ੁਰੂ ਕਰ ਦਿੱਤੀ ਸੀ। ਜੇਕਰ ਮੈਨੂੰ ਠੀਕ ਤਰ੍ਹਾਂ ਯਾਦ ਹੋਵੇ ਤਾਂ ਉਹ ਟੈਲੀਫੂਨ ਉੱਤੇ ਕਿਸੇ ਨਾਲ ਨ੍ਰਿਤ ਦਾ ਪ੍ਰੋਗਰਾਮ ਤੈਅ ਕਰ ਰਹੀ ਸੀ। ਮੈਂ ਇਹ ਗੱਲ ਨਹੀਂ ਸੀ ਸਮਝ ਸਕਿਆ ਕਿ ਇਹ ਉਤਰੀ-ਭਾਰਤ ਦੀਆਂ ਲੜਕੀਆਂ ਪਰਦੇ ਵਿੱਚੋਂ ਨਿਕਲ ਕੇ ਇਕਦਮ ਏਨੀਆਂ ਆਧੁਨਿਕ ਕਿਵੇਂ ਬਣ ਰਹੀਆਂ ਹਨ। ਅਸੀਂ ਦੱਖਣੀ-ਭਾਰਤੀ ਕਿਤੇ ਵਧੇਰੇ ਗੰਭੀਰ ਅਤੇ ਵਿੱਥ ਤੇ ਰਹਿਣ ਵਾਲੇ ਸੀ। ਅਸੀਂ ਪਰੰਪਰਾਵਾਂ ਵਿੱਚ ਜਿਉਂਦੇ ਸੀ ਭਾਵੇਂ ਇਹ ਗੱਲ ਦੂਜਿਆਂ ਨੂੰ ਚੰਗੀ ਨਾ ਹੀ ਲੱਗੇ। ਅਸੀਂ ਕਾਨੂੰਨੀ ਅਦਾਲਤਾਂ ਵਿੱਚ ਸ਼ੰਕਰਾਚਾਰਿਆ ਦੇ ਕਥਨਾਂ ਦਾ ਹਵਾਲਾ ਦੇਣ ਅਤੇ ਪੁਰਾਣੇ ਰੀਤੀ ਰਿਵਾਜਾਂ ਮੁਤਾਬਿਕ ਆਪਣੀਆਂ ਲੜਕੀਆਂ ਦਾ ਵਿਆਹ ਕਰਨ ਤੋਂ ਨਹੀਂ ਹਿਚਕਚਾਉਂਦੇ ਸੀ ਭਾਵੇ ਉਹ ਵਿਦੇਸ਼ ਹੀ ਕਿਉਂ ਨਾ ਜਾ ਆਈਆਂ ਹੋਣ। ਸਾਡੇ ਘਰਾਂ ਵਿੱਚ ਹਾਲੇ ਵੀ ਵੱਡੇ ਭਰਾ ਦਾ ਪੂਰਾ ਸਤਿਕਾਰ ਕੀਤਾ ਜਾਂਦਾ ਸੀ। ਮੇਰੀਆਂ ਭੈਣਾਂ ਕਦੇ ਵੀ ਮੇਰੇ ਨਾਲ ਇੰਜ ਨਹੀਂ ਬੋਲਣਗੀਆਂ ਜਿਵੇਂ ਸਾਵਿੱਤਰੀ ਆਪਣੇ ਪਿਤਾ ਅੱਗੇ ਬੋਲਦੀ ਸੀ। ਰਾਜਾ ਸਾਹਿਬ ਸਿਰਫ਼ ਸਾਨੂੰ ਅਲਵਿਦਾ ਕਹਿਣ ਹੀ ਆਏ ਸਨ ਅਤੇ ਉਹਨਾਂ ਇਹ ਮਹਿਸੂਸ ਕੀਤਾ ਕਿ ਉਹਨਾਂ ਦਾ ਭਾਵੀ ਜਵਾਈ ਅਤੇ ਪਰਿਵਾਰ ਚੰਗੀ ਮੌਜ ਵਿੱਚ ਬੈਠੇ ਹਨ।

ਘਰ ਵਾਪਸ ਪਹੁੰਚ ਕੇ ਮੈਂ ਛੋਟੀ ਮਾਂ ਨੂੰ ਕੀ ਦੱਸ ਸਕਦਾ ਸੀ ? ਮੈਂ ਸਿਰਫ਼ ਏਨਾ ਹੀ ਕਿਹਾ ਕਿ ਮੈਂ ਇੱਕ ਅਜੀਬ ਪਰਿਵਾਰ ਨੂੰ ਮਿਲ ਕੇ ਆਇਆ ਹਾਂ ਤੇ ਗੱਲ ਨੂੰ ਇਥੇ ਹੀ ਖ਼ਤਮ ਕਰ ਦਿੱਤਾ। ਅਸੀਂ ਹੋਰ ਅਤੇ ਵਧੇਰੇ ਜ਼ਰੂਰੀ ਮਾਮਲਿਆਂ ਬਾਰੇ ਗੱਲਾ ਕਰਨ ਲੱਗ ਪਏ। ਮੈਂ ਉਸ ਨਾਲ ਹਰਿਦੁਆਰ ਜਾਣ ਬਾਰੇ ਗੱਲ ਕੀਤੀ ਅਤੇ ਦਿਹਰਾਦੂਨ ਅਤੇ ਹਿਮਾਲੀਆ ਦੀਆਂ ਨਿੱਕੀਆਂ-ਨਿੱਕੀਆਂ ਪਹਾੜੀਆਂ ਦੀ ਖ਼ੂਬਸੂਰਤੀ ਦਾ ਬਿਆਨ ਕੀਤਾ ਜਿੱਥੋਂ ਮਾਂ ਗੰਗਾ ਮਾਨਵਤਾ ਨੂੰ ਪਵਿੱਤਰ ਕਰਨ ਲਈ ਨਿਕਲਦੀ ਹੈ। ਤੁਹਾਡੇ ਅੰਦਰ ਏਨੀ ਸੰਸਕ੍ਰਿਤ ਕਦੇ ਨਹੀਂ ਰਹੀ ਹੋਵੇਗੀ ਅਤੇ ਨਾ ਹੀ ਤੁਸੀਂ ਏਨੀ ਛੋਹ ਮਹਿਸੂਸ ਕੀਤੀ ਹੋਵੇਗੀ :

*ਦੇਵੀ ਸੁਰੇਸ਼ਵਰੀ ਭਾਗਵਤੀ ਗੰਗੇ. . .*
*ਪਰੇਸ਼ਾਨ ਲਹਿਰਾਂ ਤੋਂ ਤਿੰਨ ਲੋਕਾਂ ਦੀ ਪਾਲਣਹਾਰ*
*ਸ਼ਿਵਜੀ ਦੇ ਸਿਰ ਉਪਰ ਚੱਕਰ ਲਗਾਉਣ ਵਾਲੀ,*
*ਤੁਸਾਂ ਦਾ ਪਾਣੀ ਉਜਵਲ ਹੈ*
*ਮੇਰਾ ਮਨ ਹਮੇਸ਼ਾ ਤੁਸਾਂ ਦੇ ਚਰਨ ਕਮਲਾਂ ਵਿੱਚ ਸਮਾਇਆ ਰਹੇ।*

ਵੈਂਕਟਰਮਨ ਨੇ ਬੀਤੇ ਸਮੇਂ ਬਾਰੇ ਅਤੇ ਪਿਤਾ ਬਾਰੇ ਗੱਲਾਂ ਕੀਤੀਆਂ। ਉਸਨੇ ਮੈਨੂੰ ਦੱਸਿਆ ਕਿ ਮੇਰੇ ਪਿਤਾ ਮੈਨੂੰ ਕਿੰਨਾ ਪਿਆਰ ਕਰਦੇ ਸਨ ਅਤੇਂ ਯੂਰਪ ਵਿੱਚੋਂ ਮੇਰੇ ਭੇਜੇ ਖ਼ਤਾਂ ਨੂੰ ਉਸ ਨੂੰ ਦਿਖਾਉਂਦੇ ਹੋਏ ਕਿਵੇਂ ਰੋਏ ਸਨ। ਮੈਂ ਈਮਾਨਦਾਰ ਬਣਨ ਦੀ ਕੋਸ਼ਿਸ਼ ਕੀਤੀ ਅਤੇ ਉਸ ਨੂੰ ਦੱਸਿਆ ਕਿ ਮੈਂ ਵੀ ਪਿਤਾ ਦਾ ਬਹੁਤ ਸਤਿਕਾਰ ਕਰਦਾ ਸੀ, ਪਰ ਮੇਰੀ ਮਾਂ ਦੇ ਮਰਨ ਪਿੱਛੋਂ ਪਤਾ ਨਹੀਂ ਕਿਉਂ ਉਹ ਮੈਥੋਂ ਪਿਆਰ ਨਾ ਪਾ ਸਕੇ। ਵੈਂਕਟਰਮਨ

ਨੂੰ ਮੇਰੇ ਪਹਿਲੇ ਵਾਕਾਂ ਵਿੱਚੋਂ ਕੁਝ ਤਾਂ ਜ਼ਬਾਨੀ ਯਾਦ ਸਨ ਅਤੇ ਮੈਂ ਸ਼ਬਦਾਂ ਦੀ ਅਜਿਹੀ ਕਠੋਰਤਾ ਬਾਰੇ ਕੇਵਲ ਰੋ ਹੀ ਸਕਦਾ ਸੀ। ਕੁਝ ਤਾਂ ਇਹ ਮਾਦਲੇਨ ਦੀ ਸਫ਼ਾਈ ਵਿੱਚ ਸਨ; ਮੇਰੇ ਵਿਚਾਰ ਵਿੱਚ ਮਾਦਲੇਨ ਨੂੰ ਮੇਰੇ ਪਿਤਾ ਪ੍ਰਤੀ ਨਫ਼ਰਤ ਸੀ ਕਿਉਂ ਜੋ ਉਹ ਮੈਨੂੰ ਸਮੁੱਚੇ ਰੂਪ ਵਿੱਚ ਚਾਹੁੰਦੀ ਸੀ। ਉਹ ਹਿੰਦੁਸਤਾਨ ਨੂੰ ਪਿਆਰ ਕਰਦੀ ਸੀ ਕਿਉਂਕਿ ਹਿੰਦੁਸਤਾਨ ਉਸ ਲਈ ਪਿਆਰ ਦਾ ਇੱਕ ਕਾਰਨ ਸੀ। ਪਰ ਮੇਰਾ ਪਿਤਾ? ਉਹ ਨਹੀਂ, ਉਸਨੂੰ ਕੋਈ ਕਿਉਂ ਪਿਆਰ ਕਰਦਾ? ਉਹ ਮੇਰੀ ਮਾਂ ਦਾ ਬੜਾ ਸਤਿਕਾਰ ਕਰਦੀ ਸੀ, ਅਤੇ ਮੇਰੇ ਸੌਣ ਕਮਰੇ ਵਿੱਚ ਉਸਨੇ ਮੇਰੀ ਮਾਂ ਦੀ ਤਸਵੀਰ ਟੰਗ ਰੱਖੀ ਸੀ। ਤਸਵੀਰ ਵਿੱਚ ਮੇਰੀ ਮਾਂ ਦੇ ਕਾਲੇ ਸੰਘਣੇ ਵਾਲ ਸਨ ਜਿਨ੍ਹਾਂ ਦੇ ਅੱਧ ਵਿੱਚ ਚੀਰ ਕੱਢਿਆ ਹੋਇਆ ਸੀ, ਅਤੇ ਮੱਥੇ ਉਤੇ ਗੋਲ ਕੁੰਕੁਮ ਦਾ ਟਿੱਕਾ। ਮਾਂ ਦੀ ਇਹ ਤਸਵੀਰ ਉਦੋਂ ਲਈ ਗਈ ਸੀ ਜਦੋਂ ਨਾਮੁਰਾਦ ਬੀਮਾਰੀ ਨੇ ਉਸਨੂੰ ਪੂਰੀ ਤਰ੍ਹਾਂ ਘੇਰ ਲਿਆ ਸੀ। ਉਹ ਫਿਰ ਵੀ ਖ਼ੂਬਸੂਰਤ ਲੱਗਦੀ ਸੀ ਅਤੇ ਇਹ ਮਹਿਸੂਸ ਹੁੰਦਾ ਸੀ ਕਿ ਘੱਟੋਘੱਟ ਸਾਹ ਲੈਣ ਦੀ ਖ਼ਾਤਰ ਉਸਦੇ ਨੱਕ ਦੇ ਜ਼ੇਵਰ ਨੂੰ ਉਤਾਰ ਦੇਣਾ ਚਾਹੀਦਾ ਹੈ। ਉਹ ਭਾਰੀ, ਬੇਜੋੜ ਅਤੇ ਕੁਝ ਸੰਕੋਚਜਨਕ ਲੱਗਦੀ ਸੀ।

ਪਰ ਪਿਤਾ ਹੁਣ ਇਸ ਦੁਨੀਆ ਵਿੱਚ ਨਹੀਂ ਰਹੇ। ਮਾਂ ਤਾਂ ਬਹੁਤ ਪਹਿਲਾਂ ਹੀ ਪਰਲੋਕ ਸਿਧਾਰ ਗਈ ਸੀ। "ਤੁਹਾਨੂੰ ਇਸਦੀ ਮਾਂ ਨੂੰ ਯਾਦ ਰੱਖਣਾ ਚਾਹੀਦੇ", ਛੋਟੀ ਮਾਂ ਨੇ ਲਕਸ਼ੱਮਾ ਨੂੰ ਕਿਹਾ ਜਦੋਂ ਮੇਰੀ ਉਹਨਾਂ ਗੁਣਾਂ ਕਰਕੇ ਤਰੀਫ਼ ਹੋ ਰਹੀ ਸੀ ਜੋ ਅਸਲ ਵਿੱਚ ਮੇਰੇ ਨਹੀਂ ਹਨ, ਜਿਵੇਂ ਮਾਣਮਰਿਆਦਾ, ਵੱਡਿਆਂ ਦਾ ਸਤਿਕਾਰ ਕਰਨਾ, ਜੀਵਨ ਪ੍ਰਤੀ ਡੂੰਘੀ ਗੰਭੀਰਤਾ। "ਸਿਰਫ਼ ਅਜਿਹੀ ਮਾਂ ਹੀ ਇਹੋ ਜਿਹਾ ਪੁੱਤਰ ਜੰਮ ਸਕਦੀ ਏ," ਛੋਟੀ ਮਾਂ ਨੇ ਫਿਰ ਕਿਹਾ। ਸ਼੍ਰੀਧਰ ਨੇ ਮੇਰੇ ਵੱਲ ਇੰਜ ਵੇਖਿਆ ਜਿਵੇਂ ਉਹ ਮੇਰੇ ਵਿੱਚੋਂ ਮੇਰੀ ਮਾਂ ਨੂੰ ਪਛਾਣ ਰਿਹਾ ਹੋਵੇ।

ਮੈਂ ਹੱਸਿਆ ਅਤੇ ਬੋਲਿਆ, "ਕੁਪਤੁ ਜਯਤਾ ਕਚਦਪੇ ਕੁਮਾਤਾ ਨਚਵਤੁ:" (ਕੁਪੁੱਤਰ ਤਾਂ ਕਦੇ ਜੰਮ ਸਕਦਾ ਹੈ ਪਰ ਕੁਮਾਤਾ ਨਹੀਂ।)

ਜਿਸ ਸਵੇਰ ਅਸੀਂ ਹਰਿਦੁਵਾਰ ਲਈ ਰਵਾਨਾ ਹੋਣਾ ਸੀ, ਮੈਨੂੰ ਦਿੱਲੀ ਸਥਿਤ ਕੁਕਸ ਦੀ ਮਾਰਫ਼ਤ ਮਾਦਲੇਨ ਦਾ ਇੱਕ ਖ਼ਤ ਮਿਲਿਆ। ਮੈਂ ਉਸਨੂੰ ਖੋਲ੍ਹਿਆ ਨਾ। ਮੈਂ ਜਾਣਦਾ ਸੀ : ਕਿਸੇ ਚੀਜ਼ ਨੂੰ ਗਹਿਰਾਈ ਤਕ ਜਾਨਣ ਲਈ ਇਹ ਬਹੁਤ ਜ਼ਰੂਰੀ ਹੈ ਕਿ ਤੁਹਾਡਾ ਮਨ ਉਸ ਵਿੱਚ ਪੂਰੀ ਤਰ੍ਹਾਂ ਕੇਂਦ੍ਰਿਤ ਹੋਵੇ - ਅਰਥ, ਅਸਲ ਵਿੱਚ, ਅਰਥ ਪ੍ਰਤੀ ਅਰਥਪੂਰਨ ਹੁੰਦਾ ਹੈ। ਮੈਂ ਲਿਫ਼ਾਫ਼ੇ ਨੂੰ ਸੱਜੀ ਜੇਬ ਵਿੱਚ ਪਾ ਲਿਆ, ਜਿਥੇ ਮੈਂ ਉਸਦੇ ਖ਼ਤ ਰੱਖਦਾ ਸੀ।

ਜਦੋਂ ਅਸੀਂ ਵੈਂਕਟਾਰਮਨ ਪਰਿਵਾਰ ਨੂੰ ਅਲਵਿਦਾ ਕਹੀ ਤਾਂ ਪਿਤਾ ਅਤੇ ਕੌਮੁਦੀ ਸਾਨੂੰ ਸਟੇਸ਼ਨ ਤਕ ਛੱਡਣ ਆਏ। ਛੋਟੀ ਮਾਂ ਨੇ ਆਪਣੇ ਅੱਥਰੂ ਪੂੰਝ ਲਏ ਸਨ। ਸ਼੍ਰੀਧਰ ਡੱਬੇ ਤੋਂ ਬਾਹਰ ਗੰਗਾ ਦੇ ਪੁਲ ਉਪਰਲੇ ਗਾਰਡਰਾਂ ਨੂੰ ਝਾਕ ਰਿਹਾ ਸੀ। ਉਸਨੇ ਮਾਂ ਤੋਂ ਪੁੱਛਿਆ ਕਿ ਇਹ ਕੀ ਹਨ। ਅਚਾਨਕ, ਬਿਨਾਂ ਕਿਸੇ ਕਾਰਨ, ਛੋਟੀ ਮਾਂ ਨੇ ਸਿਸਕੀਆਂ ਭਰਨੀਆਂ ਸ਼ੁਰੂ ਕਰ ਦਿੱਤੀਆਂ। ਵੇਖਦੇ-ਵੇਖਦੇ ਉਸਦੀਆਂ ਸਿਸਕੀਆਂ ਏਨੀਆਂ

ਤੇਜ਼ ਹੋ ਗਈਆਂ ਕਿ ਮੈਂ ਆਪਣੇ ਗੋਡਿਆਂ ਉਪਰ ਹੱਥ ਰੱਖੀ ਚੁਪਚਾਪ ਬੈਠਾ ਕੁਝ ਵੀ ਨਾ ਸਮਝ ਸਕਿਆ। ਕੁਝ ਸਮੇਂ ਬਾਅਦ ਅਸੀਂ ਪੁਲ ਪਾਰ ਕਰ ਗਏ ਤਾਂ ਮੈਂ ਅਨੁਮਾਨ ਲਗਾਇਆ ਕਿ ਸ਼ਾਇਦ ਛੋਟੀ ਮਾਂ ਨੂੰ ਹੁਣ ਇਹ ਮਹਿਸੂਸ ਹੋਇਆ ਹੈ ਕਿ ਪਿਤਾ ਜੀ ਸੱਚਮੁੱਚ ਹੀ ਗੁਜ਼ਰ ਗਏ ਹਨ। ਸ਼ਾਇਦ ਬੱਚੇ ਦੀ ਵਿਸ਼ਾਲ ਤੱਕਣੀ ਵਿੱਚ ਕੁਝ ਅਜਿਹਾ ਸੀ ਜਾਂ ਸ਼ਾਇਦ ਆਪਣੀ ਮਿੱਠੀ ਮਾਤਰਤਾ ਸਹਿਤ ਇਹ ਗੰਗਾ ਸੀ ਕਿ ਉਸਨੂੰ ਤਿਆਗਣਾ ਦੁਖਦਾਈ ਲੱਗ ਰਿਹਾ ਸੀ। ਕਿਸੇ ਨੇ ਕਿਹਾ ਸੀ ਕਿ ਇਹ ਯੁਗਾਂ-ਯੁਗਾਂ ਤੋਂ ਸਾਡੀ ਦੁਖਦਾਈ ਧਰਤੀ ਦੇ ਦੁੱਖਾਂ-ਗਮਾਂ ਨੂੰ ਸਹਾਰਦੀ ਆਈ ਹੈ। ਸਾਡੀਆਂ ਮਾਵਾਂ ਵਾਂਗ ਹੀ, ਗੰਗਾ, ਮਾਂ ਗੰਗਾ ਆਪਣੀ ਗਠੜੀ ਕੋਲ ਰੱਖੀ ਘਾਟਾਂ ਦੇ ਕੰਢਿਆਂ 'ਤੇ ਬੈਠੀ ਹੈ। ਹੇ ਪ੍ਰਭੂ, ਅਸੀਂ ਉਸ ਨੂੰ ਕਿੰਨਾ ਅਪਵਿੱਤਰ ਕਰ ਦਿੱਤਾ ਹੈ।

ਮੈਂ ਫਿਰ 'ਗੰਗਾਸ਼ਟਕ' ਗਾਉਣ ਲੱਗ ਪਿਆ। ਛੋਟੀ ਮਾਂ ਸੰਸਕ੍ਰਿਤ ਬਾਣੀ ਪ੍ਰਤੀ ਬਹੁਤ ਭਾਵਕ ਹੋ ਜਾਂਦੀ ਸੀ। ਇਸਦਾ ਕਾਰਨ ਇਹ ਸੀ ਕਿ ਉਸਦਾ ਪਾਲਣ-ਪੋਸ਼ਣ ਉਸਦੇ ਵਿਦਵਾਨ ਦਾਦਾ ਜੀ ਵੱਲੋਂ ਕੀਤਾ ਗਿਆ ਸੀ।

*ਕਾਸ਼ੀ ਕਸ਼ੇਤਰਮ, ਸ਼ਰੀਰਮ ਤਰੀਭੁਵਨ ਜਨਨੀ ......*
*ਤੇ ਨਦੀ ਤਟ ਕੋਲ ਤੇਰਾ ਪਾਣੀ*
*ਕੁਸ਼ਾ-ਘਾਹ ਅਤੇ ਫੁੱਲਾਂ ਨਾਲ ਭਰਿਆ ਏ ......*
*ਜਿਨ੍ਹਾਂ ਨੂੰ ਸਵੇਰ-ਸ਼ਾਮ ਰਿਸ਼ੀ-ਮੁਨੀ ਉਥੇ ਸੁੱਟਦੇ ਨੇ*
*ਹੇ ਗੰਗਾ ਤੇਰਾ ਪਾਣੀ ਸਾਡੀ ਹਿਫਾਜ਼ਤ ਕਰੇ।*

ਮੈਂ ਗਾ ਰਿਹਾ ਸੀ। ਤੇ ਤਦ ਮੈਨੂੰ ਸਮਝ ਆਇਆ : ਛੋਟੀ ਮਾਂ ਨੂੰ ਜ਼ਰੂਰ ਪਿਤਾ ਦੀਆਂ ਅਸਤੀਆਂ ਅਤੇ ਰਾਖ ਦੀ ਯਾਦ ਆ ਗਈ ਹੋਵੇਗੀ ਜੋ ਅਸੀਂ ਬਨਾਰਸ ਵਿਖੇ ਗੰਗਾ ਵਿੱਚ ਵਹਾ ਆਏ ਸੀ। ਗੰਗਾ ਹੀ ਸਾਡੇ ਭੇਤਾਂ ਨੂੰ ਜਾਣਦੀ ਹੈ, ਉਹ ਹੀ ਸਾਡਾ ਵਿਰਸਾ ਹੈ। ਗੰਗਾ ਤੋਂ ਦੂਰ ਹੁੰਦੇ ਹੋਏ, ਛੋਟੀ ਮਾਂ ਨੇ ਮਹਿਸੂਸ ਕੀਤਾ-ਸ਼੍ਰੀਧਰ ਅਨਾਥ ਹੋ ਗਿਆ ਹੈ।

ਅਗਲੇ ਸਟੇਸ਼ਨ ਤੋਂ ਬਾਅਦ ਉਸਨੇ ਮੇਰੇ ਵੱਲ ਇੰਜ ਵੇਖਿਆ ਜਿਵੇਂ ਉਸਨੂੰ ਵਾਰਸ ਮਿਲ ਗਿਆਂ ਹੋਵੇ। ਮੈਂ ਉਸਦਾ ਰਖਵਾਲਾ, ਸਾਥੀ ਅਤੇ ਵਾਰਸ ਸੀ। ਹੁਣ ਤਕ ਇੱਕ ਸਾਂਝੇ ਦੁੱਖ ਨੇ ਸਾਨੂੰ ਦੋਵਾਂ ਨੂੰ ਘੇਰ ਲਿਆ ਸੀ। ਤੇ ਜਿਵੇਂ ਰੁਜ਼ਾਨਾ ਦੀ ਜ਼ਿੰਦਗੀ ਵਿੱਚ ਦੋ ਵਿਅਕਤੀਆਂ ਨੂੰ ਮਜਬੂਰੀ ਦੀ ਹਾਲਤ ਵਿੱਚ ਇੱਕ-ਦੂਜੇ ਨਾਲ ਰਹਿਣਾ ਪੈਂਦਾ ਹੈ, ਸ਼੍ਰੀਧਰ ਸਾਡੀ ਸਮਝ ਦਾ ਵਸੀਲਾ ਬਣ ਗਿਆ ਸੀ। ਅਸੀਂ ਦੋਵੇਂ ਉਸ ਨਾਲ ਖੇਡਦੇ। ਕਿੰਨਾ ਪਿਆਰਾ ਬੱਚਾ ਸੀ ਉਹ! ਤੇ ਇੰਜ ਉਸ ਸਾਂਝੀ ਭਾਸ਼ਾ ਰਾਹੀਂ ਇੱਕ-ਦੂਜੇ ਦੇ ਦਿਲ ਦੀ ਗੱਲ ਸਮਝਦੇ ਸੀ। ਛੋਟੀ ਮਾਂ ਇੱਕ ਸ਼ਰਮਾਕਲ ਅਤੇ ਚੁਪ-ਰਹਿਣੀ ਔਰਤ ਸੀ। ਮੈਂ ਅਕਸਰ ਆਖਦਾ ਕਿ ਉਹ ਇੰਜ ਬੋਲਦੀ ਹੈ ਜਿਵੇਂ ਕਿਸੇ ਕੰਧ ਨਾਲ ਬੋਲ ਰਹੀ ਹੋਵੇ ਜਾਂ ਕਿਸੇ ਰੁੱਖ 'ਤੇ ਬੈਠੇ ਪੰਛੀ ਨਾਲ। ਉਹ, ਤਾਂ ਜਿਵੇਂ ਸਿਰਫ ਆਪਣੇ ਆਪ ਨਾਲ ਹੀ ਗੱਲਾਂ ਕਰਦੀ ਰਹਿੰਦੀ ਸੀ। ਕਦੇ-ਕਦੇ ਉਹ ਮੇਰੇ ਨਾਲ ਗੱਲਾ ਕਰ ਲੈਂਦੀ ਸੀ ਪਰ ਉਦੋਂ ਵੀ ਉਹ ਵਿੱਚ-ਵਿੱਚ, ਕਿੰਨੀ-ਕਿੰਨੀ ਦੇਰ ਚੁੱਪ ਹੋ ਜਾਂਦੀ। ਉਹ

ਬੜੇ ਸਿੱਧੇ-ਸਾਧੇ ਲਫ਼ਜ਼ਾਂ ਵਿਚ ਬੋਲਦੀ ਸੀ - ਕਿਉਂਕਿ ਉਹ ਬਹੁਤ ਘੱਟ ਪੜ੍ਹੀ-ਲਿਖੀ ਸੀ। ਪਰੰਤੂ ਉਸਦੀ ਆਵਾਜ਼ ਉਚਾਰਣ ਅਤੇ ਸੁਰ ਵਿੱਚ ਅਨੰਤ ਸੀ, ਜਿਵੇਂ ਇਹ ਪ੍ਰਾਚੀਨ ਕਾਲ ਦੇ ਕਿਸੇ ਸੰਗੀਤਕ ਸਾਜ਼ ਵਰਗੀ ਹੋਵੇ, ਜਿਸ ਵਿੱਚੋਂ ਕੁਝ ਸੁਰ ਨਿਕਲ ਸਕਦੇ ਹੋਣ ਅਤੇ ਜਿਸਨੇ ਯੁੱਗਾਂ-ਯੁੱਗਾਂ ਤੋਂ ਵਜਦੇ ਰਹਿਣ ਕਾਰਨ ਧੁਨੀ ਦੇ ਭਾਵ ਨੂੰ ਸਮਝ ਲਿਆ ਹੋਵੇ ਅਤੇ ਧੁਨੀ ਖ਼ਾਮੋਸ਼ੀ ਵਿੱਚੋਂ ਪੈਦਾ ਹੁੰਦੀ ਹੈ।

ਛੋਟੀ ਮਾਂ ਦੀ ਖ਼ਾਮੋਸ਼ੀ ਵਿੱਚ ਏਨੀ ਅਮੀਰੀ ਅਤੇ ਸੁਭਾਵਿਕਤਾ ਸੀ ਕਿ ਉਹ ਅਕਸਰ ਆਪਣੀਆਂ ਅੱਖਾਂ ਬੰਦ ਕਰ ਕੇ ਲਗਪਗ ਅਹਿੱਲ ਲੇਟੀ ਰਹਿੰਦੀ ਸੀ। ਹੁਣ ਉਸਨੇ ਫੱਟੇ ਉਪਰ ਆਪਣੀਆਂ ਲੱਤਾਂ ਫੈਲਾ ਲਈਆਂ ਸਨ ਕਿਉਂਕਿ ਉਸ ਡੱਬੇ ਵਿੱਚ ਅਸੀਂ ਇੱਕਲੇ ਹੀ ਸਾਂ। ਸ਼੍ਰੀਧਰ ਨੂੰ ਆਪਣੀ ਛਾਤੀ ਨਾਲ ਲਗਾ ਕੇ ਉਹ ਲਗਪਗ ਸੌਂ ਰਹੀ ਸੀ। ਕੇਵਲ ਜਦੋਂ ਬੱਚਾ ਹਿਲਦਾ ਤਾਂ ਉਹ ਆਪਣੀ ਸਾੜ੍ਹੀ ਦੇ ਕੋਨੇ ਨਾਲ ਉਸਦਾ ਸਿਰ ਢੱਕ ਦਿੰਦੀ। ਛੋਟੀ ਮਾਂ ਬਾਅਦ ਵਿੱਚ ਜ਼ਰੂਰ ਗੂੜ੍ਹੀ ਨੀਂਦ ਵਿੱਚ ਸੌਂ ਗਈ ਹੋਵੇਗੀ ਕਿਉਂਕਿ ਮੈਂ ਉਸਨੂੰ ਇੱਕ ਵਾਰ ਘੁਰਾੜਾ ਮਾਰਦੇ ਸੁਣਿਆਂ ਸੀ ਤੇ ਫਿਰ ਉਹ ਕਈ ਘੰਟੇ ਨਾ ਜਾਗੀ।

ਇਸ ਦੌਰਾਨ ਸਾਡੀ ਗੱਡੀ ਮਾਂਡੂਆਡੀਹ, ਬਾਲਾਪੁਰ, ਹਰਦੱਤਪੁਰ, ਰਾਜਾਤਲਾਬ, ਨਿਗਤਪੁਰ ਸਟੇਸ਼ਨ ਪਾਰ ਕਰ ਗਈ ; ਬਾਹਰ ਹਰਿਆਲੀ ਵਿੱਚ ਢੱਕੇ ਨਿੱਕੇ-ਨਿੱਕੇ ਪਿੰਡ ਨਜ਼ਰ ਆ ਰਹੇ ਸਨ, ਟੋਭਿਆਂ ਅਤੇ ਬੇਹਾਂ ਉਤੇ ਉੱਗੇ ਪ੍ਰਾਚੀਨ ਰੁੱਖਾਂ ਦੇ ਝੁੰਡ ਜੋ ਉਥੋਂ ਦੇ ਵਸਨੀਕਾਂ ਦੀ ਪਰੰਪਰਾ ਦੀ ਹਿਫ਼ਾਜ਼ਤ ਕਰਦੇ ਲੱਗ ਰਹੇ ਸਨ। ਇਹ ਨਜ਼ਾਰਾ ਵੇਖ-ਕੇ ਇਹ ਖ਼ਿਆਲ ਆ ਜਾਂਦਾ ਹੈ ਕਿ ਆਰੀਆ ਲੋਕ ਇਸ ਮੁਲਕ ਵਿੱਚ ਜਦੋਂ ਪਹਿਲੀ ਵਾਰ ਦਾਖ਼ਲ ਹੋਏ ਸਨ ਤਾਂ ਇਥੇ ਇਹਨਾਂ ਰੁੱਖਾਂ ਦੇ ਪੂਰਵਜਾਂ ਦੀ ਛਾਂ ਹੇਠ ਹੀ ਆ ਕੇ ਠਹਿਰੇ ਹੋਣਗੇ ਅਤੇ ਕੋਲ ਵਗਦੀ ਗੰਗਾ ਨੇ ਉਹਨਾਂ ਲਈ ਕਣਕ, ਤਿਲ ਅਤੇ ਗੰਨੇ ਦੇ ਲਹਿਲਹਾਉਂਦੇ ਖੇਤ ਪੈਦਾ ਕੀਤੇ ਹੋਣਗੇ। ਇਥੇ ਕਿਤੇ ਹੀ ਗਾਰਗੀ ਅਤੇ ਯਾਗਿਆਵਲਕਿਆ ਘੁੰਮਦੇ ਰਹੇ ਹੋਣਗੇ ਅਤੇ ਲੱਕੜਾਂ ਦੀ ਅੱਗ ਅਤੇ ਦਰਿਆ ਦੇ ਕੰਢਿਆਂ ਕੋਲ ਬੈਠ ਕੇ ਉਹਨਾਂ ਨੇ ਜੋ ਵਿਚਾਰ-ਵਟਾਂਦਰੇ ਕੀਤੇ ਉਸ ਵਿੱਚੋਂ ਭਾਰਤੀ-ਦਰਸ਼ਨ ਦਾ ਜਨਮ ਹੋਇਆ ਹੋਵੇਗਾ ਤੇ ਇਵੇਂ ਹੀ ਸਾਡੇ ਸ਼ਾਨਦਾਰ, ਸ਼ਾਹੀ ਵਿਰਸੇ ਸੰਸਕ੍ਰਿਤ ਦਾ - ਜੋ ਆਪਣੇ ਆਪ ਵਿੱਚ ਸ਼ੁੱਧ, ਸੰਪੂਰਨ ਅਤੇ ਨਿਵੇਕਲੀ ਹੈ। ਜਿਸ ਪਾਸ ਸੰਸਕ੍ਰਿਤ ਹੈ, ਉਸ ਪਾਸ ਆਪਣਾ ਆਪ ਵੀ ਹੈ।

ਸਿਗਨਲ, ਝੰਡੀ ਅਤੇ ਰੇਲਗੱਡੀ ਦੀ ਖੜਖੜਾਹਟ ਸਾਨੂੰ ਪਵਿੱਤਰ ਅਤੇ ਅਤਿ ਪਵਿੱਤਰ ਹਿਮਾਲੀਆ ਵੱਲ ਲੈ ਜਾ ਰਹੀ ਸੀ। ਉਧਰ ਹੀ ਮੈਦਾਨੀ ਇਲਾਕੇ ਵਿੱਚ ਆਪਣਾ ਕੰਮ ਮੁਕਾ ਕੇ ਜਦੋਂ ਉਹਨਾਂ ਨੂੰ ਆਪਣੇ ਸਵੈ ਦੀ ਪੂਰਤੀ ਦੀ ਲੋੜ ਮਹਿਸੂਸ ਹੁੰਦੀ ਤਾਂ ਮੇਰੇ ਆਰੀਆ ਪੂਰਵਜ ਬਰਫ਼ਾਂ ਦੀ ਏਕਾਂਕਤਾ ਅਤੇ ਸੱਚ ਦੀ ਪਹਿਚਾਣ ਲਈ ਗੰਗਾ ਦੀ ਧਾਰਾ ਦੇ ਖ਼ਿਲਾਫ਼ ਉਪਰ ਚੜ੍ਹ ਜਾਂਦੇ ਸਨ। ਅਕਾਸ਼ ਨੂੰ ਛੂੰਹਦਾ ਇਥੇ ਹੀ ਕਿਧਰੇ ਕੈਲਾਸ਼ ਪਰਬਤ ਹੋਵੇਗਾ ਜਿਥੇ ਮਾਨਵਤਾ ਦੇ ਅਨੰਦ ਲਈ ਸ਼ਿਵ ਅਤੇ ਪਾਰਵਤੀ ਨੇ ਆਪਣਾ ਵਾਸ ਬਣਾਇਆ। ਸ਼ਿਵ ਦਾ ਵਾਹਨ ਅਤੇ ਸ਼ਿਸ਼ ਬੇਦਾਗ਼ ਨੰਦੀ ਬੋਲ਼ਦ ਲੋਕਾਂ

ਦੇ ਦੁੱਖ-ਦਰਦ : ਜਨਮ, ਮੌਤ, ਮੁਕੱਦਮੇ, ਲੜਾਈ-ਝਗੜੇ ਅਤੇ ਕੰਗਾਲੀ ਦੇ ਦੁਖਦਾਈ ਕਿੱਸੇ ਸੁਣਨ ਲਈ ਪੂਰੇ ਸੰਸਾਰ ਵਿੱਚ ਘੁੰਮਦਾ ਹੋਵੇਗਾ। ਅਤੇ ਕਿਉਂਕਿ ਨੰਦੀ ਆਪਣੇ ਮਾਲਕ ਨੂੰ ਕੁਝ ਵੀ ਕਹਿਣ ਦਾ ਹੌਂਸਲਾ ਨਹੀਂ ਸੀ ਰੱਖਦਾ ਇਸ ਲਈ ਪਾਰਵਤੀ ਇਸ ਸਭ-ਕੁਝ ਨੂੰ ਜਾਣ ਕੇ ਸ਼ਿਵ ਜੀ ਨੂੰ ਅਰਜ਼ ਕਰਦੀ ਹੋਵੇਗੀ ਕਿ ਯਤੀਮਾਂ, ਮੰਗਤਿਆਂ ਅਤੇ ਵਿਧਵਾਵਾਂ ਨੂੰ ਵੀ ਆਪਣੇ ਜੀਵਨ ਦਾ ਅਨੰਦ ਮਿਲਣਾ ਚਾਹੀਦਾ ਹੈ। ਤੁਹਾਨੂੰ ਨਹੀਂ ਪਤਾ ਹੁੰਦਾ ਕਿ ਕਦੋਂ ਤੁਹਾਡੀ ਕਿਸਮਤ ਦਾ ਦਰਵਾਜ਼ਾ ਖੁੱਲ ਜਾਵੇਗਾ ਅਤੇ ਤਕਦੀਰ ਤੁਹਾਡੀਆਂ ਬਰੂਹਾਂ ਵਿੱਚ ਖੜੀ ਹੋਵੇਗੀ।

ਗੰਗਾ-ਤਟ ਦਾ ਸਮੁੱਚਾ ਮੈਦਾਨ ਇੱਕ ਸੰਤਮਈ ਸੋਗ ਦਾ ਗੀਤ ਹੈ—ਜਿਵੇਂ ਜਿੱਥੋਂ ਸੋਗ ਪਰਵਾਨ ਕਰ ਲਿਆ ਜਾਂਦਾ ਹੈ ਉਥੋਂ ਹੀ ਸਚਾਈ ਦੀ ਸ਼ੁਰੂਆਤ ਹੁੰਦੀ ਹੈ ਅਤੇ ਭਾਰਤ ਉਥੋਂ ਸ਼ੁਰੂ ਹੁੰਦਾ ਹੈ ਜਿਥੋਂ ਸਚਾਈ ਸਵੀਕਾਰ ਕੀਤੀ ਜਾਂਦੀ ਹੈ। ਇੰਜ ਸੋਗ ਸਾਡੇ ਦਰਿਆ ਹਨ, ਸਾਡੀ ਧਰਤੀ ਹਨ ਪਰੰਤੂ ਸਾਡੇ ਰੁੱਖਾਂ ਦੀ ਹਰਿਆਵਲ ਅਤੇ ਸਾਡੇ ਪਹਾੜਾਂ ਦੀ ਸਫ਼ੈਦੀ ਇਸ ਗੱਲ ਦੀ ਗਵਾਹੀ ਭਰਦੀ ਹੈ ਕਿ ਸਚਾਈ ਸੰਭਵ ਹੈ, ਕਿ ਜਦੋਂ ਜਨਮ ਅਤੇ ਮੌਤ ਦੇ ਚੱਕਰ ਤੋਂ ਮੁਕਤੀ ਹੋ ਜਾਂਦੀ ਹੈ ਤਾਂ ਅਸੀਂ ਆਪਣੇ ਆਪਨੂੰ ਸੱਚ ਘੋਸ਼ਿਤ ਕਰ ਸਕਦੇ ਹਾਂ। ਸਚਾਈ ਹਿਮਾਲੀਆ ਹੈ ਅਤੇ ਗੰਗਾ ਮਾਨਵਤਾ ਹੈ। ਇਸ ਕਰਕੇ ਹੀ ਤਾਂ ਅਸੀਂ ਮ੍ਰਿਤਕਾਂ ਦੀਆਂ ਅਸਤੀਆਂ ਉਸ ਵਿੱਚ ਪਰਵਾਹ ਕਰਦੇ ਹਾਂ। ਉਹ ਇਹਨਾਂ ਅਸਤੀਆਂ ਨੂੰ ਸਮੁੰਦਰ ਵਿੱਚ ਲੈ ਜਾਂਦੀ ਹੈ ਤੇ ਸੂਰਜ ਆਪਣੀ ਤਪਸ਼ ਨਾਲ ਪਾਣੀ ਨੂੰ ਬੱਦਲਾਂ ਵਿੱਚ ਤਬਦੀਲ ਕਰਦਾ ਹੈ ਜੋ ਮੁੜ ਹਿਮਾਲੀਆ 'ਤੇ ਆ ਵਰ੍ਹਦੇ ਹਨ। ਇਸ ਤੋਂ ਸਪਸ਼ਟ ਹੋ ਜਾਂਦਾ ਹੈ ਕਿ ਪਾਵਨ ਬਦਰੀਨਾਥ ਹਿਮਾਲੀਆ ਵਿੱਚ ਕਿਉਂ ਹੈ : ਇਹ ਸਚਾਈ ਦੀ ਘੋਸ਼ਣਾ ਜੋ ਕਰਦਾ ਹੈ।

*ਮੈਂ ਮੁੜ ਸ਼੍ਰੀ ਸ਼ੰਕਰ ਦਾ ਧਿਆਨ ਕਰਦਾ ਹਾਂ :*
*ਬਰਫ਼ੀਲੇ ਪਹਾੜਾਂ ਵਿੱਚ ਪੈਦਾ ਹੋਈ ਦੇਵੀ ਮਾਂ ਦੀਪਤ ਹੈ*
*ਉਸਦੇ ਸੁੰਦਰ ਹੱਥ ਲਾਲ ਪੱਤੇ ਵਾਂਗ ਹਨ*
*ਇਹ ਉਹੀ ਹੈ ਜਿਸਦੀ ਸ਼ਰਨ ਵਿੱਚ ਸ਼ਿਵਜੀ*
*ਰਹਿਣਾ ਲੋਚਦੇ ਹਨ।*
*ਜੋ ਆਪਣੀਆਂ ਛਾਤੀਆਂ ਦੇ ਭਾਰ ਨਾਲ ਲੁਕੀ ਪਈ ਹੈ*
*ਜਿਸਦੇ ਬੋਲ ਮਿੱਠੇ ਹਨ।*
*ਜੋ ਅਨੰਦ ਅਤੇ ਵਿਧਵਤਾ ਦੀ ਕੋਮਲ ਵੇਲ ਹੈ।*

ਇਹ ਭਜਨ ਗਾਉਂਦੇ ਹੋਏ ਮੈਂ ਉਹਨਾਂ ਅਨੋਖੇ ਭਾਵਾਂ ਵਿੱਚ ਡੁਬ ਗਿਆ ਜੋ ਸਾਨੂੰ ਭਾਰਤ ਦੀ ਵਿਸ਼ਾਲਤਾ ਵਿੱਚ ਲੈ ਜਾਂਦੇ ਹਨ; ਸਾਨੂੰ ਵਿਸ਼ਾਲਤਾ ਅਤੇ ਅਨੰਤਤਾ ਦਾ ਅਨੁਭਵ ਹੁੰਦਾ ਹੈ, ਦਇਆ ਦੇ ਭਾਵ ਸਾਡੇ ਗ਼ਮਾਂ ਨੂੰ ਇੰਜ ਛੂਹ ਜਾਂਦੇ ਹਨ ਜਿਵੇਂ ਪਲਕਾਂ ਚਮੜੀ ਨੂੰ। ਉਹ ਜੋ ਸਭੇ ਵਸਤੂਆਂ ਦੇ ਪਿੱਛੇ ਹੈ ਅਤੇ ਪਰ੍ਹੇ ਵੀ, ਸਾਨੂੰ ਇੱਕ ਅਜਿਹਾ ਅੱਥਰੂ, ਇੱਕ ਅਜਿਹਾ ਅਨੰਦ ਬਖ਼ਸ਼ਦਾ ਹੈ ਜੋ ਸਾਡੇ ਪ੍ਰਕਿਰਤਿਕ ਜੀਵਨ ਨੂੰ ਕੋਮਲ ਬਣਾ ਦਿੰਦਾ ਹੈ। ਜੇਕਰ ਸਾਡੀਆਂ ਸਰਹੱਦਾਂ ਤੋਂ ਪਾਰ ਬਰਬਰ ਲੋਕ ਨਾ ਹੁੰਦੇ ਤਾਂ ਹਿੰਦੂ ਪਿਘਲ ਕੇ

ਆਪਣੀ ਪ੍ਰਕਿਰਤੀ ਵਿੱਚ ਸਮਾ ਗਿਆ ਹੁੰਦਾ ; ਉਹ ਕੋਠੜੀ ਵਿੱਚ ਬੰਦ ਕੁਝ ਔਰਤਾਂ ਵਾਂਗ ਸਫ਼ੇਦ ਹੋ ਗਿਆ ਹੁੰਦਾ ਅਤੇ ਉਹਨਾਂ ਨੂੰ ਹਰ ਥਾਂ ਆਪਣਾ ਹੀ ਆਪਾ ਦਿਖਾਈ ਦਿੰਦਾ। ਇਸ ਹਾਲਤ ਵਿੱਚ ਉਹ ਜ਼ਰੂਰ ਹੀ ਨਿਤਾਣੇ ਬਣ ਜਾਂਦੇ ਜੇਕਰ ਗੰਗਾ ਦੇ ਬਾਗ਼ ਵਿੱਚ ਉਹ ਖੇਡੇ ਨਾ ਹੁੰਦੇ।

ਮੇਰੇ ਵਿਚਾਰ, ਜਿਵੇਂ ਕਿ ਤੁਸੀਂ ਦੇਖ ਹੀ ਰਹੇ ਹੋ, ਪੂਰੀ ਤਰ੍ਹਾਂ ਭਾਰਤੀ ਸਨ ਅਤੇ ਹੁਣ ਜਦੋਂ ਸ਼ਾਮ ਸਹਿਜੇ-ਸਹਿਜੇ ਢਲਦੀ ਜਾ ਰਹੀ ਸੀ ਤਾਂ ਇਸ ਮਹੌਲ ਵਿੱਚ ਮੈ ਇਹ ਸੋਚਿਆ ਕਿ ਹੁਣ ਮੈਨੂੰ ਮਾਦਲੇਨ ਦਾ ਖ਼ਤ ਪੜ੍ਹਨਾ ਚਾਹੀਦਾ ਹੈ।

"ਮੇਰੇ ਦੋਸਤ", ਉਸਨੇ ਲਿਖਿਆ ਸੀ। ਖ਼ਤ ਉਪਰ 29 ਮਾਰਚ, 1951 ਦੀ ਤਾਰੀਖ਼ ਲਿਖੀ ਹੋਈ ਸੀ।

"ਮੇਰੇ ਦੋਸਤ, ਜੇਕਰ ਮੈਂ ਤੁਹਾਨੂੰ ਇਹ ਦੱਸਾਂ ਕਿ ਪਿਛਲੇ ਹਫ਼ਤੇ ਦੇ ਅੰਤ ਵਿੱਚ ਮੈਂ ਬੰਡੋਲ ਗਈ ਸੀ ਤਾਂ ਕੀ ਇਸ ਨਾਲ ਤੁਹਾਨੂੰ ਤਕਲੀਫ਼ ਹੋਵੇਗੀ? ਕੁਝ ਕਾਰਨ ਸਨ ਜਿਨ੍ਹਾਂ ਕਰਕੇ ਮੈਨੂੰ ਉਥੇ ਜਾਣਾ ਹੀ ਪਿਆ। ਪਿੱਯਾਰ ਦਾ ਜਨਮ ਮੇਰੇ ਲਈ ਕਿੰਨਾ ਮਹੱਤਵਪੂਰਨ ਸੀ, ਇਹ ਤੁਸੀਂ ਕਦੇ ਨਹੀ ਸਮਝ ਸਕਦੇ । ਤੁਸੀਂ ਆਪਣੇ ਮਰਦਾਨਾ ਇਕਾਂਤ ਵਿੱਚ - ਮੈਂ ਇਹ ਕਹਿ ਸਕਦੀ ਹਾਂ ਕਿ ਤੁਸੀਂ ਆਪਣੇ ਭਾਰਤੀ ਇਕਾਂਤ ਵਿੱਚ ਕਦੇ ਵੀ ਇਹ ਨਹੀਂ ਸਮਝ ਸਕਦੇ ਕਿ ਇੱਕ ਮਾਂ ਲਈ ਤੇ ਉਹ ਵੀ ਇੱਕ ਫ਼੍ਰਾਂਸੀਸੀ ਮਾਂ ਲਈ ਇੱਕ ਬੱਚੇ ਨੂੰ ਜਨਮ ਦੇਣਾ ਕੀ ਹੁੰਦਾ ਹੈ? ਉਹ ਤਾਂ ਇਕ ਯੱਗਪਾਤਰ ਵਿੱਚ, ਹੋਲੀ-ਗਰੇਲ ਵਿੱਚ ਇੱਕ ਦੇਵਤੇ ਦੇ ਪੈਦਾ ਹੋਣ ਦੇ ਬਰਾਬਰ ਹੈ। ਕੋਈ ਈਸਾਈ ਹੋਵੇ ਜਾਂ ਨਾ ਉਸ ਜਨਮ ਨੂੰ ਹਰ ਕੋਈ ਮਹਿਸੂਸ ਕਰਦਾ ਹੈ। ਅਤੇ ਜੋ ਈਸਾਈ ਨਾ ਹੋਵੇ ਉਹ ਵੀ ਤਬੇਲੇ ਅਤੇ ਰੋਆਮਾਜ ਨੂੰ ਵੇਖਣ ਲਈ ਆਪਣੇ ਆਲੇ-ਦੁਆਲੇ ਨੂੰ ਜ਼ਰੂਰ ਝਾਕੇਗਾ ਜੋ ਪ੍ਰਭੂ ਲਈ ਚੜ੍ਹਾਵੇ ਪੇਸ਼ ਕਰਦੇ ਹਨ।

"ਮੈਂ ਉਸਨੂੰ ਇੱਕ ਅਸੀਮ ਪਿਆਰ ਨਾਲ ਜਨਮ ਦਿੱਤਾ, ਤੁਹਾਡੇ ਪੁੱਤਰ ਨੂੰ, ਕਿਉਂਕਿ ਉਹ ਪਿਆਰ ਵਿੱਚੋਂ ਜਨਮਿਆ ਸੀ। ਪਰ ਤੁਹਾਡੀ ਦਿਲਚਸਪੀ ਤਾਂ ਵਧੇਰੇ ਉਸਨੂੰ ਆਪਣੀ ਔਲਾਦ ਦੇ ਰੂਪ ਵਿੱਚ ਵੇਖਣ ਦੀ ਸੀ ਨਾ ਕਿ ਮੇਰੇ ਪੁੱਤਰ ਦੇ ਰੂਪ ਵਿੱਚ। ਇੱਕ ਹਿੰਦੁਸਤਾਨੀ ਲਈ ਔਰਤ ਹਮੇਸ਼ਾ ਇੱਕ ਸਾਧਨ ਹੀ ਰਹੇਗੀ - ਇੱਕ ਫ਼ਾਲਤੂ ਚੀਜ਼। ਫਿਰ ਵੀ ਮੈਂ ਆਪਣੇ ਪੁੱਤਰ ਨੂੰ ਉਦੋਂ ਤੋਂ ਹੀ ਪਿਆਰ ਕਰਨਾ ਸ਼ੁਰੂ ਕਰ ਦਿੱਤਾ ਸੀ ਜਦੋਂ ਤੋਂ ਮੈਂ ਉਸਦੀ ਹਿਲਜੁਲ ਆਪਣੇ ਅੰਦਰ ਮਹਿਸੂਸ ਕੀਤੀ ਸੀ, ਸਿਰਫ਼ ਇਸ ਲਈ ਕਿ ਉਹ ਤੁਹਾਡਾ ਪੁੱਤਰ ਸੀ। ਤੁਸੀਂ ਉਸਦੇ ਭਵਿੱਖ ਬਾਰੇ ਸੋਚਦੇ ਸੀ, ਤੇ ਮੈਂ ਵਰਤਮਾਨ ਬਾਰੇ। ਤੁਸੀਂ ਮੈਨੂੰ ਦੱਸਿਆ ਸੀ ਕਿ ਬੱਚੇ ਨੂੰ ਨਾਇਕ, ਵਿਦਵਾਨ, ਡਾਕਟਰ ਜਾਂ ਵਿਆਕਰਨ-ਸ਼ਾਸਤਰੀ ਬਣਾਉਣ ਲਈ ਭਾਰਤ ਵਿੱਚ ਉਸ ਲਈ ਵੱਖ-ਵੱਖ ਮੰਤਰ ਅਤੇ ਭੋਜਨ ਹਨ। ਪਰ ਮੈਂ ਉਸਨੂੰ ਸਿਰਫ਼ ਇੱਕ ਆਦਮੀ ਦੇ ਰੂਪ ਵਿੱਚ ਵੇਖਣਾ ਚਾਹੁੰਦੀ ਸੀ : ਆਪਣੇ ਪੁੱਤਰ ਨੂੰ।

" ਤੁਹਾਡੀ ਅਵਿਅਕਤ ਸੋਚਣੀ ਮੇਰੇ ਲਈ ਓਪਰੀ ਸੀ, ਤੁਸੀਂ, ਤੁਹਾਡਾ ਸਵੈ ਕਿੰਨਾ ਅਵਿਅਕਤ ਹੈ। ਮੈਂ ਇਸੇ ਲਈ ਤੁਹਾਨੂੰ ਪਿਆਰ ਕਰਦੀ ਸੀ ਕਿਉਂਕਿ ਤੁਹਾਨੂੰ ਛੂਹ

ਕੇ ਮੈਨੂੰ ਇੰਜ ਲੱਗਦਾ ਸੀ ਜਿਵੇਂ ਮੈਂ ਕਿਸੇ ਪਰਬਤੀ ਹਵਾ ਨੂੰ ਛੂਹ ਲਿਆ ਹੋਵੇ, ਅਕਾਸ਼ ਨੂੰ ਛੂੰਹਦੇ ਦਿਓਦਾਰ ਦੇ ਰੁੱਖਾਂ ਨੂੰ ਛੂਹ ਲਿਆ ਹੋਵੇ, ਜਿਥੇ ਧੁੰਦ ਦੇ ਫੈਲਦੇ ਹੀ ਸਭ ਪਾਸੇ ਸੁਗੰਧੀ ਫੈਲ ਉਠਦੀ ਹੈ। ਤੁਹਾਡਾ ਦਿਲ ਪਹਾੜ 'ਚੋਂ ਡਿਗਦੇ ਕਿਸੇ ਚੋਅ ਵਰਗਾ ਸੀ ਜਿਸਦੀ ਕੋਮਲਤਾ ਅਤਿ ਪਵਿੱਤਰ ਸੀ। ਉਸ ਵਿੱਚ ਨਹਾਉਣਾ ਮੈਨੂੰ ਚੰਗਾ ਲੱਗਦਾ ਸੀ। ਪਰ ਇੰਜ ਕਰਨਾ ਕਿੰਨਾ ਜ਼ਾਲਮ ਹੋ ਸਕਦਾ ਹੈ, ਇੱਕ ਯੁਰਪੀ ਲਈ ਇਹ ਕਿੰਨਾ ਦੁਖਦਾਈ ਹੋ ਸਕਦਾ ਹੈ। ਤੁਸੀਂ ਲੋਕ ਅਪ੍ਰਤੱਖ ਚੀਜ਼ਾਂ ਪ੍ਰਤੀ ਭਾਵਕ ਹੋ, ਤੇ ਅਸੀਂ ਪ੍ਰੱਤਖ ਚੀਜ਼ਾਂ ਪ੍ਰਤੀ। ਤੇ ਮੇਰੇ ਲਈ ਤੁਸੀਂ ਅਪ੍ਰਤੱਖ ਹੁੰਦੇ ਹੋਏ ਵੀ ਸਥੂਲ ਸੀ, ਪ੍ਰਤੱਖ, ਸਾਕਾਰ ਤੇ ਮੇਰੇ ਪਤੀ।

"ਤੁਸੀਂ ਇਹ ਕਦੇ ਨਹੀਂ ਜਾਣ ਸਕੋਗੇ, ਮੇਰੇ ਦੋਸਤ, ਮੇਰੇ ਪਤੀ, ਕਿ ਤੁਹਾਡੇ ਬੱਚੇ ਨੂੰ ਮੈਂ ਆਪਣੇ ਪਾਸ ਪਾ ਕੇ ਕੀ ਮਹਿਸੂਸ ਕਰਦੀ ਸੀ? ਆਪਣੀ ਛਾਤੀ ਨਾਲ ਲਿਟਾ ਕੇ ਮੈਂ ਉਸ ਨਾਲ ਲੱਖਾਂ ਊਟ-ਪਟਾਂਗ ਗੱਲਾਂ ਕਰਦੀ ਸੀ ਜੋ ਮੈਂ ਹਮੇਸ਼ਾ ਤੁਹਾਡੇ ਨਾਲ ਕਰਨਾ ਚਾਹੁੰਦੀ ਸੀ ਪਰ ਕਰ ਨਾ ਸਕਦੀ। ਤੁਸੀਂ ਤਾਂ ਸਧਾਰਣ ਗੱਲ ਨੂੰ ਵੀ ਮਹਾਨ ਬਣਾ ਦਿੰਦੇ ਹੋ, ਤੇ ਹਰ ਮਾਨਵੀ ਸ਼ੈਅ ਤੁਹਾਨੂੰ ਫ਼ਜ਼ੂਲ ਲੱਗਦੀ। ਤੁਹਾਨੂੰ ਯਾਦ ਹੋਵੇਗਾ ਇੱਕ ਦਿਨ ਅਸੀ ਛੋਟੀ ਜਿਹੀ ਗੱਲ 'ਤੇ ਕਿੰਨੇ ਹੱਸੇ ਸੀ ਜਦੋਂ ਤੁਸੀਂ ਮੈਨੂੰ ਕਿਹਾ ਸੀ, "ਮਾਦਲੇਨ, ਤੂੰ ਆਪਣੀ ਚਮੜੀ 'ਤੇ ਇਹ ਗੰਦਾ ਜਿਹਾ ਪਾਊਡਰ ਕਿਉਂ ਪਾਉਂਦੀ ਏ, ਇਹ ਤਾਂ ਰਸਾਇਣਿਕ ਏ। ਇਹ ਚਮੜੀ ਨੂੰ ਵਾਸਤਵਿਕ ਸੁੰਦਰਤਾ ਨਾਲੋਂ ਵਧੇਰੇ ਨਹੀਂ ਨਿਖਾਰ ਸਕਦਾ। ਮੈਨੂੰ ਇਸ ਤਰ੍ਹਾਂ ਦੇ ਰਸਾਇਣਿਕ ਪਦਾਰਥਾਂ ਤੋਂ ਨਫ਼ਰਤ ਏ। ਮੈਂ ਤਾਂ ਸਾਦਗੀ ਚਾਹੁੰਦਾ ਹਾਂ ...... ਪਵਿੱਤਰਤਾ।" ਤੇ ਫਿਰ ਮੈਂ ਤੁਹਾਡੇ ਨਾਲ ਇੱਕ ਜ਼ਨਾਨਾ ਝੂਠ ਬੋਲਿਆਂ ਸੀ ; ਮੈਂ ਕਿਹਾ ਸੀ ਕਿ ਇਹ ਇਥੋਂ ਦੇ ਮੌਸਮ ਵਿੱਚ ਸਾਡੀ ਚਮੜੀ ਨੂੰ ਬਚਾਉਂਦਾ ਹੈ ਤੇ ਤੁਸੀਂ ਮੇਰੇ ਜਵਾਬ ਤੋਂ ਕਿੰਨੇ ਸੰਤੁਸ਼ਟ ਹੋ ਗਏ ਸੀ। ਤੁਸੀਂ ਨਿਰਦਈ ਸੀ, ਬਿਲਕੁਲ ਉਵੇਂ ਜਿਵੇਂ ਹਿੰਦੂ ਲੋਕ ਆਪਣੀ ਪਤਨੀ ਪ੍ਰਤੀ ਹੁੰਦੇ ਹਨ। ਪਰ ਕੁਝ ਮਹੀਨਿਆਂ ਪਿੱਛੋਂ ਜਦੋਂ ਮੈ ਤੁਹਾਨੂੰ ਸਚਾਈ ਦੱਸੀ ਤਾਂ ਤੁਸੀਂ ਨਰਾਜ਼ ਹੋਣ ਦੀ ਥਾਂ ਖ਼ੂਬ ਹੱਸੇ ਸੀ। ਤੁਹਾਨੂੰ ਬੇਵਕੂਫ਼ ਬਣਾਉਣਾ ਕਿੰਨਾ ਅਸਾਨ ਏ : ਤੁਹਾਨੂੰ ਔਰਤਾਂ ਦੀ ਕੋਈ ਸਮਝ ਹੀ ਨਹੀਂ ਏ, ਪਿਆਰੇ ਰਾਮ। ਮੈਂ ਸੋਚਦੀ ਸੀ, ਮੈਂ ਬਹੁਤ ਭੋਲੀ ਹਾਂ ਪਰ ਤੁਸੀਂ ਤਾਂ ਮੇਰੇ ਤੋਂ ਵੀ ਵੱਧ ਮੂਰਖ ਨਿਕਲੇ। ਚਾਚਾ ਚਾਰਲਸ ਦਾ ਇਹ ਕਹਿਣਾ ਕਿ ਮੈਂ ਤੁਹਾਡੇ ਵਰਗੇ ਅਨੋਖੇ ਜੀਵ ਨਾਲ ਵਿਆਹ ਕਰ ਕੇ ਕੋਈ ਗ਼ਲਤ ਕੰਮ ਨਹੀਂ ਕੀਤਾ, ਹੈਰਾਨੀ ਵਾਲੀ ਗੱਲ ਨਹੀਂ।

"ਪੰਘੂੜੇ 'ਚ ਪਿਆ ਬੱਚਾ ਅਤੇ ਭੂ-ਮਧ ਸਾਗਰ ਦੇ ਸਾਹਮਣੇ ਪੰਘੂੜਾ - ਭੂ-ਮਧ ਸਾਗਰ ਜੋ ਸਾਡੀ ਸਭਿਅਤਾ ਦਾ ਪੰਘੂੜਾ ਹੈ। ਰਾਮ ਮੈਂ ਰਾਤਾਂ ਦੀਆਂ ਰਾਤਾਂ ਨਰਸਿੰਗ ਹੋਮ 'ਚ ਗੁਜ਼ਾਰੀਆਂ ਨੇ, ਪਿੱਯਾਰ ਜਾਂ ਤੁਹਾਡੇ ਬਾਰੇ ਸੋਚਦਾ ਹੋਏ ਨਹੀਂ ਸਗੋਂ ਦੇਮੇਤਿਆਰ ਅਤੇ ਪੋਸੇਦੋਂ ਅਤੇ ਇਉਲਿਸ ਦੀਆਂ ਯਾਤਰਾਵਾਂ ਬਾਰੇ ਸੋਚਦੇ ਹੋਏ। ਅਸਲ ਵਿੱਚ, ਸ਼ੁਰੂ ਵਿੱਚ ਮੈਂ ਸੋਚਿਆ ਕਿ ਕ੍ਰਿਸ਼ਨ ਦਾ ਦੂਸਰਾ ਨਾਂ ਇਉਲਿਸ ਹੋਵੇਗਾ। ਮੈਂ ਆਪਣੇ ਹੋਠਾਂ ਉਪਰ ਇਹ ਨਾਂ ਦੁਹਰਾਇਆ : ਕ੍ਰਿਸ਼ਨ, ਇਉਲਿਸ ਰਾਮਾਸਵਾਮੀ। ਬਕਵਾਸ, ਨਿਰਾ ਬਕਵਾਸ,

ਮੇਰੇ ਅੰਦਰੋਂ ਆਵਾਜ਼ ਆਈ ਪਰ ਫਿਰ ਵੀ ਮੈਂ ਬਾਰ-ਬਾਰ ਇਹ ਨਾਂ ਦੁਹਰਾਉਂਦੀ ਰਹੀ, ਇਹ ਸੋਚ ਕੇ ਕਿ ਮੂੰਹ 'ਤੇ ਚੜ੍ਹ ਜਾਣ ਨਾਲ ਇਹ ਆਪਣੇ ਆਪ ਸੁਭਾਵਿਕ ਲੱਗਣ ਲੱਗ ਪਵੇਗਾ, ਪਰ ਨਹੀਂ, ਇਹ ਨਾਂ ਮੈਨੂੰ ਬਹੁਤ ਬੇਹੂਦਾ ਲੱਗਾ। ਫਿਰ ਮੈਂ ਉਸਦਾ ਨਾਂ ਆਸ਼ਿਲ ਰੱਖਣ ਬਾਰੇ ਸੋਚਿਆ। ਜਿਵੇਂ ਮੈਂ ਤੁਹਾਨੂੰ ਦੱਸਿਆ ਸੀ : ਆਸ਼ਿਲ ਸਾਡੇ ਕਲੀਨਿਕ ਵਿੱਚ ਕੰਮ ਕਰਦੇ ਇੱਕ ਨੌਕਰ ਦਾ ਨਾਂ ਸੀ ਪਰ ਇੱਕ ਬ੍ਰਾਹਮਣ ਦੇ ਪੁੱਤਰ ਲਈ ਇਹ ਨਾਂ ਕੁਝ ਵਧੇਰੇ ਹੀ ਜੁਝਾਰੂ ਸੀ। ਖ਼ੈਰ, ਕੋਈ ਕਾਹਲ ਨਹੀਂ ਸੀ। ਕ੍ਰਿਸ਼ਨ, ਕ੍ਰਿਸ਼ਨ ਸੀ। ਕ੍ਰਿਸ਼ਨ, ਮੈਂ ਕ੍ਰਿਸ਼ਨ, ਕ੍ਰਿਸ਼ਨ ਕਿਹਾ, ਜਿਵੇਂ ਕੋਈ ਮੰਤਰ ਜਪਦਾ ਹੈ ਤੇ ਮੇਰਾ ਮਨ ਖ਼ੁਸ਼ੀ ਨਾਲ ਝੂਮ ਉਠਿਆ। ਉਸਦਾ ਜਿਸਮ ਤਾਂਬੇ ਰੰਗਾ ਹੋਵੇਗਾ ਤੇ ਤੁਹਾਡੇ ਵਰਗੀਆਂ ਅੱਖਾਂ। ਉਸਦੇ ਅੰਗ ਤੁਹਾਡੇ ਵਰਗੇ ਹੋਣਗੇ ਸਿਵਾਇ ਤੁਹਾਡੇ ਮੋਟੇ ਬੁੱਲ੍ਹਾਂ ਅਤੇ ਵੱਡੇ ਨੱਕ ਦੇ। ਨੱਕ, ਰਤਾ ਕੁ ਮੇਰੇ ਵਰਗੀ ਹੋਣ ਕਰਕੇ ਕੋਈ ਫ਼ਰਕ ਨਹੀਂ ਪਵੇਗਾ। ਮੈਂ ਕਿਸੇ ਅਨਜਾਣੀ ਸ਼ਕਤੀ ਅੱਗੇ ਬਾਰ-ਬਾਰ ਪ੍ਰਾਰਥਨਾ ਕੀਤੀ ਕਿ ਉਹ ਲੜਕਾ ਹੋਵੇ, ਮੇਰਾ ਜਾਂ ਤੁਹਾਡਾ ਨਹੀਂ, ਸਿਰਫ਼ ਸਾਂਡਾ।

"ਇੱਕ ਰਾਤ, ਉਸਦੇ ਜਨਮ ਤੋਂ ਇੱਕ ਰਾਤ ਪਹਿਲਾਂ, ਮਿਸਟ੍ਰਲ ਦੇ ਇੱਕ ਤੂਫਾਨੀ ਦੌਰ ਨੇ ਵਾਤਾਵਰਨ ਨੂੰ ਸਾਫ ਕਰ ਦਿੱਤਾ ਸੀ ਅਤੇ ਅਸੀਂ ਕੋਸ਼ਿਕਾ ਤਕ ਸਾਫ਼ ਦੇਖ ਸਕਦੇ ਸੀ। ਦੂਰ ਪਰ੍ਹੇ ਭੂ-ਮਧ ਸਾਗਰ ਤੋਂ ਪਾਰ ਦਿਗ-ਮੰਡਲ ਕੋਲ ਕਿਸ਼ਤੀਆਂ ਜਗ-ਮਗਾ ਰਹੀਆਂ ਸਨ ਜੋ ਸ਼ਾਇਦ ਅਫਰੀਕਾ ਵੱਲ ਜਾ ਰਹੀਆਂ ਸਨ ਜਾਂ ਉਸ ਤੋਂ ਅਗਾਂਹ ਅਮਰੀਕਾ ਵੱਲ। ਸੰਸਾਰ ਚੱਲ ਰਿਹਾ ਸੀ, ਮੱਛੀਆਂ ਫੜਨ ਵਾਲੀਆਂ ਕਿਸ਼ਤੀਆਂ ਸਭ ਪਾਸੇ ਘੁੰਮ ਰਹੀਆਂ ਸਨ ਕਿਉਂਕਿ ਚਾਨਣੀਆਂ ਰਾਤਾਂ ਨੂੰ ਮੱਛੀਆਂ ਸਤਹ 'ਤੇ ਆ ਜਾਂਦੀਆਂ ਹਨ। ਜ਼ੈਤੂਨ ਦੇ ਰੁੱਖਾਂ ਨਾਲ ਲਹਿਲਹਾਉਂਦੀਆਂ ਪਹਾੜੀਆਂ ਅਤੇ ਹੋਟਲ-ਦੇ-ਵਿਲੇ ਦੇ ਕੋਲ ਦੀ ਮਿਨਾਰ ਨਾਲ ਇਕਾਂਤ ਖੜ੍ਹੇ ਸਰੂ ਦੇ ਰੁੱਖ ਵੇਖ ਕੇ ਹੈਰਾਨ ਹੋ ਰਹੀ ਸਾਂ ਕਿ ਇਸ ਕਾਇਨਾਤ ਵਿੱਚ ਮੈਂ ਕੀ ਹਾਂ ? ਮੈਂ ਉਥੇ ਕੀ ਕਰ ਰਹੀ ਹਾਂ? ਤੁਸੀਂ ਮੈਥੋਂ ਦੂਰ ਹੋਟਲ ਵਿੱਚ ਸੀ ਪਰ ਮੈਂ ਬਾਅਦ ਵਿੱਚ ਤੁਹਾਨੂੰ ਉਸ ਦ੍ਰਿਸ਼ਟੀ ਬਾਰੇ ਦੱਸਿਆ ਸੀ ਜੋ ਉਸ ਰਾਤ ਮੈਨੂੰ ਮਿਲੀ ਸੀ। ਦੇਮੇਤਿਆਰ, ਆਪਣੇ ਹੱਥ ਵਿੱਚ ਫਲ ਅਤੇ ਮੁੱਢੀਆਂ ਚੁੱਕੀ ਇੱਕ ਅਪ੍ਰਤੱਖ ਸਾਗਰ ਵਿੱਚੋਂ ਇੰਜ ਪ੍ਰਗਟ ਹੋਈ ਸੀ ਜਿਵੇਂ ਉਹ ਕੋਈ ਸਥੂਲ ਵਸਤੂ ਨਾ ਹੋ ਕੇ ਰੇਸ਼ਮ ਦੇ ਧਾਗੇ ਦੀ ਬਣੀ ਹੋਵੇ। ਉਹ ਅਜਿਹੀ ਸੀ ਜਿਵੇਂ ਤੁਸੀਂ ਉਸ ਵਿੱਚੀਂ ਆਰ-ਪਾਰ ਵੇਖ ਸਕਦੇ ਹੋ ਅਤੇ ਉਹ ਆਪਣੇ ਆਪ ਵਿੱਚ ਅਲੋਪ ਹੋ ਸਕਦੀ ਹੈ ਜਿਵੇਂ ਕੁਝ ਪੰਛੀ ਆਪਣੇ ਮੂੰਹ ਨੂੰ ਆਪਣੇ ਸਰੀਰ ਵਿੱਚ ਛੁਪਾ ਲੈਂਦੇ ਹਨ। ਤੁਸੀਂ ਉਹ ਸੁੰਦਰ ਹੋਮਰਿਕ ਭਜਨ ਜਾਣਦੇ ਹੋ ? ਦੇ ਤਿਆਰ ਕ੍ਰੋਤੋਫੋ, ਮੈਂ ਮਨ ਵਿਚ ਸੋਚਿਆ ਅਤੇ ਉਹ ਪੋਸੇਦੋਂ ਦੀ ਪੁੱਤਰੀ ਵੀ ਨਹੀਂ। ਪਰ ਸਾਗਰ ਭਾਗਸ਼ਾਲੀ ਸੀ ਅਤੇ ਪੂਰਾ ਸੰਸਾਰ ਸੁਭਾਵਿਕ ਅਨੰਦ ਵਿੱਚ ਇਸ਼ਨਾਨ ਕਰ ਰਿਹਾ ਸੀ। ਉਥੇ ਕੋਈ ਗ਼ਮ ਨਹੀਂ ਸੀ, ਅਪੂਰਨਤਾ ਲਈ ਕੋਈ ਥਾਂ ਨਹੀਂ ਸੀ, ਅਤੇ ਮਨੁੱਖ ਲਈ ਕੋਈ ਮੌਤ ਜਾਂ ਦੁੱਖ ਨਹੀਂ ਸੀ। ਫਸਲ ਉਗ ਰਹੀ ਸੀ, ਦੇਵਤੇ ਖੇਡਾਂ ਖੇਡ ਰਹੇ ਸਨ, ਬੀਨ ਦੀ ਧੁਨ ਪੂਰੀ ਵਾਦੀ 'ਚ ਛਾ ਰਹੀ ਸੀ, ਵੇਦੀ ਦੇ ਸਾਹਮਣੇ ਲੜਕੀਆਂ ਨੱਚ ਰਹੀਆਂ ਸਨ ਅਤੇ ਸਭ ਪਾਸੇ ਫੁੱਲ ਹੀ ਫੁੱਲ

ਉਗ ਰਹੇ ਸਨ-ਗੁਲਾਬ ਕ੍ਰੋਕਸ, ਬਨਫਸ਼ਾ ਤੇ ਨਰਗਸ। ਸੁੰਦਰਤਾ ਬ੍ਰਹਿਮੰਡ ਦੀ ਵਡਿਆਈ ਨੂੰ ਚਾਰ ਚੰਨ ਲਾ ਰਹੀ ਸੀ ਅਤੇ ਮੈਂ ਖ਼ੁਸ਼ ਸੀ। ਰਾਮ, ਏਨੀ ਖ਼ੁਸ਼ ਮੈਂ ਕਦੇ ਵੀ ਨਹੀਂ ਹੋਈ।

"ਅਗਲੀ ਸਵੇਰ ਕੋਈ ਪੰਜ ਵਜੇ ਮੈਨੂੰ ਪ੍ਰਸੂਤੀ ਪੀੜਾਂ ਸ਼ੁਰੂ ਹੋ ਗਈਆਂ ਅਤੇ ਗਿਆਰਾਂ ਵਜੇ ਬੱਚੇ ਨੇ ਜਨਮ ਲੈ ਲਿਆ। ਉਸਨੂੰ ਵੇਖ ਕੇ ਮੈਂ ਨਾ ਤਾਂ ਖ਼ੁਸ਼ ਹੋਈ ਅਤੇ ਨਾ ਹੀ ਉਦਾਸ, ਅਤੇ ਜਦੋਂ ਮੈਂ ਤੁਹਾਡੇ ਚਮਕਦੇ ਚਿਹਰੇ ਨੂੰ ਤੱਕਿਆ ਤਾਂ ਮੈਨੂੰ ਇਸ ਗੱਲ ਦੀ ਬੜੀ ਹੈਰਾਨੀ ਹੋਈ ਕਿ ਮਾਸ ਦੇ ਜਿਸ ਟੁਕੜੇ ਨੇ ਮੈਨੂੰ ਏਨੀਆਂ ਪੀੜਾਂ ਪਹੁੰਚਾਈਆ, ਉਸ ਲਈ ਤੁਸੀਂ ਏਨੇ ਖ਼ੁਸ਼ ਕਿਉਂ ਦਿਖਾਈ ਦੇ ਰਹੇ ਸੀ। ਤੁਹਾਡੇ ਲਈ ਤਾਂ ਉਹ ਇੱਕ ਬੱਚਾ ਨਹੀਂ ਸੀ, ਇੱਕ ਪੁੱਤਰ ਨਹੀਂ ਸੀ, ਤੁਰਾਡਾ ਜਾਂ ਮੇਰਾ ਪੁੱਤਰ ; ਸਗੋਂ ਉਹ ਤੁਹਾਡਾ ਵਾਰਿਸ ਸੀ। ਮੇਰੇ ਲਈ ਉਹ ਸਿਰਫ਼ 'ਕੁਝ' ਸੀ- ਪਰ ਅਚਾਨਕ, ਜਦੋਂ ਮੈਂ ਉਸਨੂੰ ਆਪਣੀਆਂ ਬਾਹਾਂ ਵਿੱਚ ਲੈ ਲਿਆ ਤੇ ਆਪਣੀ ਛਾਤੀ ਨਾਲ ਲਗਾਇਆ, ਸਮੁੱਚੀ ਕਾਇਨਾਤ ਪਲ ਭਰ ਵਿੱਚ ਰੌਸ਼ਨਾਅ ਗਈ – ਜਨਮ, ਮੈਂ ਮੁੜ ਕਹਿੰਦੀ ਹਾਂ, ਪਹਿਲਾ ਤੇ ਇੱਕੋ ਇੱਕ ਜਨਮ, ਖ਼ੁਸ਼ੀ ਦਾ ਇੱਕ ਮਾਣਮੱਤਾ ਸਬੂਤ। ਹਾਂ ਮੇਰੇ ਲਈ ਪਿੱਯਾਰ ਇੱਕ ਸੁਖ ਸੀ, ਉਸਨੇ ਮੈਨੂੰ ਸੁਖੀ ਨਹੀਂ ਬਣਾਇਆ ਸੀ। ਉਹ ਇਸ ਗੱਲ ਦਾ ਸਬੂਤ ਸੀ ਕਿ ਮਨੁੱਖ ਹੈ ਅਤੇ ਉਹ ਸੁਖੀ ਨਹੀਂ ਹੋ ਸਕਦਾ ਹੈ, ਸਗੋਂ ਖ਼ੁਦ ਸੁਖ ਹੋ ਸਕਦਾ ਹੈ।

"ਜ਼ੈਤੂਨ ਦੇ ਰੁੱਖ ਹਾਲੇ ਵੀ ਸਾਗਰ ਵਿੱਚ ਡੁਬ ਰਹੇ ਸਨ। ਆਸ਼ਿਲ ਹਾਲੇ ਵੀ ਬਾਂਦਲ ਵਿੱਚ ਹੈ ; ਪਰ ਹੁਣ ਉਹ ਖ਼ਾਨਸਾਮਾ ਬਣ ਗਿਆ ਹੈ। ਅਮੀਰ ਅੰਗ੍ਰੇਜ਼ ਲੋਕ ਆਪਣੇ ਬੱਚਿਆਂ ਦੇ ਜਨਮ ਲਈ, ਦੱਖਣੀ ਫ਼੍ਰਾਂਸ ਵਿੱਚ ਨਹੀਂ ਆਉਂਦੇ। ਮੈਂ ਹੇਠਾਂ ਬੰਦਰਗਾਹ ਤਕ ਉਤਰ ਗਈ ; ਘਾਟ ਦੀ ਹਾਲੇ ਵੀ ਮੁਰੰਮਤ ਨਹੀਂ ਸੀ ਹੋਈ, ਬਿਲਕੁਲ ਉਵੇਂ ਦਾ ਉਵੇਂ ਜਿਵੇਂ ਜਰਮਨ-ਇਤਾਲਵੀ ਕਬਜ਼ੇ ਸਮੇਂ। ਮੈਂ ਸ਼ੇਜਅਰਿਏਂਤ ਫੁੱਲ ਖ਼ਰੀਦੇ, ਜਿਥੋਂ ਤੁਸੀਂ ਕਹਿੰਦੇ ਸੀ ਕਿ ਮੇਰੇ ਲਈ ਹਰ ਸਵੇਰ ਗੁਲ-ਲਾਲਾ ਦੇ ਫੁੱਲ ਖ਼ਰੀਦਦੇ ਸੀ। ਮੈਂ ਮੁੜ ਬਾਂਦਲ ਵਿੱਚ ਜਾ ਕੇ ਸੌਣਾ ਚਾਹੁੰਦੀ ਸੀ। ਇਸ ਲਈ ਮੈਂ ਤੁਹਾਡੇ ਹੋਟਲ ਉਤੇਲ-ਦੇ-ਪੇਸ਼ਿਆਰ ਗਈ ਤੇ ਆਪਣੇ ਲਈ ਉਹੀ ਕਮਰਾ ਕਿਰਾਏ ਤੇ ਲੈ ਲਿਆ। ਪੈਟ੍ਰਨ ਨੇ ਮੇਰਾ ਨਾਂ ਨਾ ਪਛਾਣਿਆ, ਉਸਨੇ ਸ਼ਾਇਦ ਸੋਚਿਆ ਹੋਵੇ ਕਿ ਇਹ ਰੂਸੀ ਨਾਂ ਹੈ। ਮੈਂ ਗੁਲ-ਲਾਲਾ ਫੁੱਲਾਂ ਨੂੰ ਇੱਕ ਫੁੱਲਦਾਨ ਵਿੱਚ ਰੱਖਿਆ, ਕਾਰ ਨੂੰ ਗਰਾਜ ਵਿੱਚ ਖੜਾ ਕੀਤਾ ਤੇ ਫਿਰ ਰਾਤ ਦੇ ਹਨੇਰੇ 'ਚ ਸੈਰ ਕਰਨ ਨਿਕਲ ਪਈ। ਮੈਂ ਉਦਾਸ ਨਹੀਂ ਸੀ, ਮੈਂ ਕੇਵਲ ਖ਼ਾਲੀ ਸੀ। ਕੀ ਮੈਂ ਦੇਮੇਤਿਆਰ ਨੂੰ ਫਿਰ ਵੇਖ ਸਕਾਂਗੀ?

"ਚੰਦਰਮਾ ਹਾਲੇ ਵੀ ਅਕਾਸ਼ ਵਿੱਚ ਸੀ। ਮੈਂ ਆਪਣੇ ਆਪ ਨੂੰ ਕਾਫ਼ਰ ਮਹਿਸੂਸ ਕੀਤਾ। ਕਾਸ਼ ਇਥੇ ਕੋਈ ਆਲਿਸਕਾਂ ਹੁੰਦਾ ਜਿਵੇਂ ਆਰਲ ਵਿੱਚ ਹੈ ਤੇ ਮੈਂ ਆਪਣੇ ਮਰੇ ਪੁੱਤਰ ਲਈ ਖ਼ੂਬਸੂਰਤ ਮਰਸੀਆ ਲਿਖਦੀ। ਇਹ ਇਸ ਤਰ੍ਹਾਂ ਦਾ ਹੋਣਾ ਸੀ : 'ਉਹ ਇੱਕ ਸਰੂ ਦੇ ਪੈਦਾ ਹੋਇਆ ਸੀ, ਇੱਕ ਸ਼ਬਦੰਸ਼ ਦੇ, ਉਹ ਜੋ ਖ਼ਾਮੋਸ਼ੀ ਅਤੇ ਔਰਤ ਦਾ ਪੁੱਤਰ ਸੀ।' ਜਾਂ ਫਿਰ ਇਹੋ ਜਿਹਾ ਹੀ ਕੁਝ ਹੋਰ। ਰਾਮ, ਉਸਨੂੰ ਤੁਹਾਡਾ ਸੁਭਾਅ

ਮਿਲਿਆ ਸੀ ਅਤੇ ਉਸਦੇ ਵਾਲਾਂ ਵਿਚੋਂ ਅਜਵਾਇਣ ਦੀ ਖ਼ੁਸ਼ਬੂ ਆਉਂਦੀ ਸੀ ।

"ਯੂਨਾਨੀ ਦੇਵਤਾ ਈਰਖ਼ਾਲੂ ਹਨ । ਉਹ ਕਿਸੇ ਨੂੰ ਖ਼ੁਸ਼ ਵੇਖ ਕੇ ਸੜ ਜਾਂਦੇ ਹਨ । ਮੇਰੀਆਂ ਕਈ-ਕਈ ਸੁੱਖਣਾਂ ਦਾ ਮੈਨੂੰ ਕੋਈ ਫਲ ਨਹੀਂ ਮਿਲਿਆ । ਸਿਰ ਤੇ ਚੁੰਨੀ ਅਤੇ ਹੱਥ ਵਿੱਚ ਲੱਕੜੀ ਦੀ ਸੋਟੀ ਫੜੀ ਕੋਈ ਦੇਮੇਤਿਆਰ ਮੈਨੂੰ ਖ਼ਿਆਲਾਂ ਤੇ ਸੁਪਨਿਆਂ ਵਿੱਚ ਵੀ ਦਿਖਾਈ ਨਾ ਦਿੱਤੀ ਅਤੇ ਨਾ ਹੀ ਸਮੁੰਦਰ ਦੇ ਪਾਣੀ ਨੇ ਕੋਈ ਟੁੱਟੀ-ਭੱਜੀ ਤੁਲਾ ਹੀ ਉਪਰ ਉਛਾਲੀ ਜਿਸ ਉਪਰ ਸੁਨਹਿਰੀ ਬਾਲਕ ਨੂੰ ਬੈਠੇ ਵੇਖਣਾ ਸੀ । ਪੇਨਲੋਪ ਵਾਂਗ ਮੈਂ ਸਮੁੰਦਰ ਦੇ ਕੰਢੇ ਬੈਠੀ ਆਪਣਾ ਹੀ ਜਾਲ ਬੁਣਦੀ ਰਹੀ । ਇਉਲਿਸਿਜ, ਤੁਸੀਂ ਕਦੋਂ ਆਵੋਗੇ ?

"ਇਹ ਹੈਰਾਨੀ ਦੀ ਗੱਲ ਏ, ਰਾਮ, ਮੈਂ ਅੱਜ-ਕੱਲ੍ਹ ਅਕਸਰ ਗਿਰਜੇ ਜਾਂਦੀ ਹਾਂ । ਮੈਨੂੰ ਖੰਡਰਾਂ ਨਾਲ ਪਿਆਰ ਏ, ਖ਼ਾਸ ਕਰਕੇ ਵੱਡੇ ਗਿਰਜੇਘਰਾਂ ਜਾਂ ਅਰਦਾਸ-ਘਰਾਂ ਦੀਆਂ ਤਬਾਹ-ਕੁੰਨ ਇਮਾਰਤਾਂ ਨਾਲ । ਇਥੇ ਰਸਤੇ ਵਿੱਚ ਮੈਂ ਸਿਆਂ - ਮਾਕਿਸਸਿਆਂ ਦੇ ਕੋਲ ਦੀ ਗੁਜ਼ਰੀ ਅਤੇ ਡੋਮਿਨਿਕਲ ਮੋਨਾਸਟ੍ਰੀ ਵੇਖੀ । ਇਸੇ ਕਰਕੇ ਮੈਂ ਪ੍ਰਾਰਥਨਾ ਲਈ ਚੇਪਲ ਵੀ ਗਈ, ਤੇ ਪਤਾ ਮੇਰੇ ਮਨ ਤੇ ਇਸਨੇ ਕਿੰਨਾ ਡੂੰਘਾ ਅਸਰ ਕੀਤਾ । ਮੈਂ ਉਥੇ ਸਭ ਥਾਵਾਂ ਵੇਖੀਆਂ, ਮੈਂ ਭੋਰੇ ਵਿੱਚ ਵੀ ਗਈ ਅਤੇ ਪਵਿੱਤਰ ਮੇਰੀ ਮਾਦਲੇਨ ਦੀਆਂ ਅਸਤੀਆਂ ਦੇ ਦਰਸ਼ਨ ਵੀ ਕੀਤੇ । ਗੁੱਗਲ ਦੀ ਮਹਿਕ, ਜੋ ਮੈਨੂੰ ਕਦੇ ਚੰਗੀ ਨਹੀਂ ਸੀ ਲੱਗਦੀ ਹੁਣ ਮੈਨੂੰ ਦਰਦੀਲਾ ਅਨੰਦ ਦਿੰਦੀ ਹੈ । ਮੈਨੂੰ ਗੋਡਿਆਂ ਪਰਨੇ ਹੋ ਕੇ ਬੈਠਣ ਤੋਂ ਚਿੜ ਹੋਣ ਦੇ ਬਾਵਜੂਦ ਮੈਂ ਗਿਰਜੇ 'ਚ ਜਾ ਕੇ ਇੰਜ ਬੈਠਦੀ ਹਾਂ ਤਾਂ ਮੈਨੂੰ ਆਪਣੀ ਮਾਂ ਦੀਆਂ ਗੱਲਾਂ ਯਾਦ ਆ ਜਾਂਦੀਆਂ ਜੋ ਹਮੇਸ਼ਾ ਇਹ ਆਖਦੀ, "ਆਪਣੇ ਗੋਡਿਆਂ ਹੇਠ ਰੂੰ ਰੱਖੇ ਬਗ਼ੈਰ ਕਦੇ ਵੀ ਗੋਡਿਆਂ ਪਰਨੇ ਨਾ ਬੈਠੋ; ਕੀ ਪਤਾ ਉਥੋਂ ਕੋਈ ਛੂਤ ਦੀ ਬੀਮਾਰੀ ਹੀ ਨਾ ਚੰਬੜ ਜਾਵੇ ।" ਮੈਨੂੰ ਹਾਲੇ ਵੀ ਕੀਟਾਣੂਆਂ ਤੋਂ ਬੜਾ ਡਰ ਲੱਗਦਾ ਏ - ਭਲਾ ਹਿੰਦੁਸਤਾਨ 'ਚ ਮੈਂ ਕਿਵੇਂ ਰਹਿ ਸਕਾਂਗੀ?

"ਤੁਸੀਂ ਕਹਿੰਦੇ ਹੋ ਤੁਸੀਂ ਆਪਣੀ ਮਾਂ ਨਾਲ ਬਨਾਰਸ ਜਾ ਰਹੇ ਹੋ । ਬਨਾਰਸ ਬਾਰੇ ਤਾਂ ਮੈਂ ਏਨਾ ਕੁ ਹੀ ਜਾਣਦੀ ਹਾਂ ਕਿ ਉਥੇ ਮਨੁੱਖੀ ਮਾਸ ਦੇ ਟੁੱਕੜੇ ਦਰਿਆ 'ਚ ਤੈਰਦੇ ਹਨ, ਤੇ ਮੁਰਦਿਆਂ ਦੀਆਂ ਚਿਤਾਵਾਂ । ਤੇ ਗੰਗਾ ਦੇ ਪਾਣੀ ਦੀ ਰਸਾਇਣਿਕ ਪਰਖ ਕਰਨ 'ਤੇ ਉਸ ਵਿੱਚੋਂ ਕੋਈ ਕੀਟਾਣੂ ਨਹੀਂ ਮਿਲਦਾ । ਅਸੀ ਯੂਰਪੀ ਲੋਕ ਹਾਲੇ ਏਨੇ ਪਵਿੱਤਰ ਨਹੀਂ ਹੋਏ ਕਿ ਸਾਡੇ ਗਿਰਜਾਘਰਾਂ ਦੇ ਭੋਰਿਆਂ ਵਿੱਚ ਕੋਈ ਕੀਟਾਣੂ ਨਾ ਮਿਲੇ ।

"ਮੈਨੂੰ ਸਿਆਂ ਮਾਕਿਸਮਿਆਂ ਵਿਖੇ ਜਾਣਾ ਕਦਾਚਿਤ ਪੰਸਦ ਨਹੀਂ । ਤੁਹਾਡੇ ਬਗ਼ੈਰ ਗਿਰਜੇ ਜਾਣਾ ਮੇਰੇ ਲਈ ਬੜਾ ਔਖਾ ਏ ; ਮੈਂ ਹਮੇਸ਼ਾ ਤੁਹਾਨੂੰ ਆਪਣੇ ਕੋਲ-ਕੋਲ ਮਹਿਸੂਸ ਕਰਦੀ ਸੀ ਅਤੇ ਬਾਰ-ਬਾਰ ਪਿਛਾਂਹ ਵੇਖਦੀ ਰਹਿੰਦੀ ਕਿ ਤੁਸੀਂ ਸੱਚਮੁੱਚ ਹੀ ਅਚਾਨਕ ਕਿਧਰੇ ਆ ਹੀ ਤਾਂ ਨਹੀਂ ਗਏ ਅਤੇ ਮੈਨੂੰ ਏਕਸ ਵਿੱਚ ਨਾ ਪਾ ਕੇ ਆਪਣੀ ਤੀਬਰਤਾ ਦੇ ਸਹਾਰੇ ਮੇਰੇ ਪਿੱਛੇ-ਪਿੱਛੇ ਆ ਗਏ ਹੋ । ਅੱਜ-ਕੱਲ੍ਹ ਹਵਾਈ-ਜਹਾਜ਼ਾਂ ਕਰਕੇ ਸਭ ਕੁਝ ਸੰਭਵ ਏ । ਰਾਮ, ਇੱਕ ਇਕੱਲੀ ਔਰਤ ਕਿੰਨੀ ਉਦਾਸ ਹੁੰਦੀ ਏ । ਮਰਦ ਤੋਂ ਬਿਨਾਂ ਉਹ ਕੁਝ ਵੀ ਮਹਾਨ ਜਾਂ ਪਵਿੱਤਰ ਨਹੀਂ ਵੇਖ ਸਕਦੀ । ਇਸ ਗੱਲੋਂ ਹਿੰਦੂ ਬਹੁਤ

ਠੀਕ ਹਨ ਕਿ ਰੱਬ ਦੀ ਦਰਗਾਹ ਤਕ ਪੁੱਜਣ ਲਈ ਮਰਦ ਨੂੰ ਔਰਤ ਦਾ ਪਥ-ਪਰਦਰਸ਼ਕ ਬਣਨਾ ਚਾਹੀਦਾ ਹੈ।

"ਮੈਂ ਤੁਹਾਨੂੰ ਪਿਆਰ ਕਰਦੀ ਹਾਂ, ਰਾਮ, ਇੱਕ ਅਜੀਬ, ਦੁਰੇਡੇ ਅਤੇ ਅਪਸ਼ਤਾਪੀ ਪਿਆਰ ਨਾਲ - ਭਾਵੇਂ ਮੈਂ ਤੁਹਾਨੂੰ ਪਿਆਰ ਕਰਦੀ ਹੋਈ ਕਹਿੰਦੀ ਹਾਂ ਕਿ ਮੈਂ ਅਸਲ 'ਚ ਤੁਹਾਨੂੰ ਪਿਆਰ ਨਹੀਂ ਕਰਦੀ। ਕਾਸ਼, ਮੈਨੂੰ ਵੀ ਪਿਆਰ ਦਾ ਕੋਈ ਭਰੋਸਾ ਮਿਲਦਾ ਕਿ ਮੈਂ ਤੁਹਾਨੂੰ ਤੁਹਾਡੀ ਪਵਿੱਤਰਤਾ, ਤੁਹਾਡੀ ਅੰਤਰੀਵੀ ਸ਼ਕਤੀ ਦੇ ਕਾਰਨ ਪਿਆਰ ਨਹੀਂ ਕਰਦੀ-ਉਸ ਅੰਦਰੂਨੀ ਸ਼ਕਤੀ ਦੇ ਕਾਰਨ ਜੋ ਇੱਕ ਦੀਵਾਰ ਹੈ, ਪੱਥਰ ਦੀ ਦੀਵਾਰ ਜੋ ਕਦੇ ਨਹੀਂ ਡਿਗੇਗੀ, ਜੋ ਮੈਨੂੰ ਕਦੇ ਧੋਖਾ ਨਹੀਂ ਦੇਵੇਗੀ। ਜਿਵੇਂ ਕਿ ਬੁਲਭਾਰ ਸਿਆਂ ਜਾਰਮਿਆਂ ਵਿੱਚ ਜੋਤਸ਼ੀ ਨੇ ਕਿਹਾ ਸੀ। ਮੈਂ ਹੈਰਾਨ ਸੀ ਕਿ ਕੀ ਮੈਂ ਸੱਚਮੁੱਚ ਹੀ ਤੁਹਾਨੂੰ ਪਿਆਰ ਕਰ ਸਕਾਂਗੀ-ਕੀ ਤੁਹਾਡੇ ਵਰਗੇ ਕਿਸੇ ਨਿਰਲੇਪ ਵਿਅਕਤੀ ਨਾਲ ਕੋਈ ਪਿਆਰ ਕਰ ਸਕਦਾ ਏ? ਕਈ ਵਾਰ ਤਾਂ ਮੈਨੂੰ ਲੱਗਦਾ ਏ ਕਿ ਜਿਵੇਂ ਤੁਸੀਂ ਬਿਲਕੁਲ ਇਥੇ ਹੀ ਹੋ ਤੇ ਮੈਂ ਏਨੀ ਖ਼ੁਸ਼ ਹੋ ਜਾਂਦੀ ਹਾਂ ਕਿ ਇਹ ਸੋਚਣ ਲੱਗ ਪੈਂਦੀ ਹਾਂ ਕਿ ਜਦੋਂ ਤੁਹਾਡੇ ਹੱਥੋਂ ਸਵੇਰੇ-ਸਵੇਰੇ ਮੈਨੂੰ ਕਾੱਫ਼ੀ ਦਾ ਕੱਪ ਮਿਲੇਗਾ ਤਾਂ ਮੈਂ ਲਗਪਗ ਗਾਉਂਦੀ ਹੋਈ ਕਾਲਜ ਪੜ੍ਹਾਉਣ ਚਲੀ ਜਾਵਾਂਗੀ। ਹਾਲਾਂਕਿ ਤੁਸੀਂ ਇੱਕ ਬਹੁਤ ਹੀ ਦਿਲਚਸਪ ਅਤੇ ਸਾਊ ਪੁਰਖ ਹੋ ਪਰ ਇੱਕ ਅਣਮਨੁੱਖੀ ਪਤੀ ਵੀ ਹੋ। ਮੈਨੂੰ ਸ਼ੱਕ ਏ ਕਿ ਹਿੰਦੁਸਤਾਨੀ ਪਿਆਰ ਕਰ ਵੀ ਸਕਦੇ ਹਨ ਜਾਂ ਨਹੀਂ।

"ਮੈਂ ਕਰ ਸਕਦੀ ਹਾਂ। ਤੇ ਇਸੇ ਲਈ ਮੈਂ ਤੁਹਾਡੀ ਉਡੀਕ ਕਰ ਰਹੀ ਹਾਂ, ਮੇਰੇ ਨੌਜਵਾਨ ਪ੍ਰੇਮੀ। —ਮਾਦ।

ਪ. ਸ. — ਮੈਂ ਕਿਸੇ ਵੇਲੇ ਕਿੰਨੀ ਹਿੰਦੁਸਤਾਨੀ ਹੋ ਜਾਂਦੀ ਹਾਂ - ਇਹ ਜਾਣ ਕੇ ਮੈਨੂੰ ਬੜੀ ਹੈਰਾਨੀ ਹੁੰਦੀ ਹੈ। ਹਿੰਦੁਸਤਾਨ ਮੁਗਧਕਾਰੀ ਏ, ਰਹੱਸਮਈ ਅਤੇ ਮੁਗਧਕਾਰੀ।"

ਭਾਰਤੀ ਰੇਲ-ਗੱਡੀਆਂ ਵੀ ਮੰਤਰ ਜਪ ਰਹੀਆਂ ਲੱਗਦੀਆਂ ਸਨ : "ਨਮਸਤੇਤੂ ਗੰਗੇ ਤਵਦੰਗੇ ਭੁਜੰਗੇ ; ਹਰਿ-ਹਰਿ-ਰਾਮ-ਹਰਿ-ਰਾਮ, ਰਾਮ-ਹਰਿ "ਅਤੇ ਉਪਰ ਪਹਾੜੀਆਂ ਵੱਲ ਵਧਦੇ ਹੋਏ, 'ਸ਼ਿਵ-ਸ਼ਿਵ, ਹਰਿ-ਹਰਿ, ਸ਼ਿਵ-ਸ਼ਿਵ-ਹਰ 'ਤੇ ਇੰਜ ਹੀ ਸਵੇਰਾ ਹੋਣ ਤਕ। ਰਾਤ ਛੇਤੀ ਹੀ ਬੀਤ ਗਈ ਸੀ ; ਬੱਚਾ ਸਿਰਫ਼ ਇੱਕ-ਦੋ ਵਾਰ ਹੀ ਜਾਗਿਆ ਸੀ ਅਤੇ ਛੋਟੀ ਮਾਂ ਨੇ ਨੀਂਦ ਵਿੱਚ ਕੁਝ ਬੁੜਬੁੜਾਇਆ ਸੀ। ਲੱਗਦਾ ਸੀ ਕਿ ਉਹ ਕਹਿ ਰਹੀ ਸੀ, "ਸਰੋਜਾ, ਮੇਰੇ ਲਈ ਇੱਕ ਗਿਲਾਸ ਸਾਫ਼ ਪਾਣੀ ਲਿਆਉਣਾ।" ਫਿਰ ਖ਼ਾਮੋਸ਼ੀ ਛਾ ਗਈ, ਸਟੇਸ਼ਨਾਂ ਦੀਆਂ ਲੰਮੀਆਂ-ਲੰਮੀਆਂ ਖ਼ਾਮੋਸ਼ੀਆਂ, ਛਾਬੜੀਆਂ ਵਾਲਿਆਂ ਦੀਆਂ ਚੀਕਾਂ, ਤੀਰਥ-ਯਾਤਰੀਆਂ ਦੀਆਂ ਆਵਾਜ਼ਾਂ ਤੇ ਫਿਰ ਉਪਰ ਨੂੰ ਪਹਾੜਾਂ ਵੱਲ ਚੜ੍ਹਾਈ। ਰੇਲ-ਡੱਬੇ ਵਿੱਚ ਠੰਡ ਵਧ ਰਹੀ ਸੀ। ਮੈਂ ਛੋਟੀ ਮਾਂ ਦੇ ਨੰਗੇ ਪੈਰਾਂ ਨੂੰ ਢੱਕਣ ਲਈ ਉਠਿਆ। ਉਹ ਜਾਗ ਰਹੀ ਸੀ ਅਤੇ ਬੋਲੀ, "ਮੈਥੋਂ ਤੇਰਾ ਇੰਜ ਖੰਘਣਾ ਬਰਦਾਸ਼ਤ ਨਹੀਂ ਹੁੰਦਾ ! "ਕੀ ਮੈਂ ਖੰਘ ਰਿਹਾ ਸੀ?

ਜਦੋਂ ਰੈਸਤਰਾਂ -ਕਾਰ ਦਾ ਮੁੰਡੂ ਸਵੇਰੇ ਸਾਨੂੰ ਜਗਾਉਣ ਆਇਆ ਤਾਂ ਧੁੰਦ ਪਹਿਲਾਂ

ਹੀ ਬਾਰੀ ਦੇ ਸ਼ੀਸ਼ਿਆਂ 'ਤੇ ਚਿਪਕੀ ਹੋਈ ਸੀ। ਕਾਫ਼ੀ ਗਰਮ ਤਾਂ ਸੀ ਪਰ ਬੜੀ ਬੇਸੁਆਦੀ। ਹਿਮਾਲੀਆ ਦੇ ਉਚੇ ਉਚੇ ਦਿਉਦਾਰ ਅਤੇ ਭੋਜਪੱਤਰਾਂ ਦੇ ਰੁੱਖ ਸਾਡੇ ਸਾਹਮਣੇ ਫੈਲੇ ਹੋਏ ਸਨ। ਰੁੱਖਾਂ ਵਿੱਚ ਕਿਤੇ-ਕਿਤੇ ਵਣ-ਵਿਭਾਗ ਦੇ ਬੰਗਲੇ ਦਿਖਾਈ ਦਿੰਦੇ। ਹਿਰਨਾਂ ਦੀਆਂ ਡਾਰਾਂ ਗੱਡੀ ਦੇ ਖੜਾਕ ਤੋਂ ਤ੍ਰਭਕ ਕੇ ਦੂਰ ਭੱਜ ਜਾਂਦੀਆਂ। ਤੋਤਿਆਂ ਦੇ ਗਲਾਂ ਵਿੱਚ-ਬਾਰੀਕ ਤੇ ਬਹੁਤ ਹੀ ਖ਼ੂਬਸੂਰਤ ਗਾਨੀਆਂ ਲਿਸ਼ਕਦੀਆਂ। ਇਹਨਾਂ ਸਭਨਾਂ ਦੇ ਉਪਰ ਹਿਮਾਲੀਆ ਦੀਆਂ ਚੋਟੀਆਂ ਲਿਸ਼ਕਦੀਆਂ ਸਨ, ਸੁਭਾਵਿਕ ਸੁਚੇਤ, ਅਤੇ ਆਵਾਜ਼ ਨਾਲ ਬਰਕਦੀਆਂ। ਗੰਗਾ, ਇੱਕ ਨਿੱਕੀ ਜਿਹੀ ਨਦੀ ਦੇ ਰੂਪ ਵਿੱਚ ਸਾਡੇ ਨਾਲ-ਨਾਲ ਵਹਿ ਰਹੀ ਸੀ ਪਰ ਉਸਦੀ ਤਾਜ਼ਗੀ ਵਿੱਚ ਬੜੀ ਪਕਿਆਈ ਸੀ। ਗੰਗਾ ਬਹੁਤ ਪੁਰਾਣੀ ਹੈ ਜਾ ਨਹੀਂ, ਇਹ ਹਮੇਸ਼ਾ ਇਸ ਪ੍ਰਕਾਰ ਹੀ ਜਾਣੀ ਜਾਂਦੀ ਰਹੀ ਹੈ, ਅਤੀ ਸੂਝਵਾਨ। ਜੇ ਸਿਆਣਪ ਪਾਣੀ ਬਣ ਜਾਵੇ ਤਾਂ ਉਹ ਪਾਣੀ ਗੰਗਾ ਦਾ ਹੋਵੇਗਾ, ਜੋ ਵਹਿ ਕੇ ਸਤ ਸਮੁੰਦਰਾਂ ਵਿੱਚ ਪਹੁੰਚ ਜਾਂਦਾ ਹੈ।

ਉਹਨਾਂ ਰੁੱਖਾਂ ਦੀਆਂ ਕਿਸੇ ਵਿਰਲਾਂ ਵਿੱਚ, ਹਿਰਨੀਆਂ ਦੀਆਂ ਦੌੜਾਂ ਵਿੱਚ ਅਤੇ ਹਰਿਦਵਾਰ ਦੀ ਪਰਬਤੀ ਅਹਿੱਲਤਾ ਵਿੱਚ, ਮੈਨੂੰ ਇੱਕ ਨਵੇਂ ਗਿਆਨ ਦੀ ਪ੍ਰਾਪਤੀ ਹੋਈ। ਮੈਂ ਗ਼ੈਰਹਾਜ਼ਰੀ ਮਹਿਸੂਸ ਕੀਤੀ।

ਪਹਾੜ ਜ਼ਰੂਰ ਜਾਣਦੇ ਹੋਣਗੇ, ਮੈਂ ਸੋਚਿਆ, ਅਤੇ ਇਸੇ ਲਈ ਮੈਂ ਪੁਲ ਅਤੇ ਪਰਬਤੀ ਮਾਰਗ ਵੱਲ ਵੇਖਿਆ ਜੋ ਚੀੜ ਦੇ ਰੁੱਖਾਂ ਵਿੱਚੀਂ ਵਲ ਖਾਂਦਾ ਰਿਸ਼ੀਕੇਸ਼ ਅਤੇ ਬਦਰੀਨਾਥ ਜਾਂਦਾ ਸੀ। ਬਰਫ਼ ਦੀਆਂ ਤੈਹਾਂ ਦੇ ਪਾਰ ਉਥੇ ਗੰਗੋਤਰੀ ਹੈ, ਜਿੱਥੋਂ ਪਵਿੱਤਰ ਮਾਂ ਗੰਗਾ ਨੇ ਜਨਮ ਲਿਆ ਤੇ ਜਿੱਥੋਂ ਉਹ ਪੈਦਾ ਹੁੰਦੀ ਹੈ ਉਥੋਂ ਹੀ ਪਰਾਈ ਧਰਤੀ ਸ਼ੁਰੂ ਹੋ ਜਾਂਦੀ ਹੈ। ਇਸ ਤੋਂ ਪਾਰ ਤਿੱਬਤ ਹੈ, ਜਿੱਥੋਂ ਉਸਦੀ ਭੈਣ ਬ੍ਰਹਮਪੁਤਰ ਨਦੀ ਵਿਦੇਸ਼ੀਆਂ ਦੀ ਸੇਵਾ ਕਰਨ ਲਈ ਹਿਮਾਲੀਆ ਵਿੱਚ ਆਪਣੇ ਆਪ ਨੂੰ ਖੰਡਿਤ ਕਰ ਲੈਂਦੀ ਹੈ ; ਫਿਰ ਗੰਗਾ ਵਿੱਚ ਸ਼ਾਮਲ ਹੋ ਕੇ ਅਤੇ ਪਵਿੱਤਰ ਬਣ ਕੇ ਉਸੇ ਦੇ ਨਾਲ ਸਮੁੰਦਰ ਵਿੱਚ ਜਾ ਡਿਗਦੀ ਹੈ। ਦੁਵੱਲਾਪਣ ਹਿੰਦੁਸਤਾਨੀ ਸੁਭਾਅ ਤੋਂ ਉਲਟ ਹੈ ; ਗ਼ੈਰ-ਦੁੱਵਲਾਪਣ ਸੱਚ ਦੀ ਪਰੋੜ੍ਹਤਾ ਕਰਦਾ ਹੈ।

ਮੈਂ ਗੰਗਾ ਵਿੱਚ ਡੁਬਕੀ ਲਗਾਈ ਅਤੇ ਆਪਣੇ ਆਪ ਨੂੰ ਏਨਾ ਪਵਿੱਤਰ ਮਹਿਸੂਸ ਕੀਤਾ ਕਿ ਮੈਨੂੰ ਹੈਰਾਨੀ ਹੋਣ ਲੱਗੀ ਕਿ ਕੋਈ ਮਰ ਵੀ ਸਕਦਾ ਹੈ ਜਾਂ ਜੰਗ 'ਤੇ ਜਾ ਸਕਦਾ ਹੈ, ਕਿ ਲੋਕ ਰੋ ਵੀ ਸਕਦੇ ਹਨ ਜਾਂ ਕਿ ਹਿੰਦੂ ਅਤੇ ਮੁਸਲਮਾਨ ਇੱਕ ਦੂਜੇ ਦੀਆਂ ਧੌਣਾਂ ਅਤੇ ਜਣਨ-ਇੰਦਰੀਆਂ ਵੱਢ ਸਕਦੇ ਸਨ। ਅਸਲ ਵਿੱਚ ਹਰਿਦਵਾਰ ਦੇ ਭੋਲੇ ਭਾਲੇ ਰਿਫ਼ੂਜੀ ਇੱਕ ਓਪਰੇ ਧਰਮ ਦੀ ਕਰੂਰਤਾ ਵੇਖ ਚੁਕੇ ਸਨ। ਹਿਮਾਲੀਆ ਦੇ ਕੋਲ ਗੰਗਾ ਵਿੱਚ ਬਾਰ-ਬਾਰ ਇਸ਼ਨਾਨ ਕਰ ਕੇ ਅਸੀਂ ਅਗ਼ਵਾ ਹੋ ਚੁੱਕਿਆਂ ਲਈ ਅਤੇ ਉਹਨਾਂ ਲਈ ਜੋ ਸਾਨੂੰ ਛੱਡ ਕੇ ਚੱਲੇ ਗਏ ਹਨ ਅਰਦਾਸ ਕਰ ਸਕਦੇ ਹਾਂ।

ਜੇ ਤੁਹਾਨੂੰ ਆਪਣੀ ਮੌਜੂਦਗੀ ਦਾ ਇਹਸਾਸ ਹੋਵੇ ਤਾਂ ਗ਼ੈਰਹਾਜ਼ਰੀ ਦਾ ਪ੍ਰਸ਼ਨ ਹੀ ਨਹੀਂ ਉਠਦਾ। ਪਹਾੜ ਉਸ ਗ਼ੈਰਹਾਜ਼ਰੀ ਦੀ ਗੂੰਜ ਪੈਦਾ ਕਰਦੇ ਹਨ ਜੋ ਆਦਿ-ਅਨਾਦਿ ਹੈ, ਸ਼ਬਦ ਹੈ, ਨਾਮ ਹੈ।

ਸ਼ਾਮ ਨੂੰ ਅਸੀਂ ਦੇਹਰਾਦੂਨ ਗਏ। ਅਗਲੀ ਸਵੇਰ ਮੈਂ ਛੋਟੀ ਮਾਂ ਨੂੰ ਮਸੂਰੀ ਲੈ ਕੇ ਗਿਆ ਅਤੇ ਹੈਮਿਲਟਨ ਪੁਆਇੰਟ ਤੋਂ ਉਸਨੂੰ ਬਰਫ਼ਾਂ ਨਾਲ ਢੱਕੀਆਂ ਚੋਟੀਆਂ ਵਿਖਾਈਆਂ। ਚਿੱਟੀਆਂ ਪਰਬਤੀ ਚੋਟੀਆਂ, ਨੰਗੇ ਬਰਫ਼ਾਨੀ ਢੱਕ ਅਤੇ ਅਕਾਸ਼ ਦਾ ਘੂਕ ਖ਼ਾਲੀਪਨ ਆਪਣੀ ਸਾਦਗੀ ਵਿੱਚ ਅੰਤਾਂ ਦਾ ਖ਼ੂਬਸੂਰਤ ਦਿਖਾਈ ਦੇ ਰਿਹਾ ਸੀ। ਸ਼੍ਰੀਧਰ ਆਪਣੀ ਮਾਂ ਨਾਲ ਚੰਬੜਿਆ ਹੋਇਆ ਸੀ ਜਿਵੇਂ ਉਸਨੇ ਆਪਣੀ ਸਮਝ ਤੋਂ ਬਾਹਰ ਦੀ ਕੋਈ ਬਹੁਤ ਵੱਡੀ ਚੀਜ਼ ਵੇਖ ਲਈ ਹੋਵੇ। ਛੋਟੀ ਮਾਂ ਪ੍ਰਾਰਥਨਾ ਵਜੋਂ ਸਿਰਫ਼ ਮੂੰਹ ਹੀ ਮੂੰਹ ਵਿੱਚ ਕੁਝ ਬੋਲਦੀ ਰਹੀ। ਜਦੋਂ ਕਦੇ ਉਸਦਾ ਮਨ ਭਾਰੀ ਹੋ ਜਾਂਦਾ ਤਾਂ ਉਹ ਪ੍ਰਭੂ-ਸਿਮਰਨ ਕਰ ਕੇ ਆਪਣੇ ਆਪ ਨੂੰ ਹਲਕਾ ਕਰਨ ਦੀ ਕੋਸ਼ਿਸ ਕਰਦੀ ਸੀ। ਅੰਤ ਨੂੰ ਜੋ ਦੂਰ ਹੈ ਅਤੇ ਜਲਾਲੀ ਹੈ, ਉਹੀ ਦੈਵੀ ਹੈ। ਉਹ ਤਨ ਅਤੇ ਮਨ, ਸਗੋਂ ਮਨ ਅਤੇ ਤਨ ਦੀਆਂ ਰੋਕਾਂ ਨੂੰ ਤੋੜ ਦਿੰਦਾ ਹੈ ਅਤੇ ਸਾਡੀ ਅਜਨਮੀ, ਪਵਿੱਤਰ ਹੋਂਦ ਦੇ ਪਿਛੋਕੜ ਦੀਆਂ ਤੈਹਾਂ ਖੋਲ੍ਹਦਾ ਹੈ। ਇਸੇ ਕਰਕੇ ਹੀ ਤਾਂ ਸ਼ਿਵ ਦਾ ਵਾਸ ਹਿਮਾਲੀਆ ਵਿੱਚ ਹੈ।

ਇਸ ਪਿੱਛੋਂ ਕੀ ਵਾਪਰਿਆ, ਉਹ ਹਾਲੇ ਵੀ ਧੁੰਦਲਾ ਜਿਹਾ ਮੇਰੇ ਮਨ ਵਿੱਚ ਯਾਦ ਹੈ। ਮੈਂ ਤੇ ਛੋਟੀ ਮਾਂ ਨੇ ਪਰਬਤਾਂ ਅਤੇ ਗੰਗਾ ਨੂੰ ਭਾਰੇ ਮਨ ਨਾਲ ਵਿਦਾ ਕਹੀ ਜਿਵੇਂ ਅਸੀਂ ਕਿਸੇ ਬਹੁਤ ਹੀ ਪੂਜਨੀਕ ਰਿਸ਼ਤੇਦਾਰਾਂ ਨੂੰ ਮਿਲਣ ਗਏ ਸੀ ਅਤੇ ਆਪਣੇ ਮੱਥਿਆਂ 'ਤੇ ਕੁੰਕੁਮ ਦੇ ਵੱਡੇ-ਵੱਡੇ ਟਿੱਕੇ ਲਗਾ ਕੇ ਅਤੇ ਉਹਨਾਂ ਦੇ ਹੱਥ ਸਾਡੇ ਸਿਰਾਂ ਉਪਰ ਹੋ ਕੇ, ਉਹਨਾਂ ਦੇ ਪੈਰਾਂ ਦੀ ਸੁਗੰਧ ਸਾਡੇ ਸਾਹਾਂ ਵਿੱਚ ਮਹਿਸੂਸ ਕਰਦੇ ਹੋਏ ਅਸਾਂ ਉਹਨਾਂ ਤੋਂ ਵੱਖ ਹੋਣਾ ਸੀ। ਮਾਂ ਗੰਗਾ ਦੇ ਪੈਰ ਹਲਦੀ ਨਾਲ ਪੀਲੇ ਪਏ ਸਨ। ਅਤੇ ਉਸਨੇ ਆਪਣੇ ਵਾਲਾਂ ਵਿੱਚ ਸਾਡੀਆਂ ਸ਼ਾਮਾਂ ਦੇ ਫੁੱਲਾਂ ਨੂੰ ਸਜਾਇਆ ਹੋਇਆ ਸੀ। ਹਿਮਾਲੀਆ ਖੁਦ ਭਗਵਾਨ ਸ਼ਿਵਜੀ ਦਾ ਰੂਪ ਦਿਖਾਈ ਦੇ ਰਿਹਾ ਸੀ-ਦੂਰ ਬੈਠਾ, ਭੇਦ-ਭਰਿਆ, ਪਰ ਫਿਰ ਵੀ ਏਨਾ ਨਜ਼ਦੀਕ ਜਿੱਥੇ ਤੁਹਾਡੀ ਆਪਣੀ ਹੋਂਦ ਖ਼ਤਮ ਹੋ ਜਾਂਦੀ ਹੈ। ਉਹ ਇੱਕ ਸਾਫ਼ ਦਿਖਾਈ ਦਿੰਦੀ ਜਗ੍ਹਾ ਵਾਂਗ ਸੀ, ਤੁਹਾਡੇ ਸਾਹਮਣੇ ਨਹੀਂ ਸਗੋਂ ਤੁਹਾਡੇ ਪਿੱਛੇ ਸੀ, ਪਿੱਛੇ ਤੋਂ ਵੀ ਪਿੱਛੇ। ਇਹ ਤੁਹਾਨੂੰ ਅਚਾਨਕ ਖ਼ਾਮੋਸ਼ੀਆਂ ਰਾਹੀਂ ਪਿੱਛੇ ਧੱਕ ਦਿੰਦਾ ਹੈ ਅਤੇ ਤੁਹਾਡੇ ਆਪਣੇ ਜਾਣੇ-ਪਛਾਣੇ ਪਰੰਤੂ ਅਣਪਛਾਤੇ ਸਵੈ ਦੀਆਂ ਵਿਹਲਾਂ ਵੱਲ ਲੈ ਜਾਂਦਾ ਹੈ। ਹਿਮਾਲੀਆ ਨੇ ਕਿਸਾਨਾਂ ਅਤੇ ਬ੍ਰਾਹਮਣਾਂ ਅੰਦਰ ਆਪਣੇ ਆਪਨੂੰ ਮਹਾਨ ਸਮਝਣ ਦੀ ਭਾਵਨਾ ਪੈਦਾ ਕੀਤੀ ਹੈ, ਕਿਸੇ ਦੁਨਿਆਵੀ ਖ਼ਾਹਸ਼ ਨਾਲ ਨਹੀਂ ਸਗੋਂ ਇੱਕ ਵਡੱਪਣ ਨਾਲ, ਅਵਿਅਕਤ ਦੀ ਮਹਿਮਾ ਨਾਲ, ਉਸ ਹਰ ਸ਼ਖ਼ਸ ਦੀ ਮਹਿਮਾ ਨਾਲ ਜੋ ਆਪਣੀ ਸਦੀਵੀ ਨੀਂਦ ਦੀ ਮਹੱਤਤਾ ਨੂੰ ਜਾਣਦਾ ਹੈ। ਸਦੀਵੀ ਨੀਂਦ ਵਿੱਚ, ਜਿਵੇਂ ਕੋਈ ਹਰ ਤੀਰਥੀ ਜਾਣਦਾ ਹੈ, ਅਸੀਂ ਪੂਰੀ ਤਰਾਂ ਸੁਚੇਤ ਹੁੰਦੇ ਹਾਂ, ਆਪਣੇ ਆਪ ਪ੍ਰਤੀ ਸੁਚੇਤ। ਅਤੇ ਹਿਮਾਲੀਆ ਉਹ ਨੀਂਦ ਸੀ ਜੋ ਗਿਆਨ ਬਣ ਗਈ ਸੀ।

ਤੰਗ ਘਾਟੀਆਂ 'ਤੋਂ ਉਤਰਦੇ ਹੋਏ ਸਾਡੇ ਨਾਲ-ਨਾਲ ਦੌੜਦੀਆਂ ਖ਼ਾਮੋਸ਼ ਨਦੀਆਂ ਅਤੇ ਨਾਲਿਆਂ ਤੋਂ ਸਾਨੂੰ ਉਸ ਮਸੂਮੀਅਤ ਦਾ ਇਹਸਾਸ ਹੁੰਦਾ ਸੀ ਜੋ ਮਹਾਨ ਪਰਬਤਾਂ ਵਿੱਚ ਕਦੇ ਦਿਖਾਈ ਨਹੀਂ ਦਿੰਦੀ। ਅਸੀਂ ਸੱਚਮੁੱਚ ਹੀ ਇਹ ਮਹਿਸੂਸ ਕਰਦੇ ਸੀ ਕਿ

ਨਾ ਤਾਂ ਕੋਈ ਚੀਤਾ ਅਤੇ ਨਾ ਹੀ ਕੋਈ ਖ਼ੂੰਖ਼ਾਰ ਭਾਲੂ, ਨਾ ਕੋਈ ਅਜਗਰ ਅਤੇ ਨਾ ਹੀ ਕੋਈ ਸੇਹ ਸਾਨੂੰ ਰਤਾ ਜਿੰਨਾ ਵੀ ਨੁਕਸਾਨ ਪਹੁੰਚਾ ਸਕਦਾ ਹੈ ; ਜਿਵੇਂ ਮਹਾ-ਕਾਵਾਂ ਵਿੱਚ ਦਰਜ ਹੈ, ਇਥੇ ਇਸ ਪਵਿੱਤਰ ਪਨਾਹ ਵਿੱਚ ਹਿਰਨ ਅਤੇ ਸ਼ੇਰ ਇੱਕੋ ਘਾਟ 'ਤੇ ਪਾਣੀ ਪੀਂਦੇ ਹਨ ਅਤੇ ਗਿੱਦੜ ਅਤੇ ਹਾਥੀ ਆਪਸ ਵਿੱਚ ਦੋਸਤ ਹਨ। ਪਰ ਫਿਰ ਵੀ ਇਹ ਭੁੱਲਣਾ ਬੜਾ ਔਖਾ ਹੈ, ਕਿਉਂਕਿ ਅਖ਼ਬਾਰ ਤੁਹਾਨੂੰ ਭੁੱਲਣ ਨਹੀਂ ਦਿੰਦੇ, ਕਿ ਦੇਹਰਾਦੂਨ ਦੇ ਨੇੜੇ ਹੀ ਤਰਾਈ ਦੇ ਇਲਾਕੇ ਵਿੱਚ ਹਾਲੇ ਵੀ ਮਾਨਸਖਾਣੇ ਘੁੰਮਦੇ ਹਨ ਅਤੇ ਪਿੰਡਾਂ ਦੇ ਲੋਕ ਆਪਣੇ ਖੇਤਾਂ ਵਿੱਚ ਫਸ ਜਾਂਦੇ ਹਨ ਤੇ ਏਨੀ ਅਸਾਨੀ ਨਾਲ ਉਠਾ ਲਏ ਜਾਂਦੇ ਹਨ ਜਿਵੇਂ ਬੱਚੇ ਬਸੰਤ ਵਿੱਚ ਲਟੋਰੇ ਪੰਛੀ ਨੂੰ ਫੜ ਲੈਂਦੇ ਹਨ। ਇਸ ਲਈ ਸਰਕਾਰ ਆਖਦੀ ਹੈ ਕਿ ਜਾਓ ਅਤੇ ਚੀਤਾ ਮਾਰ ਲਿਆਓ ਤੇ ਬਦਲੇ 'ਚ ਪੰਜ ਸੌ ਰੁਪਏ ਦਾ ਇਨਾਮ ਪਾਓ। ਫਿਰ ਵੀ ਰੁੱਖਾਂ ਹੇਠ ਖੜੇ ਹਿਰਨ ਕਿੰਨੇ ਪਾਲਤੂ ਤੇ ਸੂਝਵਾਨ ਦਿਖਾਈ ਦਿੰਦੇ ਸਨ ਅਤੇ ਜਦੋਂ ਮੋਰ ਪੈਲਾਂ ਪਾਉਂਦੇ ਤਾਂ ਇਹ ਸੰਸਾਰ ਬੰਸਰੀ ਦੇ ਸੰਗੀਤ ਵਿੱਚ ਡੁੱਬ ਜਾਂਦਾ ਹੈ।

*ਓ, ਮੈਂ ਕਿਧਰ ਜਾਵਾਂ, ਕਿਧਰ, ਸਦਗੁਣ ਦੇ ਸਰੋਤ, ਕਨੱਹੀਆ ;*
*ਜਦੋਂ ਤੂੰ ਬੰਸਰੀ ਦੀਆਂ ਧੁਨਾਂ ਛੇੜਦਾ ਏਂ ਤੇ ਗਊਆਂ ਤੇਰੇ ਵੱਲ ਆ ਰਹੀਆਂ ਹੋਣ ਕਨੱਹੀਆ।*
*ਮੈਂ ਕਿਧਰ ਜਾਵਾਂ।*

ਮੀਰਾ ਕਵਿੱਤਰੀ, ਕਿੰਨੀ ਉਤਰੀ-ਭਾਰਤੀ ਹੈ। ਉਹ, ਇੱਕ ਰਾਜਪੂਤ ਸ਼ਹਿਜ਼ਾਦੀ ਪ੍ਰਭੂ ਨਾਲ, ਸ੍ਰੀ ਕ੍ਰਿਸ਼ਨ ਨਾਲ, ਆਪਣੇ ਕਨੱਹੀਆ ਨਾਲ ਇੰਜ ਹੀ ਵਿਵਹਾਰ ਕਰਦੀ ਹੈ ਜਿਵੇਂ ਉਹ ਕਿਸੇ ਰਾਠੌਰ ਪ੍ਰਤੀ ਕਰੇਗੀ। ਉਹ ਉਸਦੇ ਹੌਦਾ ਵਿਚਲੇ ਜਵਾਹਰਾਂ ਨੂੰ ਗਿਣ ਸਕਦੀ ਸੀ, ਉਸਦੀਆਂ ਮੁੰਦਰੀਆਂ ਨੂੰ ਸਲਾਹ ਸਕਦੀ ਹੈ, ਅਤੇ ਫੁਸਫੁਸਾ ਸਕਦੀ ਹੈ, ਕਿ ਜਿਉ ਹੀ ਸ਼ਾਹੀ ਸਵਾਰੀ ਅਗਾਂਹ ਵਧੇ ਤਾਂ ਘੋੜਸਵਾਰ ਹੋਰ ਤੇਜ਼ ਹੋ ਜਾਣ ਅਤੇ ਢੋਲ ਨਗਾਰੇ ਵੱਜਣੇ ਸ਼ੁਰੂ ਹੋ ਜਾਣ। ਛਤੀ-ਗਲੀ ਅਤੇ ਤਲਾਅ ਕੋਲ ਔਰਤਾਂ ਆਪਣੇ ਹੱਥਾਂ ਵਿੱਚ ਕੁੰਕੁਮ-ਪਾਣੀ, ਨਾਰੀਅਲ ਅਤੇ ਫੁੱਲ ਫੜੀ ਪ੍ਰਭੂ ਦੀ ਉਡੀਕ ਕਰਨ। ਤਲਾਵਾਂ ਵਿੱਚ ਅਚਾਨਕ ਕਮਲ ਉਗ ਪੈਣ, ਤੋਤੇ ਅਚਾਨਕ ਗਾਉਣਾ ਸ਼ੁਰੂ ਕਰ ਦੇਣ, 'ਹਰਿ ਆ ਗਏ, ਭੈਣਾ ਹਰਿ ਆ ਗਏ।' ਅਤੇ ਮੋਰ ਆਪਣੇ ਖੰਭ ਭੇਂਟ ਕਰਨ ਲੱਗਣ ਕਿ ਉਹ ਉਹਨਾਂ ਦੇ ਖੰਭਾਂ ਦਾ ਮੁਕਟ ਪਹਿਨੇ। ਕਾਲੇ ਹਿਰਨ ਸੰਗੀਤਕ ਧੁਨ ਸੁਣ ਕੇ ਉਸ ਪਾਸ ਆਉਂਦੇ ਹਨ, ਜਿਵੇਂ ਰਾਜਪੂਤ ਚਿੱਤਰਾਂ ਵਿੱਚ ਦਿਖਾਇਆ ਜਾਂਦਾ ਹੈ, ਆਪਣੇ ਸਿਰ ਉਤਾਂਹ ਚੁੱਕੀ ਅਤੇ ਕੰਨ ਪਿਛਾਂਹ ਵੱਲ ਸੁੱਟੀ ਬੰਸਰੀ ਵਿੱਚੋਂ ਆ ਰਹੇ ਸੰਗੀਤ ਨੂੰ ਸੁਣਦੇ ਹੋਏ :

*ਮੁਰਾਰੀ, ਮੈਂ ਤੁਹਾਡੇ ਲਈ ਆਪਣੇ ਦਿਲ ਦਾ*
*ਮੱਖਣ ਲਿਆਈ ਹਾਂ ;*
*ਤੇ ਜਦੋਂ ਚਿਤਾ ਤਿਆਰ ਹੋ ਜਾਵੇ, ਪ੍ਰਭੂ*
*ਤੂੰ ਹੀ ਇਸਨੂੰ ਜਲਾਉਣਾ ;*
*ਮੇਰੀ ਰਾਖ ਤੇਰੇ*
*ਮੱਥੇ ਦਾ ਤਿਲਕ ਬਣੇ।*

ਵਾਪਸੀ 'ਤੇ ਮੁਰਾਦਾਬਾਦ ਵਿਖੇ ਰੇਲਗੱਡੀ ਇੱਕ ਝਟਕੇ ਨਾਲ ਮੁੱਖ-ਪਟੜੀ ਤੋਂ ਸਰਕ ਕੇ ਇੱਕ ਹੋਰ ਪਟੜੀ 'ਤੇ ਪੈ ਗਈ ਅਤੇ ਸਾਨੂੰ ਦਿੱਲੀ ਵੱਲ ਲੈ ਤੁਰੀ। ਉਥੇ ਸਾਡਾ ਸਵਾਗਤ ਹਰਿਆਈ ਕੁਆਰੀ ਯਮੁਨਾ ਨੇ ਕੀਤਾ ; ਗੰਗਾ ਦੀ ਇੱਕ ਭੈਣ ਵਜੋਂ ਨਹੀਂ ਸਗੋਂ ਆਪਣੀ ਧੀ ਕਲਿੰਦਾਨੰਦਨੀ ਦੇ ਰੂਪ ਵਿੱਚ। ਰਿਫ਼ੂਜੀਆਂ ਦੀ ਭਰਮਾਰ, ਗਲੀਆਂ ਵਿੱਚ ਫੈਲੀ ਗੰਦਗੀ ਅਤੇ ਸਰਹੱਦ ਉਪਰ ਵਾਪਰੀਆਂ ਘਟਨਾਵਾਂ ਨੂੰ ਲੈ ਕੇ ਸੁਣਨ ਵਿੱਚ ਆ ਰਹੀਆਂ ਤਰ੍ਹਾਂ-ਤਰ੍ਹਾਂ ਦੀਆਂ ਕਹਾਣੀਆਂ ਨੇ ਦਿੱਲੀ ਨੂੰ ਉਦਾਸ ਬਣਾ ਦਿੱਤਾ ਸੀ। ਮਾਵਾਂ ਦੀਆਂ ਧੀਆਂ ਨਹੀਂ ਸਨ ਰਹੀਆਂ ਅਤੇ ਆਦਮੀਆਂ ਦੀਆਂ ਔਰਤਾਂ ; ਪਰੰਤੂ ਜਦੋਂ ਇਸਤ੍ਰੀ-ਆਯੋਗ ਉਧਾਲੀਆਂ ਔਰਤਾਂ ਨੂੰ ਵਾਪਸ ਲੈਣ ਗਿਆ ਤਾਂ ਉਹਨਾਂ ਵਿੱਚੋਂ ਕੁਝ ਨੇ ਮਜ਼ਾਕ ਉਡਾਇਆ : "ਭੈਣਾ, ਤੁਸੀਂ ਸਾਨੂੰ ਭੈਣਾਂ ਆਖਦੇ ਹੋ, ਅਸੀਂ ਤੁਹਾਡੀਆਂ ਕਾਹਦੀਆਂ ਭੈਣਾਂ ਹੋਈਆਂ, ਓ ਵੱਡੀਆਂ ਇੱਜ਼ਤਾਂ ਵਾਲਿਓ? ਮੁਸਲਮਾਨਾਂ ਨੇ ਸਾਨੂੰ ਲੁਟ ਲਿਆ ਅਤੇ ਇਥੇ ਅਸੀਂ ਉਹਨਾਂ ਦੇ ਹਰਮਾਂ ਵਿੱਚ ਰਹਿ ਰਹੀਆਂ ਹਾਂ : ਉਹ ਸਾਡੀ ਚੰਗੀ ਦੇਖਭਾਲ ਕਰ ਰਹੇ ਹਨ, ਉਹ ਤੁਹਾਡੇ ਨਾਲੋਂ ਕਿਤੇ ਚੰਗੇ ਹਨ, ਤੁਸੀਂ ਜੋ ਸਾਨੂੰ ਬਿਪਤਾ 'ਚ ਛੱਡ ਕੇ ਆਪਣੀ ਜਾਨ ਬਚਾਉਣ ਦੀ ਖ਼ਾਤਰ ਨੱਸ ਗਏ। ਮੇਰੀ ਧੀ ਨੂੰ ਦੱਸ ਦਿਓ, ਮੈਂ ਖ਼ੁਸ਼ ਹਾਂ। ਤੇ ਮੇਰਾ ਪਤੀ ਅਖਵਾਉਣ ਵਾਲੇ ਉਸ ਆਦਮੀ ਨੂੰ ਕਹਿ ਦਿਓ-ਮੈਂ ਉਸਦੇ ਮੂੰਹ 'ਤੇ ਥੁੱਕਦੀ ਹਾਂ ......।"

ਕੁਝ ਔਰਤਾਂ, ਜੋ ਉਥੋਂ ਵਾਪਸ ਲਿਆਂਦੀਆਂ ਗਈਆਂ, ਪਾਸ ਆਖਣ-ਦੱਸਣ ਲਈ ਕੁਝ ਵੀ ਨਹੀਂ ਸੀ। ਉਹਨਾਂ ਕਦੇ ਆਪਣੇ ਮੂੰਹ ਹੀ ਨਾ ਖੋਲ੍ਹੇ। ਰਿਫ਼ੂਜੀ-ਕੇਂਦਰਾਂ ਵਿੱਚ ਬੀਤੇ ਦਿਨਾਂ ਦੀਆਂ ਯਾਦਾਂ ਵਿੱਚ ਡੁੱਬੀਆਂ ਉਹ ਸੂਤ ਕੱਤਦੀਆਂ ਜਾਂ ਟੋਕਰੀਆਂ ਬਣਾਉਂਦੀਆਂ ਰਹਿੰਦੀਆਂ। ਉਹਨਾਂ ਵਿੱਚੋਂ ਕਈਆਂ ਦੇ ਪਿਤਾ ਪਿੱਛੇ ਰਹਿ ਗਏ ਸਨ ਅਤੇ ਕਈਆਂ ਦੇ ਪਤੀ। ਕਦੇ-ਕਦੇ ਕੋਈ ਪਾਕਿਸਤਾਨ ਤੋਂ ਬਚ-ਬਚਾ ਕੇ ਆ ਜਾਂਦੀ ਅਤੇ ਅਜਿਹੀਆਂ ਕਹਾਣੀਆਂ ਸੁਣਾਉਂਦੀ ਜਿਨ੍ਹਾਂ ਦਾ ਕੋਈ ਅੰਤ ਨਾ ਹੁੰਦਾ। ਉਹਨਾਂ ਵਿੱਚੋਂ ਕੁਝ ਸੱਚੀਆਂ ਗਾਂਧੀਵਾਦੀ ਵੀ ਸਨ ਜੋ ਇਹ ਦੱਸਣ ਵਿੱਚ ਸੰਕੋਚ ਨਾ ਕਰਦੀਆਂ ਕਿ ਅਸੀਂ ਕਿਵੇਂ ਮੁਸਲਮਾਨਾਂ ਉਪਰ ਕਹਿਰ ਜਮਾਇਆ ਸੀ ਅਤੇ ਉਸ ਕੱਟੜਪੁਣੇ ਨੂੰ ਜ਼ੁੰਮੇਵਾਰ ਠਹਿਰਾਉਂਦੀਆਂ ਜਿਸ ਕਰਕੇ ਰਾਸ਼ਟਰ-ਪਿਤਾ ਨੂੰ ਆਪਣੀ ਜਾਨ ਦੀ ਬਲੀ ਦੇਣੀ ਪਈ।

ਛੋਟੀ ਮਾਂ ਨੇ ਸੁਭਾਵਿਕ ਹੀ ਯਮੁਨਾ ਘਾਟ ਜਾਣਾ ਚਾਹਿਆ ਜਿਥੇ ਮਹਾਤਮਾ ਗਾਂਧੀ ਦਾ ਅੰਤਿਮ ਸੰਸਕਾਰ ਕੀਤਾ ਗਿਆ ਸੀ। ਉਹ ਉਥੇ ਜਾ ਕੇ ਬਿਲਕੁਲ ਨਾ ਰੋਈ ਅਤੇ ਨਾ ਹੀ ਉਸਨੇ ਕੋਈ ਪ੍ਰਾਰਥਨਾ ਕੀਤੀ। ਉਹ ਹੇਠਾਂ ਯਮੁਨਾ ਤਕ ਗਈ ਅਤੇ ਆਪਣੇ ਹੱਥ ਪੈਰ ਧੋਤੇ। ਉਹ ਜਾਣ ਹੀ ਨਹੀਂ ਸਕੀ ਕਿ ਮੌਤ ਕੀ ਹੁੰਦੀ ਹੈ, ਹਾਲਾਂ ਕਿ ਹਰ ਪਾਸੇ ਮੌਤ ਪਸਰੀ ਪਈ ਸੀ – ਇੱਕ ਕੱਟੜਪੰਥੀ ਇੱਕ ਮਹਾਤਮਾ ਨੂੰ ਗੋਲੀ ਮਾਰਦਾ ਹੈ, ਇੱਕ ਚੀਤਾ ਖੇਤਾਂ ਵਿੱਚ ਘਾਹ ਕੱਟਦੀ ਕਿਸਾਨ ਔਰਤ ਨੂੰ ਚੁੱਕ ਕੇ ਲੈ ਜਾਂਦਾ ਹੈ ਜਾਂ ਰਾਵੀ ਦੇ ਕੰਢੇ ਮੁਸਲਮਾਨ ਆਪਣੇ ਰੱਬ ਦੀ ਖ਼ਾਤਰ ਹਜ਼ਾਰਾਂ ਹਿੰਦੂਆਂ ਨੂੰ ਕਤਲ ਕਰ ਦਿੰਦੇ ਹਨ ; ਉਹ ਆਖਦੇ ਹਨ-ਉਹਨਾਂ ਦਾ ਰੱਬ ਸਾਡੇ ਰੱਬ ਤੋਂ ਵੱਖਰਾ ਹੈ। ਛੋਟੀ ਮਾਂ ਨੇ ਜ਼ਰੂਰ ਆਪਣੇ ਆਪ ਨੂੰ ਕਿਹਾ ਹੋਵੇਗਾ ਕਿ ਦੂਰ ਦੱਖਣ ਵਿੱਚ ਰਹਿਣਾ

ਢੰਗਾ ਹੀ ਹੈ। ਸਾਡੇ ਤਕ ਕੋਈ ਵਿਦੇਸ਼ੀ ਵਿਅਕਤੀ ਨਹੀਂ ਆਏਗਾ।

ਰੇਲਗੱਡੀ ਸਿੱਧੀ ਦੱਖਣ ਵੱਲ ਭੱਜੀ ਜਾ ਰਹੀ ਸੀ। ਉਹ ਵਿੰਦਿਆਚਲ ਪਰਬਤਾਂ ਵਿੱਚ ਵਲ ਖਾਂਦੀ ਸਾਨੂੰ ਬੰਬਈ ਲੈ ਗਈ। ਹੁਣ ਤਕ ਸ਼੍ਰੀਧਰ ਬਹੁਤ ਲੰਮੀ ਯਾਤਰਾ ਕਰ ਚੁੱਕਾ ਸੀ ਅਤੇ ਉਸਨੂੰ ਮਾੜਾ-ਮਾੜਾ ਬੁਖ਼ਾਰ ਹੋ ਗਿਆ ਸੀ। ਬੰਬਈ ਵਿੱਚ ਅਸੀਂ ਮਾਟੂੰਗਾ ਵਿੱਚ ਆਪਣੇ ਦੱਖਣੀ-ਭਾਰਤੀ ਦੋਸਤਾਂ ਪਾਸ ਠਹਿਰੇ, ਜੋ ਸਾਡੇ 'ਤੇ ਬੜੇ ਮਿਹਰਬਾਨ ਸਨ। ਉਹਨਾਂ ਸਾਨੂੰ ਘੁੰਮਣ-ਫਿਰਨ ਲਈ ਕਾਰ ਦੇ ਦਿੱਤੀ ਪਰ ਇਹ ਬੇਗਾਨਾ ਸ਼ਹਿਰ ਮੇਰੇ ਵਰਗੇ ਬ੍ਰਾਹਮਣ ਲਈ ਕੋਈ ਅਰਥ ਨਹੀਂ ਸੀ ਰੱਖਦਾ। ਇਸਦੀ ਭਾਸ਼ਾ ਏਨੀ ਓਪਰੀ ਸੀ, ਬਣਤਰ ਏਨੀ ਬੇਢੰਗੀ ਸੀ, ਰਹਿਣ-ਸਹਿਣ ਤੇਜ਼ਤਰਾਰ ਤੇ ਬੌਣਾ ਸੀ ਕਿ ਉਥੇ ਰਹਿਣਾ ਵਿਅਰਥ ਸੀ। ਬੰਬਈ ਨੂੰ ਜਿਊਂਦੇ ਰਹਿਣ ਲਈ ਕੋਈ ਹੱਕ ਨਹੀਂ ਸੀ ਰਹਿ ਗਿਆ। ਮਾਰਸੇਲਸ ਆਪਣੀਆਂ ਚੌੜੀਆਂ ਕਾਲੀਆਂ ਖਿੜਕੀਆਂ ਕਰਕੇ, ਆਪਣੇ ਇੱਕ ਸੁਰੇ ਟਰਾਮ-ਰਾਹਾਂ ਕਰਕੇ, ਬਦਮਾਸ਼ਾਂ ਦੇ ਲੁਕਵੇਂ ਸੰਸਾਰ ਕਰਕੇ, ਭਿਖਾਰੀਆਂ ਅਤੇ ਆਪਣੀ ਨਿਰੀ ਕੁਦਰਤੀ ਬੇਹੂਦਗੀ ਕਰਕੇ, ਨਿਸ਼ਚੇ ਹੀ ਭਿਆਨਕ ਸੀ ਪਰ ਉਸ ਪਾਸ ਘੱਟੋਘੱਟ ਇੱਕ ਪੁਰਾਤਨ ਬੰਦਰਗਾਹ ਅਤੇ ਨਤਰਦਾਮ ਦਯ ਲਾਗਾਦਰ ਦੀ ਖ਼ੂਬਸੂਰਤੀ ਤਾਂ ਹੈ। ਇੱਕ ਵਾਰ ਜਦੋਂ ਤੁਸੀਂ ਇਸ ਦੀਆਂ ਇੱਕ ਸੌ ਸਤਾਰਾਂ ਪੌੜੀਆਂ ਚੜ੍ਹ ਜਾਂਦੇ ਹੋ ਅਤੇ ਗਿਰਜੇਘਰ ਦੀ ਮਮਟੀ ਤੋਂ ਸਮੁੰਦਰ ਦੀ ਛੱਥ ਨੂੰ ਤੱਕਦੇ ਹੋ ਤਾਂ ਤੁਹਾਡੇ ਮਨ ਅੰਦਰ ਸਮੁੱਚੀ ਯੂਨਾਨੀ ਫ਼ਤਿਹ ਸਾਕਾਰ ਹੋ ਜਾਂਦੀ ਹੈ ਅਤੇ ਉਸ ਤੋਂ ਥੋੜ੍ਹੀ ਦੂਰ ਹੀ ਸੱਜੇ ਹੱਥ ਅਸੀਂ ਅਸਾਨੀ ਨਾਲ ਸਿਆਂਤ-ਮਾਰਿ-ਦਯ-ਲਾ-ਮਿਆਰ ਨੂੰ ਤੱਕ ਸਕਦੇ ਸੀ ਜਿੱਥੇ ਸਭ ਤੋਂ ਪਹਿਲਾਂ ਗਾਊਲ ਵਿੱਚ ਈਸਾਈਆਂ ਨੇ ਪ੍ਰਵੇਸ਼ ਕੀਤਾ ਸੀ।

ਅਫ਼ਸੋਸ ਕਿ ਬੰਬਈ ਵਿੱਚ ਵਿਉਪਾਰੀਆਂ ਦੇ ਸਿਵਾਇ ਹੋਰ ਕਿਸੇ ਨੇ ਪ੍ਰਵੇਸ਼ ਨਹੀਂ ਕੀਤਾ ਅਤੇ ਇਥੋਂ ਦੀ ਬੇਹੂਦਗੀ ਵਿੱਚ ਕੁਝ ਵੀ ਪ੍ਰਕਿਰਤਿਕ ਨਹੀਂ ਸੀ-ਕੇਵਲ ਇਸਦੇ ਹਿੰਦੂ ਖੇਤਰਾਂ ਨੂੰ ਛੱਡ ਕੇ ਇਥੇ ਇੰਜ ਲੱਗਦਾ ਸੀ ਕਿ ਅਸੀਂ ਵਾਪਸ ਬਨਾਰਸ ਪਹੁੰਚ ਗਏ ਹਾਂ। ਕਿਸੇ ਨੇ ਸਾਨੂੰ ਬਾਣਗੰਗਾ ਜਾਣ ਦੀ ਸਲਾਹ ਦਿੱਤੀ ਅਤੇ ਇਹ ਜਾਣ ਕੇ ਕਿ ਇਸ ਅਪਵਿੱਤਰ ਖੇਤਰ ਵਿੱਚ ਵੀ ਗੰਗਾ ਵਹਿੰਦੀ ਹੈ, ਛੋਟੀ ਮਾਂ ਦਾ ਮਨ ਖ਼ੁਸ਼ੀ ਵਿੱਚ ਝੂਮ ਉਠਿਆ। "ਵੇਖ, ਵੇਖ;" ਬਾਣ-ਗੰਗਾ ਦੇ ਪਿੱਛੇ ਉਹ ਸਮੁੰਦਰ ਵੱਲ ਇਸ਼ਾਰਾ ਕਰਦੀ ਹੋਈ ਬੋਲੀ। "ਇਹ ਬਿਲਕੁਲ ਬਨਾਰਸ ਵਾਂਗ ਏ।" ਪਰਲੇ ਪਾਸੇ ਸ਼ਮਸ਼ਾਨ ਘਾਟ ਸੀ ਅਤੇ ਉਸਤੋਂ ਥੋੜ੍ਹੀ ਦੂਰ ਮੈਂ ਤੇ ਛੋਟੀ ਮਾਂ ਸਮੁੰਦਰ ਕੋਲ ਜਾ ਕੇ ਬੈਠ ਗਏ ਅਤੇ ਘਰੇਲੂ ਗੱਲਾਂ ਕਰਨ ਲੱਗ ਪਏ। ਉਹ ਸਰੋਜਾ ਅਤੇ ਸੁਕੁਮਾਰੀ ਬਾਰੇ ਫ਼ਿਕਰਮੰਦ ਸੀ। ਇੱਕ ਸਤਾਰਾਂ ਸਾਲਾਂ ਦੀ ਹੋ ਗਈ ਸੀ ਅਤੇ ਦੂਜੀ ਚੌਦਾਂ ਦੀ।

"ਰਾਮ, ਤੇਰਾ ਜਨਮ ਭਾਵੇਂ ਕਿਸੇ ਹੋਰ ਔਰਤ ਦੀ ਕੁੱਖੋਂ ਹੋਇਆ ਏ, ਇੱਕ ਪਵਿੱਤਰ ਆਤਮਾ ਦੀ ਕੁੱਖੋਂ, ਪਰ ਤੂੰ ਮੇਰੇ ਲਈ ਮੇਰੇ ਆਪਣੇ ਪੁੱਤਰ ਵਾਂਗ ਹੀ ਏਂ। ਪਰ ਉਹਨਾਂ ਦੋਵਾਂ ਦਾ ਸੁਭਾਅ ਕੁਝ ਵੱਖਰਾ ਏ। ਉਹਨਾਂ ਦੀ ਮਾਂ ਵੀ ਵੱਖਰੀ ਸੀ ਅਤੇ ਉਹਨਾਂ ਹਾਲੇ ਵੀ ਆਪਣੀ ਮਾਂ ਦੇ ਟੱਬਰ ਨਾਲ ਡੂੰਘਾ ਨਾਤਾ ਜੋੜ ਕੇ ਰੱਖਿਆ ਹੋਇਆ ਏ। ਤੇ ਆਖ਼ਰ, ਮੈਂ ਕੀ ਹਾਂ? ਇੱਕ ਗ਼ਰੀਬ ਕਚਹਿਰੀ-ਕਲਰਕ ਦੀ ਧੀ। ਮੈਂ ਛੱਬੀਆਂ

ਸਾਲਾਂ ਦੀ ਹਾਂ ਤੇ ਇਹ ਲੜਕੀਆਂ ਮੇਰੇ ਤੋਂ ਵੀ ਲੰਮੀਆਂ ਹੋ ਗਈਆ ਨੇ ; ਉਹ ਸਕੂਲ, ਕਾਲਜ ਜਾਂਦੀਆਂ ਨੇ ਤੇ ਮੇਰੇ ਤੋਂ ਵੱਧ ਜਾਣਕਾਰੀ ਰੱਖਦੀਆਂ ਨੇ। ਜਦੋਂ ਤਕ ਪਿਤਾ ਜੀ ਸਨ ਤਾਂ ਘਰ ਦੀ ਰਖਵਾਲੀ ਕਰਨ ਵਾਲਾ ਕੋਈ ਸੀ ਤੇ ਹੁਣ ਆਪਣੇ ਆਪ ਨੂੰ ਪੁੱਛਦੀ ਹਾਂ ਤੇ ਚਿੰਤਾ 'ਚ ਡੁੱਬ ਜਾਂਦੀ ਹਾਂ ਕਿ ਸਭ ਕੁਝ ਕਿਵੇਂ ਚੱਲੇਗਾ ? ਕਈ ਕਈ ਰਾਤਾਂ ਮੈਨੂੰ ਨੀਂਦ ਨਹੀਂ ਆਉਂਦੀ ਤੇ ਉਤੋਂ ਖਾਂਸੀ ਦੀ ਮੈਨੂੰ ਬੜੀ ਚਿੰਤਾ ਲੱਗੀ ਰਹਿੰਦੀ ਏ। ਔਰਤ ਦੇ ਦੁਖੀ ਦਿਲ ਨੂੰ ਆਦਮੀ ਕਿਵੇਂ ਸਮਝ ਸਕਦੇ ਨੇ?"

ਸਮੁੰਦਰ ਵਲੋਂ ਉਠ ਰਹੀ ਮਹਿਕ ਵਿੱਚ ਅਚਾਨਕ ਗੁੱਗਲ ਦੀ ਸੁਗੰਧ ਸ਼ਾਮਲ ਹੋ ਗਈ ਜਿਵੇਂ ਗ਼ੈਰ ਮੌਜੂਦਗੀ ਹੁਣ ਤਕ ਗ਼ੈਰਮੌਜੂਦਗੀ ਨਹੀਂ ਸੀ ਰਹੀ ਸਗੋਂ ਅਪ੍ਰਤੱਖ ਮੌਜੂਦਗੀ ਵਿੱਚ ਬਦਲ ਗਈ ਸੀ- ਅਸਰੀਰੀ। ਛੋਟੀ ਮਾਂ ਨੇ ਨੱਕ ਸੁਣਕਿਆ ਅਤੇ ਮੈਂ ਕਿਹਾ, "ਮੈਂ ਤੁਹਾਡਾ ਪੁੱਤਰ ਹਾਂ, ਤੁਹਾਡੇ ਹਰ ਹੁਕਮ ਦੀ ਪਾਲਣਾ ਕਰਾਂਗਾ।"

ਅਕਾਸ਼ ਵਿੱਚ ਨਿੱਕਾ ਜਿਹਾ ਚੰਦਰਮਾ ਚਮਕ ਰਿਹਾ ਸੀ ਅਤੇ ਮੈਂ ਹੁਣ ਵੀ ਉਸ ਸ਼ਾਮ ਦੀ ਸ਼ੁਭ ਅਨੁਭਵਤਾ ਨੂੰ ਮਹਿਸੂਸ ਕਰ ਸਕਦਾ ਹਾਂ। ਅਸੀਂ ਹੁਣੇ-ਹੁਣੇ ਸ਼ਿਵਜੀ ਦੇ ਮੰਦਰ ਦੀਆਂ ਘੰਟੀਆਂ ਖੜਕਾਈਆਂ ਸਨ ਅਤੇ ਤ੍ਰੈ-ਨੇਤਰੀ ਪ੍ਰਭੂ ਨੂੰ ਫੁੱਲ ਭੇਟ ਕੀਤੇ ਸਨ। ਵਲਕੇਸ਼ਵਰ ਮੰਦਰ ਚੰਦਨ ਅਤੇ ਕਪੂਰ ਦੀਆਂ ਖ਼ੁਸ਼ਬੋਆਂ ਨਾਲ ਭਰਿਆ ਪਿਆ ਸੀ। ਇੱਕ ਕੋਨੇ ਵਿੱਚ ਕੁਝ ਔਰਤਾਂ ਪ੍ਰਾਰਥਨਾ ਕਰ ਰਹੀਆਂ ਸਨ। ਸਾਧੂ ਆਪਣੇ ਪਵਿੱਤਰ ਗ੍ਰੰਥਾਂ ਵਿੱਚ ਮਗਨ ਸਨ। ਛੋਟੀ ਮਾਂ ਜਾਣਦੀ ਸੀ ਕਿ ਮੈਂ ਪਵਿੱਤਰ ਸੱਚ ਬੋਲਿਆ ਸੀ। ਮੈਂ ਉਸਨੂੰ ਸਾੜ੍ਹੀ ਦੇ ਪੱਲੂ ਵਿੱਚ ਸਹਿਜੇ ਸਹਿਜੇ ਅਤੇ ਅਣ-ਨਾਟਕੀ ਢੰਗ ਨਾਲ ਸਿਸਕੀਆਂ ਭਰਦੇ ਸੁਣ ਸਕਦਾ ਸੀ। ਉਸਨੇ ਸ਼੍ਰੀਧਰ ਦੇ ਸਿਰ ਉਪਰ ਆਪਣਾ ਹੱਥ ਰੱਖਿਆ ਜਿਵੇਂ ਉਸਨੂੰ ਹੁਣ ਯਕੀਨ ਹੋ ਗਿਆ ਹੋਵੇ ਕਿ ਉਹ ਸੁਰੱਖਿਅਤ ਹੈ। ਮੈਨੂੰ ਹਾਲੇ ਤਕ ਯਾਦ ਹੈ ਕਿ ਕਿਵੇਂ ਇਕਦਮ ਉਸਦੀ ਕੰਬਦੀ ਆਵਾਜ਼ ਸ਼ਾਂਤ ਹੋ ਗਈ ਸੀ। ਤੇ ਫਿਰ ਕਾਫੀ ਦੇਰ ਦੀ ਖ਼ਾਮੋਸ਼ੀ ਪਿੱਛੋਂ ਉਹ ਬੋਲੀ, "ਰਾਮ, ਮੈਨੂੰ ਇੱਕ ਵਚਨ ਦੇ।"

"ਜ਼ਰੂਰ, ਛੋਟੀ ਮਾਂ, ਮੈਨੂੰ ਦੱਸੋ ਮੈਂ ਕੀ ਵਚਨ ਦਿਆਂ?"

"ਕਿ ਅਸੀਂ ਤੇਰੀ ਜ਼ਿੰਦਗੀ ਵਿੱਚ ਕੋਈ ਦਖ਼ਲ ਨਹੀਂ ਦੇਆਂਗੇ। ਰਾਮ, ਤੇਰੇ ਪਿਤਾ ਨੇ ਇੱਕ ਵਾਰ ਕਿਹਾ ਸੀ, 'ਉਹ ਅਜ਼ਾਦ ਤਬੀਅਤ ਦਾ ਬੱਚਾ ਏ। ਜਦੋਂ ਤਕ ਉਸਦੀ ਪੂਰੀ ਤਸੱਲੀ ਨਾ ਹੋਵੇ ਉਹ ਤੁਹਾਡੀ ਕੋਈ ਗੱਲ ਨਹੀਂ ਮੰਨਗਾ। ਉਸਨੂੰ ਆਪਣੇ ਢੰਗ ਨਾਲ ਜੀਣ ਦੇਣਾ।' ਤੂੰ ਜਦੋਂ ਆਪਣੇ ਵਿਆਹ ਦੀ ਸੂਚਨਾ ਬਾਰੇ ਚਿੱਠੀ ਲਿਖੀ ਸੀ ਤਾਂ ਉਦੋਂ ਵੀ ਉਹਨਾਂ ਇਹੀ ਸ਼ਬਦ ਦੁਹਰਾਏ ਸਨ। ਤੇਰੇ ਪਿਤਾ ਨੂੰ ਜੋ ਪਸੰਦ ਸੀ ਮੈਂ ਜ਼ਰੂਰ ਉਵੇਂ ਹੀ ਕਰਾਂਗੀ, ਰਾਮ।"

ਜਦੋਂ ਅਸੀਂ ਸਮੁੰਦਰ ਤੋਂ ਚੱਲ ਪਏ ਸੀ ਅਤੇ ਮਾਲਾਬਾਰ ਹਿੱਲ ਜਾ ਰਹੇ ਸੀ ਤਾਂ ਕਾਰ ਵਿੱਚ ਮੈਂ ਕਿਹਾ :

"ਤੇ ਤੁਹਾਡੇ ਤੋਂ ਏਨੀ ਦੂਰ ਰਹਿ ਕੇ ਮੈਂ ਤੁਹਾਡੀ ਕਿਵੇਂ ਮਦਦ ਕਰ ਸਕਦਾ ਹਾਂ?

"ਸਿਰਫ਼ ਸਮੇਂ-ਸਮੇਂ ਸਾਨੂੰ ਚਿੱਠੀ ਲਿਖ ਕੇ, ਤੇ ਹਰ ਦੋ-ਤਿੰਨ ਸਾਲਾਂ ਬਾਅਦ ਸਾਡੇ ਕੋਲ ਗੇੜਾ ਮਾਰ ਕੇ, ਤਾਂ ਕਿ ਇਹਨਾਂ ਨੂੰ ਪਤਾ ਰਹੇ ਕਿ ਇਸ ਘਰ ਦਾ ਵੀ ਕੋਈ ਮੁਖੀ ਏ, ਉਹਨਾਂ ਦਾ ਕੋਈ ਵੱਡਾ ਭਰਾ ਵੀ ਏ, ਤਾਂ ਕਿ ਬੱਚੇ ਆਪਣੇ ਆਪ ਨੂੰ ਸੁਰਖਿਅਤ

ਮਹਿਸੂਸ ਕਰਨ ਤੇ ਤੇਰਾ ਕਹਿਣਾ ਮੰਨਣ ।"

"ਹਾਂ, ਵਿਆਹ-ਸ਼ਾਦੀਆਂ ਲਈ ਅਤੇ ਦੀਖਿਆ ਸੰਸਕਾਰਾਂ ਲਈ", "ਮੈਂ ਕਿਹਾ ਤੇ ਹੱਸ ਪਿਆ ।

"ਤੇ ਜਦੋਂ ਸ਼੍ਰੀਧਰ ਤੇਰੇ ਜਿੰਨਾ ਵੱਡਾ ਹੋ ਜਾਵੇਗਾ ਤਾਂ ਉਹ ਘਰ ਦੀ ਵਾਗਡੋਰ ਸੰਭਾਲ ਲਵੇਗਾ । ਕਿਉਂ, ਸਾਂਭੇਗਾ ਨਾ ਨਲਾਇਕਾ?" ਉਸਨੇ ਸ਼੍ਰੀਧਰ ਨੂੰ ਸੰਬੋਧਿਤ ਕਰਦੇ ਹੋਏ ਕਿਹਾ ਤੇ ਖ਼ੁਦ ਵੀ ਹੱਸ ਪਈ । ਸ਼੍ਰੀਧਰ ਸੁੱਤਾ ਪਿਆ ਸੀ ।

ਘਰ ਪਹੁੰਚਦੇ-ਪਹੁੰਚਦੇ ਸਾਨੂੰ ਕਾਫ਼ੀ ਦੇਰ ਹੋ ਗਈ ਪਰ ਵਲਕੇਸ਼ਵਰ ਮੰਦਰ ਤੋਂ ਲਿਆਂਦਾ ਪ੍ਰਸ਼ਾਦ ਬੜਾ ਲਾਜਵਾਬ ਸੀ ਜੋ ਅਸੀਂ ਸਾਰਿਆਂ ਨੇ ਬੜੇ ਚਾਅ ਨਾਲ ਖਾਧਾ । ਬਾਅਦ ਵਿਚ ਵੈਂਕਟਸੁਬਦੀਆ ਦੀ ਵੱਡੀ ਪੁੱਤਰੀ ਨੇ ਕੁਝ ਫਿਲਮੀ ਗਾਣੇ ਸੁਣਾਏ ।

ਉਸ ਸ਼ਾਮ ਪਿੱਛੋਂ ਛੋਟੀ ਮਾਂ ਮੇਰੇ ਨਾਲ ਬੜੇ ਸੁਭਾਵਿਕ ਲਹਿਜੇ ਵਿਚ ਬੋਲਣ ਲੱਗੀ । ਉਹ ਆਖਦੀ, "ਹੁਣ ਮੈਨੂੰ ਸੁਕੁਮਾਰੀ ਲਈ ਖਜੂਰਾਂ ਅਤੇ ਸਰੋਜਾ ਲਈ ਚਾਕਲੇਟ ਲੈਣਾ ਚਾਹੀਦੈ ।" ਜਾਂ ਫਿਰ ਉਹ ਵੱਡੀ ਲੜਕੀ ਕਪਿਲਾ ਬਾਰੇ ਗੱਲਾਂ ਕਰਦੀ ਜਿਸਨੇ ਪਿਤਾ ਨਾਲ ਝਗੜਾ ਕਰ ਕੇ ਮੁੜ ਕਦੇ ਘਰ ਵਿੱਚ ਪੈਰ ਨਹੀਂ ਸੀ ਪਾਇਆ । ਕਿਉਂਕਿ ਉਸਦਾ ਵਿਆਹ ਮੈਸੂਰ ਦੇ ਇੱਕ 'ਵੱਡੇ ਘਰਾਣੇ' ਵਿੱਚ ਹੋਇਆ ਸੀ ਤੇ ਇੱਕ ਅਜਿਹੇ ਘਰ ਦੀ ਨੂੰਹ ਬਣ ਗਈ ਸੀ ਜਿੱਥੇ ਉਹ ਸੋਨੇ ਵਿੱਚ ਲੱਦ ਗਈ ਸੀ, ਇਸ ਲਈ ਉਸਦੇ ਸੁਭਾਅ ਵਿੱਚ ਕਾਫ਼ੀ ਤਬਦੀਲੀ ਆ ਗਈ ਸੀ । ਉਹ ਬੇਸ਼ਕ ਮੇਰੀ ਭੈਣ ਹੀ ਸੀ ਫਿਰ ਵੀ ਸਾਡੇ ਦੋਹਾਂ ਵਿੱਚ ਉਨੀ ਕੁ ਹੀ ਸਾਂਝ ਸੀ ਜਿੰਨੀ ਚਮੇਲੀ ਅਤੇ ਇਮਲੀ ਵਿੱਚ ਹੁੰਦੀ ਹੈ । "ਚੱਲੋ, ਇਮਲੀ ਨੂੰ ਹੋਰ ਵਧਣ ਦਿਓ," ਮੈਂ ਕਿਹਾ, "ਤੇ ਉਸਨੂੰ ਪਿੰਡ ਦੇ ਮੁੱਖ ਦਰਵਾਜ਼ੇ ਦਾ ਰੁੱਖ ਬਣਨ ਦਿਓ ।"

ਜਦੋਂ ਅਸੀਂ ਪਹੁੰਚੇ ਤਾਂ ਪੂਰਾ ਪਰਿਵਾਰ ਸਾਨੂੰ ਸਟੇਸ਼ਨ 'ਤੇ ਲੈਣ ਆਇਆ ਹੋਇਆ ਸੀ, ਸਗੋਂ ਹੋਰ ਘਰਾਂ ਦੇ ਲੋਕ ਵੀ ਆਏ ਹੋਏ ਸਨ, ਸੀਨਾ, ਕਿੱਟਾ ਅਤੇ ਚਾਚਾ ਸੀਤਾ ਰਾਮ ਵੀ । ਦਾਦਾ ਕਿਟੰਨਾ ਨੇ ਵੀ ਸਾਡੇ ਲਈ ਸੁਭ ਇਛਾਵਾਂ ਭੇਜੀਆਂ ਸਨ: ਮੈਂ ਕੱਲ੍ਹ ਉਹਨਾਂ ਨੂੰ ਜ਼ਰੂਰ ਮਿਲਣ ਜਾਵਾਂਗਾ । ਹਰ ਕੋਈ ਮੈਨੂੰ ਵੇਖ ਕੇ ਬੜਾ ਖ਼ੁਸ਼ ਸੀ ਅਤੇ ਛੋਟੀ ਮਾਂ ਦੇ ਸੁਭਾਅ ਵਿੱਚ ਆਏ ਨਿਖਾਰ ਅਤੇ ਸਵੈ-ਮਾਣ ਤੋਂ ਸਾਰੇ ਪ੍ਰਭਾਵਿਤ ਹੋ ਰਹੇ ਸਨ । ਜਦੋਂ ਉਹ ਗਈ ਸੀ ਤਾਂ ਇੱਕ ਬੇਸਹਾਰਾ ਅਤੇ ਟੁੱਟੀ ਹੋਈ ਔਰਤ ਸਗੋਂ ਇੱਕ ਲੜਕੀ ਦਿਖਾਈ ਦਿੰਦੀ ਸੀ ਅਤੇ ਹੁਣ ਵਾਪਸੀ 'ਤੇ ਉਸ ਅੰਦਰ ਇੱਕ ਸੁਭਾਵਿਕ ਵੱਡਿਆਈ ਘਰ ਕਰ ਗਈ ਸੀ । ਉਹ ਘਰ ਵਿੱਚ ਇਉਂ ਚੱਲ-ਫਿਰ ਰਹੀ ਸੀ ਜਿਵੇਂ ਉਥੋਂ ਦੀ ਮਿੱਟੀ ਉਸ ਲਈ ਅਜਨਬੀ ਅਤੇ ਬੇਇਤਬਾਰੀ ਨਾ ਹੋਵੇ, ਸਗੋਂ ਜਿਵੇਂ ਇਹ ਉਸਦੀ ਆਪਣੀ ਧਰਤੀ ਹੋਵੇ, ਉਸਦਾ ਆਪਣਾ ਘਰ, ਤੇ ਉਸਦਾ ਆਪਣਾ ਇੱਕ ਪਿਛਲਾ ਵਿਹੜਾ ਜਿੱਥੇ ਚਮਕੀਲੇ ਅਮਰੂਦਾਂ ਦਾ ਇੱਕ ਰੁੱਖ ਹੈ ਅਤੇ ਇੱਕ ਖੂਹ ।

ਸਭ ਤੋਂ ਪਹਿਲੀ ਟਿੱਪਣੀ ਸਰੋਜਾ ਨੇ ਹੀ ਕੀਤੀ, "ਓਹ ! ਛੋਟੀ ਮਾਂ, ਤੁਸੀਂ ਕਿੰਨੇ ਬਦਲ ਗਏ ਹੋ । ਤੁਸੀਂ ਕਮਜ਼ੋਰ ਹੋ ਗਏ ਹੋ ਪਰ ਤੁਸੀਂ ਸਾਡੀ ਮਾਂ ਹੋਣ ਨਾਲੋਂ ਵੀਰ

ਰਾਮ ਦੀ ਭੈਣ ਵਧੇਰੇ ਲੱਗ ਰਹੇ ਹੋ।"

"ਹਾਂ", ਮੈਂ ਸਰੋਜਾ ਨੂੰ ਦੱਸਿਆ, "ਹੁਣ ਮੈਂ ਇਸ ਘਰ ਦਾ ਮੁਖੀ ਬਣ ਗਿਆ ਹਾਂ ਤੇ ਕਿਉਂਕਿ ਮੈਂ ਥੋੜ੍ਹੇ ਦਿਨਾਂ ਤਕ ਵਾਪਸ ਯੂਰਪ ਚਲੇ ਜਾਵਾਂਗਾਂ, ਮੇਰੀ ਗ਼ੈਰਹਾਜ਼ਰੀ ਵਿੱਚ ਛੋਟੀ ਮਾਂ ਮੇਰੀ ਪ੍ਰਤੀਨਿਧੀ ਹੋਵੇਗੀ ਜਿਸਨੂੰ ਡੰਡਾ ਅਤੇ ਬੈਂਕ ਦਾ ਖਾਤਾ ਵਰਤਣ ਦਾ ਅਧਿਕਾਰ ਹੋਵੇਗਾ।"

"ਅਸੀਂ ਇਸ ਹੁਕਮ ਦੀ ਪਾਲਣਾ ਕਰਾਂਗੀਆਂ", ਸਰੋਜਾ ਨੇ ਮੇਰੇ ਵੱਲ ਵੇਖ ਕੇ ਸ਼ਰਮਾਉਂਦੇ ਹੋਏ ਕਿਹਾ।

ਉਸ ਸ਼ਾਮ ਛੋਟੀ ਮਾਂ ਦਾ ਅਤੇ ਫਿਰ ਮੇਰਾ ਬਿਸਤਰ ਲਗਾਉਣ ਵਿੱਚ ਸਾਰਿਆਂ ਨੇ ਬਿਦ-ਬਿਦ ਕੇ ਕੰਮ ਕੀਤਾ। ਇੰਜ ਲੱਗ ਰਿਹਾ ਸੀ ਜਿਵੇਂ ਘਰ ਦੀਆਂ ਸਾਰੀਆਂ ਉਦਾਸੀਆਂ ਖੰਭ ਲਾ ਕੇ ਉਡ ਗਈਆਂ ਹੋਣ। ਕੋਈ ਗਾ ਰਿਹਾ ਸੀ ਤੇ ਕੋਈ ਕਿਤਾਬ ਪੜ੍ਹ ਰਿਹਾ ਸੀ। ਸ਼੍ਰੀਧਰ ਪਹਿਲਾਂ ਹੀ ਆਪਣੀ ਮਾਂ ਦੇ ਮੰਜੇ 'ਤੇ ਜਾ ਕੇ ਲੇਟ ਗਿਆ ਸੀ ਜਿਵੇਂ ਉਹ ਵੀ ਇਹ ਮਹਿਸੂਸ ਕਰ ਰਿਹਾ ਸੀ ਕਿ ਇਹ ਸੰਸਾਰ ਇੱਕ ਖ਼ੂਬਸੂਰਤ ਅਤੇ ਸੁੱਰਖਿਅਤ ਥਾਂ ਹੈ ਤੇ ਜਦੋਂ ਉਹ ਵੱਡਾ ਹੋਵੇਗਾ ਤਾਂ ਛੋਟੀ ਮਾਂ ਨੂੰ ਕੋਈ ਕੰਮ ਨਹੀਂ ਕਰਨਾ ਪਵੇਗਾ। ਘਰ ਵਿੱਚ ਦੁੱਧ ਦੀ ਲਹਿਰ ਬਹਿਰ ਹੋਵੇਗੀ ਅਤੇ ਪਸ਼ੂ ਘਰ ਦੇ ਵਿਹੜੇ ਨੂੰ ਪਾਵਨਤਾ ਨਾਲ ਭਰ ਦੇਣਗੇ।

ਅੰਦਰ ਕਾਫ਼ੀ ਗਰਮ ਹੋਣ ਕਰਕੇ ਦੇਰ ਰਾਤ ਤਕ ਅਸੀਂ ਸਾਰੇ ਵਰਾਂਡੇ ਵਿੱਚ ਲੇਟੇ ਰਹੇ ਅਤੇ ਛੋਟੀ ਮਾਂ ਆਪਣੀ ਉਤਰੀ-ਭਾਰਤੀ ਯਾਤਰਾ ਦੀਆਂ ਕਹਾਣੀਆਂ ਸੁਣਾਉਂਦੀ ਰਹੀ। ਮੈਂ ਲਗਪਗ ਸੌਂ ਚੁੱਕਾ ਸੀ ਪਰ ਉਸਨੇ ਮੈਨੂੰ ਜਗਾ ਦਿੱਤਾ ਅਤੇ ਕਿਹਾ, "ਰਾਮ, ਤੈਨੂੰ ਉਹ ਖਾਣਾ ਯਾਦ ਏ ਨਾ, ਜੋ ਅਸੀਂ ਕਲਕੱਤੇ ਖਾਧਾ ਸੀ? ਸਰੋਜਾ ਤੈਨੂੰ ਪਤਾ, ਉਹਨਾਂ ਕੀ ਕੀਤਾ। ਅਸੀਂ ਸਟੇਸ਼ਨ ਦੇ ਹਿੰਦੂ-ਹੋਟਲ ਵਿੱਚ ਖਾਣੇ ਦੀਆਂ ਪਰਚੀਆਂ ਖਰੀਦੀਆਂ। 'ਬ੍ਰਾਹਮਣੀ ਜਾਂ ਗ਼ੈਰ ਬ੍ਰਾਹਮਣੀ?' ਉਹਨਾਂ ਪੁੱਛਿਆ। 'ਬ੍ਰਾਹਮਣੀ' ਅਸੀਂ ਜਵਾਬ ਦਿੱਤਾ ਅਤੇ ਜਦੋਂ ਬ੍ਰਾਹਮਣ ਹਿੱਸੇ ਵਿੱਚ ਖਾਣਾ ਖਾਣ ਬੈਠੇ ਤਾਂ ਸਾਰੀ ਥਾਂ ਬੜੀ ਹਾਸੋਹੀਣੀ ਜਿਹੀ ਲੱਗੀ। ਇਹ ਗੱਲ ਨਹੀਂ ਕਿ ਮੈਂ ਕਦੇ ਪਹਿਲਾਂ ਕਿਸੇ ਹੋਟਲ ਵਿੱਚ ਨਹੀਂ ਗਈ। ਮੈਂ ਕਈ ਵਾਰ ਬੰਗਲੌਰ ਦੇ ਬ੍ਰਾਹਮਣ ਹੋਟਲਾਂ ਵਿੱਚ ਖਾਣਾ ਖਾਧਾ ਏ ਪਰ ਉਥੇ ਤਾਂ ਬਿਲਕੁਲ ਕੁਝ ਵੱਖਰਾ ਸੀ। ਉਹਨਾਂ ਖਾਣਾ ਪਰੋਸ ਦਿੱਤਾ। ਮੈਂ ਆਪਣਾ ਹੱਥ ਕੜ੍ਹੀ ਵਿੱਚ ਪਾਇਆ। ਇਹ ਵੇਖਣ ਨੂੰ ਬੜੀ ਨਰਮ ਲੱਗ ਰਹੀ ਸੀ ਪਰ ਸੀ ਬਹੁਤ ਸਖ਼ਤ। 'ਬੈਂਗਣ ਪਾਏ ਹੋਣਗੇ', ਮੈਂ ਕਿਹਾ ਤੇ ਰਾਮ ਵੱਲ ਵੇਖਿਆ। ਰਾਮ ਵੀ, ਜਿਸਨੇ ਸਾਰਾ ਜਹਾਨ ਗਾਹਿਆ ਏ, ਸਾਵਧਾਨੀ ਵਰਤ ਰਿਹਾ ਸੀ। ਸਰੋਜਾ, ਰੱਬ ਦਾ ਸ਼ੁਕਰ ਏ, ਮੈਂ ਬੁਰਕੀ ਮੂੰਹ ਵਿੱਚ ਨਹੀਂ ਸੀ ਪਾਈ, ਤੈਨੂੰ ਪਤੈ, ਉਹ ਕੀ ਸੀ-ਮੱਛੀ ਸੀ। 'ਅਯੱਪਾ'! ਮੈਂ ਚੀਕੀ ਤੇ ਝਟ ਉਠ ਖਲੋਤੀ। ਮੈਂ ਤਾਂ ਉਥੇ ਹੀ ਉਲਟੀ ਕਰ ਦੇਣੀ ਸੀ। ਉਹ ਸਾਡੇ ਉਤੇ ਖ਼ੂਬ ਹੱਸੇ ਤੇ ਫਿਰ ਉਹਨਾਂ ਨੇ ਸਾਨੂੰ ਦੱਸਿਆ ਕਿ ਬੰਗਾਲ ਵਿੱਚ ਬ੍ਰਾਹਮਣ ਵੀ ਮੱਛੀ ਖਾਂਦੇ ਨੇ ; ਉਹ ਇਸਨੂੰ ਜਲ-ਤੋਰੀ ਆਖਦੇ ਨੇ। 'ਅਈ, ਅਈਓ,' ਛੋਟੀ ਮਾਂ ਬੋਲੀ, "ਮੈਂ ਤਾਂ ਆਪਣੇ ਹੱਥ ਨੂੰ ਅੱਗ ਵਿੱਚ ਪਾ ਦੇਣਾ ਸੀ ਜਿਵੇਂ ਅਸੀਂ ਭਾਂਡਿਆਂ

ਨੂੰ ਸ਼ੁਧ ਕਰਨ ਲਈ ਕਰਦੇ ਹਾਂ ਤਾਂ ਕਿ ਆਪਣੀ ਚਮੜੀ ਵਿੱਚੋਂ ਮੱਛੀ ਦੀ ਭਿੱਟ ਬਾਹਰ ਕੱਢ ਸਕਾਂ। ਥੂਹ ! "ਛੋਟੀ ਮਾਂ ਨੇ ਥੁੱਕਿਆ। ਤੇ ਫਿਰ ਸਰੋਜਾ ਖ਼ੂਬ ਹੱਸੀ। "ਜੋ ਮਰਜ਼ੀ ਕਹਿ ਸਰੋਜਾ ਪਰ ਉਤਰੀ-ਭਾਰਤੀਆਂ ਨੂੰ ਸਾਡੇ ਵਾਂਗ ਰਹਿਣ ਦੀ ਅਕਲ ਨਹੀਂ ਏ।" ਤੁਸੀਂ ਸ਼ਾਦੀ-ਸ਼ੁਦਾ ਔਰਤ ਨੂੰ ਆਪਣੇ ਮੱਥੇ 'ਤੇ ਕੁੰਕੁਮ ਲਗਾਏ ਬਗੈਰ ਵੇਖ ਸਕਦੇ ਹੋ ਤੇ ਆਦਮੀਆਂ ਨੂੰ ਫ਼ਰਸ਼ 'ਤੇ ਥੁੱਕਦੇ। ਤੇ ਜਿੱਥੋਂ ਤਕ ਗੰਦਗੀ ਦਾ ਸਵਾਲ ਏ, ਜਿੰਨਾਂ ਘੱਟ ਕਹਾਂ, ਉਨਾ ਹੀ ਚੰਗਾ। ਇੱਕ ਬ੍ਰਾਹਮਣ ਦੇ ਘਰ ਪੈਦਾ ਹੋਣਾ ਕੁਝ ਮਾਇਨੇ ਰੱਖਦਾ ਏ, ਸਰੋਜਾ।" ਉਹ ਬੋਲੀ ਤੇ ਫਿਰ ਖ਼ਾਮੋਸ਼ ਹੋ ਗਈ।

ਖੜਖੜਾਉਂਦੇ ਖਜੂਰਾਂ ਦੇ ਰੁੱਖਾਂ ਵਲੋਂ ਆ ਰਹੀ ਤਾਜ਼ੀ ਹਵਾ ਨੇ ਸਾਨੂੰ ਨੀਂਦ ਨਾਲ ਆ ਘੇਰਿਆ। ਵਿੱਚ-ਵਿੱਚ ਚਮੇਲੀ ਦੀ ਖ਼ੁਸ਼ਬੋ ਦਾ ਫਰਾਟਾ ਵੀ ਸਾਡੇ ਉਤੋਂ ਦੀ ਲੰਘ ਜਾਂਦਾ। ਮੈਂ ਜਾਣਦਾ ਸੀ ਕਿ ਮੈਂ ਘਰ ਵਿੱਚ ਹਾਂ।

ਇਹ ਅਸਲ ਵਿੱਚ ਸਰੋਜਾ ਸੀ ਜਿਸਨੇ ਮੈਨੂੰ ਇਹ ਮਹਿਸੂਸ ਕਰਵਾਇਆ ਕਿ ਮੈਂ ਆਪਣੇ ਘਰ ਅਤੇ ਹਿੰਦੁਸਤਾਨ ਵਿੱਚ ਵਾਪਸ ਆਇਆ ਹਾਂ। ਪਿਤਾ ਜੀ ਦੀ ਬੀਮਾਰੀ ਪਿੱਛੋਂ ਜਦੋਂ ਮੈਂ ਪਹਿਲੀ ਵਾਰ ਵਾਪਸ ਅਇਆ ਸੀ ਤਾਂ ਮੈਂ ਡਾਕਟਰਾਂ ਅਤੇ ਮਿਲਣ-ਗਿਲਣ ਵਾਲਿਆਂ ਨਾਲ ਏਨਾ ਰੁਝਿਆ ਰਿਹਾ ਸੀ ਕਿ ਘਰ ਵਾਪਸੀ ਦੇ ਖ਼ਿਆਲ ਬਾਰੇ ਸੋਚਣ ਦਾ ਮੌਕਾ ਹੀ ਨਹੀਂ ਸੀ ਮਿਲਿਆ। ਮੈਂ ਛੋਟੀ ਮਾਂ ਨੂੰ ਉਤਰੀ-ਭਾਰਤ ਵੱਲ ਲੈ ਗਿਆ ਸੀ, ਇਸ ਕਰਕੇ ਨਹੀਂ ਕਿ ਮੈਂ ਖ਼ੁਦ ਭਾਰਤ ਵੇਖਣਾ ਚਾਹੁੰਦਾ ਸੀ ਸਗੋਂ ਇਸ ਕਰਕੇ ਕਿ ਮੈਂ ਉਸਨੂੰ ਭਾਰਤ ਵਿਖਾਉਣਾ ਚਾਹੁੰਦਾ ਸੀ ਅਤੇ ਭਾਰਤ ਦੀ "ਅਸ਼ੁਭਤਾ" ਤੋਂ ਉਸਨੂੰ ਵਾਕਫ਼ ਕਰਵਾਉਣਾ ਚਾਹੁੰਦਾ ਸੀ। ਹੁਣ ਇਥੇ ਮੈਂ ਮੁੜ ਵਿਸ਼ਨੂੰ-ਭਵਨ ਦੇ ਵਰਾਂਡੇ ਵਿੱਚ ਲੇਟਿਆ ਹੋਇਆ ਸੀ - ਆਪਣੇ ਆਪ ਵਿੱਚ ਖ਼ਾਮੋਸ਼। ਮੈਂ ਪਿਛਵਾੜੇ ਤੋਂ ਆ ਰਹੀ ਤਾੜ ਦੇ ਰੁੱਖਾਂ ਦੀ ਆਵਾਜ਼ ਨੂੰ ਸੁਣ ਰਿਹਾ ਸੀ ਅਤੇ ਅੱਧੀ ਰਾਤ ਵੇਲੇ ਹਵਾ ਵਿੱਚ ਘੁਲੀ ਚਮੇਲੀ ਦੀ ਮਹਿਕ ਨੂੰ ਮਾਣ ਰਿਹਾ ਸੀ। ਸਰਕਾਰ ਅਤੇ ਮਿਊਂਸੀਪਲ ਕਮੇਟੀ ਦੇ ਸੰਵਿਧਾਨ ਵਿੱਚ ਆਈਆਂ ਕਈ ਤਬਦੀਲੀਆਂ ਦੇ ਬਾਵਜੂਦ ਗਲੀ ਵਿਚਲੇ ਨਲਕੇ ਦੀ ਘੁਰਘੁਰ ਨਹੀਂ ਸੀ ਬਦਲੀ ਅਤੇ ਮੇਰੇ ਪਿਤਾ ਦਾ ਚਹੇਤਾ ਕੁੱਤਾ ਅੰਨ੍ਹਾ ਟਾਇਗਰ ਹਾਲੇ ਵੀ ਰਾਤ ਵੇਲੇ ਆਪਣੀ ਪਿੱਠ ਤੋਂ ਪਿੱਸੂ ਦਾ ਸ਼ਿਕਾਰ ਕਰਦਾ ਸੀ।

"ਇੱਕ ਅੰਨ੍ਹੇ ਨੂੰ ਰਾਤ ਤੇ ਦਿਨ ਵਿਚਲੇ ਫ਼ਰਕ ਦੀ ਕੀ ਸਮਝ ਹੋ ਸਕਦੀ ਏ!" ਛੋਟੀ ਮਾਂ ਨੇ ਪੁੱਛਿਆ।

ਟਾਈਗਰ ਨੂੰ ਅਕਸਰ ਪਿੱਸੂ ਪੈ ਜਾਂਦੇ ਸਨ ਅਤੇ ਇਸੇ ਲਈ ਕੋਈ ਚਾਰ-ਪੰਜ ਸਾਲ ਪਹਿਲਾਂ ਮੈਂ ਫਿਨਾਇਲ ਦੀ ਬੋਤਲ ਖ਼ਰੀਦ ਲਿਆਇਆ ਸੀ ਤੇ ਉਸਦੇ ਸਰੀਰ ਨੂੰ ਏਨਾ ਰਗੜ-ਰਗੜ ਕੇ ਧੋਇਆ ਸੀ ਕਿ ਕੁਝ ਤਰਲ ਪਦਾਰਥ ਉਸਦੀਆਂ ਅੱਖਾਂ ਵਿਚ ਵੀ ਪੈ ਗਿਆ ਸੀ। ਉਸ ਪਿੱਛੋਂ ਉਹ ਕੁਝ ਵੀ ਵੇਖ ਨਹੀਂ ਸੀ ਸਕਦਾ ਤੇ ਉਸਨੇ ਮੇਰੇ ਵਲੋਂ ਮੂੰਹ ਮੋੜ ਲਿਆ ਸੀ। ਉਹ ਮੇਰੇ ਪਿਤਾ ਦਾ ਹੋ ਗਿਆ ਸੀ-ਮਨੁੱਖੀ ਮਹੱਤਤਾ ਦੀ ਪੱਧਰ ਵਿੱਚ ਉਸਨੇ ਮੈਨੂੰ ਦੂਜੇ ਦਰਜੇ 'ਤੇ ਰੱਖ ਦਿੱਤਾ ਸੀ। ਟਾਈਗਰ ਲਈ ਹਾਲੇ ਵੀ ਮੇਰੀ ਹੋਂਦ ਤਾਂ ਸੀ ਪਰ ਸਿਰਫ਼ ਘਰ ਦੇ ਇੱਕ ਜੀਅ ਵਜੋਂ, ਸਗੋਂ ਵੱਡੇ ਜੀਅ

ਵਜੋਂ । ਇੱਕ ਗੱਲ ਜ਼ਰੂਰ ਉਸਦੇ ਹੱਕ ਵਿੱਚ ਕਹਿਣੀ ਬਣਦੀ ਹੈ । ਪਿਤਾ ਦੀ ਮੌਤ ਤੋਂ ਤਿੰਨ ਦਿਨ ਪਹਿਲਾਂ ਹੀ ਉਸਨੇ ਖਾਣਾ ਛੱਡ ਦਿੱਤਾ ਸੀ । ਪਿਤਾ ਦੀ ਮੌਤ ਵਾਲੇ ਦਿਨ ਉਹ ਚੰਦਰਮੇ ਵੱਲ ਮੂੰਹ ਕਰਕੇ ਦੇਰ ਤਕ ਉੱਚੀ-ਉੱਚੀ ਭੌਂਕਿਆ ਸੀ । ਤੇ ਅਗਲੇ ਦਿਨ ਉਸਨੇ ਸ੍ਰੀਧਰ ਨੂੰ ਆਪਣੀ ਪੂਛ ਜਿੰਨੀ ਉਹ ਚਾਹੇ ਖਿੱਚਣ ਦਿੱਤੀ । ਪਰ ਟਾਈਗਰ ਨੇ ਮੇਰੇ ਨਾਲ ਕਦੇ ਸਮਝੌਤਾ ਨਾ ਕੀਤਾ । ਉਹ ਹਮੇਸ਼ਾਂ ਦਰਵਾਜ਼ੇ ਵੱਲ ਹੀ ਤੱਕਦਾ ਰਹਿੰਦਾ ਸੀ ਜਿਵੇਂ ਕਦੇ ਤਾਂ ਦਰਵਾਜ਼ਾ ਖੁੱਲੇਗਾ ਅਤੇ ਪਿਤਾ ਜੀ ਫਿਰ ਅੰਦਰ ਆ ਜਾਣਗੇ ।

ਸਰੋਜਾ ਦਾ ਕੱਦ-ਕਾਠ ਬੜਾ ਸੋਹਣਾ ਨਿਕਲਿਆਂ ਸੀ । ਸਤਾਰ੍ਹਵੇਂ ਵਰ੍ਹੇ ਵਿੱਚ, ਰੱਬ ਖ਼ੈਰ ਕਰੇ, ਇਹ ਦੁਨੀਆ ਕਿੰਨੀ ਸੋਹਣੀ ਹੋ ਜਾਂਦੀ ਹੈ । ਉਹ ਲੰਮੀ-ਉੱਚੀ ਸੀ ਅਤੇ ਗੋਰੀ ਵੀ, ਉਸ ਪਰਿਵਾਰ ਵਿੱਚ ਜਿੱਥੇ ਅਸੀਂ ਸਾਰੇ ਗੋਰੇ ਹਾਂ । ਉਸਦੀ ਖ਼ਾਮੋਸ਼ੀ ਵਿੱਚ ਅਜਿਹੀ ਖ਼ੂਬੀ ਸੀ ਕਿ ਉਹ ਜਿਊਂਦੀ-ਜਾਗਦੀ ਹਿਰਨੀ ਜਾਪਦੀ । ਸਰੋਜਾ ਕਿਸੇ ਨਾਲ ਵੀ ਕੋਈ ਮਹੱਤਵਪੂਰਨ ਗੱਲ ਨਹੀਂ ਕਰਦੀ ਸੀ ਪਰ ਫਿਰ ਵੀ ਕਈ ਵਾਰ ਉਹ ਅਚਾਨਕ ਅਜਿਹੀ ਗੱਲ ਕਰ ਦਿੰਦੀ ਜਿਸ ਦੀ ਤੁਹਾਨੂੰ ਉਡੀਕ ਹੁੰਦੀ । ਉਸ ਪਾਸ ਡੂੰਘੀ ਅਤੇ ਅਮੀਰ ਸਿਆਣਪ ਦੀ ਯੋਗਤਾ ਸੀ । ਉਹ ਜਿੰਨੀਆਂ ਚਾਹੇ ਗੱਲਾਂ ਕਰ ਸਕਦੀ ਸੀ, ਕਹਾਣੀਆਂ ਸੁਣਾ ਸਕਦੀ ਸੀ, ਤੁਹਾਡੇ ਹੱਥਾਂ ਦੀਆਂ ਰੇਖਾਵਾਂ ਪੜ੍ਹ ਸਕਦੀ ਸੀ, ਤੇ ਆਪਣੀ ਕਲਾਸ ਦੇ ਬੱਚਿਆਂ ਬਾਰੇ ਤਰ੍ਹਾਂ-ਤਰ੍ਹਾਂ ਦੀਆਂ ਗੱਲਾਂ ਘੜ ਸਕਦੀ ਸੀ ; ਪਰ ਇਹ ਸਭ ਆਪਣੇ ਬਾਰੇ ਕੁਝ ਨਾ ਕੁਝ ਛੁਪਾਉਣ ਲਈ ਹੁੰਦਾ ਸੀ ।

ਸੁਕੁਮਰੀ ਦਾ ਸੁਭਾਅ ਕੁਝ ਹੋਰ ਸੀ, ਉਸ ਅੰਦਰ ਹਮੇਸ਼ਾ ਇੱਕ ਡਰ ਪਨਪਦਾ ਰਹਿੰਦਾ ਸੀ ਅਤੇ ਇਸੇ ਲਈ ਉਹ ਹਮੇਸ਼ਾ ਲੜਦੀ ਰਹਿੰਦੀ ਸੀ । ਸਰੋਜਾ ਨੂੰ ਜੋ ਚੀਜ਼ ਲਾਲ ਦਿਖਾਈ ਦਿੰਦੀ ਉਹ ਸੁਕੁਮਾਰੀ ਨੂੰ ਗੁਲਾਬੀ ਅਤੇ ਚਿੱਟੀ ਵਿਖਾਈ ਦਿੰਦੀ ਅਤੇ ਉਹਨਾਂ ਦੀ ਹਰ ਗੱਲਬਾਤ ਅਕਸਰ ਲੰਮੀਆਂ ਸਿਸਕੀਆਂ ਵਿੱਚ ਮੁੱਕਦੀ । "ਤੁਸੀਂ ਇਹ ਕੀ ਹੋਛਾਪਨ ਸ਼ੁਰੂ ਕਰ ਲਿਆ ਏ, ਤੇ ਉਹ ਵੀ ਤਰਕਾਲਾਂ ਨੂੰ ਜਦੋਂ ਲੋਕ ਘਰਾਂ ਦੀਆਂ ਬੱਤੀਆਂ ਜਗਾ ਰਹੇ ਨੇ", ਛੋਟੀ ਮਾਂ ਆਖਦੀ ਅਤੇ ਸਰੋਜਾ ਰੋਟੀ-ਟੁੱਕ ਵਿੱਚ ਮਾਂ ਦੀ ਮਦਦ ਕਰਾਉਣ ਰਸੋਈ ਵਿੱਚ ਚਲੀ ਜਾਂਦੀ ।

ਹਰ ਸ਼ਾਮ ਖਾਣੇ ਤੋਂ ਪਹਿਲਾਂ ਬੱਚੇ ਭਜਨ ਗਾਉਂਦੇ ਅਤੇ ਜਿਉਂ ਹੀ ਕਾਫ਼ੂਰ ਜਲਾਇਆ ਜਾਂਦਾ ਤਾਂ ਸਰੋਜਾ ਆਰਤੀ ਗਾਉਣਾ ਸ਼ੁਰੂ ਕਰ ਦਿੰਦੀ ਅਤੇ ਮੈਂ 'ਰਾਜਾਧਿ-ਰਾਜਾਯ' ਦਾ ਪਾਠ ਕਰਨ ਲੱਗਦਾ ਸੀ । ਪਰਦੱਖਣਾ ਤੋਂ ਬਾਅਦ ਅਸੀਂ ਝੱਟਪਟ ਖਾਣਾ ਖਾਂਦੇ ਸੀ ਅਤੇ ਫਿਰ ਵਰਾਂਡੇ ਵਿੱਚ ਚਲੇ ਜਾਂਦੇ ਤੇ ਅਲਾਹਾਬਾਦ ਰਹਿੰਦੇ ਵੈਂਕਟਾਰਮਨ ਪਰਿਵਾਰ ਜਾਂ ਦਿੱਲੀ ਦੇ ਵਿਕਰਮ ਪਰਿਵਾਰ ਬਾਰੇ ਗੱਲਾਂ ਛੇੜ ਲੈਂਦੇ । ਵਿਕਰਮ ਦਾ ਇੱਕ ਛੋਟਾ ਅਭਾਗਾ ਬੱਚਾ ਸੀ ਜੋ ਗਾਜਰ ਅਤੇ ਧਨੀਏ ਦੇ ਗੁੱਛੇ ਵਾਂਗ ਏਨਾ ਭੱਦਾ ਸੀ ਕਿ ਕੋਈ ਵੀ ਉਸਦੀ ਪਰਵਾਹ ਨਹੀਂ ਸੀ ਕਰਦਾ । ਵਿਕਰਮ ਨੇ ਪਚਵੰਜਾ ਸਾਲ ਦੀ ਉਮਰ ਵਿੱਚ ਚੌਥਾ ਵਿਆਹ ਕਰਵਾਇਆ ਸੀ ਅਤੇ ਉਸਦੀ ਪਤਨੀ ਅਠ੍ਹਾਰਾਂ ਵਰ੍ਹਿਆਂ ਦੀ ਸੀ । ਉਸ ਵਿੱਠਲ ਦੇ ਲਾਗੇ ਸ੍ਰੀਧਰ ਇੱਕ ਰਾਜਕੁਮਾਰ ਲੱਗ ਰਿਹਾ ਸੀ ਅਤੇ ਵਿੱਠਲ ਦਾ ਜ਼ਿਕਰ ਛਿੜਦੇ ਹੀ ਸਾਰੇ ਹੱਸ ਪਏ । ਬਾਅਦ ਵਿੱਚ ਛੋਟੀ ਮਾਂ ਨੇ ਮੈਨੂੰ ਲਿਖਿਆ ਸੀ ਕਿ ਹੈਜ਼ੇ ਨਾਲ ਵਿੱਠਲ

ਦੀ ਮੌਤ ਹੋ ਗਈ ਸੀ।

ਸਰੋਜਾ ਮੇਰੇ ਲਈ ਇੱਕ ਅਜੀਬ ਸਨਸਨੀ ਸੀ। ਉਹ ਇੱਕ ਅਜਿਹਾ ਰਹੱਸ ਸੀ ਜੋ ਮੈਂ ਪਹਿਲਾਂ ਕਦੇ ਨਹੀਂ ਸੀ ਤੱਕਿਆ; ਔਰਤ ਬਣ ਰਹੀ ਲੜਕੀ ਜੋ ਆਪਣੇ ਆਪ ਨੂੰ ਹਜ਼ਾਰਾਂ ਰੂਪਾਂ ਵਿੱਚ ਪ੍ਰਗਟ ਕਰ ਰਹੀ ਸ਼ਰਮ ਵਿੱਚ, ਬੋਲਚਾਲ ਵਿੱਚ ਅਤੇ ਜੋਬਨ ਦੀ ਮੌਜੂਦਗੀ ਵਿੱਚ। ਮੈਂ ਛੋਟੀ ਉਮਰ ਵਿੱਚ ਹੀ ਭਾਰਤ ਛੱਡ ਗਿਆ ਸੀ, ਸੋ ਮੈਨੂੰ ਕੀ ਪਤਾ ਕਿ ਇੱਕ ਬ੍ਰਾਹਮਣ ਕੁੜੀ ਦੀਆਂ ਭਾਵਨਵਾਂ ਕੀ ਹੁੰਦੀਆਂ ਹਨ ! ਜਦੋਂ ਮੈਂ ਵਿਦੇਸ਼ ਗਿਆ ਸੀ ਉਦੋਂ ਸਰੋਜਾ ਤੇਰ੍ਹਾਂ ਸਾਲਾਂ ਦੀ ਸੀ ਅਤੇ ਸੁਕੁਮਾਰੀ ਸਿਰਫ ਨੌਂ ਸਾਲਾਂ ਦੀ। ਹੁਣ ਸਰੋਜਾ ਦੀ ਮੌਜੂਦਗੀ ਕਦੇ-ਕਦੇ ਮੈਨੂੰ ਇੱਕ ਬੋਝ ਹੇਠ ਦੱਬ ਲੈਂਦੀ ਸੀ- ਮੈਗਨੋਲਿਆ ਦੀਆਂ ਸੁਗੰਧ ਭਰੀਆਂ ਰਾਤਾਂ ਵਾਂਗ। ਹਰਾ-ਭਰਾ ਇਹ ਬੂਟਾ ਦਿਨ-ਰਾਤ ਵਧਦਾ ਹੀ ਜਾ ਰਿਹਾ ਸੀ। ਇਹ ਤੱਥ ਕਿ ਸਰੋਜਾ ਮੇਰੀ ਭੈਣ ਹੈ, ਨੇ ਉਸਦੇ ਮੁਟਿਆਰਪੁਣੇ ਬਾਰੇ ਮੈਨੂੰ ਸੁਭਾਵਿਕ ਜਾਣਕਾਰੀ ਦੇ ਦਿੱਤੀ ਸੀ। ਮੈਂ ਸੁਭਾਵਿਕ ਉਸਨੂੰ ਵੇਖਿਆ ਸੀ, ਗੌਲਦਾ ਸੀ ਅਤੇ ਮਹਿਸੂਸ ਕਰਦਾ ਸੀ। ਮੈਂ ਖ਼ੁਦ ਉਸਦੇ ਵਾਲਾਂ ਲਈ ਫੁੱਲ ਤੋੜ ਲਿਆਉਂਦਾ ਸੀ, ਉਸਨੂੰ ਲੰਮੀ ਸੈਰ 'ਤੇ ਲੈ ਜਾਂਦਾ ਸੀ ਅਤੇ ਉਸ ਨਾਲ ਯੂਰਪ ਅਤੇ ਮਾਦਲੇਨ ਬਾਰੇ ਗੱਲਾਂ ਕਰਦਾ ਸੀ। ਉਹ ਵੀ ਯੂਰਪ ਜਾ ਕੇ ਪੜ੍ਹਨਾ ਚਾਹੁੰਦੀ ਸੀ। ਉਸਨੇ ਕਿਹਾ- ਉਹ ਡਾਕਟਰ ਬਣੇਗੀ ਤੇ ਬਾਅਦ ਵਿੱਚ ਉਹ ਛੋਟੀ ਮਾਂ ਨੂੰ ਵੀ ਸਾਡੇ ਨਾਲ ਰਹਿਣ ਲਈ ਸੱਦ ਲਵੇਗੀ। ਸਰੋਜਾ ਨੂੰ ਵੇਖ ਕੇ ਮੈਨੂੰ ਖ਼ੁਮਾਰੀ ਚੜ੍ਹ ਜਾਂਦੀ-ਜਿਵੇਂ ਇੱਕ ਹਿਰਨ ਨੂੰ ਝਰਨਾ ਵੇਖ ਕੇ ਜਾਂ ਇੱਕ ਹਾਥੀ ਨੂੰ ਕਿਸੇ ਪਰਬਤੀ ਚੋਟੀ ਵੇਖ ਕੇ। ਉਸ ਵਿੱਚ ਕੁਝ ਆਦਮ ਭਾਵ ਜਾਗ੍ਰਿਤ ਹੋ ਰਿਹਾ ਸੀ। ਮੈਂ ਮਹਿਸੂਸ ਕੀਤਾ ਕਿ ਇੱਕ ਲੜਕੀ ਦਾ ਮੁਟਿਆਰ ਬਣਨਾ ਇੱਕ ਨਵੇਂ ਚੰਦਰਮੇ ਵਾਂਗ ਹੁੰਦਾ ਹੈ ਜਾਂ ਸਮਰਾਤ੍ਰੀ ਵਿਚਲੀ ਤਬਦੀਲੀ ਵਾਂਗ। ਇਸ ਵਿੱਚ ਧਰੁਵੀ ਸਾਂਝ ਹੁੰਦੀ ਹੈ। ਇੱਕ ਅਜਿਹੀ ਗੰਧ ਸੀ ਜੋ ਬਰਸਾਤ ਤੋਂ ਪਹਿਲਾਂ, ਡੂੰਘੇ ਖ਼ਾਮੋਸ਼ ਸਮੁੰਦਰ ਵਿੱਚ ਸਿੱਪੀ ਦੇ ਅੰਦਰ ਲੁਕੇ ਮੋਤੀ ਦੇ ਦੁਆਲੇ ਚੰਬੜੇ ਸਿੱਪਕੀੜੇ ਤੋਂ ਆਉਂਦੀ ਹੈ। ਮੰਦਰ ਦੀ ਪਨਾਹਗੀਰਤਾ ਦਾ ਵੀ ਇਹਸਾਸ ਹੁੰਦਾ ਸੀ ਅਤੇ ਹੁਣ ਮੈਂ ਇਹ ਸਮਝ ਸਕਦਾ ਹਾਂ ਕਿ ਸਾਡੇ ਪ੍ਰਾਚੀਨ ਪੁਰਖੇ ਵਧੇਰੇ ਫ਼ਸਲ ਦੀ ਪੂਰਤੀ ਲਈ, ਲੜਕੀ ਦੇ ਪਹਿਲੇ ਮਾਸਿਕ-ਧਰਮ ਦੀ ਰੱਤ ਨੂੰ ਖੇਤਾਂ ਵਿੱਚ ਕਿਉਂ ਪਾਉਂਦੇ ਸਨ ਤੇ ਹਿੰਦੁਸਤਾਨੀ ਆਪਣੀਆਂ ਔਰਤਾਂ ਦੇ ਨਾਂ ਏਨੇ ਸੋਹਣੇ ਕਿਉ ਰੱਖਦੇ ਸਨ। ਸਾਨੂੰ ਦੱਸਿਆ ਗਿਆ ਸੀ ਕਿ ਕਿਵੇਂ ਮਾਲਵੀਕਾ 'ਤੇ ਪਾਣੀ ਪਾਉਣ ਨਾਲ ਅਸ਼ੋਕ ਫੁੱਲ ਉਗ ਆਇਆ ਸੀ ਜਾਂ ਸ਼ਕੁੰਤਲਾ ਨੇ ਫੁੱਲਾ ਨੂੰ ਖਿੜਾ ਦਿੱਤਾ ਸੀ। ਮੁਟਿਆਰਪੁਣਾ ਕਿੰਨਾ ਡੂੰਘਾ ਅਤੇ ਸਨਮਾਨਯੋਗ ਰਹੱਸ ਹੈ ; ਮੈਂ ਸਰੋਜਾ ਅੱਗੇ ਆਪਣਾ ਸਿਰ ਝੁਕਾ ਸਕਦਾ ਸੀ ਤੇ ਉਸਨੂੰ ਰਾਣੀ ਆਖ ਸਕਦਾ ਸੀ।

ਜਦੋਂ ਮੈ ਯੂਰਪ ਜਾਣ ਲਈ ਤਿਆਰ ਹੋਇਆ ਤਾਂ ਉਸਨੇ ਮੈਨੂੰ ਮਾਦਲੇਨ ਲਈ ਆਪਣੀ ਇੱਕ ਸਾੜ੍ਹੀ ਦਿੱਤੀ। ਮੈਂ ਸਰੋਜਾ ਲਈ ਪ੍ਰਾਰਥਨਾ ਕੀਤੀ ਅਤੇ ਆਪਣੀ ਅੱਖ ਵਿਚਲੀ ਅੱਖ ਨੂੰ ਜਾਣਦੇ ਹੋਏ ਆਪਣੇ ਸਵੈ ਦੇ ਅੰਤਰਾਲ ਵਿੱਚ ਕਿਧਰੇ, ਇੱਕ ਉਸ ਚੀਜ਼ ਨੂੰ ਨਾਂ ਦੇ ਦਿੱਤਾ, ਜਿਸਨੂੰ ਮੈਂ ਹਾਲੇ ਜਾਣਦਾ ਹੀ ਨਹੀਂ ਸੀ - ਇਹ ਇੱਕ ਗ਼ੈਰਮੌਜੂਦਗੀ ਹੀ ਸੀ ਜੋ ਮੁੜ ਮੌਜੂਦਗੀ ਬਣ ਗਈ ਸੀ ; ਇਹ ਸਰੋਜਾ ਨਹੀਂ ਸੀ ਜਿਸਨੂੰ ਮੈਂ ਮਹਿਸੂਸ

ਕੀਤਾ ਤੇ ਆਪਣੇ ਸਾਹਾਂ ਵਿੱਚ ਵੇਖਿਆ ਸੀ ਸਗੋਂ ਇਹ ਗੰਗਾ ਅਤੇ ਯਮੁਨਾ ਵਰਗਾ ਕੁਝ ਸੀ ਜੋ ਮੇਰੀ ਹੋਂਦ ਦੇ ਅੰਦਰ ਉਠਿਆ ਸੀ। ਬਨਾਰਸ ਅਸਲ ਵਿੱਚ ਕਿਤੇ ਵੀ ਨਹੀਂ ਸੀ ਸਗੋਂ ਵਿਅਕਤੀ ਦੇ ਅੰਦਰ ਹੀ ਹੈ : "ਕਾਸ਼ੀਕਸ਼ੇਤਰਮ, ਸ਼੍ਰੀਰਮ ਤ੍ਰੀਭੁਵਨ ਜਨਾਨਿਮ।" ਤੇ ਮੈਂ ਜਾਣਦਾ ਸੀ : ਸਾਰੀਆ ਵਹੁਟੀਆਂ ਬਨਾਰਸ ਦੀ ਹੀ ਪੈਦਾਇਸ਼ ਹੁੰਦੀਆਂ ਹਨ।

ਏਕਸ ਵੱਲ ਮੇਰਾ ਵਾਪਸੀ ਦਾ ਸਫ਼ਰ ਬੜੀ ਅਸ਼ੁਭ ਘੜੀ ਤੋਂ ਸ਼ੁਰੂ ਹੋਇਆ। ਜਹਾਜ਼ ਪੰਜ ਘੰਟੇ ਦੀ ਉਡਾਨ ਪਿੱਛੋਂ ਜਦੋਂ ਕਾਹਿਰਾ ਦੇ ਅੱਧ ਵਿੱਚ ਪਹੁੰਚ ਚੁੱਕਾ ਸੀ ਤਾਂ ਇੰਜਣ ਦੀ ਖ਼ਰਾਬੀ ਕਾਰਨ ਉਸਨੂੰ ਬੰਬਈ ਹਵਾਈ-ਅੱਡੇ ਪਰਤਣਾ ਪਿਆ। ਇਥੇ ਉਸਨੂੰ ਜਹਾਜ਼ੀ-ਪਟੜੀ 'ਤੇ ਮੁਰੰਮਤ-ਲਈ ਖੜਾ ਕਰ ਦਿੱਤਾ ਗਿਆ ਪਰ ਅੱਧੀ ਰਾਤ ਦੇ ਲਗਪਗ ਸਾਨੂੰ ਇੱਕ ਹੋਰ ਜਹਾਜ਼ ਵਿੱਚ ਬੈਠਾ ਦਿੱਤਾ ਅਤੇ ਅਸੀਂ ਫਿਰ ਉਡਾਰੀਆਂ ਭਰਨ ਲੱਗੇ। ਅਗਲੀ ਦੁਪਹਿਰ ਤਰ ਅਸੀਂ ਕਾਹਿਰਾ ਨਹੀਂ ਸੀ ਪੰਹੁਚੇ ਅਤੇ ਰੋਮ ਵਿਖੇ ਨਾਈਸ ਦੀ ਯਾਤਰਾ ਲਈ ਮੇਰਾ ਜਹਾਜ਼ ਜਾ ਚੁੱਕਾ ਸੀ। ਮੈਂ ਤੁਰੰਤ ਮਾਦਲੇਨ ਨੂੰ ਤਾਰ ਪਾਈ ਤੇ ਉਸਨੂੰ ਵਾਸਤਾ ਪਾਇਆ ਕਿ ਉਹ ਕਿਸੇ ਵੀ ਸੂਰਤ ਵਿੱਚ ਮੈਨੂੰ ਹਵਾਈ-ਅੱਡੇ 'ਤੇ ਲੈਣ ਨਾ ਆਵੇ ਕਿਉਂਕਿ ਮੈਂ ਉਸਨੂੰ ਪਹਿਲਾਂ ਉਸਦੇ ਕਮਰੇ ਵਿੱਚ ਹੀ ਵੇਨੇਸ਼ਿਅਨ ਦੇ ਅੱਗੇ ਸਲੇਟੀ ਹਰੇ ਰੰਗ ਦਾ ਸੂਟ ਪਾਈ ਇੰਜ ਵੇਖਣਾ ਚਾਹੁੰਦਾ ਹਾਂ ਕਿ ਉਸਦੇ ਵਾਲ ਉਸਦੇ ਮੋਢਿਆਂ ਉਪਰ ਡਿਗ ਰਹੇ ਹੋਣ ਅਤੇ ਉਸਦੀ ਪਿੱਠ ਸ਼ੀਸ਼ੇ ਵਿੱਚ ਦਿਖ ਰਹੀ ਹੋਵੇ। ਮੈਂ ਸਿੱਧਾ ਜਨੇਵਾ ਲਈ ਜਹਾਜ਼ ਲਿਆ ਪਰ ਉਥੋਂ ਮਾਰਸੇਲ ਲਈ ਕੁਝ ਵੀ ਨਾ ਮਿਲਣ ਕਰਕੇ ਮੈਂ ਪੈਰਿਸ ਚਲੇ ਗਿਆ। ਇਥੇ ਅਗਲੀ ਸਵੇਰ ਤਕ ਕੋਈ ਜਹਾਜ਼ ਨਹੀਂ ਸੀ ਮਿਲਣਾ। ਸੋ ਮੈਂ ਆਪਣਾ ਸਮਾਨ ਹਵਾਈ-ਅੱਡੇ ਜਮ੍ਹਾ ਕਰਵਾ ਦਿੱਤਾ ਅਤੇ ਅੱਧੀ ਰਾਤ ਤੋਂ ਲੈ ਕੇ ਸਵੇਰ ਦੇ ਪੰਜ ਵਜੇ ਤਕ ਪੈਰਿਸ ਨੂੰ ਆਪਣੇ ਅੰਦਰ ਸਮਾਉਂਦੇ ਹੋਏ ਬੇਮਕਸਦ ਸੀਨ ਦੇ ਕੋਲ ਘੁੰਮਦਾ ਰਿਹਾ।

ਪੈਰਿਸ ਕਿਸੇ ਤਰ੍ਹਾਂ ਇੱਕ ਸ਼ਹਿਰ ਨਹੀਂ ਹੈ : ਇਹ ਆਪਣੇ ਆਪ ਵਿੱਚ ਇੱਕ ਖੇਤਰ ਹੈ - ਵਿਅਕਤੀ ਦੀ ਸੱਤਾ ਵਿੱਚ ਇੱਕ ਕੰਕਾਰਡ ਹੈ ਜਿੱਥੇ ਨਦੀ ਤੁਹਾਡੇ ਕੋਲੋਂ ਦੀ ਇੱਕ ਅਜਿਹੀ ਸਾਂਝ ਨਾਲ ਵਹਿੰਦੀ ਹੈ ਜਿਵੇਂ ਕਹਿ ਰਹੀ ਹੋਵੇ ਕਿ ਖ਼ੁਦਾਈ ਓਰਾਂਜਰੀ ਦੀ ਪ੍ਰਤੱਖ ਦਿਖਾਈ ਦਿੰਦੀ ਭਵਨ-ਨਿਰਮਾਣ ਕਲਾ ਵਿੱਚ ਜਾਂ ਪੰਦਯ-ਆਰਟ ਦੀ ਮੌਜੂਦਗੀ ਵਿੱਚ ਨਹੀਂ ਹੈ, ਬਲਕਿ ਉਥੇ ਹੈ ਜਿੱਥੇ ਰੁੱਖ ਖ਼ਤਮ ਹੁੰਦੇ ਹਨ; ਅਤੇ ਜਦੋਂ ਆਲੂ, ਪਿਆਜ਼, ਹੰਸ, ਸੂਅਰ ਦੀ ਚਰਬੀ, ਮਾਰਗਰਿਨ ਅਤੇ ਗਊ-ਮਾਸ, ਸੰਤਰੇ, ਪੰਛੀ, ਰਕਫ਼ਰ; ਸੇਂਟ ਜਰਮੇਨ ਦੇ ਸਬਜ਼-ਗੰਢੇ, ਕ੍ਰੇਸੀ ਦੀ ਗਾਜਰ, ਕਲੈਂਬਰਟ ਦੇ ਮਟਰ, ਅਜਵਾਇਣ ਦੇ ਗਠੇ, ਏਂਟਾਇਵਸ ਦੀ ਰੋਜ਼ਮਰਿ, ਖੰਡ, ਪੁਦੀਨਾ ਅਤੇ ਕਾਲੀਆਂ ਮਿਰਚਾਂ ਨਾਲ ਲੱਦੇ ਟਰੱਕ ਮੁਰੰਮਤ ਕੀਤੀਆਂ ਗਈਆਂ ਸੜਕਾਂ 'ਤੋਂ ਦੀ ਲੰਘ ਚੁੱਕਦੇ ਹਨ-ਉਸਦੇ ਉਲਟ ਹੈ ਆਪਣੀ ਹੋਂਦ ਦੇ ਦੀਪ ਵਿੱਚ ਧ੍ਰੂ ਦੀ ਮਾਂ ਜਿਸਦੇ ਨਾਂ 'ਤੇ ਮਨੁੱਖ ਨੇ ਇੱਕ ਮੰਦਰ, ਪੱਥਰ ਦਾ ਇੱਕ ਸਮੂਹ ਬਣਾਇਆ ਹੈ ਜੋ ਅਸਲ ਵਿੱਚ ਪਹਿਲਾਂ ਕਦੇ ਪ੍ਰਗਟ ਨਹੀਂ ਹੋਇਆ ਸੀ। ਕਿਉਂਕਿ

ਇਹ ਪ੍ਰਭੂ ਦਾ ਵਾਕ ਸੀ ਜੋ ਪ੍ਰਾਰਥਨਾ ਅਤੇ ਉਪਵਾਸ ਵਿੱਚ, ਨਿਸ਼ਚੈ ਅਤੇ ਪੀੜਾ ਵਿੱਚ ਵਿਚਾਰ ਦੀ ਉਸ ਸਫ਼ੈਦ-ਸ਼ੁਧ ਨੇੜਤਾ ਦੀ ਤਹਿ-ਦਰ-ਤਹਿ ਰੜਾਇਆ ਜਾਂਦਾ ਸੀ ਅਤੇ ਜਦੋਂ ਇੱਕ ਵਾਰ ਇਹ ਉੱਚਾ, ਠੋਸ ਅਤੇ ਅਕਾਸ਼ ਵੱਲ ਖੜਾ ਹੋ ਗਿਆ ਤਾਂ ਮਨੁੱਖ ਨੇ ਆਪਣੇ ਆਪ ਨੂੰ ਸਮੇਟਣਾ ਚਾਹਿਆ, ਬੁਰਜ ਅਤੇ ਚਾਪ ਰਾਹੀਂ ਇਹ ਵੇਖਣ ਲਈ ਕਿ ਵਰਜਿਨ ਨੇ ਪੱਭੂ-ਪੁੱਤਰ ਨੂੰ ਆਪਣੀ ਗੋਦ ਵਿੱਚ ਕਿਵੇਂ ਬਠਾਇਆ ਹੋਇਆ ਹੈ, ਉਹ ਅੰਦਰ ਵੱਲ ਧਿਆਨ ਲਗਾਉਣ ਲੱਗਾ। ਮੈਂ ਬਨਾਰਸ ਹੁੰਦਾ ਤਾਂ ਉਸਦੀ ਵੇਦੀ 'ਤੇ ਗਾਂ ਲੈ ਗਿਆ ਹੁੰਦਾ।

ਪਹੁ-ਫੁਟਾਲਾ ਪਹਿਲਾਂ ਹੀ ਸ਼ਹਿਰ ਉਪਰ ਫੈਲ ਰਿਹਾ ਸੀ ਅਤੇ ਪੁਲ ਤੋਂ ਪੁਲ ਤਕ ਆਪਣੀ ਹੋਂਦ ਨੂੰ ਹਰ ਪ੍ਰਤੱਖਤਾ ਨਾਲ ਵੇਖਿਆ ਜਾ ਸਕਦਾ ਸੀ, ਦਿਨ ਛੇਤੀ ਹੀ ਸਾਡੀਆਂ ਆਪਣੀਆਂ ਪਵਿੱਤਰਤਾਵਾਂ ਨਾਲ ਆਪਣੇ ਆਪ ਨੂੰ ਛੁਪਾ ਲਵੇਗਾਂ। ਪੈਰਿਸ ਇੱਕ ਤਰ੍ਹਾਂ ਨਾਲ ਦੂਜਾ ਬਨਾਰਸ ਹੈ, ਅਤੇ ਬੋਦਲਿਆਰ ਬਨਾਰਸ ਤੋਂ ਇਲਾਵਾ ਹੋਰ ਕਿੱਥੇ ਵਧੇਰੇ ਵਾਸਤਵਿਕ, ਵਧੇਰੇ ਸਮਝਯੋਗ ਅਤੇ ਵਧੇਰੇ ਦਰੁੱਸਤ ਲੱਗਣਾ ਸੀ - ਹਰ ਦਿਸ਼ਾ ਵਿੱਚ?

*ਬੇਧਿਆਨੇ ਅਤੇ ਚੁੱਪ-ਗੜੁੱਪ*
*ਗੰਗਾ ਅਕਾਸ਼ ਵਿੱਚ*
*ਆਪਣੇ ਅਸਤੀ ਪਾਤਰਾਂ ਦੇ ਭੰਡਾਰ ਨੂੰ*
*ਹੀਰਿਆਂ ਦੇ ਸਮੁੰਦਰ ਵਿੱਚ ਉਲੱਟਦੀ ਹੈ।*

ਮੈਂ ਇੱਕ ਅਹਾਤੇ ਵਿੱਚ ਜਾ ਕੇ ਮਜ਼ਦੂਰਾਂ ਨਾਲ ਬੈਠਕੇ ਭਾਫਾਂ ਛੱਡਦੀ ਗਰਮ-ਗਰਮ ਕਾਫ਼ੀ ਪੀਤੀ, ਉਠਿਆ ਤੇ ਫਿਰ ਚੱਲ ਪਿਆ। ਮੈਂ ਕਿੱਥੇ ਸੀ? ਇੱਕ ਵਾਰ ਲਘ-ਬੁਰਜੇ ਵਿੱਚ ਅਤੇ ਜਹਾਜ਼ ਵਿੱਚ ਬੈਠ ਕੇ ਮੈਂ ਖ਼ੁਸ਼ ਹੋ ਗਿਆ ਸੀ। ਫ੍ਰਾਂਸ ਮੇਰੇ ਲਈ ਗਾਜਰਾਂ, ਗੋਗਲੂਆਂ ਅਤੇ ਮੈਦਾਨੀ ਰੁੱਖਾਂ ਦੇ ਰਿੜ੍ਹਦੇ ਹੋਏ ਬਾਗ ਵਾਂਗ ਸੀ ਜਿਸਦੇ ਆਡੇ ਰਾਹ ਦਰਿਆ ਅਤੇ ਕਿਲ੍ਹੇ ਵੱਲ ਜਾਂਦੇ ਸਨ ਅਤੇ ਜਿਸਦੀਆਂ ਸਫ਼ੈਦ-ਲੰਮੀਆਂ ਸੜਕਾਂ ਤਿੰਨਾਂ ਦਰਿਆਵਾਂ ਦੀ ਅਸੀਮਤਾ ਵੱਲ ਲੈ ਜਾਂਦੀਆਂ ਸਨ। ਫ੍ਰਾਂਸ ਦੀਆਂ ਸਾਰੀਆਂ ਸੜਕਾਂ, ਮੈਨੂੰ ਯਾਦ ਆਇਆ, ਨਤਰਦਾਮ ਤੋਂ ਸ਼ੁਰੂ ਹੁੰਦੀਆਂ ਹਨ।

ਲਿਓਨ ਤੋਂ ਅੱਗੇ ਮੌਸਮ ਬੜਾ ਖ਼ਰਾਬ ਸੀ ਪਰ ਮਾਰਿਆਨ ਪਹੁੰਚ ਕੇ ਮੈਨੂੰ ਇੰਜ ਲੱਗਾ ਜਿਵੇਂ ਮੈਂ ਪੈਰਿਸ ਤੋ ਆਪਣੀ ਇੱਕ ਆਮ ਫੇਰੀ ਤੋਂ ਘਰ ਵਾਪਸ ਆ ਰਿਹਾ ਸੀ। ਟੈਕਸੀ ਡ੍ਰਾਈਵਰ ਹੈਨਰੀ ਨੇ ਮੈਨੂੰ ਪਹਿਚਾਣ ਲਿਆ ਅਤੇ ਬੋਲਿਆ, "ਜਨਾਬ, ਬਹੁਤ ਸਮਾਨ ਏ ਤੁਹਾਡੇ ਪਾਸ।" ਮੈਂ ਉਸਨੂੰ ਦੱਸਿਆ ਕਿ ਮੈਂ ਆਪਣੇ ਦੇਸ਼ ਗਿਆ ਸੀ। "ਬੜਾ ਸੁੰਦਰ ਦੇਸ਼ ਹੋਵੇਗਾ," ਉਸਨੇ ਬਿਲਕੁਲ ਉਸੇ ਭਾਵਨਾ ਨਾਲ ਕਿਹਾ ਜਿਵੇਂ ਕਿ ਉਸਨੇ ਪਹਿਲਾਂ ਵੀ ਇੱਕ ਸਮੇਂ ਕਿਹਾ ਸੀ ਜਦੋਂ ਕਿਸੇ ਟਰਾਮ-ਸਟੇਸ਼ਨ 'ਤੇ ਫੁੱਲਾਂ ਦਾ ਗੁੱਛਾ ਵੇਖ ਕੇ ਉਸਨੇ ਕਾਰ ਰੋਕ ਲਈ ਸੀ, 15 ਜਾਂ 20 ਫਰਾਂਕ ਵਿੱਚ ਉਹ ਗੁੱਛਾ ਖ਼ਰੀਦ ਕੇ ਉਸਨੇ ਮਾਦਲੇਨ ਨੂੰ ਭੇਂਟ ਕਰਦੇ ਹੋਏ ਕਿਹਾ ਸੀ, "ਇਹ ਮੈਡਮ ਦੇ ਸਲੇਟੀ-ਹਰੇ ਸੂਟ ਨਾਲ ਖ਼ੂਬ ਫੱਬਣਗੇ। ਅਸੀਂ ਇਹਨਾਂ ਨੂੰ ਰਾਣੀ ਦਾ ਫੁੱਲ ਆਖਦੇ ਹਾਂ। ਲੋਕਾਂ ਦਾ ਕਹਿਣਾ ਹੈ ਕਿ ਆਜਾ-ਲੇ-ਦੇ ਬੋ ਨੇ ਇਹਨਾਂ ਫੁੱਲਾਂ ਨੂੰ ਉਸ ਦਿਨ ਪਹਿਨਿਆ

ਸੀ ਜਿਸ ਦਿਨ ਉਸਨੇ ਗਿਈ ਗਿਆਰਜੇਰਾ ਦੇ ਦਰਸ਼ਨ ਕੀਤੇ ਸਨ।" ਦੱਖਣ ਵਿੱਚ ਹਰ ਥਾਂ ਤੁਹਾਨੂੰ ਅਜਿਹੀ ਸਭਿਆਕ ਸੋਚ ਵੇਖਣ ਨੂੰ ਮਿਲੇਗੀ ਜੋ ਇਹ ਦਰਸਾਉਂਦੀ ਹੈ ਕਿ ਮਨੁੱਖ ਸੁਭਾਵਿਕ ਜੀਵਨ ਦੀ ਗਾਹਿਰਾਈ ਤੋਂ ਕਿਵੇਂ ਵਾਕਫ਼ ਹੈ। ਜੋ ਸੱਚ ਦਾ ਜੀਵਨ ਜਿਊਂਦੇ ਹਨ ਉਹਨਾਂ ਦੇ ਦਿਲ ਸਾਫ਼ ਹੁਦੇ ਹਨ।

ਜਿਉਂਹੀ ਕਾਰ ਆਲਪੀਈ ਦੀਆਂ ਪਹਾੜੀਆਂ ਨੂੰ ਚੀਰਦੀ ਹੋਈ ਅਤੇ ਗੜਗੜਾਉਂਦੀ ਭੱਜ ਰਹੀ ਸੀ, ਮੈਂ ਸੋਚਿਆ ਅਜੀਬ ਗੱਲ ਹੈ ਕਿ ਮੈਨੂੰ ਲੱਗ ਰਿਹਾ ਹੈ, ਜਿਵੇਂ ਮੈਂ ਆਪਣੇ ਘਰ ਨਹੀਂ ਪਰਤ ਰਿਹਾ ਜਿਸ ਦੀ ਮਿੱਟੀ ਤੋਂ ਮੈਂ ਆਪਣੇ ਅੰਗ-ਅੰਗ ਵਿੱਚ, ਆਪਣੇ ਸਾਹਾਂ ਵਿੱਚ ਵਾਕਫ਼ ਹਾਂ ਸਗੋਂ ਇੰਜ ਲੱਗਾ ਜਿਵੇਂ ਕੁਝ ਹੱਦ ਤਕ ਮੈਂ ਆਪਣੇ ਹੀ ਜਿਸਮ ਦੇ ਕਿਸੇ ਖੇਤਰ ਵਿੱਚ ਪਰਤ ਰਿਹਾ ਹਾਂ ਜੋ ਇੱਕ ਮਨੋਵਿਸ਼ਲੇਸ਼ਣੀ ਦੀ ਕੋਠੜੀ ਵਿੱਚ ਇੱਕ ਪੂਰਵ-ਜਾਣੀ ਅਜਨਬੀਅਤਾ ਨਾਲ ਵਿਅਕਤ ਹੁੰਦਾ ਹੈ। ਇਹ ਇਵੇਂ ਹੀ ਹੈ ਜਿਵੇਂ ਮੈਂ ਕਿਸੇ ਸੰਭਵ ਹੋਣੀ ਦੇ ਭਾਵਾਂ ਨੂੰ ਕਿਤੇ ਲੁਕਾ ਰੱਖਿਆ ਸੀ ਅਤੇ ਉਹਨਾਂ ਦੇ ਪਤਾ ਲੱਗਦੇ ਹੀ ਦਿਨ ਨੇ ਆਪਣੀਆਂ ਦਿਸ਼ਾਵਾਂ ਬਦਲ ਲਈਆਂ ਸਨ-ਸੂਰਜ ਨੇ ਆਪਣੇ ਆਪ ਨੂੰ ਛੁਪਾ ਲਿਆ ਸੀ ਅਤੇ ਪਰਛਾਵੇਂ ਨੂੰ ਪਹਾੜਾਂ ਉਪਰ ਖੇਡਣ ਦਿੱਤਾ ਸੀ ਜਾਂ ਮਿਸਟ੍ਰੱਲ ਨੇ ਸਰੂ ਨੂੰ ਏਨਾ ਝੁਕਾਅ ਦਿੱਤਾ ਸੀ ਕਿ ਪੀੜ ਦੀ ਇੱਕ ਵਕ੍-ਰੇਖਾ ਮੇਰੀ ਸੱਤਾ ਵਿੱਚ ਚੋਰੀ ਨਾਲ ਵੜ ਗਈ ਸੀ। ਇਸਦੇ ਬਾਵਜੂਦ ਇੱਕ ਨਵੀਂ ਨਿਰੰਤਰਤਾ ਦੀ ਸੋਝੀ ਮੇਰੇ ਅੰਦਰ ਪੈਦਾ ਹੋ ਗਈ ਸੀ ਕਿ ਜਿਵੇਂ ਮੈਂ ਹੁਣ ਹਿੰਦੁਸਤਾਨ ਨੂੰ ਵੇਖ ਲਿਆ ਸੀ ਅਤੇ ਉਸ ਨੂੰ ਮਾਦਲੇਨ ਬਾਰੇ ਦੱਸ ਦਿੱਤਾ ਸੀ ਤੇ ਹੁਣ ਛੋਟੀ ਮਾਂ ਵਲੋਂ ਅਸ਼ੀਰਵਾਦ ਦੇ ਤੌਰ ਤੇ ਆਪਣੀ ਨੂੰਹ ਨੂੰ ਦਿੱਤਾ ਵਦਾਇਗੀ ਤੋਹਫ਼ਾ-ਪੈਰ-ਉਂਗਲ ਦੇ ਦੋ ਛੱਲਿਆਂ ਦੀ ਵਾਰੀ ਸੀ - "ਮਾਂ ਵੱਲੋਂ ਆਪਣੀ ਨੂੰਹ ਨੂੰ - ਜਿਵੇਂ ਇੱਕ ਪਿਤਾ ਤੋਂ ਪੁੱਤਰ ਦਾ ਅੱਗੇ ਵੰਸ਼ ਚੱਲਦਾ ਹੈ", ਉਸਨੇ ਕੁਝ ਮੰਤਰ ਬੋਲਦੇ ਹੋਏ ਮੈਨੂੰ ਕਿਹਾ ਸੀ। ਮੈਂ ਆਖ਼ਰ ਇਹ ਮਹਿਸੂਸ ਕੀਤਾ ਕਿ ਮੈਂ ਮਾਦਲੇਨ ਨੂੰ ਆਪਣੀ ਬਣਾਉਣ ਜਾ ਰਿਹਾ ਹਾਂ।

ਗਹਿਣੇ ਇੱਕ ਵੰਸ਼ ਦੀ ਪਰੰਪਰਾ ਨੂੰ ਪ੍ਰਗਟਾਉਂਦੇ ਹਨ ਅਤੇ ਤੁਸੀਂ ਜਾਣਦੇ ਹੋ ਕਿ ਜਦੋਂ ਸੋਨੇ ਅਤੇ ਹੀਰੇ ਦਾ ਜੜਾਊ-ਹਾਰ ਗਲੇ ਵਿੱਚ ਲਟਕਾਇਆ ਜਾਂਦਾ ਹੈ ਜਾਂ ਉਸਦੀ ਉਂਗਲੀ ਵਿੱਚ ਰੂਬੀ ਦੀ ਅੰਗੂਠੀ ਸਰਕਾਈ ਜਾਂਦੀ ਹੈ ਤਾਂ ਕਿਵੇਂ ਤੁਸੀਂ ਉਸਦੀ ਹੋਂਦ ਦੇ ਨਵੇਂ ਖੇਤਰ 'ਤੇ ਇੱਕ ਤਰ੍ਹਾਂ ਨਾਲ ਧਾਵਾ ਬੋਲ ਦਿੱਤਾ ਹੁੰਦਾ ਹੈ ; ਤੇ ਕਿਵੇਂ ਮਹਿਲ ਵਿੱਚ ਕੁਝ ਬੁੱਢੇ ਖੁਸਰਿਆਂ ਵਾਂਗ ਇਹ ਲਾਲ ਅਤੇ ਚੰਦਰਮਣੀ ਤੁਹਾਡੀ ਮਹਿਬੂਬ ਦੀ ਹਿਫ਼ਾਜ਼ਤ ਕਰਦੀ ਹੈ ਅਤੇ ਜਿਉ ਹੀ ਉਸਦੀਆਂ ਛਾਤੀਆਂ ਵਿਚਕਾਰ ਇੱਕ ਠੀਕ ਜੇਵਰ ਚਮਕਦਾ ਹੈ ਤਾਂ ਉਹ ਭਗਵਾਨ ਪ੍ਰਤੀ ਵਫ਼ਾਦਾਰੀ ਅਤੇ ਸ਼ੁਭ-ਕਾਮਨਾਵਾਂ ਰੱਖਣ ਲੱਗ ਪੈਂਦੀ ਹੈ। ਇਸੇ ਲਈ ਹੀ ਤਾਂ ਰਾਜੇ-ਮਹਾਰਾਜੇ ਆਪਣੇ ਤਾਬੇਦਾਰਾਂ ਨੂੰ ਹੀਰੇ-ਜਵਾਹਰਾਤ ਵੰਡਦੇ ਸਨ ਅਤੇ ਉਸਦੀ ਸਲਤਨਤ ਉਸਦੀ ਮੋਹਰ ਨਾਲ ਚੱਲਦੀ ਰਹਿੰਦੀ ਸੀ।

ਮੈਂ ਸੋਚਿਆ ਛੱਲੇ ਛੋਟੀ ਮਾਂ ਦੀ ਕਿੰਨੀ ਮਿੱਠੀ ਭਾਵਨਾ ਸਨ। ਇਹ ਛੱਲੇ ਮੇਰੀ ਮਾਂ ਨੂੰ ਮੇਰੀ ਦਾਦੀ ਤੋਂ ਮਿਲੇ ਸਨ ਅਤੇ ਜਦੋਂ ਮੇਰੇ ਪਿਤਾ ਨੇ ਸਰੋਜਾ ਦੀ ਮਾਂ ਨਾਲ ਸ਼ਾਦੀ ਕਰ ਲਈ ਤਾਂ ਇਹ ਉਸ ਪਾਸ ਚਲੇ ਗਏ। ਇਹਨਾਂ ਨੂੰ ਥੋੜ੍ਹਾ ਵੱਡਾ ਕਰਨਾ

ਪਿਆ ਸੀ ਕਿਉਂਕਿ ਉਹ ਇੱਕ ਮੋਟੀ ਔਰਤ ਸੀ। ਜਦੋਂ ਛੋਟੀ ਮਾਂ ਇਸ ਘਰ ਵਿੱਚ ਆਈ ਤਾਂ ਇਹ ਛੱਲੇ ਕੁਦਰਤੀ ਤੌਰ ਤੇ ਉਸ ਪਾਸ ਜਾਣੇ ਹੀ ਸਨ। ਤੇ ਹੁਣ ਇਹ ਉਸ ਔਰਤ ਕੋਲ ਚਲੇ ਜਾਣਗੇ ਜਿਸਨੇ ਮੇਰੇ ਲਈ ਕ੍ਰਿਸ਼ਨ ਨੂੰ ਜਨਮ ਦਿੱਤਾ ਸੀ। ਕੀ ਪਿੱਜਾਰ ਹਰ ਕਦਮ 'ਤੇ ਇਸਦੀਆਂ ਘੰਟੀਆਂ ਦੀ ਆਵਾਜ਼ ਨੂੰ ਪੰਸਦ ਨਾ ਕਰਦਾ, ਅਤੇ ਕੀ ਉਹ ਇਹ ਨਾ ਜਾਣ ਲੈਂਦਾ ਕਿ ਇਹ ਉਸਨੂੰ ਆਪਣੀਆਂ ਅਤੇ ਏਨੀਆਂ ਪੁਰਾਣੀਆਂ ਗੱਲਾਂ ਦੱਸਦੀਆਂ ਹਨ?

ਇਹ ਸਾਰੇ ਵਿਚਾਰ, ਮੈਂ ਜਾਣਦਾ ਸੀ, ਮਨ ਨੂੰ ਇੱਕ ਔਖੀ ਘੜੀ ਤੋਂ ਦੂਰ ਰੱਖਣ ਦੇ ਯਤਨ ਮਾਤਰ ਸਨ। ਮੈਂ ਭਿਲਾ ਸਿਆਂਤ-ਆਨ ਬਾਰੇ ਸੋਚ ਰਿਹਾ ਸੀ ਜਿੱਥੇ ਚੀੜ੍ਹ ਦਾ ਇੱਕ ਵੱਡਾ ਰੁੱਖ ਫੈਲ ਚੁੱਕਾ ਸੀ ਜਿਸਦੇ ਹੇਠਾਂ ਦੋ ਨਿਰਛਲ ਅੱਖਾਂ ਵਾਂਗ ਮੇਰੇ ਅਤੇ ਮਾਦਲੇਨ ਦੇ ਦੋ ਕਮਰੇ ਖੁੱਲ੍ਹਦੇ ਸਨ। ਚੀੜ੍ਹ ਦੇ ਰੁੱਖ ਦੇ ਨਾਲ ਘਰ ਦੇ ਪਿਛਵਾੜੇ ਵਿੱਚ ਮੀਰਾਬੇਲੇ ਦਾ ਬਗ਼ੀਚਾ ਸੀ ਅਤੇ ਉਸਦੇ ਪਾਸ ਨੀਲੇ ਅਕਾਸ਼ ਦੀ ਪਿੱਠ ਭੂਮੀ ਵਿੱਚ ਖ਼ੁਦ ਮੌ-ਸਿਆਂਤ-ਮਿਕਹੋਮਾਰ ਸੀ। ਪਹਾੜ ਦੀ ਇਸ ਬੁਲੰਦ ਉਚਾਈ ਵਿੱਚ ਇੱਕ ਪਵਿੱਤਰਤਾ ਵੱਸਦੀ ਸੀ, ਕਿਸੇ ਸੰਤ ਜਾਂ ਕਿਸੇ ਸ਼ਹੀਦ ਦਾ ਸਮਾਰਕ ਹੋਣ ਕਰਕੇ ਨਹੀਂ ਸਗੋਂ ਇਸ ਲਈ ਕਿ ਚੰਗੀ ਸਿਜ਼ਾਨੇ ਨੇ ਇਸ ਨੂੰ ਹਰ ਰੋਜ਼ ਤੱਕਿਆ ਸੀ ਅਤੇ ਇਸ ਦੇ ਵਿੱਚੋਂ ਸ਼ਕਤੀ ਦਾ ਅਤੇ ਸੰਭਵਤਾ ਦਾ ਇੱਕ ਅਜਿਹਾ ਸੰਦੇਸ਼ ਪੈਦਾ ਹੁੰਦਾ ਸੀ ਕਿ ਇਹ ਸਾਡੇ ਲਈ ਕੈਲਾਸ਼ ਪਰਬਤ ਦਾ ਹੀ ਰੂਪ ਲੱਗਦਾ ਸੀ। ਕਈ ਵਾਰ ਸੈਰ ਕਰਦੇ, ਜਦੋਂ ਹਵਾ ਰੁਕੀ ਹੋਈ ਹੁੰਦੀ ਅਤੇ ਇੱਕ ਪੱਤਾ ਵੀ ਨਾ ਹਿੱਲ ਰਿਹਾ ਹੁੰਦਾ ਅਤੇ ਸੰਗੀਤ ਦੀ ਇੱਕ ਅਜੀਬ ਧੁਨ ਪੂਰੀ ਵਾਦੀ ਵਿੱਚ ਫੈਲੀ ਹੁੰਦੀ ਤਾਂ ਮੈਂ ਆਖਦਾ,"ਮਾਦਲੇਨ, ਵੇਖ! ਪਾਰਵਤੀ ਸ਼ਿਵਜੀ ਲਈ ਗਾ ਰਹੀ ਏ।" ਤੇ ਮਾਦਲੇਨ ਖਿੜਖਿੜਾ ਕੇ ਹੱਸਣ ਲੱਗਦੀ ਜਿਵੇਂ ਉਸਦਾ ਅਵਿਸ਼ਵਾਸ ਆਪਣੇ ਆਪ ਵਿੱਚ ਮੇਰੀ ਸਚਾਈ ਦਾ ਸਬੂਤ ਹੋਵੇ।

ਸ਼ੁਰੂ ਵਿੱਚ ਮਾਦਲੇਨ ਮੇਰੇ ਵਹਿਮਾਂ-ਭਰਮਾਂ ਵਿੱਚ ਸ਼ਾਮਲ ਨਹੀਂ ਸੀ ਹੁੰਦੀ ਭਾਵੇਂ ਮੈਂ ਉਸਦੇ ਵਹਿਮਾਂ-ਭਰਮਾਂ ਵਿੱਚ ਸ਼ਾਮਲ ਹੁੰਦਾ ਸੀ। ਅਸੀਂ ਓਤ-ਜਾਲਪ ਤਕ ਜਾਂਦੇ ਅਤੇ ਚੀੜ੍ਹ ਦੇ ਰੁੱਖਾਂ ਵਿੱਚ ਧੁੱਪ ਵਿੱਚ ਦਉਰਾਂਸ 'ਤੇ ਕਿਧਰੇ ਲੇਟ ਜਾਂਦੇ। ਇੱਕ ਦਿਨ ਮੈਂ ਬੜੀ ਤਰਤੀਬ ਨਾਲ ਇੱਕ ਪੱਥਰ ਨਾਲ ਪੱਥਰ ਜੋੜਦੇ ਹੋਏ ਇੱਕ ਨਿੱਕਾ ਜਿਹਾ ਮੰਦਰ ਬਣਾਉਣਾ ਸ਼ੁਰੂ ਕੀਤਾ ਅਤੇ ਜਦੋਂ ਬਾਹਰੀ ਤਿੰਨ ਦੀਵਾਰਾਂ ਅਤੇ ਅੰਦਰੂਨੀ ਚੁਖੰਡੀ ਤਿਆਰ ਹੋ ਗਈ ਤਾਂ ਮੈਂ ਕਿਹਾ, "ਤੇ ਹੁਣ ਮੈਨੂੰ ਇੱਕ ਸ਼ਿਵਲਿੰਗ ਲੱਭ ਕੇ ਲਿਆਉਣਾ ਹੋਵੇਗਾ।" ਮੈਂ ਉਸਨੂੰ ਦੱਸਿਆ ਕਿ ਕਿਵੇਂ ਬੇਲੂਰ ਸ਼ਹਿਰ ਵਿੱਚ ਜਦੋਂ ਪ੍ਰਭੂ ਦੀ ਪ੍ਰਤਿਮਾ ਦਰਿਆ ਵਿਚ ਵਹਿੰਦੀ ਵਿਖਾਈ ਦਿੰਦੀ ਹੈ ਤਾਂ ਪੂਰਾ ਸ਼ਹਿਰ 'ਓਮਾ' ਦੀ ਗੂੰਜ ਸੁਣਦਾ ਹੈ ਜਿਵੇਂ ਇਹ ਕਿਸੇ ਸੰਖ ਵਿੱਚੋਂ ਆਈ ਹੋਵੇ ਅਤੇ ਆਦਮੀ ਅਤੇ ਪੁਜਾਰੀ ਬੀਨ, ਢੋਲ ਅਤੇ ਪਾਲਕੀ ਲੈ ਕੇ ਉਸਨੂੰ ਮੰਦਰ ਤਕ ਲੈਜਾਣ ਲਈ ਤੁਰ ਪੈਂਦੇ ਹਨ – ਤੇ ਉਹ ਉਥੇ ਹੀ ਤਾਂ ਹੁੰਦਾ ਹੈ, ਚੰਨਾ ਕੇਸ਼ਵ, ਸੁੰਦਰ ਕੇਸ਼ਾਂ ਵਾਲਾ ਪ੍ਰਭੂ। ਇਸ ਲਈ ਦਉਰਾਂਸ ਮੈਨੂੰ ਮੇਰਾ ਸ਼ਿਵਲਿੰਗ ਜ਼ਰੂਰ ਦੇਵੇਗੀ, ਮੈਂ ਕਿਹਾ। ਇੱਕ ਸਵੇਰ ਉਸਦੇ ਕੰਢੇ ਉਪਰ ਜਦੋਂ ਅਸੀਂ ਮੰਦਰ ਲਈ ਛੋਟੇ ਛੋਟੇ ਨਗ ਲੱਭ ਰਹੇ ਸਾਂ ਸੂਰਜਕਾਂਤਮਣੀ, ਅਕੀਕ, ਅਤੇ ਸੰਗਮਰਮਰੀ

ਪੱਥਰ – ਤਾਂ ਉਥੇ ਹੀ ਸਾਨੂੰ ਉਹ ਮਿਲ ਗਿਆ – ਸਾਡਾ ਗੋਲਮਟੋਲ ਅਤੇ ਅੰਡਾਕਾਰ ਲਿੰਗਮ–ਦਰਿਆ ਦੇ ਕੰਢੇ ਲੇਟਿਆ ਪਿਆ, ਤੇ ਭਾਵੇਂ ਮੈਂ ਉਸਨੂੰ ਚੰਦਰਕਾਂਤੀ ਅਤੇ ਤੁਲਸੀ ਅਰਪਿਤ ਨਾ ਕਰ ਸਕਿਆ, ਮੈਂ ਉਸ ਲਈ ਡੇਜ਼ੀ ਅਤੇ ਧਤੂਰੇ ਦੇ ਫੁੱਲ ਇਕੱਠੇ ਕੀਤੇ ਅਤੇ ਮੰਦਰ ਵਿੱਚ ਸ਼ਿਵਲਿੰਗ ਦੀ ਸਥਾਪਨਾ ਕਰ ਦਿੱਤੀ। ਮਾਦਲੇਨ ਨੇ ਸ਼ਿਵਲਿੰਗ ਉਪਰ ਪਵਿੱਤਰ ਜਲ ਚੜ੍ਹਾਇਆ। "ਇਹ ਆਪਦੀ ਗੰਗਾ ਹੈ", ਉਸਨੇ ਕਿਹਾ, "ਸ਼ਿਵ, ਸ਼ਿਵ, ਹਰੇ, ਹਰੇ" ਤੇ ਉਹ ਉਵੇਂ ਹੀ ਕੰਬ ਗਈ ਜਿਵੇਂ ਰੁਆਂ ਵਿੱਚ ਸੀਨ 'ਤੇ ਉਸ ਦਿਨ ਮੈਨੂੰ ਇਹ ਦੱਸਦੇ ਹੋਏ ਕੰਬ ਗਈ ਸੀ ਕਿ ਉਹ ਮੈਨੂੰ ਪਿਆਰ ਕਰਦੀ ਹੈ। ਉਸ ਸ਼ਾਮ ਦਰਿਆ ਦੀ ਫਰਾਟੇ ਮਾਰਦੀ ਹੋਈ ਹਵਾ ਨੂੰ ਮਹਿਸੂਸ ਕਰਦੇ ਹੋਏ ਜਦੋਂ ਅਸੀਂ ਗਰਜ–ਦਉ–ਲੁ ਦੇ ਰਸਤੇ ਵਾਪਸ ਆ ਰਹੇ ਸੀ ਤਾਂ ਉਹ ਬੋਲੀ, "ਤੁਸੀ ਮੈਨੂੰ ਹਿੰਦੂ ਬਣਾ ਲਓ, ਬਣਾਓਗੇ ਨਾ, ਮੇਰੇ ਪਿਆਰੇ? ਮੈਂ ਕਹਿੰਦੀ ਹਾਂ, ਜੇ ਤੁਹਾਡੇ ਨਾਲ ਵਿਆਹ ਦਾ ਮਤਲਬ ਸਿਰਫ ਸਾੜ੍ਹੀ ਪਹਿਨਣਾ ਹੀ ਹੁੰਦਾ ਤਾਂ ਮੈਂ ਤੁਹਾਡੇ ਨਾਲ ਹੀ ਵਿਆਹ ਕਰਨਾ ਸੀ।" ਮੈਂ ਉਸਨੂੰ ਦੱਸਿਆ ਕਿ ਦੇਵਤੇ ਨਾ ਹਿੰਦੂ ਹੁੰਦੇ ਹਨ ਨਾ ਯੂਨਾਨੀ, ਇਹ ਤੁਹਾਡੇ ਮਨ ਦੀ ਉਪਜ ਹੋਣ ਕਰਕੇ ਉਸ ਤਰ੍ਹਾਂ ਦਾ ਹੀ ਵਿਹਾਰ ਕਰਦੇ ਹਨ ਜਿਵੇਂ ਦਾ ਤੁਸੀਂ ਉਹਨਾਂ ਨੂੰ ਬਣਾਉਂਦੇ ਹੋ। ਜੇਕਰ ਮੈਂ ਸ਼ਿਵ ਹੀ ਚਾਹੁੰਦਾ ਹਾਂ, ਤਾਂ ਸ਼ਿਵ ਖ਼ੁਦ–ਬ–ਖ਼ੁਦ ਦਉਰਾਂਸ ਪੁੱਜ ਜਾਣਗੇ। ਆਖ਼ਰ, ਮੈਂ ਕਿਹਾ, ਯੂਨਾਨੀ ਦੇਵਤੇ ਯੂਨਾਨੀਆਂ ਨੇ ਹੀ ਬਣਾਏ ਸਨ ਪਰ ਜਦੋਂ ਰੋਮਨ ਅਤੇ ਈਸਾਈ ਆ ਗਏ ਤਾਂ ਉਹਨਾਂ ਨੇ ਉਹਨਾਂ ਨੂੰ ਈਸਾ ਦੇ ਸੰਤਾਂ ਵਿੱਚ ਪਲਟ ਦਿੱਤਾ। ਇਹ ਸੰਸਾਰ, ਮੈਂ ਉਸਨੂੰ ਦੱਸਿਆ, ਉਵੇਂ ਦਾ ਹੀ ਲੱਗੇਗਾ ਜਿਵੇਂ ਦਾ ਤੁਸੀਂ ਇਸਨੂੰ ਬਣਾ ਲਵੋਗੇ। ਉਹ ਸੋਚਾਂ ਵਿੱਚ ਡੁੱਬ ਗਈ ; ਉਹ ਇਸ ਮਾਨਵ ਕੇਂਦਰਤਾ ਨੂੰ ਸਮਝ ਨਾ ਸਕੀ।

ਜਦੋਂ ਅਸੀਂ ਘਰ ਪਹੁੰਚੇ ਤਾਂ ਮੈਂ ਕਿਹਾ, "ਅਹਿ ਵੇਖ, ਸਾਡੇ ਆਪਣੇ ਘਰ ਵਿੱਚ ਸ਼ਿਵਜੀ ਦਾ ਬੌਲਦ।" ਤੇ ਮੈਂ ਉਸਨੂੰ ਇੱਕ ਵੱਡਾ ਭਾਰੀ ਪੱਥਰ ਵਿਖਾਇਆ ਜੋ ਸਾਡੇ ਬਾਗ਼ ਦੇ ਕੋਨੇ ਵਿੱਚ ਨੰਦੀ ਵਾਂਗ ਪਸੱਕੜਾ ਮਾਰੀ ਵਿਖਾਈ ਦਿੰਦਾ ਸੀ।

"ਹਾਂ, ਇਹ ਤਾਂ ਬਿਲਕੁਲ ਇੱਕ ਨੰਦੀ ਵਾਂਗ ਹੀ ਦਿਖਾਈ ਦੇ ਰਿਹਾ ਏ। ਤੂੰ ਸ਼ਿਵ ਬਾਰੇ ਸੋਚ ਰਿਹਾ ਸੀ ਸੋ ਨੰਦੀ ਹਾਜ਼ਰ ਹੋ ਗਏ, "ਉਹ ਗ਼ੈਰਯਕੀਨੀ ਤਸੱਲੀ ਵਿੱਚ ਬੋਲੀ। ਫਿਰ ਉਸਨੇ ਥੋੜ੍ਹਾ ਜਿਹਾ ਘਾਹ ਤੋੜਿਆ ਅਤੇ ਉਸਨੂੰ ਦਿੰਦੇ ਹੋਏ ਕਿਹਾ, "ਹੁਣ ਨੰਦੀ ਜੀ, ਇਹ ਖਾ ਲਓ।"

ਤੇ ਉਦੋਂ ਤੋਂ ਬਾਅਦ ਮਾਦਲੇਨ ਜਦੋਂ ਵੀ ਬਾਗ ਵਿੱਚ ਵੜਦੀ ਤਾਂ ਉਹ ਬੌਲਦ ਦੀ ਪਿੱਠ ਜ਼ਰੂਰ ਥਪਥਪਾਉਂਦੀ, ਉਸਦਾ ਸਤਿਕਾਰ ਕਰਦੀ ਅਤੇ ਆਖਦੀ, "ਪਿਆਰੇ ਬੌਲਦ, ਲਓ ਇਹ ਤੁਹਾਡਾ ਅੱਜ ਦਾ ਖਾਣਾ।" ਕਦੀ ਕਦੀ ਬਾਜ਼ਾਰ ਤੋਂ ਵਾਪਸ ਆਉਂਦੇ ਹੋਏ ਉਹ ਉਸਦੇ ਸਿਰ ਉਪਰ ਇੱਕ ਦੋ ਫੁੱਲ ਭੇਟ ਕਰਦੀ ਅਤੇ ਆਖਦੀ, "ਖ਼ੁਸ਼ ਰਹੋ ਬੌਲਦ।" ਮੈਂ ਅੰਦਰ ਬੈਠਾ ਇਹ ਸਭ ਵੇਖਦਾ ਤਾਂ ਮੇਰੇ ਅੰਦਰਲਾ ਹਿੰਦੂ ਖ਼ੁਸ਼ੀ ਵਿੱਚ ਝੂਮ ਉਠਦਾ।

ਤੇ ਫਿਰ ਪਹਾੜੀ ਦੀ ਟੀਸੀ ਉਪਰ ਇੱਕ ਹਾਥੀ ਵੀ ਸੀ। ਇੱਕ ਭਾਰੀ ਸਹਿਜ ਕੱਟੀ

ਚੱਟਾਨ ਧਰਾਤਰ 'ਤੇ ਸਿੱਧੀ ਫੈਲੀ ਹੋਈ ਸੀ ਅਤੇ ਜੇ ਤੁਸੀਂ ਕਿਸੇ ਸ਼ਾਮ ਉਸ ਉਪਰ ਜਾ ਕੇ ਬੈਠਦੇ ਹੋ ਤਾਂ ਤੁਸੀਂ ਉਸਦੇ ਚੱਲਣ ਦੀ ਆਵਾਜ਼ ਸੁਣ ਸਕਦੇ ਹੋ। ਤੁਸੀਂ ਉਸਨੂੰ ਸੱਚਮੁੱਚ ਹਿੱਲਦੇ ਹੋਏ ਅਤੇ ਇੱਕ ਤੋਂ ਦੂਜਾ ਪੈਰ ਚੁੱਕ ਕੇ ਪਾਸਾ ਪਰਤਦੇ ਹੋਏ ਮਹਿਸੂਸ ਕਰ ਸਕਦੇ ਹੋ। ਜਦੋਂ ਮੈਂ ਤੇ ਮਾਦਲੇਨ ਕਿਸੇ ਬਹਿਸ ਦਾ ਹੱਲ ਨਾ ਲੱਭ ਸਕਦੇ ਹੁੰਦੇ ਤਾਂ ਉਹ ਖਿਝ ਅਤੇ ਗੁੱਸੇ ਤੋਂ ਬਚਣ ਲਈ ਆਖਦੀ, "ਮੈਂ ਇਸ ਬਾਰੇ ਹਾਥੀ ਮਹਾਰਾਜ਼ ਤੋਂ ਜਾ ਕੇ ਪੁੱਛਾਂਗੀ।" ਅੱਧੇ ਘੰਟੇ ਬਾਅਦ ਵਾਪਸ ਆਉਣ 'ਤੇ ਉਸਦੇ ਚਿਹਰੇ ਉਪਰ ਇੱਕ ਹੈਰਾਨੀਜਨਕ ਮੁਸਕ੍ਰਾਹਟ ਹੁੰਦੀ ਕਿ ਮਰਦ ਅਤੇ ਔਰਤ ਏਨੀ ਗਹਿਰੀ ਇੱਕਮਿੱਕਤਾ ਨਾਲ ਵੀ ਰਹਿ ਸਕਦੇ ਹਨ। ਕਈ ਵਾਰ ਜਦੋਂ ਮੈਂ ਫੁੱਲੇ ਹੋਏ ਸਾਹਾਂ ਨਾਲ ਪੈਰ ਘਸੀਟਦਾ ਹੋਇਆ ਉਪਰ ਚੜ੍ਹ ਰਿਹਾ ਹੁੰਦਾ ਤਾਂ ਉਹ ਚੀਕਦੀ ਹੋਈ "ਰਾਮ, ਰਾਮ" ਕਹਿੰਦੀ ਜਿਵੇਂ ਤਰਕਾਲਾਂ ਸਮੇਂ ਜਦੋਂ ਲੋਕ ਘਰਾਂ ਦੀਆਂ ਬੱਤੀਆਂ ਜਗਾ ਰਹੇ ਹੁੰਦੇ ਹਨ, ਗਾਂ ਆਪਣੇ ਵੱਛੇ ਨੂੰ ਪੁਕਾਰਦੀ ਹੈ। ਅਜਿਹਾ ਕੋਈ ਪ੍ਰਸ਼ਨ ਨਹੀ ਸੀ ਜਿਸਦਾ ਜਵਾਬ ਹਾਥੀ ਪਾਸ ਨਾ ਹੁੰਦਾ। ਜਦੋਂ ਕਦੇ ਕਿਸੇ ਵੀਰਵਾਰ ਜਾਂ ਐਤਵਾਰ ਵਾਲੇ ਦਿਨ ਅਸੀਂ ਆਪਣੇ ਹਾਥੀ ਦੀ ਪਿੱਠ ਉਪਰ ਕਿਸੇ ਸਕੂਲੀ ਬੱਚੇ ਨੂੰ ਬੈਠੇ ਵੇਖਦੇ ਜਾਂ ਕੋਈ ਸਿਪਾਹੀ ਆਪਣੀ ਬੈਰਕ ਵਿੱਚ ਪਹੁੰਚਣ ਤੋਂ ਪਹਿਲਾਂ ਉਥੇ ਬੈਠ ਕੇ ਆਰਾਮ ਕਰ ਰਿਹਾ ਹੁੰਦਾ ਤਾਂ ਸਾਨੂੰ ਬੜੀ ਤਰਲੀਫ਼ ਹੁੰਦੀ। ਇਹੋ ਜਿਹੇ ਦਿਨ ਅਸੀਂ ਉਸਨੂੰ ਘਾਹ ਜਾਂ ਪਾਈਨ ਫਲ ਨਾ ਦਿੰਦੇ, ਸਗੋਂ ਕੇਵਲ ਫੁੱਲ ਹੀ ਭੇਟ ਕਰਦੇ। ਹਾਥੀ ਦੀ ਪਿੱਠ ਉਪਰ ਬੈਠ ਕੇ ਸੰਸਕ੍ਰਿਤ ਦੀ ਗਮਕ ਜਿੰਨੀ ਆਲੀਸ਼ਾਨ ਲੱਗਦੀ ਉਨੀ ਹੋਰ ਕਿਤੇ ਵੀ ਨਾ ਲੱਗਦੀ। ਗੰਗਾ ਸਾਡੇ ਪੈਰਾਂ ਹੇਠ ਵਹਿ ਰਹੀ ਸੀ ਤੇ ਛੇਤੀ ਹੀ ਕ੍ਰਿਸ਼ਨ ਪੈਦਾ ਹੋਣ ਵਾਲਾ ਸੀ।

ਇੱਕ ਦਿਨ ਲਗਪਗ ਇੱਕ ਸਾਲ ਬਾਅਦ, ਅਸੀਂ ਜਿਉਂ ਹੀ ਹਾਥੀ ਤੋਂ ਵਾਪਸ ਆ ਰਹੇ ਸਾਂ ਤਾਂ ਸਾਡੇ ਵੱਲ ਭੱਜੇ ਆਉਂਦੇ ਡਾਕੀਏ ਨੇ ਸਾਨੂੰ ਇੱਕ ਤਾਰ ਦਿੱਤੀ ਜਿਸ ਵਿੱਚ ਲਿਖਿਆ ਸੀ ਕਿ - ਪਿਤਾ ਜੀ ਨੂੰ ਮਿਰਗੀ ਦਾ ਦੌਰਾ ਪੈ ਗਿਆ ਹੈ, ਸੋ ਮੈਂ ਫ਼ੌਰਨ ਘਰ ਪਹੁੰਚਾਂ। ਉਸ ਸ਼ਾਮ ਮਾਦਲੇਨ ਮੇਰੇ ਪ੍ਰਤੀ ਕਿੰਨੀ ਕੋਮਲਭਾਵੀ ਹੋ ਗਈ ਸੀ। ਪਿਤਾ ਪ੍ਰਤੀ ਮੇਰੇ ਸਨੇਹ ਦੀ ਘਾਟ ਦੇ ਬਾਵਜੂਦ ਮੇਰਾ ਗੱਚ ਭਰ ਆਇਆ। ਮੈਨੂੰ ਲੱਗਿਆ ਕਿ ਧਰਤੀ ਉਪਰ ਮੇਰੀ ਸਰੀਰਕ ਮੌਜੂਦਗੀ ਦੇ ਸਾਰੇ ਕਾਰਨ ਇੱਕ-ਇੱਕ ਕਰਕੇ ਅਲੋਪ ਹੁੰਦੇ ਜਾ ਰਹੇ ਹਨ। ਅਜਿਹਾ ਇਸ ਕਰਕੇ ਨਹੀਂ ਸੀ ਕਿ ਉਹ ਮੇਰੇ ਪਿਤਾ ਸਨ, ਸਗੋਂ ਇਹ ਇੰਜ ਲੱਗਾ ਜਿਵੇਂ ਸ਼ੈਂਪੇਨ ਦੇ ਤਹਿਖ਼ਾਨਿਆਂ ਵਿੱਚ ਪਈ ਸ਼ਰਾਬ ਨਾਲ ਵਾਪਰਦਾ ਹੈ, ਜੋ ਅੰਗੂਰੀ ਬਾਗ਼ ਵਿੱਚ ਬਹਾਰ ਦੇ ਮੌਸਮ ਸਮੇਂ ਉਬਲਣ ਲੱਗ ਪੈਂਦੀ ਹੈ ਅਤੇ ਪਤਝੜ ਵਿੱਚ ਜਾ ਕੇ ਮੁੜ ਸ਼ਾਤ ਹੋ ਜਾਂਦੀ ਹੈ ; ਇਵੇਂ ਹੀ ਮੇਰੇ ਅੰਦਰ ਦਾ ਰਸ, ਮੇਰੇ ਅੰਦਰਲੀ ਨਿਰੰਤਰਤਾ ਤਣਾਓ ਵਿੱਚ ਜਕੜੀ ਜਾ ਰਹੀ ਸੀ, ਮੈਂ ਸਹਿਜੇ-ਸਹਿਜੇ ਟੁੱਟ ਰਿਹਾ ਸੀ। ਮੈਂ ਮੁੜ ਯਤੀਮ ਹੋ ਜਾਵਾਂਗਾ।

ਉਸ ਸ਼ਾਮ ਮਾਦਲੇਨ ਮੈਨੂੰ ਮੇਰੀ ਆਪਣੀ ਮਾਂ ਵਾਂਗ ਲੱਗੀ। ਉਸ ਆਖਿਆ ਜੇ ਮੇਰੀ ਮਾਂ ਹਾਲੇ ਵੀ ਜ਼ਿੰਦਾ ਹੁੰਦੀ ਤਾਂ ਇਸ ਦੁੱਖ ਦੀ ਘੜੀ ਵਿੱਚ ਉਸਦਾ ਸਾਥ ਦੇਣ ਲਈ ਉਹ ਵੀ ਉਸਦੇ ਨਾਲ ਜਹਾਜ਼ ਵਿੱਚ ਚਲ ਪੈਂਦੀ। ਜਨਮ ਅਤੇ ਮੌਤ ਧਰਤੀ

ਦੇ ਵੱਖ-ਵੱਖ ਲੋਕਾਂ ਲਈ ਵੱਖ-ਵੱਖ ਅਰਥ ਰੱਖਦੇ ਹਨ। ਮੇਰੇ ਲਈ ਮਾਦਲੇਨ ਦੀ ਉਥੇ ਮੌਜੂਦਗੀ ਦਾ ਭਾਵ ਹੋਣਾ ਸੀ ਘਰ ਵਿੱਚ ਨੂੰਹ ਦਾ ਆਉਣਾ, ਪਰਿਵਾਰਿਕ ਜ਼ੁੰਮੇਵਾਰੀਆਂ ਦਾ ਅਦਲ-ਬਦਲ: ਅਸਲ ਵਿੱਚ ਇਹ "ਦਲੀਜ਼ ਨੂੰ ਪਾਰ ਕਰਨਾ ਹੁੰਦਾ। ਮੈਨੂੰ ਇੰਜ ਲੱਗ ਰਿਹਾ ਸੀ ਕਿ ਜੇ ਉਹ ਵੀ ਮੇਰੇ ਨਾਲ ਆਉਂਦੀ ਤਾਂ ਪਿਤਾ ਨਹੀਂ ਮਰ ਸਕਦੇ ਸੀ, ਨਹੀਂ ਮਰਦੇ। ਜਦੋਂ ਪਹਿਲੀ ਨੂੰਹ ਘਰ ਵਿੱਚ ਪੈਰ ਪਾ ਰਹੀ ਹੋਵੇ ਤਾਂ ਸਹੁਰਾ ਕਿਵੇਂ ਮਰ ਸਕਦਾ ਹੈ?

ਕੁੰਕੁਮ, ਨਾਰੀਅਲ, ਕੁੜਤੇ ਦਾ ਕੱਪੜਾ, ਚੂੜੀਆਂ, ਕਾਲੇ ਮਣਕਿਆਂ ਦੀ ਮਾਲਾ ਇਸ ਸਭ ਕੁਝ ਨਾਲ ਜ਼ਿੰਦਗੀ ਕਿੰਨੀ ਸ਼ੁਭ, ਅਤੀ ਸ਼ੁਭ ਬਣ ਜਾਂਦੀ ਹੈ।

ਇੱਕ ਵਾਰ ਫਿਰ ਮੇਰੇ ਵਿਚਾਰ ਕਿਧਰੇ ਦੂਰ ਖਿੰਡ ਗਏ। "ਔਹ ਲਵੋ, ਅਸੀਂ ਬ੍ਰਿਗਨ ਪਹੁੰਚ ਗਏ ਹਾਂ, "ਹੈਨਰੀ ਨੇ ਕਿਹਾ ਤੇ ਮੈਂ ਇਸ ਅਚਾਨਕ ਵਾਸਤਵਿਕਤਾ ਵਿੱਚ ਜਾਗ ਉਠਿਆ ਕਿ ਏਕਸ ਸੱਚਮੁੱਚ ਹੇਠਾਂ ਵਾਦੀ ਵਿੱਚ ਸੀ। ਮੁੱਖ ਗਿਰਜਾਘਰ ਉੱਥੇ ਸੀ - ਇਹ ਐਲਾਨ ਕਰਦਾ ਹੋਇਆ ਨਹੀਂ ਕਿ ਈਸਾ ਪ੍ਰਭੂ ਦਾ ਪੁੱਤਰ ਸੀ ਸਗੋਂ ਇਹ ਕਿ ਫ੍ਰਾਂਸ ਦਾ ਬਾਦਸ਼ਾਹ ਈਸਾ ਦਾ ਪੁੱਤਰ ਸੀ।

ਇਹ ਪੁਰਾਤਨ ਸ਼ਾਹੀ ਸ਼ਹਿਰ- ਇਸਦੇ ਫੈਲੇ ਅਤੇ ਨੀਵੇਂ ਰੁੱਖ, ਤੰਗ ਪਰ ਸ਼ਿੰਗਾਰੇ ਦਰਵਾਜ਼ਿਆਂ ਵਾਲੇ ਇਸਦੇ ਹੋਟਲ, ਫੁੱਲਾਂ ਅਤੇ ਸੰਗੀਤ ਨਾਲ ਭਰਪੂਰ ਇਹ ਸ਼ਹਿਰ ਕਿਸੇ ਵੀ ਤਰ੍ਹਾਂ ਮਿਲਣਸਾਰ ਅਤੇ ਖੁੱਲ੍ਹਦਿਲਾ ਨਹੀਂ ਸੀ, ਸਗੋਂ ਇੰਜ ਲੱਗਦਾ ਸੀ ਜਿਵੇਂ ਕਿਸੇ ਵੀ ਦਿਨ ਜ਼ੋਲਾ ਦਾ ਸਾਂ-ਕਿਉ-ਲੋਟ ਫਿਰ ਇਸਦੇ ਪਲੇਸ ਪਬਲੀਕ 'ਤੇ ਧਾਵਾ ਬੋਲੇਗਾ ਅਤੇ ਇਥੋਂ ਦੀਆਂ ਸ਼ਾਹੀ ਔਰਤਾਂ ਨੂੰ ਧੂਹ ਕੇ ਗਲੀਆਂ ਵਿੱਚ ਲੈ ਆਵੇਗਾ। ਉਹ ਉਹਨਾਂ ਨੂੰ ਗੋਲੀ ਤਾਂ ਨਹੀਂ ਮਾਰੇਗਾ ਸਗੋਂ ਨੱਚਣ ਲਈ ਆਖੇਗਾ ਜਿਵੇਂ ਇਹ ਚੌਦਾਂ ਜੁਲਾਈ ਦਾ ਦਿਨ ਹੋਵੇ ਤੇ ਹਰ ਵਾਰ ਉਹਨਾਂ ਨੂੰ ਸੰਜੀਦਗੀ ਨਾਲ ਆਖੇਗਾ, "ਮਾਫ਼ ਕਰਨਾ, ਮਾਦਾਮ-ਲਾ-ਕੰਤੇਸ, ਅਸੀਂ ਪਹਾੜਾਂ ਦੇ ਆਜੜੀ ਹਾਂ, ਅਸਾਂ ਮੈਗਿਅਨ ਬਾਦਸ਼ਾਹਾਂ ਨੂੰ ਤੱਕਿਆ ਹੈ ਅਤੇ ਅਸੀਂ ਹੇਠਾਂ ਵਾਦੀ ਵਿੱਚ ਇਸ ਲਈ ਆਏ ਹਾਂ ਕਿ ਬਾਦਸ਼ਾਹ ਕ੍ਰਾਈਸਟ ਦਾ ਅਭਿਸ਼ੇਕ ਕਰ ਕੇ ਉਸਨੂੰ ਤਾਜ ਪਹਿਨਾਇਆ ਜਾਵੇ।" ਪਿੰਡ-ਵਾਸੀਆਂ ਲਈ ਇਹ ਖ਼ੁਸ਼ੀਆਂ ਦਾ ਤਿਉਹਾਰ ਹੈ ਅਤੇ ਉਹ ਤਾਰਿਆਂ ਸੰਗ ਜਿਊਂਦੇ ਹਨ।

ਮਾਦਲੇਨ ਘਰ ਵਿੱਚ ਨਹੀਂ ਸੀ। ਘਰ ਬਹੁਤ ਚੰਗੀ ਤਰ੍ਹਾਂ ਬੰਦ ਕੀਤਾ ਹੋਇਆ ਸੀ, ਖਿੜਕੀਆਂ ਉਪਰ ਪਰਦੇ ਪਏ ਹੋਏ ਸਨ; ਇਹ ਕਿੰਨਾ ਵਿਆਕੁਲ ਵਿਖਾਈ ਦੇ ਰਿਹਾ ਸੀ। ਮੈਂ ਬੌਲਦ ਦੀ ਪਿੱਠ ਤੋਂ ਹੇਠਾਂ ਡਿੱਗੇ ਘਾਹ ਤੋਂ ਇਹ ਜਾਣ ਸਕਦਾ ਸੀ ਕਿ ਮਾਦਲੇਨ ਜ਼ਰੂਰ ਇੱਕ ਦਿਨ ਪਹਿਲਾਂ ਉਥੋਂ ਗਈ ਹੋਵੇਗੀ। ਧੁੱਪ ਨਾਲ ਘਾਹ ਪੀਲਾ ਪੈ ਚੁੱਕਾ ਸੀ। ਘਰ ਵਿੱਚੋਂ ਕੋਈ ਗ਼ਲਤ ਗੱਲ ਨਜ਼ਰ ਨਹੀਂ ਸੀ ਆ ਰਹੀ ; ਇਹ ਮੈਨੂੰ ਬਿਲਕੁਲ ਪਹਿਲਾਂ ਵਾਂਗ ਹੀ ਦਿਖਾਈ ਦੇ ਰਿਹਾ ਸੀ।

ਜਦੋਂ ਮੈਂ ਗਰਾਜ ਵੱਲ ਗਿਆ ਤਾਂ ਸਹਾਇਕ ਹੈਕਟਰ ਬੋਲਿਆ, "ਉਹ, ਸ਼੍ਰੀ ਮਾਨ ਜੀ ਆਪਦੀ ਕਾਰ ਕੱਲ ਸ਼ਾਮ ਦੀ ਵਾਪਸ ਨਹੀਂ ਪਹੁੰਚੀ। ਮਾਦਾਮ ਸ਼ਾਇਦ ਕਿਧਰੇ ਬਾਹਰ ਗਈ ਹੈ।"

ਡਾਕੀਆ ਮੈਨੂੰ ਦੋ ਚਿੱਠੀਆਂ ਦੇ ਗਿਆ, ਇੱਕ ਚਾਚਾ ਚਾਰਲਸ ਦੀ ਸੀ ਅਤੇ ਦੂਜੀ ਲੰਦਨ ਤੋਂ ਇੱਕ ਭਾਰਤੀ ਦੋਸਤ ਦੀ। ਮੈਂ ਹੈਨਰੀ ਨੂੰ ਕਿਹਾ ਕਿ ਉਹ ਮੈਨੂੰ ਓਤੇਲ-ਦਉ-ਰੋਆ-ਜਾਂ ਲੈ ਚੱਲੇ। ਜਦੋਂ ਮਾਦਾਮ ਪਾਤਾਂਸਿਏ ਨੇ ਮੈਨੂੰ ਵੇਖਿਆ ਤਾਂ ਉਸਨੇ ਝੁਕ ਕੇ ਮੇਰਾ ਸਵਾਗਤ ਕੀਤਾ।

"ਮਾਦਾਮ ਜ਼ਰੂਰ ਮੈਨੂੰ ਮਿਲਣ ਲਈ ਨਾਈਸ ਗਈ ਹੋਵੇਗੀ", ਮੈਂ ਉਸਨੂੰ ਦੱਸਿਆ। "ਪਰ ਰੋਮ ਵਿੱਚ ਮੇਰਾ ਜਹਾਜ਼ ਖੁੰਝ ਗਿਆ ਸੀ।"

ਮਾਦਾਮ ਪਾਤਾਂਸਿਏ ਸਾਨੂੰ ਉਦੋਂ ਤੋਂ ਹੀ ਜਾਣਦੀ ਸੀ ਜਦੋਂ ਅਸੀਂ ਏਕਸ ਆਏ ਹੀ ਸੀ; ਜਦ ਤਕ ਸਾਨੂੰ ਵਿੱਲਾ ਨਹੀਂ ਸੀ ਮਿਲਿਆ ਅਸੀਂ ਉਸ ਪਾਸ ਹੀ ਠਹਿਰੇ ਸੀ। ਉਹ ਮੇਰੀਆਂ ਜ਼ਰੂਰਤਾਂ ਤੋਂ ਵਾਕਫ਼ ਸੀ। ਉਸਨੇ ਰੌਲਾ ਪਾਉਣਾ ਸ਼ੁਰੂ ਕਰ ਦਿੱਤਾ ਕਿ ਮੇਰੇ ਲਈ ਨਹਾਉਣ ਵਾਸਤੇ ਪਾਣੀ ਦਾ ਪ੍ਰਬੰਧ ਕੀਤਾ ਜਾਵੇ ਅਤੇ ਜਾਨ ਨੂੰ ਹਦਾਇਤ ਕੀਤੀ ਕਿ ਮੇਰੇ ਲਈ ਸਬਜ਼ੀਆਂ ਤਿਆਰ ਕੀਤੀਆਂ ਜਾਣ। "ਉਹ ਮੀਟ ਬਿਲਕੁਲ ਨਹੀਂ ਖਾਂਦੇ", ਉਸਨੇ ਬੜੇ ਮਾਣ ਨਾਲ ਕਿਹਾ ਸੀ। ਜਾਨ ਨੇ ਆਪਣਾ ਸਿਰ ਹਿਲਾਇਆ ਪਰ ਕਿਹਾ ਕੁਝ ਨਾ, ਜਿਵੇਂ ਮਾਦਾਮ-ਲਾ-ਪਾਤ੍ਰੇਨ ਮਦਹੋਸ਼ ਹੋ ਗਈ ਹੋਵੇ।

ਨਹਾਉਣ ਪਿੱਛੋ, ਮੈਂ ਬਿਸਤਰੇ ਵਿੱਚ ਹੀ ਬੈਠੇ ਖਾਣਾ ਖਾ ਲਿਆ। ਇਸ ਪਿੱਛੋਂ ਮੈਂ ਵਾਕਫ਼ ਥਾਂ 'ਤੇ ਟਹਿਲਣ ਲੱਗ ਪਿਆ ਪਰ ਉਸ ਤਰ੍ਹਾਂ ਨਹੀਂ ਜਿਵੇਂ ਮੈਂ ਉਥੋਂ ਦਾ ਬਾਸ਼ਿੰਦਾ ਹੋਵਾਂ, ਸਗੋਂ ਇਸ ਤਰ੍ਹਾਂ ਜਿਵੇਂ ਮੈਂ ਉਥੋਂ ਦਾ ਬਾਸ਼ਿੰਦਾ ਬਣਨ ਜਾ ਰਿਹਾ ਹੋਵਾਂ। ਤੁਹਾਡੀ ਔਰਤ ਤੁਹਾਡੇ ਨਾਲ ਰਹਿੰਦੀ ਹੈ ਜਾਂ ਨਹੀਂ, ਇਸ ਗੱਲ 'ਤੇ ਤੁਹਾਡਾ ਬਹੁਤ ਕੁਝ ਨਿਰਭਰ ਕਰਦਾ ਹੈ; ਕੇਵਲ ਉਹ ਹੀ ਤੁਹਾਨੂੰ ਇੱਕ ਅਜਿਹੇ ਸੰਸਾਰ ਵਿੱਚ ਰਹਿਣ ਦੇ ਕਾਬਲ ਬਣਾਉਂਦੀ ਹੈ ਜੋ ਵਾਕਫ਼ ਹੁੰਦਾ ਹੈ ਅਤੇ ਭਰਿਆ-ਭਰਾਇਆ। ਜੇਕਰ ਉਹ ਔਰਤ ਤੁਹਾਡੀ ਪਤਨੀ ਨਾ ਹੋਵੇ ਤਾਂ ਫਿਰ ਇੱਕ ਹਿੰਦੁਸਤਾਨੀ ਲਈ ਉਹ ਮੈਸੂਰ ਵਿੱਚ ਉਸਦੀ ਭੈਣ ਹੋ ਸਕਦੀ ਹੈ ਜਾਂ ਬਨਾਰਸ ਵਿੱਚ ਛੋਟੀ ਮਾਂ।

ਪਿਆਰ ਚੀਜ਼ਾਂ ਨੂੰ ਵੇਖਣ ਦਾ ਇੱਕ ਢੰਗ ਹੈ। ਜੇਕਰ ਤੁਸੀਂ ਪਿਆਰ ਕਰਦੇ ਹੋ ਤਾਂ ਤੁਸੀਂ ਆਪਣੇ ਆਪ ਨੂੰ ਭੁੱਲ ਜਾਵੋਗੇ, ਤੁਸੀਂ ਚੀਜ਼ਾਂ ਨੂੰ ਉਵੇਂ ਨਹੀਂ ਮਹਿਸੂਸ ਕਰੋਗੇ ਜਿਵੇਂ ਤੁਸੀਂ ਉਹਨਾਂ ਨੂੰ ਵੇਖਦੇ ਹੋ ਸਗੋਂ ਉਵੇਂ ਜਿਵੇਂ ਉਹ ਦਿਖਾਈ ਦਿੰਦੀਆਂ ਹਨ। ਇਸ ਕਰਕੇ ਔਰਤ ਪ੍ਰਮਾਤਮਾ ਦੀ ਪੁਜਾਰਨ ਹੁੰਦੀ ਹੈ।

ਮਾਦਲੇਨ ਨਾਲ ਸੰਪਰਕ ਕਰਨ ਦਾ ਕੋਈ ਰਾਹ ਨਜ਼ਰ ਨਾ ਆਇਆ। ਨਾਈਸ ਵਿੱਚ ਮੈਂ ਉਸਨੂੰ ਕਿੱਥੇ ਲੱਭਾਂਗਾ? ਅਸੀਂ ਤਾਂ ਉਥੇ ਕਿਸੇ ਦੇ ਵਾਕਫ਼ ਵੀ ਨਹੀਂ ਸਾਂ। ਇਸ ਤੋਂ ਇਲਾਵਾ ਮਾਦਲੇਨ, ਜਦੋਂ ਤਕ ਮੈਂ ਖ਼ੁਦ ਨਾ ਚਾਹਾਂ, ਕਿਸੇ ਨੂੰ ਮਿਲਣਾ ਨਹੀਂ ਸੀ ਪਸੰਦ ਕਰਦੀ। ਉਸ ਲਈ ਤਾਂ ਭਿਲਾ ਸਿਆਂਤ-ਆਨ ਅਤੇ ਉਪਰਲੇ ਹਾਥੀ ਦੇ ਵਿਚਕਾਰਲੀ ਥਾਂ ਹੀ ਸਵਰਗ ਸੀ। ਇਸ ਤੋਂ ਅਗਾਂਹ ਬੇਗਾਨਾਪਣ ਸੀ।

ਪਰ ਮੈਂ ਫ਼ਿਕਰਮੰਦ ਸੀ। ਮੈਂ ਜਾਣਦਾ ਸੀ ਕਿ ਉਹ ਹਵਾਈ-ਜਹਾਜ਼ ਦੀ ਅਗਲੀ ਆਮਦ ਤਕ ਮੇਰਾ ਇੰਤਜ਼ਾਰ ਕਰੇਗੀ ਅਤੇ ਤਦ ਹੀ ਵਾਪਸ ਪਰਤੇਗੀ। ਉਮੀਦ ਦੇ ਖ਼ਿਲਾਫ਼ ਉਮੀਦ ਕਰਦੇ ਹੋਏ ਮੈਂ ਇੱਕ ਵਾਰ ਫਿਰ ਘਰ ਤਕ ਗਿਆ ਪਰ ਦਰਵਾਜ਼ੇ ਪੂਰੀ

ਤਰ੍ਹਾਂ ਬੰਦ ਸਨ। ਬੌਲਦ ਦੀ ਪਿੱਠ ਉਪਰਲਾ ਘਾਹ ਸੁੱਕ ਚੁੱਕਾ ਸੀ। ਮੈਂ ਉਥੇ ਕੁਝ ਤਾਜ਼ਾ ਘਾਹ ਰੱਖ ਦਿੱਤਾ ਤਾਂ ਕਿ ਜਦ ਤਕ ਮੈਂ ਹਾਥੀ ਤਕ ਹੋ ਕੇ ਆਉਂਦਾ ਹਾਂ ਤਾਂ ਇਸ ਦਰਮਿਆਨ ਜੇ ਮਾਦਲੇਨ ਵਾਪਸ ਆ ਜਾਂਦੀ ਹੈ ਤਾਂ ਉਸਨੂੰ ਮੇਰੇ ਆਉਣ ਦਾ ਪਤਾ ਲੱਗ ਜਾਵੇ। ਮੈਂ ਜਾਣਦਾ ਸੀ ਕਿ ਉਹ ਪਹਿਲਾਂ ਜ਼ਰੂਰ ਉਦਾਸ ਹੋਵੇਗੀ ਤੇ ਫਿਰ ਨਰਾਜ਼, ਇਹ ਜਾਣਦੇ ਹੋਏ ਕਿ ਹਿੰਦੁਸਤਾਨੀ ਕਿੰਨੇ ਅਵਿਸ਼ਵਾਸੀ ਹਨ। ਜੇਕਰ ਕੋਈ ਯੂਰਪੀ ਕਹਿੰਦਾ ਹੈ ਕਿ ਉਹ ਫਲਾਂ-ਫਲਾਂ ਹਵਾਈ ਉੜਾਨ ਰਾਹੀਂ ਆਵੇਗਾ ਤਾਂ ਉਹ ਜ਼ਰੂਰ ਹੀ ਉਸੇ ਉੜਾਨ ਰਾਹੀਂ ਪਹੁੰਚੇਗਾ ਅਤੇ ਜੇਕਰ ਕਿਸੇ ਕਾਰਨ ਉਹ ਖੁੰਝ ਜਾਂਦਾ ਹੈ ਤਾਂ ਉਹ ਹੋਟਲ ਵਿੱਚ ਜਾ ਸੌਂਵੇਗਾ ਤੇ ਉਸੇ ਜਹਾਜ਼ ਦੀ ਉਸ ਸਮੇਂ ਵਾਲੀ ਅਗਲੀ ਉੜਾਨ ਰਾਹੀਂ ਆਵੇਗਾ। ਪਰ ਇਹ ਹਿੰਦੁਸਤਾਨੀ ਬੇ-ਤਰਤੀਬਾਪਣ ਜਿਵੇਂ ਬਾਥਰੂਮ ਵਿੱਚ ਇਧਰ-ਉਧਰ ਤੌਲੀਏ ਖਿਲਰੇ ਹੋਣਾ, ਮਾਦਲੇਨ ਨੂੰ ਬਿਲਕੁਲ ਪਸੰਦ ਨਹੀਂ ਸੀ।

ਮੈਂ ਗੇਟ ਵਿੱਚੀਂ ਅੰਦਰ ਹੱਥ ਪਾਇਆ ਅਤੇ ਬੜੀ ਮੁਸ਼ਕਲ ਨਾਲ ਲੈਟਰ ਬਾੱਕਸ ਨੂੰ ਖੋਲ੍ਹਿਆ। ਹਵਾ ਅਤੇ ਬਾਰਸ਼ ਨਾਲ ਉਸਦੀ ਸਾਰੀ ਮਜ਼ਬੂਤੀ ਖ਼ਤਮ ਹੋ ਚੁੱਕੀ ਸੀ ਅਤੇ ਰਤਾ ਕੁ ਛੇੜਨ ਨਾਲ ਹੀ ਇਹ ਖੁੱਲ੍ਹ ਜਾਂਦਾ ਸੀ। ਉਸਦੇ ਅੰਦਰ ਜੁਰਨਾਲ-ਦਯ-ਜੇਨੇਭ ਸੀ ਅਤੇ ਮੇਰੀ ਤਾਰ। ਮੈਂ ਹਰ ਕੋਨੇ ਤਕ ਹੱਥ ਮਾਰਨ ਦੀ ਕੋਸ਼ਿਸ਼ ਕੀਤੀ ਪਰ ਮੇਰੇ ਲਈ ਉਥੇ ਕੋਈ ਸੰਦੇਸ਼ ਨਹੀਂ ਸੀ। ਇਸ ਲਈ ਉਤਾਵਲੇਪਣ ਵਿੱਚ ਮੈਂ ਬੱਕਰੀ-ਡੰਡੀ ਰਾਹੀਂ ਚੀੜ੍ਹ ਦੇ ਰੁੱਖਾਂ ਨੂੰ ਚੀਰਦਾ ਪਹਾੜੀ ਉਪਰ ਹਾਥੀ ਪਾਸ ਪਹੁੰਚ ਗਿਆ।

ਇਸ ਇਹਸਾਸ ਨੇ ਮੈਨੂੰ ਸਕੂਨ ਦਿੱਤਾ ਕਿ ਮੀਰਾਬੇਲ ਦੇ ਬਗ਼ੀਚੇ ਅਤੇ ਜ਼ੈਤੂਨ ਦੇ ਰੁੱਖਾਂ ਦੀ ਢਲਾਨ ਤੋਂ ਪਰ੍ਹਾਂ ਇੱਕ ਵਾਦੀ ਹੈ ਅਤੇ ਉਸ ਤੋਂ ਅੱਗੇ ਫੈਲਿਆ ਮੈਦਾਨੀ ਇਲਾਕਾ ਸਮੁੰਦਰ ਤਕ ਜਾਂਦਾ ਹੈ। ਖ਼ਲਾਅ ਦੁੱਖਾਂ ਦਾ ਦਾਰੂ ਹੈ ਅਤੇ ਭੂ-ਮਧ ਸਾਗਰ ਵਿੱਚ ਇੱਕ ਅਜਿਹੀ ਮਾਨਵੀ ਅਮੀਰਤਾ ਹੈ ਜੋ ਹੋਰ ਕਿਸੇ ਸਮੁੰਦਰ ਵਿੱਚ ਪੈਦਾ ਨਹੀਂ ਹੋ ਸਕਦੀ। ਵਗਾਰੀ ਗੁਲਾਮਾਂ ਬਾਰੇ ਕੋਈ ਨਹੀਂ ਸੋਚਦਾ ਸਗੋਂ ਹਰ ਕੋਈ ਸੇਂਟ ਲੂਈ ਦੇ ਜਹਾਜ਼ਾਂ ਬਾਰੇ ਸੋਚਦਾ ਹੈ ਜੋ ਨਾਇਕ ਅਤੇ ਪਾਦਰੀਆਂ ਸਹਿਤ ਪਵਿੱਤਰ ਧਰਤੀ ਨੂੰ ਜਿੱਤਣ ਲਈ ਜਾ ਰਹੇ ਹਨ। ਦਉਰਾਂਸ ਚੁੱਪਚਾਪ ਆਪਣਾ ਪਹਾੜੀ ਪਾਣੀ ਸਮੁੰਦਰ ਵਿੱਚ ਸੁੱਟ ਦਿੰਦੀ ਹੈ।

ਇਹ ਜ਼ਰੂਰ ਹੀ ਦੇਰ ਸ਼ਾਮ ਦਾ ਸਮਾਂ ਹੋਵੇਗਾ ਜਦੋਂ ਦਿਨ ਖ਼ਤਮ ਹੋ ਚੁੱਕਾ ਸੀ ਪਰ ਰਾਤ ਹਾਲੇ ਸ਼ੁਰੂ ਨਹੀਂ ਸੀ ਹੋਈ ਕਿ ਮੈਂ ਮਾਦਲੇਨ ਦੇ ਠਰ੍ਹੰਮੇਂ ਭਰੇ ਭਾਰੀ ਕਦਮਾਂ ਦੀ ਆਹਟ ਸੁਣੀ। ਮੈਂ ਬੌਲਦ ਦੀ ਪਿੱਠ 'ਤੇ ਬੈਠਾ ਚੀੜ੍ਹ ਦੇ ਰੁੱਖਾਂ ਵਿੱਚੀਂ ਉਸ ਛੋਟੀ ਜਿਹੀ ਨਦੀ ਨੂੰ ਤੱਕ ਰਿਹਾ ਸੀ ਜੋ ਵਾਦੀ ਦੇ ਅਖ਼ੀਰ ਤਕ ਵਹਿੰਦੀ ਸੀ। ਮਾਦਲੇਨ ਬਹੁਤ ਕੁਝ ਖ਼ਰੀਦ ਲਿਆਈ ਸੀ - ਘਰ ਦੀ ਸਫ਼ਾਈ ਵਾਸਤੇ ਝਾੜੂ, ਇੱਕ ਚਿਲਮਚੀ, ਤੌਲੀਏ, ਬੂਟ ਪਾਲਿਸ਼ ਤੇ ਮੇਰੇ ਲਈ ਇੱਕ ਸਮਰ-ਹੈਟ। ਇਹ ਸਭ ਉਹ ਗਾਲੇਰਿ ਲਾਫਈਏਤ ਤੋਂ ਲਿਆਈ ਸੀ।

"ਤੁਸੀਂ!" ਉਸਨੇ ਲਗਪਗ ਡਰਦੇ ਹੋਏ ਕਿਹਾ ਅਤੇ ਬੇਵੱਸੀ ਵਿੱਚ ਉਥੇ ਹੀ ਖੜ ਗਈ ਜਿਵੇਂ ਹੁਣ ਉਹ ਇਹ ਜਾਣ ਗਈ ਹੋਵੇ ਕਿ ਉਹ ਮੈਨੂੰ ਗੁਆ ਚੁੱਕੀ ਹੈ। ਅਜਿਹੇ

ਮੌਕਿਆਂ 'ਤੇ ਮੇਰਾ ਸਾਹ ਤੇਜ਼ ਹੋ ਜਾਂਦਾ ਹੈ ਅਤੇ ਭਾਰੀ-ਭਾਰੀ ਤੇ ਮੈਨੂੰ ਖੰਘ ਛਿੜ ਜਾਂਦੀ ਹੈ।

"ਓਹ ਪਿਆਰੇ," ਮੈਨੂੰ ਬਾਹਵਾਂ ਵਿੱਚ ਘੁੱਟਦੇ ਹੋਏ ਉਸਨੇ ਕਿਹਾ ਅਤੇ ਬੌਲਦ ਦੀ ਪਿੱਠ 'ਤੇ ਬੈਠ ਕੇ ਉਹ ਖ਼ੂਬ ਰੋਈ।

ਮੇਰੇ ਪਾਸ ਉਸ ਲਈ ਕੋਈ ਸ਼ਬਦ ਨਹੀਂ ਸਨ। ਜਦੋਂ ਮੈਂ ਸਹਿਜੇ ਜਿਹੇ ਉਸਦੇ ਬੈਗ ਵਿੱਚੋਂ ਚਾਬੀ ਕੱਢੀ ਅਤੇ ਗੇਟ ਦਾ ਤਾਲਾ ਖੋਲ੍ਹਿਆ ਅਤੇ ਉਸਨੂੰ ਭਿਲਾ ਸਿਆਂਤ-ਆਨ ਦੀਆਂ ਪੌੜੀਆਂ ਤਕ ਲੈ ਆਇਆ ਤਾਂ ਉਹ ਬੋਲੀ, "ਪਤਾ ਨਹੀਂ ਕਿਉਂ, ਮੇਰਾ ਘਰ ਦੇ ਅੰਦਰ ਜਾਣ ਨੂੰ ਜੀਅ ਨਹੀਂ ਕਰ ਰਿਹਾ" ਮੈਂ ਬੱਤੀ ਜਗਾਈ ਅਤੇ ਜਦੋਂ ਹੁਣ ਉਸਨੇ ਮੈਨੂੰ ਵੇਖਿਆ ਤਾਂ ਉਸਨੇ ਹੈਰਾਨੀ-ਪੂਰਵਕ ਕਿਹਾ, "ਮੈਂ ਕਦੇ ਵੀ ਨਹੀਂ ਸੋਚਿਆ ਕਿ ਤੁਸੀਂ ਏਨੇ ਕਾਲੇ ਹੋ। ਇਹ ਜ਼ਰੂਰ ਹਿੰਦੁਸਤਾਨੀ ਧੁੱਪ ਦਾ ਅਸਰ ਹੋਵੇਗਾ।" ਤੇ ਉਸਨੇ ਮੈਨੂੰ ਪਹਿਲੀ ਵਾਰ ਚੁੰਮਿਆ। ਕਈ ਮਹੀਨਿਆਂ ਬਾਅਦ ਉਸਨੇ ਮੈਨੂੰ ਦੱਸਿਆ ਸੀ ਕਿ ਇਹ ਇੱਕ ਤਰ੍ਹਾਂ ਨਾਲ ਨਾਗ ਜਾਂ ਮੁਰਦੇ ਨੂੰ ਚੁੰਮਣ ਵਾਂਗ ਸੀ।

ਜਦੋਂ ਮੈਂ ਉਸਨੂੰ ਉਸਦੇ ਕਮਰੇ ਤਕ ਲੈ ਆਇਆ ਤਾਂ ਮੈਂ ਵੇਖਿਆ ਉਸਦੇ ਸਾਰੇ ਵਾਲ ਉਲਝੇ ਪਏ ਸਨ। ਉਸਨੇ ਆਪਣੀ ਨਿਰਾਸ਼ਾ ਨੂੰ ਭੁਲਾਉਣ ਵਾਸਤੇ ਅਤੇ ਵਧੇਰੇ ਹਵਾ ਵਾਸਤੇ ਕਾਰ ਦਾ ਹੁੱਡ ਖੋਲ੍ਹ ਦਿੱਤਾ ਸੀ। ਇੱਕ ਆਦਮੀ ਔਰਤ ਨੂੰ ਕਿਵੇਂ ਨਿਰਾਸ਼ ਕਰ ਸਕਦਾ ਹੈ, ਇੱਕ ਤੱਕਣੀ ਨਾਲ ਜਾਂ ਗ਼ੈਰਹਾਜ਼ਰੀ ਨਾਲ ਉਹ ਕਿਵੇਂ ਔਰਤ ਦੀ ਸੁਗੰਧਿਤ ਉਡੀਕ ਦੇ ਬੀਜ ਨੂੰ ਖ਼ਤਮ ਕਰ ਸਕਦਾ ਸੀ।

ਉਸਨੇ ਮੇਰੇ ਵੱਲ ਸਹਾਇਤਾ ਲਈ ਤੱਕਿਆ। ਮੈਂ ਕਿਹਾ, "ਚੱਲ, ਆਪਾਂ ਜਾ ਕੇ ਆਪਣਾ ਸਮਾਨ ਲੈ ਆਈਏ", ਤੇ ਉਸ ਕਿਹਾ, "ਰਾਮ, ਤੁਸੀਂ ਜਾ ਕੇ ਆਪਣਾ ਸਮਾਨ ਲੈ ਆਓ, ਮੈਂ ਏਨੇ ਚਿਰ 'ਚ ਤੁਹਾਡੇ ਲਈ ਖਾਣਾ ਤਿਆਰ ਕਰਦੀ ਹਾਂ।"

ਮਾਦਲੇਨ ਦੀ ਇਸ ਪ੍ਰਕਾਰ ਦੀ ਮਨੋਦਸ਼ਾ ਵਿੱਚ, ਜਿੱਥੇ ਉਹ ਇੱਕ ਅਜਿਹੀ ਔਰਤ ਵਾਂਗ ਸੀ ਜਿਸਨੇ ਆਪਣੇ ਤਰਕ ਨੂੰ ਗਲਤ ਹੁੰਦੇ ਵੇਖਿਆ ਸੀ ਅਤੇ ਜਿਸ ਪਾਸ ਘਟਨਾਵਾਂ ਦੀਆਂ ਕੜੀਆਂ ਨੂੰ ਜੋੜਨ ਲਈ ਕੋਈ ਤਰਕ ਨਹੀਂ ਸੀ ਬਚਿਆ, ਮੈਂ ਉਸਨੂੰ ਇਕੱਲੇ ਛੱਡ ਦੇਣਾ ਹੀ ਬਿਹਤਰ ਸਮਝਿਆ। ਮੈਂ ਉਸ ਤੋਂ ਕਾਰ ਦੀ ਚਾਬੀ ਵੀ ਨਾ ਮੰਗੀ। ਮੈਂ ਬਹਾਰ ਦੀ ਖ਼ੁਸ਼ਬੋ ਭਰੀ ਹਵਾ ਵਿੱਚ ਝਾੜੀਆਂ ਅਤੇ ਫੁੱਲਾਂ ਨੂੰ ਸੁਘੰਦਾ ਅਤੇ ਕੋਲੋਂ ਦੀ ਲੰਘਦੇ ਹਰ ਮਨੁੱਖ ਦੀ ਗਰਮਾਈ ਮਹਿਸੂਸ ਕਰਦਾ ਹੇਠਾਂ ਉਤਰਿਆ ਅਤੇ ਆਪਣੇ ਆਪ ਵਿੱਚ ਗੁਆਚ ਗਿਆ। ਪਹਿਲੀ ਵਾਰ ਮੈਂ ਫ੍ਰਾਂਸ ਵਿੱਚ ਆਪਣੇ ਆਪ ਨੂੰ ਵਿਦੇਸ਼ੀ ਮਹਿਸੂਸ ਕੀਤਾ।

ਜਦੋਂ ਮੈਂ ਆਪਣਾ ਸਮਾਨ ਬਾਹਰ ਕੱਢਿਆ ਤਾਂ ਟੈਕਸੀ ਲੈਣ ਤਕ ਮੈਨੂੰ ਕਾਫ਼ੀ ਉਡੀਕ ਕਰਨੀ ਪਈ ਅਤੇ ਬਹੁਤ ਵਿਸਤਾਰ ਨਾਲ ਸਭ ਤਰ੍ਹਾਂ ਦੀਆਂ ਹਿੰਦੁਸਤਾਨੀ ਚੀਜ਼ਾਂ ਬਾਰੇ ਦੱਸਦਾ ਰਿਹਾ ਜਿਵੇਂ ਮਾਦਾਮ ਪਾਤਾਂਸਿਏ ਲਈ ਮੇਰੇ ਦੇਸ਼ ਬਾਰੇ ਸਭ ਕੁਝ ਜਾਣ ਲੈਣਾ ਬੜਾ ਜ਼ਰੂਰੀ ਸੀ। ਉਹ ਓਤੇਲ ਦਯ ਰੋਅ-ਜਾਂ ਦੀ ਸਰਪ੍ਰਸਤ ਹੋਣ ਨਾਲੋਂ ਧਰਮਗੁਰੂ ਵਧੇਰੇ ਲੱਗ ਰਹੀ ਸੀ। ਮੈਂ ਉਸਨੂੰ ਲੰਮੇ, ਨਾ-ਮੁੱਕਣ ਵਾਲੇ ਹਿੰਦੁਸਤਾਨੀ ਸਫ਼ਰਾਂ ਦੀਆਂ ਕਹਾਣੀਆਂ ਸੁਣਾ ਕੇ ਆਪਣੇ ਆਪ ਨੂੰ ਹੌਲਾ ਮਹਿਸੂਸ ਕਰਨ ਲੱਗਾ-ਹਜ਼ਾਰਾਂ ਮੀਲਾਂ

ਦਾ ਸਫ਼ਰ, ਕੋਈ ਦੋ ਹਜ਼ਾਰ ਮੀਲ ਲੰਮੀ ਗੰਗਾ ਅਤੇ ਹਿਮਾਲੀਆ, ਸੰਸਾਰ ਦਾ ਸਭ ਤੋਂ ਉੱਚਾ ਪਰਬਤ ।

"ਆਲਪਸ ਅਤੇ ਮਾਂਟ-ਬਲੈਂਕ ਤੋਂ ਵੀ ਉੱਚਾ?" ਉਸਨੇ ਪੁੱਛਿਆ ਅਤੇ ਉਸੇ ਅੰਦਾਜ਼ ਵਿੱਚ ਹੈਰਾਨ ਹੋਈ ਜਿਵੇਂ ਦੋ ਸਾਲ ਪਹਿਲਾਂ ਹੋਈ ਸੀ ਜਦੋਂ ਮੈਂ ਉਸਨੂੰ ਦੱਸਿਆ ਸੀ ਕਿ ਮੈਂ ਮੀਟ ਨਹੀਂ ਖਾਂਦਾ ਹਾਂ ।

"ਕਿਤੇ ਉੱਚਾ ।"

"ਪਰ ਤੁਹਾਡੇ ਤਾਂ ਬਰਫ਼ ਨਹੀਂ ਪੈਂਦੀ। ਪਹਾੜਾਂ ਦੀਆਂ ਚੋਟੀਆਂ 'ਤੇ ਉਥੇ ਕੀ ਉਗਦਾ ਏ?" ਉਸਨੇ ਪੁੱਛਿਆ ।

"ਹਿਮਾਲੀਆ ਦਾ ਮਤਲਬ ਹੀ ਬਰਫ਼ ਦਾ ਘਰ ਏ", ਮੈਂ ਉਸਨੂੰ ਬੜੇ ਮਾਣ ਨਾਲ ਦੱਸਿਆ। ਉਸਦੇ ਪ੍ਰੋਵਾਂਸਲੇ ਕੰਨਾਂ ਨੂੰ ਇਹ ਸ਼ਬਦ ਠੀਕ ਵੀ ਲੱਗੇ ਸਨ ਅਤੇ ਖ਼ੂਬਸੂਰਤ ਵੀ ।

'ਹਿਮਾਲੀਆ ਉਪਰ ਬਰਫ਼ ਹੋਣ ਬਾਰੇ ਮਾਦਾਮ ਪਾਤਾਂਸਿਏ ਦੀ ਤਸੱਲੀ ਕਰਾ ਦੇਣ ਪਿੱਛੋਂ ਮੈਂ ਆਪਣੇ ਆਪ ਨੂੰ ਇਹ ਵਿਸ਼ਵਾਸ ਦੁਆਇਆ ਕਿ ਸੰਸਾਰ ਵਿੱਚ ਸਭ ਕੁਝ ਠੀਕ ਠਾਕ ਹੈ। ਬੂਹੇ ਅੱਗੇ ਤਿਆਰ ਖੜੀ ਟੈਕਸੀ ਵਿੱਚ ਬੈਠ ਕੇ ਮੈਂ ਭਿਲਾ ਸਿਆਂਤ-ਆਨ ਵੱਲ ਇਸ ਭਾਵਨਾ ਨਾਲ ਚੱਲ ਪਿਆ ਜਿਵੇਂ ਮੈਂ ਇੱਕ ਵਾਰ ਟੂਣੇ ਵਾਲੇ ਥੁੱਕ ਉਪਰੋ ਲੰਘ ਕੇ ਪਛਤਾਵੇ ਵਿੱਚ ਤਿੰਨ ਵਾਰ ਉਸ 'ਤੋਂ ਵਾਪਸ ਟੱਪ ਰਿਹਾ ਹੋਵਾਂ ਤੇ ਹੁਣ ਸੜਕ ਸਿੱਧੀ ਬਨਾਰਸ ਵੱਲ ਜਾ ਰਹੀ ਸੀ ਕਿਉਂਕਿ ਇਸ ਤੋਂ ਪਾਵਨ ਹੋਰ ਕੀ ਹੋ ਸਕਦਾ ਹੈ ਕਿ ਮਨੁੱਖ ਆਪਣੇ ਬਾਰੇ ਵਿੱਚ ਯਕੀਨ-ਬੱਧ ਹੋ ਜਾਵੇ । ਪਵਿੱਤਰਤਾ ਕੁਝ ਵੀ ਨਹੀਂ ਹੈ, ਸਿਵਾਇ "ਮੈਂ" ਦੇ ਰੂਪ ਵਿੱਚ ਦੇਖੇ ਗਏ ਪ੍ਰਤੀਕ ਦੇ ।

ਜਦ ਤਕ ਮੈਂ ਜਿਊਂਦਾ ਹਾਂ ਤਦ ਤਕ ਮੈਂ ਉਹ ਸ਼ਾਮ ਨਹੀਂ ਭੁੱਲ ਸਕਦਾ ਹਾਂ, ਮੇਰਾ ਸਮਾਨ ਬਰਾਮਦੇ ਵਿੱਚ ਸੀ ਅਤੇ ਰਸੋਈ ਵਿੱਚੋਂ ਅਜਵਾਇਣ ਅਤੇ ਸਲਾਦ ਦੀ ਖ਼ੁਸ਼ਬੂ ਆ ਰਹੀ ਸੀ। ਇਹ ਮਹਿਸੂਸ ਕਰਨ ਲਈ ਕਿ ਕੁਝ ਵੀ ਨਹੀਂ ਬਦਲਿਆ ਹੈ, ਮਾਦਲੇਨ ਨੇ ਮੈਨੂੰ ਰਸੋਈ ਵਿੱਚੋ ਹੀ ਆਵਾਜ਼ ਮਾਰੀ:

"ਮੈਂ ਤੁਹਾਡੇ ਲਈ ਰਿਸੋਟੋ ਬਣਾਇਆ ਏ ਅਤੇ ਸੇਬ ਦਾ ਦਲੀਆਂ ਤੇ ਇਹ ਰਹੀ ਮੈਂ ਤੁਹਾਡੀ ਪਤਨੀ।" ਉਸਨੇ ਗਰਮੀਆਂ ਦਾ ਪਤਲਾ ਨੀਲਾ ਪਹਿਰਾਵਾ ਪਹਿਨਿਆ ਹੋਇਆ ਸੀ ਜਿਸ ਉਪਰ ਲਗਪਗ ਅੰਬਾਂ ਵਰਗੇ ਚਿੱਤਰ ਉੱਕਰੇ ਹੋਏ ਸਨ । ਇਹ ਪਹਿਰਾਵਾ ਅਸੀਂ ਪਿਛਲੀਆਂ ਗਰਮੀਆਂ ਨੂੰ ਪੈਰਿਸ ਵਿੱਚ ਖ਼ਰੀਦਿਆ ਸੀ ।

"ਤੇ ਹੁਣ ਮੈਨੂੰ ਸੁੰਘ ਕੇ ਵੇਖੋ", ਉਸਨੇ ਕਿਹਾ । ਉਸ ਦੇ ਸਰੀਰ ਤੋਂ ਕੋਲੋਨਗਨ ਦੇ ਇਤਰ ਦੀ ਮਹਿਕ ਆ ਰਹੀ ਸੀ, ਬਿਲਕੁਲ ਉਹੀ ਮਹਿਕ ਜੋ ਸਭ ਤੋਂ ਪਹਿਲੀ ਵਾਰ ਮੈਂ ਰੂਆਂ ਵਿੱਚ ਉਸਨੂੰ ਮਿਲਣ 'ਤੇ ਮਹਿਸੂਸ ਕੀਤੀ ਸੀ ।

ਮੈਂ ਉਸਨੂੰ ਭੱਦੇ ਜਿਹੇ ਢੰਗ ਨਾਲ "ਸ਼ੁਕਰੀਆ" ਕਿਹਾ ਅਤੇ ਉਹ ਬੋਲਣ ਲੱਗੀ: "ਤੁਸੀਂ ਨਵੇਂ ਤੌਲੀਏ ਲੈ ਲਓ, ਮੈਂ ਅੱਜ ਹੀ ਖ਼ਰੀਦ ਕੇ ਲਿਆਈ ਹਾਂ। ਪੂਰੇ ਦਰਜਨ ਲੈ ਕੇ ਆਈ ਹਾਂ ਤਾਂ ਕਿ ਤੁਹਾਡਾ ਬ੍ਰਾਹਮਣਵਾਦ ਮੁੜ ਤਾਜ਼ਾ ਤੇ ਕਰੜਾ ਹੋ ਸਕੇ, ਜਿੰਨੀ

ਵਾਰ ਮਰਜ਼ੀ ਨਹਾ-ਧੋ ਸਕਦੇ ਹੋ। ਏਨੇ 'ਚ ਤੁਹਾਡੀ ਬ੍ਰਾਹਮਣ ਪਤਨੀ ਤੁਹਾਡੇ ਲਈ ਚੌਲ ਬਣਾ ਲਵੇਗੀ।"

ਨਹੀਂ, ਸਭ ਕੁਝ ਠੀਕ-ਠਾਕ ਨਹੀਂ ਸੀ ਚੱਲ ਰਿਹਾ। ਅਜਿਹਾ ਕੁਝ ਵੀ ਨਹੀਂ ਸੀ ਜੋ ਅਸੀਂ ਇੱਕ ਦੂਸਰੇ ਨੂੰ ਕਹਿ ਸਕਦੇ ਸੀ ਅਤੇ ਜੋ ਰੇਲਵੇ ਸਟੇਸ਼ਨ 'ਤੇ ਇੱਕ ਦੂਸਰੇ ਨੂੰ ਅਲਵਿਦਾ ਕਹਿਣ ਜਿਹਾ ਨਾ ਲੱਗਾ। ਮੈਨੂੰ ਚੰਗੀ ਤਰ੍ਹਾਂ ਯਾਦ ਹੈ ਕਿਵੇਂ ਮੇਰਾ ਵੱਡਾ ਚਿੱਟਾ ਸੂਟਕੇਸ ਅਤੇ ਛੋਟਾ ਨੀਲਾ ਸੂਟਕੇਸ ਇੱਕ ਦੂਜੇ ਦੇ ਉਤੇ ਟਿਕੇ ਪਏ ਸਨ। ਮਾਦਲੇਨ ਨੇ ਉਹਨਾਂ ਨੂੰ ਖੋਲ੍ਹਣਾ ਚਾਹਿਆ ਸੀ ਕਿਉਂਕਿ ਇਹ ਉਸਦੀ ਆਦਤ ਸੀ - ਅਤੇ ਮੇਰੇ ਕੱਪੜਿਆਂ ਨੂੰ ਟੰਗਣਾ ਚਾਹਿਆ ਸੀ ਪਰ ਉਹ ਮੇਰੇ ਨੀਲੇ ਧਾਰੀਦਾਰ ਸੂਟ ਤੋਂ ਅੱਗੇ ਨਾ ਜਾ ਸਕੀ।

"ਰਿਸੋਟੋ ਸੜ ਜਾਏਗਾ," ਉਸਨੇ ਕਿਹਾ, "ਰਾਮ, ਤੁਹਾਡੇ ਪਰਿਵਾਰ ਨੂੰ ਇਹ ਬਹੁਤ ਬੁਰਾ ਲੱਗੇਗਾ ਕਿ ਤੁਹਾਡੇ ਵਾਪਸ ਆਉਣ 'ਤੇ ਪਹਿਲੀ ਰਾਤ ਹੀ ਮੈਂ ਤੁਹਾਨੂੰ ਸੜੇ ਹੋਏ ਚੋਲ ਖੁਵਾ ਰਹੀ ਹਾਂ।" ਉਸਨੇ ਗਰਮਜੋਸ਼ੀ ਨਾਲ ਕਿਹਾ, "ਤੁਹਾਨੂੰ ਪਤੈ, ਮੈਂ ਇੱਕ ਅੱਛੀ ਰਸੋਈਆ ਬਣ ਗਈ ਹਾਂ। ਏਲੇਨ ਬੇਰਿਸ਼ ਤੋਂ ਮੈਂ ਬਹੁਤ ਸਾਰੇ ਨਵੇ-ਨਵੇਂ ਪਕਵਾਨ ਬਣਾਉਣੇ ਸਿੱਖ ਰਹੀ ਹਾਂ।"

"ਏਲੇਨ ਕਾਲਿਜ ਦਾਯ ਗਾਰਸੰ ਦੇ ਇਤਿਹਾਸ ਦੇ ਪ੍ਰੋਫ਼ੈਸਰ ਦੀ ਪਤਨੀ ਸੀ ਅਤੇ ਕਿਉਂਕਿ ਆਪਣੀ ਮਾਤਾ ਵੱਲੋਂ ਉਹ ਅੱਧੀ ਅੰਗ੍ਰੇਜ਼ਣ ਸੀ ਇਸ ਕਰਕੇ ਸਾਡੇ ਕੋਲ ਆਉਣਾ ਅਤੇ ਅੰਗ੍ਰੇਜ਼ੀ ਵਿੱਚ ਗੱਲਾਂ ਕਰਨਾ ਉਸਨੂੰ ਚੰਗਾ ਲੱਗਦਾ ਸੀ।

"ਉਹ ਆਖਦੀ ਏ ਕਿ ਉਸਦੇ ਪਿਤਾ ਜਾਂ ਸ਼ਾਇਦ ਨਾਨਾ ਭਾਰਤੀ ਫ਼ੌਜ ਵਿੱਚ ਕਰਨਲ ਸਨ। ਇਸ ਲਈ ਹੁਣ ਮੈਂ ਤੁਹਾਡੇ ਲਈ ਸੁਆਦਲੀ ਕੜ੍ਹੀ ਬਣਾਵਾਂਗੀ।"

ਜੇਕਰ ਭਾਸ਼ਣ ਨੇ ਜਨਮ ਲਿਆ ਹੋਵੇਗਾ ਤਾਂ ਜ਼ਰੂਰ ਹੀ ਔਰਤ ਦੇ ਮੂੰਹ ਵਿੱਚੋਂ ਲਿਆ ਹੋਵੇਗਾ। ਇਸੇ ਤਰ੍ਹਾਂ ਜੇਕਰ ਵਾਲ ਉਗੇ ਹੋਣਗੇ ਤਾਂ ਉਹ ਔਰਤ ਦੇ ਗੁਪਤਅੰਗ 'ਤੇ ਪੈਦਾ ਹੋਏ ਹੋਣਗੇ-ਉਸਦੀ ਸ਼ਰਮ ਨੂੰ ਲੁਕਾਉਣ ਲਈ। ਔਰਤਾਂ ਬਹੁਤ ਕੁਝ ਅਣਕਹੇ ਨੂੰ ਲੁਕਾ ਰੱਖਣ ਦੇ ਯੋਗ ਹੁੰਦੀਆਂ ਹਨ; ਉਹਨਾਂ ਦੀ ਗੱਪਸ਼ੱਪ ਉਹਨਾਂ ਦੀ ਆਪਣੀ ਉਦਾਸੀ ਦਾ ਪੁੱਠਾ ਪਾਸਾ ਹੁੰਦੀ ਹੈ।

ਮੈਂ ਆਪਣੇ ਸੂਟਕੇਸ ਖੋਲ੍ਹਦਾ ਹਾਂ ਪਰ ਉਹਨਾਂ ਵਿੱਚੋਂ ਕੁਝ ਵੀ ਬਾਹਰ ਨਾ ਕੱਢ ਸਕਿਆ, ਨਾ ਕਿਤਾਬਾਂ, ਨਾ ਧੋਤੀ, ਨਾ ਹੀ ਮਾਦਲੇਨ ਲਈ ਲਿਆਂਦੀ ਸਾੜ੍ਹੀ, ਜੋ ਸਰੋਜਾ ਨੇ ਬੜੇ ਧਿਆਨ ਨਾਲ ਤਹਿ ਲਗਾ ਕੇ ਇੱਕ ਕੋਨੇ ਵਿੱਚ ਰੱਖੀ ਸੀ ਅਤੇ ਜਿਸਦੇ ਕੋਲ ਉਸਨੇ ਕੁੰਕੁਮ ਨਾਲ ਭਰੀ ਚਾਂਦੀ ਦੀ ਡੱਬੀ, ਨਾਰੀਅਲ ਅਤੇ ਕੁਝ ਪਾਨ ਦੇ ਪੱਤੇ ਵੀ ਰੱਖੇ ਸਨ। ਕਸਟਮ ਅਧਿਕਾਰੀ ਨੇ ਵੇਖਣਾ ਚਾਹਿਆ ਸੀ ਕਿ ਪੂਰਬੀ ਹੋਣ ਦੇ ਨਾਤੇ ਮੈਂ ਕਿਤੇ ਅਫ਼ੀਮ ਤਾਂ ਨਹੀਂ ਲੈਜਾ ਰਿਹਾ; ਉਸਨੇ ਕੁੰਕੁਮ ਵਾਲੀ ਡੱਬੀ ਦਾ ਢੱਕਣ ਖੋਲ੍ਹਿਆ, ਤਾਂ ਕੁਝ ਪਾਊਡਰ ਸਾੜ੍ਹੀ ਉਪਰ ਡਿਗ ਪਿਆ ਜਿਵੇਂ ਵਿਆਹ ਸਮੇਂ ਜਾਂ ਸਤ-ਮਹੀਨੇ ਦੇ ਗਰਭ ਦੀ ਪੂਜਾ ਸਮੇਂ ਸ਼ਗਨ ਵਜੋਂ ਲਾਂਦਿਆ ਜਾਂਦਾ ਹੈ। ਸਾੜ੍ਹੀ ਬੜੀ ਸ਼ੁਭ ਵਿਖਾਈ ਦੇ ਰਹੀ ਸੀ ਅਤੇ ਮੈਂ ਇਸਨੂੰ ਸਭ ਤੋਂ ਪਹਿਲਾਂ ਬਾਹਰ ਕੱਢਣ ਦਾ ਫ਼ੈਸਲਾ ਕੀਤਾ।

"ਮੈਂ ਤੇਰੇ ਲਈ ਇੱਕ ਤੋਹਫ਼ਾ ਲਿਆਇਆ ਹਾਂ", ਮੈਂ ਕਿਹਾ।

"ਮੈਨੂੰ ਦਿਖਾਓ ਜ਼ਰਾ," ਉਹ ਰਸੋਈ ਵਿੱਚੋਂ ਹੀ ਬੋਲੀ।

"ਸਰੋਜਾ ਨੇ ਤੇਰੇ ਲਈ ਇਹ ਸਾੜ੍ਹੀ ਭੇਜੀ ਏ।"

ਉਹ ਨਿਰਾਸ਼ ਹੋ ਗਈ : ਉਹ ਇਹ ਤੋਹਫ਼ਾ ਮੇਰੇ ਵੱਲੋਂ ਚਾਹੁੰਦੀ ਸੀ। ਪਰ ਸਭ ਤੋਂ ਉਪਰ ਤਾਂ ਸਰੋਜਾ ਦੀ ਹੀ ਸਾੜ੍ਹੀ ਸੀ ਤੇ ਇਸੇ ਉਪਰ ਤਾਂ ਕੁੰਕੁਮ ਲੱਗੀ ਹੋਈ ਸੀ, ਇਸੇ ਕਰਕੇ ਮੈਂ ਇਸਨੂੰ ਬਾਹਰ ਕੱਢ ਲਿਆ ਸੀ। "ਆ, ਮੈਂ ਤੈਨੂੰ ਪਹਿਨਾ ਦਿਆਂ," ਮੈਂ ਕਿਹਾ।

ਜਿਉਂ ਹੀ ਉਸਨੇ ਕੱਪੜੇ ਉਤਾਰੇ, ਮੈ ਉਸਦੇ ਖ਼ੂਬਸੂਰਤ ਜਿਸਮ ਦੀ ਰੂਪਰੇਖਾ ਨੂੰ ਤੱਕ ਸਕਦਾ ਸੀ, ਬਿਲਕੁਲ ਸਾਦਾ, ਗਠਿਆ ਸਰੀਰ। ਮੈਂ ਉਸਨੂੰ ਸਾੜ੍ਹੀ ਪਹਿਨਾਉਣ ਦੀ ਕੋਸ਼ਿਸ਼ ਕੀਤੀ ਅਤੇ ਉਸਨੇ ਮੈਨੂੰ ਇੰਜ ਕਰਨ ਦਿੱਤਾ ਕਿਉਂਕਿ ਉਹ ਚਾਹੁੰਦੀ ਸੀ ਕਿ ਮੈਂ ਉਸਨੂੰ ਛੂਹਾਂ, ਆਪਣੇ ਹੱਥਾਂ ਵਿੱਚ ਉਸਨੂੰ ਜਕੜੀ ਰੱਖਾਂ; ਉਸਨੂੰ ਜਾਨਣ-ਸਮਝਣ ਲਈ ਜਿਸਨੇ ਜਾਨਣ-ਸਮਝਣ ਨੂੰ ਇਕ ਵਿਅਕਤਿਤਵ ਪ੍ਰਦਾਨ ਕੀਤਾ ਹੈ। ਪਰ ਮੈਂ ਬਹੁਤ ਦੂਰ ਸੀ, ਮੇਰੇ ਹੱਥ ਤਿਲਕ-ਤਿਲਕ ਜਾਂਦੇ ਅਤੇ ਮੈਨੂੰ ਇੱਕੋ ਲੜ ਨੂੰ ਕਈ-ਕਈ ਵਾਰ ਬੰਨ੍ਹਣਾ ਪਿਆ ਸੀ। ਜਦੋਂ ਆਖ਼ਰ ਮੈਂ ਸਾੜ੍ਹੀ ਉਸਦੇ ਲੱਕ ਦੁਆਲੇ ਕੱਸ ਹੀ ਦਿੱਤੀ, ਮੈਂ ਆਖਿਆ, "ਹੁਣ ਮੈਂ ਨਹਾ ਆਵਾਂ।" ਉਸਨੇ ਜਵਾਬ ਦਿੱਤਾ, "ਜਲਦੀ ਨਹਾਉਣਾ, ਨਹੀਂ ਤਾਂ ਖਾਣਾ ਠੰਡਾ ਹੋ ਜਾਵੇਗਾ।"

ਜਿਉਂ ਹੀ ਮੈਂ ਪਾਣੀ ਦੀ ਟੂਟੀ ਖੋਲ੍ਹੀ ਮੈਨੂੰ ਕੋਈ ਖ਼ਬਰ ਨਾ ਰਹੀ ਕਿ ਮੈਂ ਕੀ ਕਰ ਰਿਹਾ ਸੀ ਜਾਂ ਕੀ ਸੋਚ ਰਿਹਾ ਸੀ। ਸ਼ੋਰ ਕਿਸੇ ਨਾ ਕਿਸੇ ਤਰ੍ਹਾਂ ਅਰਾਮ ਦੀ ਭਾਵਨਾ ਉਜਾਗਰ ਕਰਦਾ ਹੈ - ਇੱਕ ਟਿਕਿਆ ਹੋਇਆ ਤੇ ਜਾਣਿਆ-ਪਹਿਚਾਣਿਆਂ ਸ਼ੋਰ। ਮੈਂ ਗ਼ੁਸਲਖ਼ਾਨੇ ਦੀ ਖਿੜਕੀ ਤਕ ਗਿਆ ਅਤੇ ਵੇਖਿਆ ਕਿ ਪੀਲੇ ਪੈ ਚੁੱਕੇ ਜੈਤੂਨ ਦੇ ਰੁੱਖ ਉਖਾੜ ਦਿੱਤੇ ਗਏ ਹਨ ਜੋ ਹੈਕਟਰ ਦੇ ਕਹੇ ਅਨੁਸਾਰ ਇਹ ਰੁੱਖ ਰੋਮਨਾਂ ਨੇ ਲਗਾਏ ਸਨ, ਹੁਣ ਉਥੇ ਟਟਹਿਣੇ ਪੈਦਾ ਹੋ ਗਏ ਸਨ। ਉਹ ਇਧਰ-ਉਧਰ ਚਮਕਣੇ ਸ਼ੁਰੂ ਹੋ ਗਏ ਸਨ ਅਤੇ ਮੈ ਸੋਚਿਆ ਕਿ ਛੇਤੀ ਹੀ ਉਹਨਾਂ ਦਾ ਨ੍ਰਿਤ ਵੇਖਣ ਨੂੰ ਮਿਲੇਗਾ, ਜਿਵੇਂ ਅਸੀਂ ਹਰ ਗਰਮੀਆਂ ਨੂੰ ਜ਼ੈਤੂਨ ਦੇ ਹਨੇਰਿਆਂ ਵਿੱਚ ਵੇਖਦੇ ਸੀ। ਮੈਂ ਪਾਣੀ ਦੇ ਟੱਬ ਵਿੱਚ ਘੁਸ ਗਿਆ ਅਤੇ ਖ਼ੂਬ ਮਲਮਲ ਕੇ ਨਹਾਉਣ ਲੱਗਾ, ਇਹ ਮਹਿਸੂਸ ਕਰਦੇ ਹੋਏ ਕਿ ਇੰਜ ਕਰਨ ਨਾਲ ਮੇਰੇ ਅੰਦਰ ਵਧੇਰੇ ਆਤਮ-ਵਿਸ਼ਵਾਸ ਪੈਦਾ ਹੋਵੇਗਾ। ਇੱਕ ਸਾਫ਼-ਸੁਥਰੀ ਦੇਹ ਸਿਆਣਪ ਨਾਲ ਭਰੀ ਹੁੰਦੀ ਹੈ।

ਪਿਛਵਾੜੇ ਵਿੱਚ ਟਟਹਿਣਿਆਂ ਨੇ ਹਾਲੇ ਨੱਚਣਾ ਸ਼ੁਰੂ ਨਹੀਂ ਸੀ ਕੀਤਾ। ਪਰ ਦੂਰ ਮੰਸਿਏ ਤਿਬੋ ਦੇ ਜ਼ੈਤੂਨ ਦੇ ਝੁੰਡਾਂ ਵਿੱਚ ਉਹਨਾਂ ਨੇ ਬੜੀਆਂ ਸ਼ਾਨਦਾਰ ਅਕ੍ਰਿਤੀਆਂ ਬਣਾ ਲਈਆਂ ਸਨ ਕਿ ਵੇਖਦੇ ਹੀ ਮੈਂ ਚੀਕਿਆ, "ਮਾਦਲੇਨ, ਮਾਦਲੇਨ !" ਕੋਈ ਜਵਾਬ ਨਾ ਆਇਆ, ਮੈਂ ਪਜਾਮਾ ਪਹਿਨਿਆ ਅਤੇ ਮਾਦਲੇਨ ਦੇ ਕਮਰੇ ਵਿੱਚ ਗਿਆ ਜਿਥੇ ਅਸੀਂ ਅਕਸਰ ਖਾਣੇ ਦੀ ਮੇਜ਼ ਲਗਾਉਂਦੇ ਸੀ। ਉਹ ਉਥੇ ਸੋਫ਼ੇ 'ਤੇ ਚੁੱਪਚਾਪ ਲੇਟੀ ਪਈ ਸੀ। ਉਹ ਜ਼ਰੂਰ ਹੀ ਰੋਈ ਹੋਵੇਗੀ, ਪਰ ਨਹੀਂ, ਉਸਦੇ ਚਿਹਰੇ ਉਪਰ ਅਜਿਹਾ

ਕੋਈ ਭਾਵ ਨਹੀਂ ਸੀ। ਮਾਦਲੇਨ ਨੂੰ ਅੱਥਰੂ ਬਹੁਤ ਘੱਟ ਹੀ ਆਉਂਦੇ ਸਨ, ਲੱਗਦਾ ਹੈ, ਉਹ ਉਹਨਾਂ ਨੂੰ ਰੋਕ ਲੈਣ ਦੀ ਸ਼ਕਤੀ ਰੱਖਦੀ ਸੀ।

"ਖਾਣਾ ਖਾਈਏ ?"

"ਓ ਹਾਂ, ਸਭ ਕੁਝ ਤਿਆਰ ਏ। ਸਿਰਫ਼ ਸਲਾਦ ਉਪਰ ਮਸਾਲਾ ਪਾਉਣਾ ਰਹਿੰਦਾ ਏ।"

"ਮੇਰੇ ਲਈ ਲਸਣ ਨਾ ਲਿਆਉਣਾ !" ਮੈਂ ਚੀਕਿਆ, ਜਿਵੇਂ ਮੈਂ ਕੁਝ ਖ਼ਾਸ ਕਹਿਣ ਜਾ ਰਿਹਾ ਹੋਵਾਂ।

ਮੈਨੂੰ ਯਾਦ ਹੈ-ਜਿਵੇਂ ਇਹ ਕੱਲ੍ਹ ਦੀ ਹੀ ਗੱਲ ਹੋਵੇ - ਅਸੀਂ ਬੜੇ ਅਰਾਮ ਨਾਲ ਖਾਣਾ ਸ਼ੁਰੂ ਕੀਤਾ : ਮੈਂ ਮਾਦਲੇਨ ਨੂੰ ਛੋਟੀ ਮਾਂ ਬਾਰੇ ਦੱਸਿਆ ਅਤੇ ਉਸਦੇ ਉਸ ਵਚਨ ਬਾਰੇ ਵੀ ਜੋ ਉਸਨੇ ਬੰਬਈ ਦੇ ਸਮੁੰਦਰੀ-ਕੰਢੇ 'ਤੇ ਦਿੱਤਾ ਸੀ। "ਤੁਸੀਂ ਹਿੰਦੁਸਤਾਨੀ ਬੜੀਆਂ ਅਦਭੁੱਤ ਅਦਾਵਾਂ ਦੇ ਮਾਲਕ ਪ੍ਰਤੀਤ ਹੁੰਦੇ ਹੋ।" ਉਸਨੇ ਬਿਨਾਂ ਕਿਸੇ ਕੁੜੱਤਣ ਦੇ, ਪਰ ਇੱਕ ਖ਼ਾਸ ਮਨੋਰਥ ਦਰਸਾਉਂਦੇ ਹੋਏ ਕਿਹਾ।

"ਅਸੀਂ ਲੋਕ ਬੜੇ ਭਾਵਕ ਹੁੰਦੇ ਹਾਂ," ਮੈਂ ਕਿਹਾ, "ਅਸੀਂ ਨਿੱਕੀ ਤੋਂ ਨਿੱਕੀ ਚੀਜ਼ ਲਈ ਰੋ ਪੈਂਦੇ ਹਾਂ।"

"ਹੂੰ ਇਥੋਂ ਤਕ ਕਿ ਸਿਰਫ਼ ਟੈਗੋਰ ਦੇ ਨਾਵਲਾਂ ਉਪਰ ਹੀ ਤੁਸੀਂ ਗੰਗਾ ਵਹਾ ਸਕਦੇ ਹੋ।"

"ਮੇਰਾ ਦੇਸ਼ ਦੁੱਖਾਂ ਨਾਲ ਭਰਪੂਰ ਏ ਮਾਦਲੇਨ, ਪਰ ਆਦਮੀ ਅਤੇ ਆਦਮੀ ਦਰਮਿਆਨ ਬਹੁਤ ਸਾਰੀਆਂ ਖ਼ੂਬਸੂਰਤੀਆਂ ਵੀ ਹੈਨ। ਆਦਮੀ ਅਤੇ ਔਰਤ ਦਰਮਿਆਨ ਵੀ" ਮੈਂ ਦੱਸਿਆ।

"ਉਥੇ ਰਹਿੰਦਿਆਂ ਕੀ ਤੁਸੀਂ ਯੂਰਪੀਆਂ ਨੂੰ ਬਹੁਤ ਨਫ਼ਰਤ ਕਰਦੇ ਸੀ?" ਉਸਨੇ ਪੁੱਛਿਆ।

"ਨਫ਼ਰਤ? ਤੈਨੂੰ ਪਤਾ ਹਿੰਦੁਸਤਾਨ ਵਿੱਚ ਹੋਰ ਕਿਸੇ ਵੀ ਵਿਦੇਸ਼ੀ ਨਾਲੋਂ ਸਭ ਤੋਂ ਵੱਧ ਪਿਆਰ ਅੰਗ੍ਰੇਜ਼ਾਂ ਨਾਲ ਕੀਤਾ ਜਾਂਦਾ ਏ। ਅਸੀਂ ਬੁਰਾਈ ਨੂੰ ਛੇਤੀ ਹੀ ਭੁਲਾ ਦਿੰਦੇ ਹਾਂ। ਚੰਗਿਆਈ ਨੂੰ ਅਸੀਂ ਸੁਭਾਵਿਕ ਹੀ ਪਿਆਰ ਕਰਦੇ ਹਾਂ।"

"ਇਸੇ ਲਈ ਅਛੂਤਾਂ ਲਈ ਉਥੇ ਵੱਖਰੇ ਖੂਹ ਹਨ ਅਤੇ ਔਰਤਾਂ ਮਰਦਾਂ ਦੀ ਗ਼ੁਲਾਮੀ ਕਰਦੀਆਂ ਹਨ।"

ਇਸਦੀ ਮੈਨੂੰ ਉੱਕੀ ਉਮੀਦ ਨਹੀਂ ਸੀ। ਇੱਕ ਨਵੀਂ ਤਲਖ਼ੀ। ਉਸਨੇ, ਜਿਵੇਂ ਆਪਣੇ ਵਿਚਾਰਾਂ ਨੂੰ ਲੁਕਾਉਣ ਖ਼ਾਤਰ, ਆਪਣੀ ਗੱਲ ਨੂੰ ਜਾਰੀ ਰੱਖਿਆ।

"ਜਾਰਜੇਜ਼ ਮੈਥੋਂ ਹਿੰਦੁਸਤਾਨ ਬਾਰੇ ਬਹੁਤ ਕੁਝ ਪੁੱਛਦਾ ਰਹਿੰਦਾ ਏ। ਰਾਮ, ਤੁਸੀਂ ਜਾਣਦੇ ਹੀ ਹੋ ਉਹ ਇੱਕ ਅੱਛਾ ਇਨਸਾਨ ਏ ਭਾਵੇਂ ਕੁਝ ਕੱਟੜਪੰਥੀ ਹੀ ਏ। ਕੱਟੜ ਹੋਣ ਦੇ ਨਾਤੇ ਉਸਦਾ ਕੈਥੋਲਿਕਵਾਦ ਉਸਨੂੰ ਹਿੰਦੁਸਤਾਨ ਬਾਰੇ ਮੇਰੇ ਨਾਲੋਂ ਵੀ ਵੱਧ ਜਾਣਕਾਰੀ ਦਿੰਦਾ ਏ ..... ਮੈਂ ਤਾਂ ਨਾਸਤਿਕ ਹਾਂ। ਉਹ ਪੂਰੇ ਹਿੰਦੁਸਤਾਨ ਨੂੰ ਰੋਮਨ-ਚਰਚ ਵਿੱਚ ਤਬਦੀਲ ਕਰ ਦੇਵੇਗਾ ਤੇ ਫਿਰ ਇਸਨੂੰ ਇੱਕ ਸ਼ਾਨਦਾਰ ਤੋਹਫ਼ੇ ਵਜੋਂ ਪੋਪ

ਨੂੰ ਭੇਟ ਕਰੇਗਾ। ਇਸ ਤੋਂ ਛੁੱਟ ਉਸਨੂੰ ਹੋਰ ਕਿਧਰੇ ਮੁਕਤੀ ਨਜ਼ਰ ਨਹੀਂ ਆਉਂਦੀ। ਪਰ ਤੁਸੀਂ ਵੇਖੋ, ਉਸਨੇ ਰਾਮਕ੍ਰਿਸ਼ਣ ਅਤੇ ਵਿਵੇਕਾਨੰਦ ਨੂੰ ਵੀ ਪੜ੍ਹਿਆ ਏ, ਵੇਦਾਂਤ ਦਾ ਵੀ ਅਧਿਐਨ ਕੀਤਾ ਏ, ਮੇਰੇ ਤੋਂ ਵੀ ਵੱਧ। ਉਹ ਤੁਹਾਨੂੰ ਮਿਲਣ ਲਈ ਬਹੁਤ ਉਤਸੁਕ ਏ। ਉਸਨੂੰ ਕਦੋਂ ਘਰ ਬੁਲਾਈਏ?"

"ਜਦੋਂ ਵੀ ਤੂੰ ਚਾਹੇਂ, "ਮੈਂ ਕਿਹਾ ਤੇ ਫਿਰ ਸੰਕੋਚ ਵਿੱਚ ਗੱਲ ਨੂੰ ਜਾਰੀ ਰੱਖਿਆ, "ਤੈਨੂੰ ਪਤੈ, ਸਭ ਤੋਂ ਪਹਿਲਾਂ ਮੈਂ ਹੀ ਉਸਨੂੰ ਖੋਜਿਆ ਸੀ।

ਜਾਰਜੇਜ਼ ਉਹਨਾਂ ਹੋਣਹਾਰ ਨੌਜਵਾਨ ਗੋਰੇ ਬੁੱਧੀਜੀਵੀਆਂ ਵਿੱਚੋਂ ਸੀ ਜਿਨ੍ਹਾਂ ਦਾ ਪਾਲਣ ਪੋਸਣ ਵਧੀਆ ਯੂਰਪੀ ਅਤੇ ਕੱਟੜ ਪਰੰਪਰਾਵਾਂ ਅਨੁਸਾਰ ਹੋਇਆ ਸੀ। ਉਸਦਾ ਪਿਤਾ ਇੱਕ ਪ੍ਰਸਿੱਧ ਅਲੋਚਕ ਸੀ ਜੋ ਬਿਆਰਦਿਆਏਮ ਦੇ ਗਰੁੱਪ ਨਾਲ ਸੰਬੰਧਤ ਸੀ। ਜਾਰਜੇਜ਼ ਮਾਕੀ ਸੇਨਾ ਵਿੱਚ ਭਰਤੀ ਹੋ ਗਿਆ ਸੀ ਅਤੇ ਇੱਕ ਗੋਲਾ-ਜੰਗ ਵਿੱਚ ਉਸਦੀ ਖੱਬੀ ਬਾਂਹ ਉਡ ਗਈ ਸੀ। ਇਸ ਕਰਕੇ ਉਸਦੀ ਤੋਰ ਵਿੱਚ ਇੱਕ ਰਹੱਸਮਈ ਭਰੋਸੇ ਦੀ ਬਦਸੂਰਤੀ ਝਲਕਦੀ ਸੀ। ਉਹ ਕਾੱਲਜ ਦਯ ਗਾਰਸੰ ਵਿੱਚ ਲੈਤਿਨ ਪੜ੍ਹਉਂਦਾ ਸੀ। ਉਹ ਬੜੀ ਅਸਾਨੀ ਨਾਲ ਬਹੁਤ ਸਾਰੀਆਂ ਯੂਰਪੀ ਭਾਸ਼ਾਵਾਂ ਪੜ੍ਹ ਲੈਂਦਾ ਸੀ। ਹੁਣੇ ਕੁਝ ਦੇਰ ਤੋਂ ਉਹ ਚੀਨੀ ਅਤੇ ਸੰਸਕ੍ਰਿਤ ਭਾਸ਼ਾਵਾਂ ਸਿੱਖ ਰਿਹਾ ਸੀ। ਬਦਕਿਸਮਤੀ ਨਾਲ ਏਕਸ ਵਿੱਚ ਉਹ ਸੇਰੀ ਪੰਰਪਰਾ ਦੇ ਪ੍ਰਭਾਵ ਅਧੀਨ ਆ ਗਿਆ ਪਰ ਮਾਕੀ ਅਤੇ ਇਸ ਪਿੱਛੋਂ ਪੈਦਾ ਹੋਈ ਅਸਪਸ਼ਟਤਾ ਨੇ ਉਸਨੂੰ ਬਾਰ-ਬਾਰ ਸਿਆਂ-ਮਾਕਿਸਮਿਆਂ ਦੇ ਡੋਮੀਨੀਕਨ ਵੱਲ ਜਾਣ ਲਈ ਪ੍ਰੇਰਿਤ ਕੀਤਾ ਸੀ।

ਮਾਕੀ ਵਿੱਚ ਭਰਤੀ ਹੋਣ ਤੋਂ ਪਹਿਲਾਂ ਕਬਜ਼ੇ ਦੌਰਾਨ ਜਾਰਜੇਜ਼ ਇੱਕ ਵਾਰ ਮੋਨਸਟਰੀ ਦੀ ਯਾਤਰਾ ਕਰ ਚੁੱਕਾ ਸੀ। ਫਾਦਰ ਜੇਨੋਬਿਅਸ-ਆਸਟ੍ਰੀਆ ਦਾ ਇੱਕ ਨੌਜਵਾਨ ਪਾਦਰੀ-ਜੋ ਉਸਨੂੰ ਘੁਮਾਉਣ ਲੈ ਗਿਆ ਸੀ, ਰੁਕ-ਰੁਕ ਕੇ ਫ੍ਰਾਂਸੀਸੀ ਬੋਲਦਾ ਸੀ ਅਤੇ ਜਦੋਂ ਕਿਤੇ ਕਿਸੇ ਸ਼ਬਦ 'ਤੇ ਅੜ ਜਾਂਦਾ ਤਾਂ ਜਾਰਜੇਜ਼ ਉਸਦੀ ਮਦਦ ਲਈ ਤਿਆਰ ਰਹਿੰਦਾ ਸੀ। ਇਸ ਦੱਖਣ ਦੀ ਧਰਤੀ ਵਿੱਚ ਪੂਰੀ ਤਰ੍ਹਾਂ ਗੁਆਚੇ ਹੋਣ ਕਰਕੇ ਇਹ ਆਸਟ੍ਰੀਅਨ ਪਾਦਰੀ ਇੱਕ ਅਜਿਹੇ ਵਿਅਕਤੀ ਨੂੰ ਮਿਲ ਕੇ ਬਹੁਤ ਖ਼ੁਸ਼ ਹੋਇਆ ਜੋ ਉਸ ਨਾਲ ਜਰਮਨ ਭਾਸ਼ਾ ਵਿੱਚ ਗੱਲਬਾਤ ਕਰ ਸਕਦਾ ਸੀ। ਇੰਜ ਆਉਣ ਵਾਲੇ ਸਾਲਾਂ ਵਿੱਚ ਦੋਸਤੀ ਹੋਰ ਵੀ ਪੱਕੀ ਹੋ ਗਈ ਤੇ ਜਦੋਂ ਮਾਕਿਜਾਰ ਕਾਰ-ਕੁਨਾਂ ਨੇ ਇਸ ਖੇਤਰ ਵਿੱਚ ਆਪਣਾ ਕੁਝ ਅਸਲਾ ਛੁਪਾਉਣਾ ਚਾਹਿਆ ਸੀ ਤਾਂ ਡੋਮੀਨੀਕਨ ਫਾਦਰਜ ਉਹਨਾਂ ਲਈ ਬੜੇ ਮਦਦਗਾਰ ਸਾਬਤ ਹੋਏ ਸਨ। ਉਹਨਾਂ ਵਿੱਚੋਂ ਤਿੰਨ ਨੇ ਤਾਂ ਇਸ ਮੰਤਵ ਲਈ ਆਪਣੀਆਂ ਜਾਨਾਂ ਵੀ ਵਾਰ ਦਿੱਤੀਆਂ। ਇੰਜ ਕੈਥੋਲਿਕਵਾਦ ਵਿੱਚ ਜਾਰਜੇਜ਼ ਦੀ ਰੁਚੀ ਵੱਧ ਗਈ ਸੀ। ਉਸਦਾ ਪਿਤਾ, ਜੋ ਪਹਿਲਾਂ ਹੀ ਕੈਥੋਲਿਕਵਾਦ ਗ੍ਰਹਿਣ ਕਰ ਚੁੱਕਾ ਸੀ, ਯੂਨੀਵਰਸਿਟੀ ਦੀ ਰੂਸੀ ਸੰਸਥਾ ਵਿੱਚ ਕੰਮ ਕਰਨ ਦੇ ਨਾਲ-ਨਾਲ ਮਿਉਨਿਖ ਦੇ ਧਰਮ-ਸ਼ਾਸਤਰ ਵਿਦਿਆਲੇ ਵਿੱਚ ਵੀ ਕੰਮ ਕਰਦਾ ਸੀ। ਪਰ ਜਾਰਜੇਜ਼ ਜਲਾਵਤਨੀ ਵਿੱਚ ਪਲਿਆ ਸੀ ਇਸ ਲਈ ਉਸਨੇ ਆਪਣੀ ਕੱਟੜ ਵਿਚਾਰਧਾਰਾ ਨੂੰ ਪਕੜੀ ਰੱਖਿਆ ਕਿਉਂਕਿ ਉਹ ਮਹਿਸੂਸ ਕਰਦਾ ਸੀ ਕਿ ਚਰਚ ਨਾਲ ਪ੍ਰੇਮ ਕਰਨ ਨਾਲ ਉਹ ਮਾਤਭੂਮੀ ਪ੍ਰਤੀ

ਆਪਣੀ ਵਫ਼ਾਦਾਰੀ ਨੂੰ ਵਧਾ ਰਿਹਾ ਸੀ। ਉਸ ਲਈ ਮਾਊਂਟ ਏਥੋਜ਼ ਵੀ ਰੂਸ ਦਾ ਹੀ ਹਿੱਸਾ ਸੀ : ਸਲਾਵਾਂ ਨੂੰ ਉਦੋਂ ਤਕ ਅਜਿਹਾ ਹੀ ਲੱਗਦਾ ਰਹੇਗਾ ਜਦੋਂ ਤਕ ਉਹ ਇਹ ਮਹਿਸੂਸ ਕਰਦੇ ਰਹਿਣਗੇ ਕਿ ਉਹਨਾਂ ਦਾ ਧਰਮ ਕਾਫ਼ਰ ਯੂਨਾਨੀਆਂ ਦੇ ਪਹਾੜਾਂ ਉਪਰ ਪੈਦਾ ਹੋਇਆ ਸੀ।

ਜਾਰਜੇਜ਼ ਆਪਣੇ ਪਿਤਾ ਨੂੰ ਬਹੁਤ ਪਿਆਰ ਕਰਦਾ ਸੀ, ਇਸ ਲਈ ਵੀ ਕਿ ਛੋਟੀ ਉਮਰ ਵਿੱਚ ਹੀ ਉਸਦੀ ਮਾਂ ਗੁਜ਼ਰ ਗਈ ਸੀ। ਉਦੋਂ ਉਹ ਹਾਲੇ ਰੂਸ ਵਿੱਚ ਹੀ ਸਨ ਅਤੇ ਇਹ ਜਲਾਵਤਨੀ ਤੋਂ ਪਹਿਲਾਂ ਦੀ ਗੱਲ ਹੈ। ਕੱਟੜਵਾਦ ਵੱਲ ਉਸਦੇ ਝੁਕਾਅ ਨੇ ਪਿਤਾ ਅਤੇ ਪੁੱਤਰ ਵਿਚਕਾਰਲੇ ਰਿਸ਼ਤੇ ਵਿੱਚ ਕੋਈ ਫ਼ਰਕ ਨਹੀਂ ਪਾਇਆ ਸੀ। ਉਹ ਇੱਕ-ਦੂਜੇ ਨੂੰ ਬਹੁਤ ਚਾਹੁੰਦੇ ਸਨ, ਬਜ਼ੁਰਗ ਆਪਣੇ ਪੁੱਤਰ ਨੂੰ ਲੰਮੀਆਂ-ਲੰਮੀਆਂ ਤੇ ਸਿੱਖਿਆਦਾਇਕ ਚਿੱਠੀਆਂ ਲਿਖਦਾ ਸੀ। ਇਹ ਆਪਣੇ ਪਿਤਾ ਪ੍ਰਤੀ ਵਫ਼ਾਦਾਰੀ ਸਦਕਾ ਹੀ ਸੀ ਕਿ ਜਾਰਜੇਜ਼ ਕੈਥੋਲਿਕਵਾਦ ਪ੍ਰਤੀ ਵਧੇਰੇ ਖਿੱਚਿਆ ਗਿਆ ਸੀ ਅਤੇ ਜਿਉਂ ਹੀ ਜਰਮਨੀਆਂ ਨੇ ਪੂਰੇ ਦੇਸ਼ ਨੂੰ ਆਪਣੇ ਕਬਜ਼ੇ ਅਧੀਨ ਕਰ ਲਿਆ, ਜਾਰਜੇਜ਼ ਚੁੱਪਚਾਪ ਸਿਆਂ ਮਕਿਸਮਿਆਂ ਚਲਾ ਗਿਆ ਅਤੇ ਈਸਾਈ ਧਰਮ ਗ੍ਰਹਿਣ ਕਰਨ ਲਈ ਪੇਸ਼ਕਸ਼ ਕੀਤੀ। ਉਥੇ ਉਸਨੇ ਪਾਠਪੂਜਾ ਅਤੇ ਸਾਧਨਾ ਵਿੱਚ ਪੂਰੇ ਤਿੰਨ ਹਫ਼ਤੇ ਬਿਤਾਏ। ਕਿਹਾ ਜਾਂਦਾ ਹੈ ਜਦੋਂ ਉਹ ਉਥੋਂ ਬਾਹਰ ਆਇਆ ਤਾਂ ਉਹ ਪੂਰੀ ਤਰ੍ਹਾਂ ਇੱਕ ਬਦਲਿਆ ਹੋਇਆ ਮਨੁੱਖ ਸੀ। ਉਹ ਇਸ ਧਰਤੀ ਦਾ ਜਾਇਆ ਹੀ ਨਹੀਂ ਸੀ ਲੱਗ ਰਿਹਾ।

ਉਸਨੇ ਲੈਤਿਨ ਵਿੱਚ ਅਧਿਆਪਨ ਪ੍ਰੀਖਿਆ ਪਾਸ ਕੀਤੀ ਕਿਉਂਕਿ ਉਸ ਲਈ ਇਹ ਮਹੱਤਵਰਪੂਰਨ ਨਹੀਂ ਸੀ ਕਿ ਉਹ ਕੀ ਪੜ੍ਹਦਾ ਹੈ। ਉਹ ਜੇ ਚਾਹੁੰਦਾ ਤਾਂ ਇਤਿਹਾਸ ਜਾਂ ਭਾਸ਼ਾ ਵਿਗਿਆਨ ਦੀ ਵੀ ਅਧਿਆਪਨ ਪ੍ਰੀਖਿਆ ਦੇ ਸਕਦਾ ਸੀ। ਜਿੰਨੀ ਕੋਈ ਚੀਜ਼ ਵਧੇਰੇ ਔਖੀ ਹੁੰਦੀ ਉਨੀ ਹੀ ਵਧੇਰੇ ਉਸਨੂੰ ਚੰਗੀ ਲੱਗਦੀ : ਚੀਨੀ ਭਾਸ਼ਾ ਸਿੱਖਣ ਵਿੱਚ ਉਸਦੀ ਰੁਚੀ ਦਾ ਕਾਰਨ ਵੀ ਇਹੀ ਸੀ। ਪਰ ਸੰਸਕ੍ਰਿਤ, ਮੈਂ ਸਮਝਦਾ ਹਾਂ ਇਹ ਉਸਨੇ ਸਿਰਫ਼ ਹਿੰਦੁਸਤਾਨੀ-ਦਰਸ਼ਨ ਨੂੰ ਸਮਝਣ ਲਈ ਸਿੱਖਣੀ ਸ਼ੁਰੂ ਕੀਤੀ ਸੀ।

ਜਾਰਜੇਜ਼ ਅਤੇ ਮੈਂ ਸਭ ਤੋਂ ਪਹਿਲਾਂ ਯੂਨੀਵਰਸਿਟੀ ਦੀ ਲਾਇਬ੍ਰੇਰੀ ਵਿੱਚ ਮਿਲੇ ਸੀ। ਅਸੀਂ ਇੱਕ-ਦੂਜੇ ਬਾਰੇ ਸੁਣ ਰੱਖਿਆ ਸੀ, ਜਾਂ ਸਗੋਂ ਉਸਨੇ ਮੇਰੇ ਬਾਰੇ ਸੁਣ ਰੱਖਿਆ ਸੀ; ਇੱਕ ਹਿੰਦੁਸਤਾਨੀ ਹੋਣ ਕਰਕੇ ਅਤੇ ਇਸਤ੍ਰੀਆਂ ਦੇ ਕਾਲਜ ਵਿੱਚੋਂ ਉਸਦੀ ਇੱਕ ਸਹਿਕਰਮੀ ਨਾਲ ਵਿਆਹੇ ਹੋਣ ਕਰਕੇ, ਮੈ ਵਧੇਰੇ ਅਸਾਨੀ ਨਾਲ ਜਾਣਿਆ-ਪਹਿਚਾਣਿਆ ਜਾਂਦਾ ਸੀ। ਉਹ ਸਾਨੂੰ ਇੱਕ ਅਜਿਹੀ ਸਲਾਵ ਸਾਦਗੀ ਨਾਲ ਮਿਲਿਆ ਸੀ ਜੋ ਰੂਸੀਆਂ ਨਾਲ ਸੰਬੰਧਾਂ ਨੂੰ ਹੋਰ ਅਮੀਰ ਬਣਾਉਂਦੀ ਹੈ।

"ਹਾਂ, ਜਾਰਜੇਜ਼ ਨਾਲ ਮਿਲ ਕੇ ਮੈਨੂੰ ਖ਼ੁਸ਼ੀ ਹੋਵੇਗੀ," ਮੈਂ ਕਿਹਾ।

"ਤੁਹਾਨੂੰ ਪਤੈ, ਸਭ ਤੋਂ ਪਹਿਲਾਂ ਉਹੀ ਮੈਨੂੰ ਸਿਆਂ ਮਾਕਿਸਮਿਆਂ ਲੈ ਕੇ ਗਿਆ ਸੀ। ਮੈਂ ਫ਼ਾਦਰ ਜੇਨੋਬਿਅਸ ਨੂੰ ਮਿਲ ਚੁੱਕੀ ਹਾਂ।" ਉਸਨੇ ਕੁਝ ਸੰਗਦੇ ਹੋਏ ਕਿਹਾ।

ਮੈਂ ਕਿਹਾ,"ਮੈਨੂੰ ਖ਼ੁਸ਼ੀ ਏ ਕਿ ਆਖ਼ਰ ਮਜ਼ਹਬ ਤੇਰੇ ਲਈ ਹੁਣ ਕੋਈ ਹਊਆ ਨਹੀਂ ਰਿਹਾ।"

"ਪਰ ਮੈਂ ਹਮੇਸ਼ਾ ਪਾਦਰੀਵਾਦ ਦੇ ਖ਼ਿਲਾਫ਼ ਰਹਾਂਗੀ, "ਉਸਨੇ ਜ਼ੋਰ ਦੇਕੇ ਕਿਹਾ।

"ਓਹ ਮਾਦਲੇਨ, ਕੀ ਤੂੰ ਸਮਝਦੀ ਏਂ ਕਿ ਮੈਂ ਪੋਪ ਦੀ ਵਕਾਲਤ ਕਰਨ ਜਾ ਰਿਹਾ ਹਾਂ ?"

"ਠੀਕ ਏ, ਪਰ ਸਾਂਝੇ ਪਰਿਵਾਰ ਤੋਂ ਜਾਤੀ ਤਕ ਅਤੇ ਜਾਤੀ ਤੋਂ ਚਰਚ ਤਕ, ਕੀ ਇਹ ਇੱਕ ਵੱਡੀ ਪੁਲਾਂਘ ਨਹੀਂ, ਹੈ ਕਿ ਨਹੀਂ? ਮੈਂ ਆਪਣੇ ਬੁੱਲ੍ਹਾਂ 'ਤੇ ਏਭ ਮਾਰਿਆ ਦੀ ਥਾਂ ਤੁਹਾਡੇ ਸਿਰ ਉਪਰ ਟੋਪ ਵਧੇਰੇ ਪਸੰਦ ਕਰਾਂਗੀ। ਕਾਗੋ ਤੋਂ ਮੈਨੂੰ ਨਫ਼ਰਤ ਏ।" ਉਸਨੇ ਇਸ ਪ੍ਰਕਾਰ ਕਿਹਾ ਜਿਵੇਂ ਆਪਣੇ ਆਪ ਨੂੰ ਆਪਣੇ ਵਿਸ਼ਵਾਸ ਵਿੱਚ ਮੁੜ ਪੱਕਿਆਂ ਕਰ ਰਹੀ ਹੋਵੇ। "ਅਸਲ ਵਿੱਚ ਮੈਂ ਸਮਝਦੀ ਹਾਂ – ਮੈਂ ਸਭ ਧਰਮਾਂ ਨਾਲ ਨਫ਼ਰਤ ਕਰਦੀ ਹਾਂ। ਮੈਂ ਰੱਬ ਨੂੰ ਪ੍ਰਾਰਥਨਾ ਕਰਦੀ ਹਾਂ ਕਿ ਮਨੁੱਖ ਕੇਵਲ ਸਮਝਦਾਰੀ ਨਾਲ ਜੀਵੇ।"

ਮੈਂ ਸਮਝਦਾ ਹਾਂ, ਸਮਝਦਾਰੀ ਤੈਨੂੰ ਸਮਾਜਵਾਦ ਅਤੇ ਅਜਿਹੀਆਂ ਹੀ ਚੀਜ਼ਾਂ ਤਕ ਜ਼ਰੂਰ ਲੈ ਜਾਵੇਗੀ। ਜਾਂ ਏਦੂਆਰ ਏਰਿਤ ਵਾਂਗ ਮੋਟਾ ਤੇ ਮਸਖ਼ਰਾ ਜਾਂ ਦਾਲਾਦਿਏ ਵਾਂਗ ਧੋਬੀ ਦਾ ਗਧਾ ਬਣਾਉਣ ਤਕ।"

ਉਸਨੇ ਸਿਰਫ਼ ਸਿਰ ਹਿਲਾਇਆ ਅਤੇ ਖ਼ਾਮੋਸ਼ ਰਹੀ।

"ਜਾਂ ਫਿਰ ਮਾਰਿਸ ਥੋਰੇਜ਼ ਵਾਂਗ ਕਿਉਂ ਨਹੀਂ?" ਮੈਂ ਜ਼ਿੱਦ ਨਾਲ ਕਿਹਾ।

"ਮੈਂ ਉਸਨੂੰ ਬਰਦਾਸ਼ਤ ਨਹੀਂ ਕਰ ਸਕਦੀ," ਉਹ ਬੋਲੀ ਅਤੇ ਰਿਸੋਟੋ ਲਿਆਉਣ ਲਈ ਰਸੋਈ ਵਿੱਚ ਚਲੀ ਗਈ।

ਮੈਨੂੰ ਅੱਜ ਵੀ ਬਹੁਤ ਚੰਗੀ ਤਰ੍ਹਾਂ ਯਾਦ ਹੈ – ਸਾਡੀਆਂ ਪਲੇਟਾਂ ਵਿੱਚ ਰਿਸੋਟੋ ਪਿਆ ਹੋਇਆ ਸੀ : ਅਜਵਾਇਣ ਅਤੇ ਤੇਜ-ਪੱਤੇ ਕੱਢ ਕੇ ਇੱਕ ਪਾਸੇ ਕਰ ਦਿੱਤੇ ਗਏ ਸਨ, ਟਮਾਟਰ ਚੌੜੇ-ਚੌੜੇ ਟੁਕੜਿਆਂ ਵਿੱਚ ਕੱਟ ਕੇ ਵਿਚਕਾਰ ਰੱਖ ਦਿੱਤੇ ਗਏ ਸਨ ਤੇ ਜਦੋਂ ਮਾਦਲੇਨ ਨੇ ਪਹਿਲਾ ਚਮਚਾ ਹੀ ਮੂੰਹ ਵਿੱਚ ਪਾਇਆ ਸੀ ਤਾਂ ਮੇਰੇ ਹੱਥ ਵਿੱਚ ਫੜਿਆ ਚਰਚਾ ਉਥੇ ਦਾ ਉਥੇ ਹੀ ਰੁਕ ਗਿਆ ਸੀ। ਹਰੇਕ ਦੇ ਚਾਰੇ ਪਾਸੇ ਤੇਜ਼ ਰੌਸ਼ਨੀ ਦਾ ਵਿਸ਼ਾਲ ਖੇਤਰ ਸੀ ਜਿਵੇਂ ਕੋਈ ਜਾਦੂਈ ਚੱਕਰ ਖਿੱਚ ਦਿੱਤਾ ਗਿਆ ਹੋਵੇ, ਰਾਤ ਇਸ ਧਰਤੀ ਉਪਰ ਭਾਰੀ ਤੇ ਹੋਰ ਭਾਰੀ ਬਣ ਰਹੀ ਨਜ਼ਰ ਆ ਰਹੀ ਸੀ। ਮੈਂ ਘਿੱਗੀ ਹੋਈ ਆਵਾਜ਼ ਵਿੱਚ ਮਸੀਂ ਕਿਹਾ :

"ਮਾਦੋ, ਕੁਝ ਹੋ ਗਿਆ ਏ।"

ਉਂਹ, ਜਿਸਨੇ ਆਪਣਾ ਚਮਚਾ ਚੌਲਾਂ ਨਾਲ ਅੱਧਾ ਕੁ ਭਰ ਲਿਆ ਸੀ, ਉਥੇ ਹੀ ਰੁਕ ਗਈ ਅਤੇ ਬੋਲੀ :

"ਹਾਂ, ਲਗਦੈ ਤਾਂ ਹੈ।"

ਮੈਂ ਖ਼ਾਮੋਸ਼ ਸੀ। ਭਦ ਉਹ ਸਹਿਜੇ ਜਿਹੇ ਬੋਲੀ, "ਕਿਸ ਨੂੰ?"

"ਹਰ ਚੀਜ਼ ਨੂੰ," ਮੈਂ ਜਵਾਬ ਦਿੱਤਾ ਅਤੇ ਆਪਣਾ ਚਮਚਾ ਮੇਜ਼ 'ਤੇ ਰੱਖ ਦਿੱਤਾ।

ਮੈਨੂੰ ਕੁਝ ਪਤਾ ਨਹੀਂ ਸੀ ਕਿ ਮੈਂ ਕਿੱਥੇ ਸੀ ਅਤੇ ਕੀ ਕਰ ਰਿਹਾ ਸੀ। ਮਾਦਲੇਨ

ਨੇ ਵੀ ਆਪਣਾ ਚਮਚਾ ਪਲੇਟ ਵਿੱਚ ਰੱਖ ਦਿੱਤਾ ਅਤੇ ਸਹਿਜੇ ਜਿਹੇ ਉੱਠ ਕੇ ਮੇਰੇ ਕੋਲ ਆ ਗਈ। ਫਿਰ ਉਹ ਮੇਰੀ ਛਾਤੀ ਨਾਲ ਲਿਪਟ ਗਈ। ਉਸਨੇ ਮੇਰੇ ਵਾਲਾਂ ਵਿੱਚ ਉਂਗਲ ਫੇਰਨ ਦੀ ਕੋਸ਼ਿਸ਼ ਕੀਤੀ, ਉਹ ਜਾਣਦੀ ਸੀ ਕਿ ਮੈਂ ਉਸਦੀ ਛੂਹ ਨੂੰ ਕਿੰਨਾ ਚਾਹੁੰਦਾ ਹਾਂ, ਤੇ ਉਸਨੇ ਆਪਣਾ ਚਿਹਰਾ ਮੇਰੇ ਜਿਸਮ ਨਾਲ ਲਗਾ ਦਿੱਤਾ। ਉਸਦੇ ਸਰੀਰ ਵਿਚੋਂ ਜਲੇ ਹੋਏ ਸੇਬਾਂ ਦੀ ਮਹਿਕ ਆ ਰਹੀ ਸੀ ਜੋ ਇੱਕ ਨਸ਼ੇ ਵਾਂਗ ਮੇਰੇ ਨੱਕ ਨੂੰ ਚੜ੍ਹ ਰਹੀ ਸੀ। ਉਸਦਾ ਅੰਗ-ਅੰਗ ਗਰਮ ਹੋ ਗਿਆ ਸੀ ਤੇ ਆਪਣੀ ਪੀੜ ਵਿੱਚ ਉਸਨੇ ਆਪਣੀਆਂ ਛਾਤੀਆਂ ਮੇਰੇ ਚਿਹਰੇ ਨਾਲ ਰਗੜਾਈਆਂ। ਰੱਬ ਹੀ ਜਾਣਦਾ ਹੈ ਉਸਦਾ ਸਾਹ ਕਿਵੇਂ ਹੇਠਾਂ-ਉਪਰ ਹੋ ਰਿਹਾ ਸੀ। ਉਸਦੀਆਂ ਛਾਤੀਆਂ ਪਿਆਰ ਨਾਲ ਫੁੱਲ ਗਈਆਂ ਲੱਗ ਰਹੀਆਂ ਸਨ, ਜਿਵੇਂ ਅਸੀਂ ਆਪਣੇ ਦੇਸ਼ ਵਿੱਚ ਆਖਦੇ ਹਾਂ।

ਪੀੜ ਵਿੱਚ ਕੁਝ ਨਾ ਕੁਝ ਸਰੀਰਕ ਵਾਪਰਦਾ ਹੈ : ਇੰਜ ਲੱਗਦਾ ਹੈ ਜਿਵੇਂ ਸਰੀਰ ਉਪਰ ਨੂੰ ਉਠ ਰਿਹਾ ਹੋਵੇ ਅਤੇ ਕੁਝ ਅਕਹਿ ਕਹਿਣ ਦੀ ਕੋਸ਼ਿਸ਼ ਵਿੱਚ ਹੋਵੇ, "ਇਹ ਉਹ ਕਥਨ ਹਨ ਜੋ ਸਭ ਕਥਨਾਂ ਤੋਂ ਉਪਰ ਹਨ, ਉਹਨਾਂ ਵਿਚਲਾ ਗਿਆਨ ਸਭ ਗਿਆਨਾਂ ਤੋਂ ਉਪਰ ਹੈ।" ਉਸ ਘੜੀ ਇੰਜ ਲੱਗਦਾ ਸੀ, ਮਾਦਲੇਨ ਨੂੰ ਇੱਕ ਵਾਰ ਆਪਣੇ ਔਰਤ ਹੋਣ ਦਾ ਅਨੁਭਵ ਹੋਇਆ ਹੈ, ਜਿਵੇਂ ਵਾਲ ਸੰਘਣੇ ਹੋ ਗਏ ਹੋਣ ਅਤੇ ਪੇਟ ਫੁੱਲ ਕੇ ਭਾਰੀ ਹੋ ਗਿਆ ਹੋਵੇ, ਉਸਦਾ ਬਾਹਰੀ ਸਰੂਪ ਅੰਦਰ ਵੱਲ ਖਿਸਕ ਗਿਆ ਸੀ ਅਤੇ ਉਸਨੇ ਆਪਣੇ ਆਪ ਨੂੰ ਔਰਤ ਦੇ ਰੂਪ ਵਿੱਚ ਵੇਖਿਆ ਸੀ। ਇਸਤ੍ਰੀਤਵ ਦੀਆਂ ਆਪਣੀਆਂ ਅੱਖਾਂ ਹੁੰਦੀਆਂ ਹਨ ਅਤੇ ਉਹਨਾਂ ਦੇ ਵੇਖਣ ਦੀ ਛਬ ਨਿਰਾਲੀ ਹੀ ਹੁੰਦੀ ਹੈ ਜਿਸਨੂੰ ਪੁਰਸ਼ ਕਦੇ ਨਹੀਂ ਜਾਣ ਸਕੇਗਾ ਕਿਉਂਕਿ ਪੁਰਸ਼ ਦੀ ਖੋਜ ਬਾਹਰੀ ਹੁੰਦੀ ਹੈ ਪਰ ਔਰਤ ਦੀ ਖੋਜ ਅੰਦਰੂਨੀ ਹੁੰਦੀ ਹੈ ਜੋ ਇੱਕ ਸਮੁੱਚੇ ਸੰਸਾਰ ਵਿੱਚ ਫੈਲਦੀ ਹੈ। ਬੱਚੇ ਦਾ ਜਨਮ ਇੱਕ ਸਰੀਰ ਦੀ ਰਚਨਾ ਨਹੀਂ ਹੁੰਦੀ ; ਸਗੋਂ ਇੱਕ ਔਰਤ ਲਈ, ਜਿਵੇਂ ਮਾਦਲੇਨ ਨੇ ਕਿਹਾ ਸੀ, ਇਹ ਸੰਸਾਰ ਦੀ ਰਚਨਾ ਹੁੰਦੀ ਹੈ। ਉਹ ਜੋ ਕੁਝ ਵੀ ਵੇਖਦੀ ਹੈ ਆਪਣੀ ਕੁੱਖ ਵਿੱਚ ਸਮਾ ਲੈਂਦੀ ਹੈ ਜਿਵੇਂ ਪੈਂਗੁਇਨ ਆਂਡਿਆਂ ਨੂੰ ਆਪਣੇ ਪੈਰਾਂ ਵਿੱਚ ਰੱਖਦੀ ਹੈ; ਅਤੇ ਵਕਤ ਆਉਣ 'ਤੇ ਉਹ ਤੁਹਾਨੂੰ ਇੱਕ ਵਾਰਸ, ਇੱਕ ਪੁੱਤਰ ਹੀ ਨਹੀਂ ਬਖ਼ਸ਼ਦੀ ਸਗੋਂ ਆਪਣਾ ਸੰਪੂਰਨ ਰਚਨਾ ਸੰਸਾਰ ਭੇਟ ਕਰ ਦਿੰਦੀ ਹੈ।

ਉਸ ਵਕਤ ਜ਼ਰੂਰ ਹੀ ਉਸਨੇ ਮੈਨੂੰ ਆਪਣੇ ਅੰਦਰ ਸਮਾ ਲਿਆ ਹੋਵੇਗਾ, ਇਸ ਗਿਆਨ ਨਾਲ ਨਹੀਂ ਕਿ ਉਹ ਮੈਨੂੰ ਜਾਣਦੀ ਹੈ ਸਗੋਂ ਇਸ ਧਾਰਨਾ ਨਾਲ ਕਿ ਤਬਾਹੀ ਦੇ ਦੌਰ ਵਿੱਚ ਉਹ ਮੈਨੂੰ ਮੇਰੇ ਆਪਣੇ ਬਾਰੇ ਜਾਨਣ ਦੇ ਯੋਗ ਬਣਾ ਦੇਵੇਗੀ। ਪਰ ਮੈਂ ਇੱਕ ਬ੍ਰਾਹਮਣ ਹਾਂ ਅਤੇ ਮੇਰੇ ਲਈ ਛੂਹ ਅਤੇ ਗਿਆਨ ਆਤਮ ਸਮਰਪਣ ਦੀ ਪਵਿੱਤਰਤਾ ਦੇ ਨਾਲ-ਨਾਲ ਚੱਲਦੇ ਹਨ; ਔਰਤ ਜੋ ਮੈਨੂੰ ਉਥੇ ਨਹੀਂ ਲੈ ਜਾਏਗੀ, ਸਗੋਂ ਇਸ ਬਾਰੇ ਮੈਂ ਉਸਨੂੰ ਦੱਸ ਰਿਹਾ ਹੋਵਾਂਗਾ। ਪੀੜ ਪਿਆਰ ਦੀ ਉਪਜ ਨਹੀਂ ਹੈ। ਪੀੜ ਕਦੇ ਵੀ ਸਰੂਪ ਨਹੀਂ ਧਾਰਦੀ ਸਗੋਂ ਇਹ ਪਿਆਰ ਦੇ ਦੰਭ ਵਿੱਚ ਸਮਾਈ ਹੁੰਦੀ ਹੈ। ਗੁਆਚਿਆ ਪ੍ਰੇਮੀ ਹੀ ਤਰੰਗਤ ਪ੍ਰੇਮੀ ਹੁੰਦਾ ਹੈ। ਸੱਚਾ ਆਦਮੀ ਔਰਤ ਨੂੰ

ਆਪਣੀ ਖ਼ਾਮੋਸ਼ੀ ਵਿੱਚ ਲੈ ਜਾਂਦਾ ਹੈ ਅਤੇ ਉਸਦੀ ਪਹਿਚਾਣ ਲਈ ਉਸਦੇ ਅੰਦਰ ਸਮਾ ਜਾਂਦਾ ਹੈ।

ਹੁਣ ਅੱਥਰੂ ਵਹਾਉਣ ਦੀ ਵਾਰੀ ਮੇਰੀ ਸੀ। ਮੈਂ ਅਰਪਿਤ ਹੋਈ ਅਥਾਹ ਖ਼ੂਬਸੂਰਤੀ ਨੂੰ ਗ੍ਰਹਿਣ ਨਹੀਂ ਕਰ ਸਕਦਾ ਸੀ ਕਿਉਂਕਿ ਆਦਮੀ ਨੂੰ ਉਹ ਨਹੀਂ ਕਰਨਾ ਚਾਹੀਦਾ ਜੋ ਔਰਤ ਕਰਦੀ ਹੈ।

ਉਹ ਬੋਲੀ, "ਮੇਰੇ ਪਿਆਰੇ।"

ਤੇ ਮੈਂ ਕਿਹਾ,"ਮੇਰੀ ਪਿਆਰੀ, ਮੇਰੀ ਦੋਸਤ"।

"ਇਹ ਸਭ ਕੀ ਏ ?" ਉਸਨੇ ਆਪਣੇ ਆਪ ਨੂੰ ਰਤਾ ਪਰ੍ਹੇ ਹਟਾਉਂਦੇ ਹੋਏ ਕਿਹਾ।

"ਕੁਝ ਨਹੀਂ," ਮੈਂ ਕਿਹਾ, ਕਿਉਂਕਿ ਉਸਨੂੰ ਪਤਾ ਸੀ ਕਿ ਇਸ 'ਕੁਝ ਨਹੀਂ' ਵਿੱਚ ਹੀ ਸਭ ਕੁਝ ਹੈ।

"ਮੈਂ ਤੁਹਾਡੇ ਦੇਵਤਿਆਂ ਨੂੰ ਨਿਰਾਸ਼ ਕੀਤਾ ਏ?" ਉਸਨੇ ਕਿਹਾ।

"ਨਹੀ", ਮੈਂ ਉਸ ਵੱਲ ਵੇਖਦੇ ਹੋਏ ਕਿਹਾ ਅਤੇ ਕੁਝ ਅਣ-ਸਮਝਣਯੋਗ ਕਾਰਨਾਂ ਕਰਕੇ ਬੋਲਿਆ", ਤੂੰ ਮੈਨੂੰ ਨਿਰਾਸ਼ ਕੀਤਾ ਏ।"

ਉਹ ਆਪਣੀ ਮੌਜੂਦਗੀ ਦੀ ਪੂਰੀ ਡੀਲ-ਡੌਲਤਾ ਵਿੱਚ ਮੇਰੇ ਸਾਹਮਣੇ ਖੜ ਗਈ। ਉਸਦੀ ਸਾੜ੍ਹੀ ਉਸ ਸ਼ਾਮ ਦੇ ਹਨੇਰੇ ਵਿੱਚ ਬੜੀ ਅਲੋਕਾਰੀ ਦਿਖਾਈ ਦੇ ਰਹੀ ਸੀ। ਅਚਾਨਕ ਹੱਸਦੇ ਹੋਏ ਉਹ ਆਖਣ ਲੱਗੀ, "ਚੱਲੋ, ਮੈਂ ਕੱਪੜੇ ਬਦਲ ਲੈਂਦੀ ਹਾਂ ਤੇ ਫਿਰ ਅਸੀਂ ਹਾਥੀ ਮਹਾਰਾਜ ਨੂੰ 'ਹੈਲੋ' ਕਹਿਣ ਚੱਲਾਂਗੇ।"

ਇਸ ਸਚਾਈ ਦੇ ਬਾਵਜੂਦ ਕਿ ਮੈਂ ਥੋੜ੍ਹੀ ਦੇਰ ਪਹਿਲਾਂ ਹੀ ਹਾਥੀ ਕੋਲ ਜਾ ਕੇ ਆਇਆ ਸੀ, ਮੈਂ ਉਸਨੂੰ ਇਸ ਬਾਰੇ ਕੁਝ ਨਾ ਦੱਸ ਸਕਿਆ। ਉਸਨੇ ਮਹਿਸੂਸ ਕੀਤਾ ਸੀ ਕਿ ਘੱਟੋਘੱਟ ਜੇ ਹੋਰ ਕੁਝ ਨਹੀਂ ਤਾਂ ਸਾਡੇ ਵਹਿਮ-ਭਰਮ ਤਾਂ ਜ਼ਰੂਰ ਹੀ ਕਾਰਗਰ ਸਾਬਤ ਹੋਣਗੇ।

ਅਸੀਂ ਅਜਿਹੇ ਦੋ ਭੂਤਾਂ ਵਾਂਗ ਰਾਤ ਦੇ ਹਨੇਰੇ ਵਿੱਚ ਤੁਰ ਪਏ, ਜਿਨ੍ਹਾਂ ਨੇ ਆਪਣੇ ਜੀਵਨ ਕਿਸੇ ਨਿੱਕੇ ਤੋਂ ਨਿੱਕੇ ਸਮੇਂ ਦੇ ਸਵਰਗ ਨੂੰ ਵੀ ਹਾਸਲ ਕਰਨ ਲਈ ਨਹੀਂ ਸਨ ਵੇਚੇ ਸਗੋਂ ਇਹ ਇਸ ਪ੍ਰਕਾਰ ਸੀ ਜਿਵੇਂ ਇੱਕ ਦੂਜੇ ਨੂੰ ਦੱਸਦੇ ਹੋਏ ਉਹ ਪਰਲੋਕ ਵੱਲ ਜਾ ਰਹੇ ਸਨ; ਇੱਕ ਲਾਲ, ਗਰਮ ਸਿਤਾਰੇ ਨੇ ਸਾਡਾ ਰਸਤਾ ਕੱਟ ਦਿੱਤਾ ਸੀ ਪਰ ਫਿਰ ਵੀ ਗ਼ਲਤ-ਮਲਤ ਮੋੜਾਂ ਅਤੇ ਟੋਏ-ਟਿੱਬਿਆਂ ਨੂੰ ਪਾਰ ਕਰਦੇ ਹੋਏ ਅਸੀਂ ਉਸ ਮੁਕਾਮ 'ਤੇ ਪਹੁੰਚ ਗਏ ਸੀ ਜਿਥੇ ਕੇਵਲ ਸਰੀਰ ਹੀ ਅਸਲੀਅਤ ਹੁੰਦਾ ਹੈ। ਪਰ ਆਦਮੀ, ਸਾਰੇ ਆਦਮੀ ਸਰੀਰ ਤੋਂ ਵੀ ਵੱਧ ਮਹੱਤਵਪੂਰਨ ਕੁਝ ਹੋਰ ਵੀ ਆਪਣੇ ਨਾਲ ਲੈ ਕੇ ਚੱਲਦੇ ਹਨ, ਜਦੋਂ ਤਕ ਕਿ ਕੋਈ ਸਿਰਕਾਸਿਏ ਵਰਗਾ ਨਾ ਬਣ ਜਾਵੇ, ਮਾਸਕੋ ਦੇ ਸਾਹਮਣੇ ਸ਼ਹਾਦਤ ਦੇ ਦੇਵੇ ਅਤੇ ਉਸਦਾ ਕ੍ਰਾਸ ਬਣਵਾ ਦਿੱਤਾ ਜਾਵੇ : 'ਪਿਤਰ-ਭੂਮੀ ਲਈ ਸ਼ਹੀਦ ਹੋਇਆ।' ਯੁੱਧ ਵਿੱਚ ਮਰਨ ਵਾਲੇ ਹੀ ਕੇਵਲ ਸੱਚੀ ਮੌਤ ਮਰਦੇ ਹਨ। ਉਹ ਸਾਰੇ ਕਿਸੇ ਨਾ ਕਿਸੇ ਉਦੇਸ਼ ਲਈ ਮਰਦੇ ਹਨ। ਉਹਨਾਂ ਨੂੰ ਆਪਣੇ ਨਾਲ ਸਥਾਈ ਸਲੀਬ ਰੱਖਣ ਦਾ ਹੱਕ ਹੁੰਦਾ ਹੈ।

"ਤੁਹਾਨੂੰ ਪਤੈ", ਰਾਹ ਵਿੱਚ ਚੱਲਦੇਂ ਹੋਏ ਮਾਦਲੇਨ ਨੇ ਕਿਹਾ," ਤੁਹਾਡਾ ਪਵਿੱਤਰ ਪਿਆਲਾ ਕੋਈ ਅਦਭੁੱਤ ਚੀਜ਼ ਨਹੀਂ ਏ। ਗਿਰਜੇ ਦੇ ਪਾਦਰੀਆਂ ਬਾਰੇ ਮੈਂ ਜਿੰਨਾ ਜ਼ਿਆਦਾ ਪੜ੍ਹਿਆ ਏ-ਜਾਰਜੇਜ਼ ਨੇ ਵੀ ਇਸ ਮਾਮਲੇ 'ਚ ਮੇਰੀ ਬੜੀ ਮਦਦ ਕੀਤੀ ਏ-ਉਨਾ ਹੀ ਜ਼ਿਆਦਾ ਮੈਂ ਇਹ ਮਹਿਸੂਸ ਕੀਤਾ ਏ ਕਿ ਇਹ ਮਿਥ ਨੇਸਟੋਰੀਅਨ ਨਾਸਤਿਕਤਾ 'ਚੋਂ ਪੈਦਾ ਹੋਈ ਸੀ ਜੋ ਤੁਹਾਡੀ ਆਲਬਿਜਾਂਸਿਆਂ ਦੀ ਹੀ ਭੈਣ ਏ। ਕੁਝ ਪੂਰਬਵਾਸੀ ਵਿਦਵਾਨ, ਜਿਨ੍ਹਾਂ ਦਾ ਮੈਂ ਅਧਿਐਨ ਕੀਤਾ ਏ, ਮੇਰੀ ਇਸ ਵਿਚਾਰਧਾਰਾ ਨਾਲ ਕਾਫ਼ੀ ਸਹਿਮਤ ਨੇ ਕਿ ਇਹ ਇੱਕ ਬੋਧੀ ਯਾਦਗਾਰ ਸੀ ਜੋ ਫ਼ਾਰਸ ਦੀ ਮਾਰੁਫ਼ਤ ਈਸਾਈ ਜਗਤ ਵਿੱਚ ਪ੍ਰਵੇਸ਼ ਹੋਈ ਅਤੇ ਇੰਜ ਇਹ ਪਿਆਲਾ ਭਿਖਾਰੀ ਦੇ ਭਿਖਿਆ-ਪਾਤਰ ਦਾ ਹੀ ਪੁੱਠਾ ਪਾਸਾ ਏ।"

"ਬੜਾ ਕਾਵਿਕ ਖ਼ਿਆਲ ਏ।"

"ਕਿਉ ਨਹੀਂ, ਦੱਸੋ ਤਾਂ?"

"ਇਤਿਹਾਸ ਕਾਵਿਕ ਨਹੀ ਹੋਣਾ ਚਾਹੀਦਾ, ਇਹ ਘਟਨਾਵਾਂ ਰਹਿਤ ਕਵਿਤਾ ਹੁੰਦੀ ਏ।"

"ਤੇ ਫਿਰ ਬਾਕੀ ਕੀ ਬਚਦਾ ਏ?"

"ਤੱਥ। ਹਰ ਤੱਥ ਆਪਣੀ ਥਾਂ ਸ਼ੁਧ ਕਵਿਤਾ ਹੁੰਦਾ ਏ - ਗਾਲੇਰਿ ਲਾਓਈਏਤ ਤੋਂ ਲਿਆਂਦੇ ਤੇਰੇ ਇਹ ਝਾੜੂ ਜਾਂ ਤੌਲੀਏ ਵਾਂਗ। ਪਰ ਆਪਾਂ ਤੇਰੇ ਪਵਿੱਤਰ ਪਿਆਲੇ ਬਾਰੇ ਹੀ ਗੱਲ ਕਰਦੇ ਹਾਂ।"

"ਇਸ ਮਾਮਲੇ 'ਚ ਇੱਕ ਹੋਰ ਪਰਿਕਲਪਨਾ ਵੀ ਕੰਮ ਕਰਦੀ ਏ ਜੋ ਬੜੀ ਉਚਿਤ ਜਾਪਦੀ ਏ ਕਿ ਇਸ ਪਿਆਲੇ ਵਿੱਚ ਪ੍ਰਭੂ ਦੀ ਮਾਤਾ ਨੇ ਪ੍ਰਭੂ ਦੇ ਲਹੂ ਦੇ ਸਿੰਮਦੇ ਤੁਪਕਿਆਂ ਨੂੰ ਇੱਕ-ਇੱਕ ਕਰ ਕੇ ਇਕੱਤਰ ਕੀਤਾ ਸੀ। ਜਦੋਂ ਮੁਸਲਮਾਨ ਆਏ ਤਾਂ ਕੁਦਰਤੀ ਤੌਰ 'ਤੇ ਇਸ ਪਿਆਲੇ ਨੂੰ ਛੁਪਾਉਣਾ ਜ਼ਰੂਰੀ ਸੀ, ਸੋ ਉਹਨਾਂ ਕਿਸੇ ਪੱਲੂਦਾਰ ਜਹਾਜ਼ ਰਾਹੀਂ ਇਸਨੂੰ ਗਾੱਲ ਦੇਸ਼ ਪਹੁੰਚਾ ਦਿੱਤਾ; ਪਰ ਫਿਰ ਵੀ ਉਹਨਾਂ ਦਾ ਕਹਿਣਾ ਹੈ ਕਿ ਇਹ ਪਵਿੱਤਰ ਪਿਆਲਾ "ਪ੍ਰਭੂ ਦੇ ਚੰਦ ਵਾਂਗ ਚਮਕਦਾ ਸੀ ਅਤੇ ਉਸਨੇ ਹਵਾਵਾਂ ਵਿੱਚ ਕੋਈ ਪਵਿੱਤਰ ਜਾਦੂ ਭਰ ਦਿੱਤਾ ਸੀ।" ਦੂਜੇ ਬੰਨੇ ਇਹ ਵਿਚਾਰ ਕਿ ਇਹ ਪਿਆਲਾ ਫ਼ਾਰਸ ਤੋਂ ਆਇਆ ਸੀ, ਮਹਿਜ਼ ਅਰਬ ਦੇ ਮੁਸਲਮਾਨਾਂ ਦੇ ਦਿਲ ਜਿੱਤਣ ਲਈ ਗਿਰਜੇ ਦੇ ਪਾਦਰੀਆਂ ਦੀ ਇੱਕ ਚਾਲ ਸੀ। ਕੁਝ ਲੋਕਾਂ ਦਾ ਇਹ ਕਹਿਣਾ ਏ ਕਿ ਇਹ ਉਹੀ ਸੋਨੇ ਦਾ ਪਿਆਲਾ ਸੀ ਜੋ ਬਾਬਲਵਾਸੀ ਨੀਨੁਰਤਾ ਦੇ ਮੰਦਰ ਲੈ ਗਏ ਸਨ ਅਤੇ ਜਦੋਂ ਉਹਨਾਂ ਨੇ ਕੁਝ ਗ਼ੁਲਾਮਾਂ ਨੂੰ ਮੌਤ ਦੇ ਘਾਟ ਉਤਾਰ ਦਿੱਤਾ ਤਾਂ ਧਰਤੀ ਦੀ ਮਲਕਾ ਅਤੇ ਉਪਜਾਇਕਤਾ ਦੀ ਮਾਤਾ ਨੇ ਇਸ ਨੂੰ ਪੀ ਲਿਆ, ਉਸ ਪਿੱਛੋਂ ਉਸਨੇ ਆਪਣੇ ਨਾਇਕ ਨੂੰ ਕਸਤੂਰੀ ਅਤੇ ਲਾਲ ਬਿਲੌਰ ਭੇਟ ਕੀਤੇ ਤਾਂ ਕਿ ਉਹਨਾਂ ਦੀ ਮੁੜ ਸਿਰਜਣਾ ਵਿੱਚ ਇਹ ਸੰਸਾਰ ਬਹੁਲਤਾ ਦੀ ਰੌਸ਼ਨੀ ਵੇਖ ਸਕੇ। ਕੁਝ ਹੀ ਦਿਨ ਪਹਿਲਾਂ ਮੈਂ ਇੱਕ ਕਿਤਾਬ ਵਿੱਚ ਪੜ੍ਹਿਆ ਸੀ ਕਿ ਕੁਝ ਪ੍ਰਾਚੀਨ ਕਬੀਲਿਆਂ ਵਿੱਚ ਔਰਤ ਦੀ ਪਹਿਲੀ ਮਾਹਵਾਰੀ-ਰੱਤ ਨੂੰ ਪਹਿਲੀ ਵਰਖਾ ਦੌਰਾਨ ਖੇਤਾਂ ਵਿੱਚ ਫੈਲਾ ਦਿੰਦੇ ਸਨ ਤਾਂਕਿ ਫਸਲਾਂ ਲਹਿਲਹਾ ਉਠਣ ਅਤੇ ਹਰ ਘਰ ਦੇ ਚੁੱਲ੍ਹੇ ਭਖ ਉਠਣ।"

"ਭਾਰਤ ਦੇ ਕੁਝ ਹਿੱਸਿਆਂ 'ਚ ਅਸੀਂ ਹਾਲੇ ਵੀ ਇੰਜ ਕਰਦੇ ਹਾਂ। ਅਸਲ ਵਿੱਚ ਮੈਂ ਇੱਕ ਦਿਨ ਇਸ ਬਾਰੇ ਹੀ ਸੋਚ ਰਿਹਾ ਸੀ। ਪਰ ਦੋ ਵੱਖ-ਵੱਖ ਦੇਸ਼ਾਂ ਵਿੱਚ ਕਿਸੇ ਸਾਂਝੀ ਵਿਚਾਰਧਾਰਾ ਦੇ ਹੋਣ ਦਾ ਇਹ ਮਲਤਬ ਤਾਂ ਨਹੀ ਨਿਕਲਦਾ ਕਿ ਉਹਨਾਂ ਦੋਹਾਂ ਦੇਸ਼ਾ ਦਾ ਆਪਸ ਵਿੱਚ ਕੋਈ ਸੰਬੰਧ ਸੀ। ਜੇਕਰ ਦੋਵਾਂ ਦੀ ਕੋਈ ਗੱਲ ਹੁੰਦੀ ਤਾਂ ਮੈਕਸਿਕੋ ਤੇ ਮਾਇਆ ਜੋ ਹਿੰਦੂਆਂ ਤੋਂ ਇਲਾਵਾ ਇਸ ਸੰਸਾਰ ਵਿੱਚ ਇੱਕੋ-ਇੱਕੋ ਅਜਿਹੀ ਜਾਤੀ ਸੀ ਜੋ 'ਸਿਫ਼ਰ' ਦੀ ਜਾਣਕਾਰੀ ਰੱਖਦੀ ਸੀ , ਨੇ ਜ਼ਰੂਰ ਹੀ ਉਹਨਾਂ ਤੋਂ ਇਹ ਹਾਸਲ ਕੀਤੀ ਹੋਣੀ ਸੀ। ਇੱਕਦਮ ਬਕਵਾਸ", ਮੈਂ ਕਿਹਾ, "ਤੇ ਇੰਜ ਹਰ ਚੰਗੀ ਚੀਜ਼ ਫਿਰ ਹਿੰਦੁਸਤਾਨ ਤੋਂ ਹੀ ਆਈ !" ਤੇ ਮੈਂ ਹੱਸ ਪਿਆ।

"ਮੇਰੇ ਲਈ ਤਾਂ ਹਰ ਚੀਜ਼ ਜੋ ਚੰਗੀ ਹੈ ਹਿੰਦੁਸਤਾਨ ਤੋਂ ਹੀ ਆਈ ਏ," ਉਸਨੇ ਇੱਕ ਅਜਿਹੀ ਔਰਤਮਈ ਨਿਮਰਤਾ ਨਾਲ ਕਿਹਾ ਜੋ ਨਿਰਦਈ ਤੋਂ ਨਿਰਦਈ ਆਦਮੀ ਦੇ ਦਿਲ ਨੂੰ ਵੀ ਨਰਮ ਕਰ ਦਿੰਦੀ ਹੈ।

"ਤੇ ਬੁਰੀ", ਮੈਂ ਕਿਹਾ ਅਤੇ ਖ਼ੁਸ਼ਕਿਸਮਤੀ ਨਾਲ ਮੈਨੂੰ ਅਜਿਹੀ ਜ਼ੋਰ ਦੀ ਖੰਘ ਛਿੜ ਪਈ ਕਿ ਮੈਨੂੰ ਸੜਕ ਦੇ ਕੰਢੇ ਪਏ ਇੱਕ ਪੱਥਰ 'ਤੇ ਬੈਠਣਾ ਪਿਆ। ਮਾਦਲੇਨ ਮੇਰੀ ਪਿੱਠ ਮਲਣ ਲੱਗ ਪਈ। ਇਹ ਸਾਡੇ ਦੋਹਾਂ ਲਈ ਚੰਗੀ ਗੱਲ ਹੋਈ ਸੀ, ਖੰਘ ਕਾਰਨ ਮੇਰੀ ਬੇਬਸੀ ਦੀ ਹਾਲਤ ਨੇ ਉਸਦੀ ਮੌਜੂਦਗੀ ਨੂੰ ਹੋਰ ਵੀ ਵਧੇਰੇ ਮਹੱਤਵਪੂਰਨ ਬਣਾ ਦਿੱਤਾ ਸੀ : ਉਹ ਇੱਕ ਪਤਨੀ ਸੀ, ਘਰ-ਪਰਿਵਾਰ ਦੀ ਰਖਵਾਲਣ। ਮੈਨੂੰ ਉਸ ਦਿਨ ਦੀ ਯਾਦ ਆ ਗਈ, ਜਦੋਂ ਸਾਡੇ ਵਿਆਹ ਦੇ ਸ਼ੁਰੂ-ਸ਼ੁਰੂ ਦੇ ਮਹੀਨਿਆਂ ਵਿੱਚ ਮੈਂ ਕਿਸੇ ਕਾਰਨ ਨਰਾਜ਼ ਸੀ ਅਤੇ ਉਸਨੇ ਮੇਰੇ ਬਿਸਤਰੇ ਵਿੱਚ ਰੱਖਣ ਲਈ ਗਰਮ ਪਾਣੀ ਦੀ ਬੋਤਲ ਲਿਆਂਦੀ ਸੀ। ਇਹ ਮੇਰੇ ਕੰਬਲ ਉਪਰ ਹੀ ਇੰਜ ਫਟ ਗਈ ਸੀ ਕਿ ਅਸੀਂ ਹੱਸਦੇ-ਹੱਸਦੇ ਬਿਸਤਰੇ 'ਤੀ ਹੀ ਲਪੇਟੇ ਮਾਰਨ ਲੱਗੇ, ਏਨੇ ਖ਼ੁਸ਼ ਸੀ ਕਿ ਇੱਕ ਨਿੱਕੀ ਜਿਹੀ ਚੀਜ਼ ਨੇ ਕਿਵੇਂ ਸਾਨੂੰ ਇੱਕ ਦੂਜੇ ਨਾਲ ਜੋੜ ਦਿੱਤਾ ਸੀ। ਉਸ ਦਿਨ ਤੋਂ ਅਸੀਂ ਉਸਨੂੰ "ਪਵਿੱਤਰ ਗਰਮ ਪਾਣੀ ਦੀ ਬੋਤਲ" ਆਖਣ ਲੱਗ ਪਏ।

ਧੁੰਦਲਾ ਜਿਹਾ ਚੰਦਰਮਾ ਪਹਾੜੀਆਂ ਤੋਂ ਉਤਾਂਹ ਉਠ ਰਿਹਾ ਸੀ ਪਰ ਸਾਡੇ ਸਿਰਾਂ ਉਪਰ ਚਮਕਦੇ ਤਾਰੇ ਬੜੇ ਸ਼ੋਖ਼ ਦਿਖਾਈ ਦੇ ਰਹੇ ਸਨ। ਅਸੀਂ ਉਹਨਾਂ ਬੱਚਿਆਂ ਵਾਂਗ ਇੱਕ-ਦੂਜੇ ਉਪਰ ਖ਼ੂਬ ਹੱਸੇ ਜੋ ਇੱਕ-ਦੂਜੇ ਨਾਲ ਲੜਨ ਪਿਛੋਂ ਸੁਲ੍ਹਾ ਕਰ ਲੈਂਦੇ ਹਨ। ਉਪਰ ਜਾਂਦੇ ਹੋਏ ਮੈਂ ਕੁਝ ਅਜਵਾਇਣ ਤੋੜੀ ਸੀ, ਸਿਰਫ ਉਸਦੀ ਸੁਗੰਧ ਮਾਨਣ ਲਈ, ਮੈਂ ਦੱਖਣੀ ਭਾਰਤ ਦਾ ਇੱਕ ਬ੍ਰਾਹਮਣ ਜੋ ਠਹਿਰਿਆ; ਮਾਦਲੇਨ ਨੇ ਚੱਟਾਨਾਂ ਵਿੱਚੋਂ ਕੁਝ ਸਿੰਮਲ ਦੇ ਫੁੱਲ ਇਕੱਠੇ ਕੀਤੇ ਅਤੇ ਮੇਰੇ ਸਿਰ 'ਤੇ ਪਾ ਦਿੱਤੇ। ਖ਼ੁਸ਼ੀ ਮੁੜ ਸਾਡੇ ਅੰਗ-ਸੰਗ ਹੋ ਗਈ ਸੀ।

ਅਸੀਂ ਹਾਥੀ ਉਪਰ ਜਾ ਕੇ ਬੈਠ ਗਏ ਤੇ ਮੈਂ ਮਾਦਲੇਨ ਨਾਲ ਬਹੁਤ ਸਾਰੀਆਂ ਗੱਲਾਂ ਕੀਤੀਆਂ- ਵੈਂਕਟਰਮਨ ਦੀ ਪੁੱਤਰੀ ਕੌਮੁਦੀ ਬਾਰੇ ਜੋ ਇਸ ਗੱਲ 'ਤੇ ਬੜੀ ਹੈਰਾਨ ਸੀ ਕਿ ਅਸੀਂ ਘਰ ਵਿੱਚ ਇੱਕ ਮਾਮੀ, ਮਾਸੀ ਜਾਂ ਸੱਸ ਤੋਂ ਬਗ਼ੈਰ ਕਿਵੇਂ ਰਹਿ ਲੈਂਦੇ ਹਾਂ ਜਾਂ ਫਿਰ ਬਨਾਰਸ ਦੇ ਉਸ ਬ੍ਰਾਹਮਣ ਬਾਰੇ ਜੋ ਇਹ ਪੁੱਛਦਾ ਸੀ ਕਿ ਯੂਰਪ ਵਿੱਚ

ਬ੍ਰਾਹਮਣ ਕਿਹੋ ਜਿਹੇ ਮੰਤਰ ਪੜ੍ਹਦੇ ਹਨ ।

"ਉਸਨੇ ਇਹ ਨਾ ਪੁੱਛਿਆ ਕਿ ਸੰਸਕਾਰ ਕਰਨ ਲਈ ਉਹਨਾਂ ਨੂੰ ਕਿੰਨੀ ਦੱਖਣਾ ਦਿੱਤੀ ਜਾਂਦੀ ਏ ; ਨਾ ਹੀ ਮੈਨੂੰ ਪਤਾ ਸੀ ।"

"ਸੰਸਕਾਰ ਇੱਕ ਬੜਾ ਖ਼ਰਚੀਲਾ ਕਾਰਜ ਏ," ਮਾਦਲੇਨ ਨੇ ਜਾਣਬੁਝ ਕੇ ਕਿਹਾ ।". ਮੈਨੂੰ ਖੁਸ਼ੀ ਏ ਕਿ ਮੈਂ ਹਿੰਦੁਸਤਾਨ 'ਚ ਜਾਕੇ ਮਰਾਂਗੀ । ਤੁਸੀਂ ਮੈਨੂੰ ਜਲਾਉਗੇ ਨਾ, ਰਾਮ? ਪਰ ਗੰਗਾ ਦੇ ਕਿਨਾਰੇ ਨਾ ਜਲਾਉਣਾ, ਕਿਉਂਕਿ ਮੈਨੂੰ ਉਹਨਾਂ ਕੁੱਤਿਆਂ ਤੋਂ ਸਖ਼ਤ ਨਫ਼ਰਤ ਏ ਜੋ ਤੁਹਾਨੂੰ ਪੂਰੀ ਤਰ੍ਹਾਂ ਜਲ ਜਾਣ ਤੋਂ ਪਹਿਲਾਂ ਹੀ ਤੁਹਾਡੇ ਮਾਸ ਨੂੰ ਖਾਣ ਦੀ ਉਡੀਕ 'ਚ ਬੈਠੇ ਰਹਿੰਦੇ ਨੇ ।"

"ਮੈਂ ਤੈਨੂੰ ਹਿਮਵਤੀ 'ਤੇ ਲੈਜਾ ਕੇ ਜਲਾਵਾਂਗਾ", ਮੈਂ ਕਿਹਾ," ਜਿਵੇਂ ਅਸੀਂ ਦਾਦਾ ਜੀ ਨੂੰ ਜਲਾਇਆ ਸੀ । ਮੈਂ ਤੇਰੇ ਉਪਰ ਸੰਦਲ ਦੀ ਲੱਕੜੀ ਦੇ ਟੁੱਕੜੇ ਇੱਕ ਤੋਂ ਬਾਅਦ ਇੱਕ ਟਿਕਾ ਦੇਆਂਗਾ ਤੇ ਫਿਰ ਮੈਂ ਤੇਰੇ ਲਈ ਇੱਕ ਵਿਸ਼ੇਸ਼ ਮੰਤਰ ਪੜ੍ਹਾਂਗਾ, ਜਿਸਦਾ ਨਾਂ ਹੋਵੇਗਾ 'ਸੁਨਹਿਰੀ ਚਮੜੀ ਵਾਲੀ ਦੇਵੀ ਪ੍ਰਤੀ ਮੰਦਰ' । ਮੈਂ ਇਸ ਹਾਥੀ ਦੀ ਪਿੱਠ ਤੋਂ ਥੋੜ੍ਹੀ ਅਜਵਾਇਣ ਅਤੇ ਵਿਸ਼ੇਸ਼ ਝਾੜੀ ਲੈ ਜਾਵਾਂਗਾ ਤੇ ਦਰਿਆ ਦੇ ਪਾਣੀ ਵਿੱਚ ਏਨੀ ਸੁਗੰਧ ਪੈਦਾ ਕਰ ਦਿਆਂਗਾ ਕਿ ਮੱਛੀਆਂ ਅਤੇ ਹਿਰਨ ਇਹ ਵੇਖਣ ਲਈ ਆਉਣ ਕਿ ਇਹ ਸਭ ਕੀ ਹੋ ਰਿਹਾ ਏ । ਤੇ ਜਦੋਂ ਤੇਰੀ ਦੇਹ ਸਫੈਦ ਰਾਖ ਵਿੱਚ ਬਦਲ ਜਾਵੇਗੀ ਤਾ ਦਰਿਆ ਖ਼ੁਦ-ਬ-ਖ਼ੁਦ ਉਪਰ ਆ ਕੇ ਤੈਨੂੰ ਆਪਣੇ ਵਿੱਚ ਵਹਾ ਲੈ ਜਾਵੇਗਾ- ਜਿਵੇਂ ਉਹ ਦਾਦਾ ਜੀ ਨੂੰ ਲੈ ਗਿਆ ਸੀ । ਤੇ ਇੰਜ ਆਖ਼ਰ ਤੂੰ ਇੱਕ ਬ੍ਰਾਹਮਣ ਬਣ ਜਾਵੇਂਗੀ ।"

ਪਰ ਮਾਦਲੇਨ ਆਪਣੇ ਖਿਆਲਾਂ ਵਿਚ ਡੁੱਬੀ ਹੋਈ ਸੀ, ਉਸਦਾ ਮਨ ਕਿਤੇ ਦੂਰ ਟਿਕਿਆ ਹੋਇਆ ਸੀ । ਅਸੀਂ ਇੱਕ ਸਹਿਜ ਅਤੇ ਲੰਮੀ ਖ਼ਾਮੋਸ਼ੀ ਵਿੱਚ ਡੁੱਬ ਗਏ । ਹਾਥੀ ਜਿਵੇਂ ਨਾ ਤਾਂ ਕੁਝ ਜਾਣ ਸਕਦਾ ਸੀ ਤੇ ਨਾ ਹੀ ਕੁਝ ਕਹਿ ਸਕਦਾ ਸੀ । ਤਾਰੇ ਪੂਰੇ ਜਲੌਅ ਵਿੱਚ ਸਨ : ਉਹ ਏਨੇ ਖ਼ੂਬਸੂਰਤ ਦਿਖਾਈ ਦੇ ਰਹੇ ਸਨ ਕਿ ਮਨ ਦੀ ਖ਼ੁਸ਼ੀ ਲਈ ਉਹਨਾਂ ਨੂੰ ਗਿਣਨ ਨੂੰ ਜੀ ਕਰਦਾ ਸੀ । ਮਨੁੱਖ ਆਪਣੇ ਆਪ ਵਿੱਚ ਕਿੰਨਾ ਅਪੂਰਨ ਹੈ ਕਿ ਉਸ ਲਈ ਦੂਰ ਦੀ ਹਰ ਚੀਜ਼ ਨਿਰਾਲੀ ਚਮਕ ਪੈਦਾ ਕਰਦੀ ਹੈ ।

ਸਹਿਜੇ ਸਹਿਜੇ ਅਸੀਂ ਹੇਠਾਂ ਆ ਗਏ ਅਤੇ ਜਿਉਂ ਹੀ ਅਸੀਂ ਦਰਵਾਜ਼ਾ ਖੋਲ੍ਹਿਆ ਤਾਂ ਮੇਰਾ ਅੱਧ-ਖੁੱਲ੍ਹਾ ਸੂਟਕੇਸ ਇੱਕ ਪ੍ਰਸ਼ਨ-ਚਿੰਨ੍ਹ ਵਾਂਗ ਉਵੇਂ ਦਾ ਉਵੇਂ ਕਮਰੇ ਵਿੱਚ ਪਿਆ ਹੋਇਆ ਸੀ । ਅਸੀਂ ਲੋਕਾਂ ਨਾਲ ਤਾਂ ਝੂਠ ਬੋਲ ਸਕਦੇ ਹਾਂ ਪਰ ਜਾਨਵਰਾਂ ਜਾਂ ਚੀਜ਼ਾਂ ਨਾਲ ਝੂਠ ਨਹੀਂ ਬੋਲ ਸਕਦੇ । ਜਦੋਂ ਅਸੀਂ ਸੌਣ ਲਈ ਬਿਸਤਰੇ ਵਿੱਚ ਵੜੇ ਤਾਂ ਅਸੀਂ ਏਨੇ ਥੱਕੇ ਹੋਏ ਸੀ ਕਿ ਮੈਂ ਸਿਰਫ਼ ਇਹੀ ਕਿਹਾ, "ਸੋ, ਮਾਦਲੇਨ, ਸਵੇਰੇ ਰਾਜਕੁਮਾਰ ਆਪਣੀ ਪ੍ਰੋਫ਼ੈਸਰ ਲਈ ਕਾੱਫੀ ਬਣਾ ਕੇ ਲਿਆਵੇਗਾ ।"

"ਇਹ ਕੀ ਆਖ ਰਹੇ ਹੋ," ਉਹ ਬੋਲੀ, "ਤੁਸੀਂ ਕਿੰਨੇ ਥੱਕ ਗਏ ਹੋ । ਹੁਣ ਛੁੱਟੀਆਂ ਪੈਣ ਵਾਲੀਆਂ ਨੇ ਤੇ ਮੇਰੇ ਪਾਸ ਬਹੁਤਾ ਕੰਮ ਵੀ ਨਹੀਂ ਏ । ਵੈਸੇ ਵੀ ਕੱਲ ਸ਼ੁੱਕਰਵਾਰ ਏ, ਤੇ ਮੇਰੀਆਂ ਕਲਾਸਾਂ ਦਸ ਵਜੇ ਸ਼ੁਰੂ ਹੋਣਗੀਆਂ ।"

ਅਗਲੀ ਸਵੇਰ ਜਦੋਂ ਮਾਦਲੇਨ ਕਾਲਜ ਚਲੀ ਗਈ, ਮੈਂ ਆਪਣੇ ਸੂਟਕੇਸ ਨੂੰ ਬੰਦ ਕੀਤਾ ਤੇ ਉਸਨੂੰ ਡਿਉਢੀ ਦੇ ਦੂਜੇ ਕੋਨੇ ਵਿੱਚ ਰੱਖ ਦਿੱਤਾ। ਸਾਡੇ ਦੋਹਾਂ ਵਿੱਚੋਂ ਕਿਸੇ ਨੇ ਇਸ ਬਾਰੇ ਕੋਈ ਗੱਲ ਨਾ ਕੀਤੀ ਅਤੇ ਜਦੋਂ ਮਾਦਾਮ ਜਾੱਨ ਘਰ ਦਾ ਕੰਮ-ਕਾਜ ਕਰਨ ਆਈ ਤਾਂ ਉਸਨੇ ਉਸ ਨੂੰ ਝਾੜ-ਪੂੰਝ ਕੇ ਅਲਮਾਰੀ ਵਿੱਚ ਰੱਖ ਦਿੱਤਾ।

ਦੁਪਹਿਰ ਨੂੰ ਜਾਰਜੇਜ਼ ਸਾਡੇ ਘਰ ਚਾਹ ਪੀਣ ਲਈ ਆਇਆ ਅਤੇ ਅਸੀਂ ਇੱਕ-ਦੂਜੇ ਨਾਲ ਬਹੁਤ ਦਿਲਚਸਪ ਗੱਲਾਂ ਕੀਤੀਆਂ। ਉਸਨੇ ਕਾਫ਼ੀ ਹੱਦ ਤਕ ਚੀਨੀ ਭਾਸ਼ਾ ਸਿੱਖ ਲਈ ਸੀ ਅਤੇ ਕੁਝ ਖ਼ਾਸ ਚੀਨੀ ਅਧਿਆਤਮਕ ਪ੍ਰੀਭਾਸ਼ਾਵਾਂ ਦੇ ਮੁਕਾਬਲੇ ਵਿੱਚ ਢੁੱਕਵੇਂ ਦਾਰਸ਼ਨਿਕ ਸਮਾਨ-ਅਰਥ ਜਾਨਣ ਲਈ ਉਸਨੇ ਬੈਲਜੀਆ ਦੇ ਜੀਸੂ ਪਾਦਰੀਆਂ ਨਾਲ ਵੀ ਸੰਪਰਕ ਪੈਦਾ ਕੀਤਾ ਹੋਇਆ ਸੀ। ਪੂਰਬੀ ਦਾਰਸ਼ਨਿਕਾਂ ਪ੍ਰਤੀ ਜਾਰਜੇਜ਼ ਇੱਕ ਤਰ੍ਹਾਂ ਨਾਲ ਜਮਾਂਦਰੂ ਘਿਰਣਾ ਰੱਖਦਾ ਸੀ ਅਤੇ ਇਵੇਂ ਹੀ ਸਾਰੇ ਅਣਧਾਰਮਿਕ ਲੇਖਕਾਂ ਪ੍ਰਤੀ। ਇਸੇ ਕਰਕੇ ਉਹ ਜ਼ੀਦ ਨੂੰ ਨਫ਼ਰਤ ਕਰਦਾ ਸੀ ਅਤੇ ਕਲਦੇਲ ਨੂੰ ਪਸੰਦ ਕਰਦਾ ਸੀ। ਫਿਰ ਵੀ ਉਸਨੇ ਰੋਮੇ ਰੋਲਾਂ ਨੂੰ ਵੀ ਪੜ੍ਹਿਆ ਸੀ, ਸਿਰਫ਼ ਇਸ ਲਈ ਕਿ ਉਹ ਹਿੰਦੁਸਤਾਨ ਬਾਰੇ ਹੋਰ ਵਧੇਰੇ ਜਾਨਣਾ ਚਾਹੁੰਦਾ ਸੀ। ਉਸਦੀ ਇੱਛਾ ਸੀ ਕਿ ਆਧੁਨਿਕ ਭਾਰਤ ਦੇ ਮਹਾਨ ਸੰਤ ਸ੍ਰੀ ਰਾਮਕ੍ਰਿਸ਼ਣ, ਵਿਵੇਕਾਨੰਦ, ਅਰਵਿੰਦ, ਅਤੇ ਦਯਾਨੰਦ ਬਾਰੇ ਕੁਝ ਹੋਰ ਚੰਗੇ ਗਿਆਨਵਾਨ ਅਤੇ ਸੂਝਵਾਨ ਚਿੰਤਕਾਂ ਵੱਲੋਂ ਕੁਝ ਲਿਖਿਆ ਜਾਂਦਾ।

ਕੁਝ ਦੇਰ ਬਾਅਦ ਲੇਜ਼ੋ ਵੀ ਆ ਗਿਆ। ਲੇਜ਼ੋ ਬਾੱਸਕ ਦਾ ਇੱਕ ਚਤੁਰ ਯੁਵਕ ਰਿਫ਼ੂਜ਼ੀ ਸੀ ਜੋ ਅਠ੍ਹਾਰਾਂ ਭਾਸ਼ਾਵਾਂ ਦੀ ਜਾਣਕਾਰੀ ਰੱਖਦਾ ਸੀ। ਉਹ ਬਾੱਸਕ ਅਕਾਦਮੀ ਦਾ ਸਭ ਤੋਂ ਛੋਟੀ ਉਮਰ ਦਾ ਚੁਣਿਆ ਹੋਇਆ ਪ੍ਰਧਾਨ ਸੀ, ਪਰੰਤੂ ਜਦੋਂ ਉਸਨੇ ਮਾਤ-ਭਾਸ਼ਾ ਵਿੱਚ ਪੜ੍ਹਾਈ ਕਰਾਉਣ ਦੀ ਲੋੜ ਉਪਰ ਆਪਣਾ ਸਭ ਤੋਂ ਪਹਿਲਾਂ ਉਦਘਾਟਨੀ ਭਾਸ਼ਣ ਦਿੱਤਾ ਅਤੇ ਆਪਣੇ ਭਾਸ਼ਣ ਨੂੰ ਗਿਰਜੇ ਦੇ ਪਾਦਰੀਆਂ ਦੇ ਅਨੇਕਾਂ ਕਥਨਾਂ ਨਾਲ ਪ੍ਰਮਾਣਿਤ ਕੀਤਾ ਤਾਂ ਫ਼ਰੇਂਕ ਦੇ ਅਨੇਕਾਂ ਸ਼ਰਧਾਲੂ ਵੀ ਉਥੇ ਮੌਜੂਦ ਸਨ। ਤਿੰਨ ਮਹੀਨੇ ਦੀ ਕੈਦ ਕੱਟਣ ਪਿੱਛੋਂ ਉਸਨੂੰ ਅਜ਼ਮਾਇਸ਼ ਅਧੀਨ ਰਿਹਾਅ ਕੀਤਾ ਗਿਆ ਸੀ ਪਰ ਉਹ ਉਥੋਂ ਦੌੜ ਆਇਆ ਅਤੇ ਹੁਣ ਏਕਸ ਯੂਨਿਵਰਸਿਟੀ ਵਿੱਚ ਭਾਸ਼ਾ-ਵਿਗਿਆਨ ਪੜ੍ਹ ਰਿਹਾ ਸੀ। ਉਸਦਾ ਪਿਤਾ ਗੁਪਤ ਢੰਗ ਨਾਲ ਉਸਨੂੰ ਕੁਝ ਪੈਸੇ ਭੇਜਦਾ ਸੀ ਅਤੇ ਉਹ ਖ਼ੁਦ ਵੀ ਭਾਸ਼ਾਵਾਂ ਪੜ੍ਹਾ ਕੇ ਕੁਝ ਪੈਸੇ ਕਮਾ ਲੈਂਦਾ ਸੀ। ਜਾਰਜੇਜ਼ ਨੂੰ ਸੰਸਕ੍ਰਿਤ ਵੀ ਉਸਨੇ ਹੀ ਸਿਖਾਈ ਸੀ।

ਲੇਜ਼ੋ ਬੁੱਧਮਤ ਵਿੱਚ ਡੂੰਘੀ ਦਿਲਚਸਪੀ ਰੱਖਦਾ ਸੀ। ਉਹ ਸੰਸਕ੍ਰਿਤ ਦੀ ਪੜ੍ਹਾਈ ਕਰਨ ਲਈ ਹਾਈਡਲਬਰਗ ਗਿਆ ਸੀ ਅਤੇ ਉਥੇ ਉਹ ਬਾਦਾੱਸ ਪੇਜੇ ਤੋਂ ਪ੍ਰਭਾਵਤ ਹੋਇਆ ਸੀ ਜੋ ਸੰਸਾਰ ਦੇ ਸਭ ਧਰਮਾਂ ਨਾਲੋਂ ਬੁੱਧਮਤ ਨੂੰ ਸਭ ਤੋਂ ਵੱਧ ਮਹੱਤਤਾ ਦਿੰਦਾ ਸੀ। ਜੰਗ ਦੌਰਾਨ ਬਾਦਾੱਸ ਪੇਜੇ ਜੰਗੀ ਕੈਦੀ ਬਣ ਗਿਆ ਸੀ – ਪਹਿਲਾਂ ਸ਼ੰਘਾਈ ਵਿੱਚ ਤੇ ਫਿਰ ਸ੍ਰੀਲੰਕਾ ਵਿੱਚ। ਉਸਨੂੰ ਛੋਟੀ ਸਵਾਰੀ ਪਸੰਦ ਸੀ ਅਤੇ ਇਵੇਂ ਹੀ ਲੇਜ਼ੋ ਨੂੰ। ਵੇਦਾਂਤ ਦੇ ਸੰਬੰਧ ਵਿੱਚ ਲੇਜ਼ੋ ਸ਼ੰਕਰਾਚਾਰੀਆ ਦਾ ਨਾਂ ਵੀ ਜਾਣਦਾ ਸੀ।

ਸੰਸਕ੍ਰਿਤ ਜ਼ਬਾਨ ਵਿੱਚ ਇੱਕ ਖਾਸ ਗੰਭੀਰਤਾ ਹੈ, ਇੱਕ ਵਿਸ਼ੇਸ਼ ਸ੍ਰੇਸ਼ਟਤਾ, ਜਿਸ

ਦੀਆਂ ਜੜ੍ਹਾਂ ਬੁਨਿਆਦੀ ਧੁਨੀ ਵਿੱਚ ਹਨ। ਘੰਟਿਆਂ ਬੱਧੀ ਮੈਂ ਲਗਾਤਾਰ ਸਲੋਕ ਪੜ੍ਹਦਾ ਸੀ, ਖ਼ਾਸ ਕਰਕੇ ਭਰਥਰੀ ਹਰੀ, ਕਾਲੀਦਾਸ ਜਾਂ ਸ਼ੰਕਰਾਚਾਰੀਆ ਦੇ, ਜੋ ਵਿਅਕਤੀ ਦੇ ਚਾਰੇ ਪਾਸੇ ਖ਼ਾਲੀਪਨ ਦਾ ਇੱਕ ਆਭਾਮੰਡਲ ਪੈਦਾ ਕਰ ਦਿੰਦੇ ਹਨ ਅਤੇ ਉਹ ਆਪਣੇ ਸਾਹਾਂ ਨੂੰ ਮਹਿਸੂਸ ਕਰਨ ਲੱਗਦਾ ਹੈ, ਆਪਣੀ ਦ੍ਰਿਸ਼ਟੀ ਨੂੰ ਵੇਖਣ ਲੱਗਦਾ ਹੈ। ਇਥੋਂ ਤਕ ਕਿ ਜਾਰਜੇਜ਼ ਜੋ ਈਸਾਈ ਜਗਤ ਅਤੇ ਮੈਸਿਸ ਉਪਰ ਭਾਰਤੀ ਦਰਸ਼ਨ ਦੇ ਹਾਵੀ ਹੋਣ ਪ੍ਰਤੀ ਨਫ਼ਰਤ ਰੱਖਦਾ ਦਿਖਾਈ ਦਿੰਦਾ ਸੀ ਅਤੇ ਇਸ ਨਵਾਂ ਕੈਥਾਰਵਾਦ ਤੋਂ ਘਬਰਾ ਗਿਆ ਸੀ, ਉਹ ਵੀ ਇਸ ਆਦਿਮ ਲੈਅ ਵਿੱਚ ਗੁਆਚ ਜਾਂਦਾ ਸੀ। ਲੇਜ਼ੋ ਨੇ ਆਪਣੇ ਦੋਸਤ ਨੂੰ ਉਤੇਜਿਤ ਕਰਨ ਹਿਤ ਇੱਕ ਵਾਰ ਰਿਹਾ ਸੀ, "ਤੁਸੀਂ ਸੁਣ ਸਕਦੇ ਹੋ ਕਿ ਕਿਵੇਂ ਇਸ ਲੈਅ ਵਿੱਚੋਂ ਤੁਹਾਡੀਆਂ ਧਾਰਮਿਕ ਕ੍ਰਿਆਵਾਂ ਪੈਦਾ ਹੋਈਆ ਹਨ। ਜਦੋਂ ਥੋਥੇਡ ਸੰਨਿਆਸੀਆਂ ਦਾ ਈਸਾਈ ਮੱਠਵਾਦ ਸਿਕਦਰੀਆ ਵਿੱਚ ਜ਼ੋਰ ਫੜ ਰਿਹਾ ਸੀ, ਉਸ ਸਮੇਂ ਬੁੱਧਮਤ ਦਾ ਪ੍ਰਚਾਰ ਹੋ ਰਿਹਾ ਸੀ। 'ਮਸ਼ਹੂਰ ਬਾਦਸ਼ਾਹ ਏਂਟੀਓਕਸ ਦੇ ਵੇਲੇ ਤੋਂ ਲੈ ਕੇ, ਸਗੋਂ ਉਸ ਤੋਂ ਪਹਿਲਾਂ ਦੇ ਹੋਰ ਰਾਜਿਆਂ ਟਾਲਮੀ, ਏਂਟੀਗੋਨਸ, ਮੇਜਿਸ ਅਤੇ ਸਿੰਕਦਰ ਤੋਂ ਲੈ ਕੇ, ਯਾਨੀ ਸਭ ਜਗ੍ਹਾ ਉਹ ਸ਼ਰਾ ਅਤੇ ਸ਼ਰਾ ਦੇ ਦੋਸਤ ਭਾਵ ਬੁੱਧ ਸਾਕਿਆਮੁਨੀ ਦੀ ਪੈਰੋਕਾਰੀ ਕਰਦੇ ਸਨ।" ਤੇ ਇਵੇਂ ਹੀ ਕਈ ਹੋਰ ਗੱਲਾਂ। ਉਹ ਅਕਸਰ ਦੁਰਬੋਧ ਅਤੇ ਬੇਹੂਦਾ ਕਿੱਸੇ ਛੇੜ ਲੈਂਦਾ। ਉਹਨਾਂ ਵਿੱਚ ਇਕੋ ਵੇਲੇ ਏਨੀ ਵਿਦਵਤਾ ਅਤੇ ਏਨਾ ਬਚਪਨਾ ਹੁੰਦਾ ਕਿ ਕੋਈ ਵੀ ਉਹਨਾਂ ਨੂੰ ਜ਼ਿਆਦਾ ਗੰਭੀਰਤਾ ਨਾਲ ਨਾ ਲੈਂਦਾ ਤੇ ਬਹੁਤੀ ਮਹੱਤਤਾ ਨਾ ਦਿੰਦਾ। ਜਦੋਂ ਕੋਈ ਪਹਿਲਵੀ ਭਾਸ਼ਾ ਵਿੱਚ ਕਿਸੇ ਅਗਿਆਤ ਨਸਟੋਰੀਅਨ ਗ੍ਰੰਥ ਦਾ ਜ਼ਿਕਰ ਕਰਦਾ ਹੈ ਅਤੇ ਉਸਨੂੰ ਹੋਰ ਵੀ ਪ੍ਰਾਚੀਨ ਖਾਰੋਸ਼ਠੀ ਭਾਸ਼ਾ ਨਾਲ ਜੋੜਦਾ ਹੈ ; ਅਤੇ ਜਦੋਂ ਉਹ ਯੂਨਾਨੀਆਂ ਤੋਂ ਹੁੰਦੇ ਹੋਏ ਸਿਕੰਦਰੀ-ਮਤ ਅਤੇ ਤਿਆਨਾ ਦੇ ਅਪੋਲੋਨਿਅਸ ਤਕ ਦੀ ਗੱਲ ਕਰਦਾ ਹੈ, ਜੋ ਬ੍ਰਾਹਮਣਾਂ ਨੂੰ ਮਿਲਣ ਲਈ ਹਿੰਦੁਸਤਾਨ ਗਿਆ ਸੀ ਅਤੇ ਵਾਪਸੀ 'ਤੇ ਆਪਣਾ ਪੱਟ ਵੇਦਾਂਤਕ ਸਿਆਣਪ ਨਾਲ ਭਰ ਲਿਆਇਆ ਸੀ, ਅਤੇ ਜਦੋਂ ਉਹ ਆਪਣੀ ਗੱਲ ਇਹ ਕਹਿ ਕੇ ਮੁਕਾਉਂਦਾ ਹੈ ਕਿ ਮਿਲਾਨ ਦੇ ਸੰਤ ਐਂਬਬ੍ਰੋਜ (333-97) ਨੇ ਇੱਕ ਖੋਜ-ਨਿਬੰਧ 'ਕੇਡੀ ਮੋਰਿਬਸ ਬ੍ਰੇ ਕਮੇਨੋਰਮ' ਲਿਖਿਆ ਸੀ, ਜੋ ਕਿਸੇ ਖ਼ਾਸ ਯੂਨਾਨੀ ਪੇਲੇਡਿਸ ਨੂੰ ਸੰਬੋਧਿਤ ਸੀ ; ਤਾਂ ਤੁਸੀਂ ਇਸ ਸਿੱਟੇ 'ਤੇ ਪਹੁੰਚਦੇ ਹੋ ਕਿ ਭਾਵੇਂ ਬਾਕੀ ਇਹ ਸਭ ਕੁਝ ਸਹੀ ਹੀ ਕਿਉਂ ਨਾ ਹੋਵੇ, ਇਹ ਸਹੀ ਨਹੀਂ ਹੋਣਾ ਚਾਹੀਦਾ। ਦੂਜੇ ਪਾਸੇ ਜਾਰਜੇਜ਼, ਲੱਗਦਾ ਸੀ, ਖੜੇ ਦਾਅ ਵਿੱਚ ਅਗਾਂਹ ਨੂੰ ਵੱਧ ਰਿਹਾ ਸੀ ਕਿਉਂਕਿ ਰੱਬ ਪ੍ਰਤੀ ਉਸਦੀ ਭੁੱਖ ਅਥਾਹ ਸੀ। ਉਸਦੀ ਇਹ ਸੋਚਣੀ ਉਸਦੇ ਸਾਥੀਆਂ ਦੇ ਤ੍ਰੈ-ਦਿਸ਼ਾਵੀ ਅਤੇ ਇਤਿਹਾਸਿਕ ਪ੍ਰਸੰਗਾਂ ਤੋਂ ਉਸਨੂੰ ਬਿਹਤਰ ਲੱਗਦੀ ਸੀ। ਜਾਰਜੇਜ਼ ਨੂੰ ਸਭ ਤੋਂ ਵੱਧ ਪ੍ਰਭਾਵਿਤ ਕੀਤਾ ਸੀ-ਵੇਦਾਂਤ ਦੇ ਨੇਤੀ-ਨੇਤੀ ਸਿਧਾਂਤ ਨੇ। "ਇਹ ਨਹੀਂ, ਇਹ ਵੀ ਨਹੀਂ", ਜਿਵੇਂ ਉਹ ਇਸਨੂੰ ਆਖਦਾ ਸੀ। ਫ੍ਰਾਂਸ ਦੀਆਂ ਕੁਝ ਮਹੱਤਵਪੂਰਨ ਯਾਦਾਂ ਵਿੱਚੋਂ ਇਸ ਭਾਵਕ, ਅੰਤਰਮੁਖੀ, ਭੂਰੀਆਂ-ਨੀਲੀਆਂ ਅੱਖਾਂ ਵਾਲੇ ਜਾਰਜੇਜ਼ ਨਾਲ ਘੰਟਿਆਂ ਬੱਧੀ ਗੱਲਾਂ ਕਰਨਾ ਮੈਂ ਕਦੇ ਨਹੀਂ ਭੁੱਲ ਸਕਦਾ, ਜਿਸਦਾ ਸੱਜਾ ਹੱਥ ਹਮੇਸ਼ਾ ਕੰਬਦਾ ਰਹਿੰਦਾ ਸੀ ਜਿਵੇਂ ਉਸਨੇ ਧਰਮਯੁੱਧ ਲਈ ਤਲਵਾਰ ਉਠਾ

ਰੱਖੀ ਹੋਵੇ ਅਤੇ ਉਸਦਾ ਇਹ ਕਹਿਣਾ "ਪਰੰਤੂ ਰੱਬ, ਪਰੰਤੂ ਰੱਬ, ਉਹ ਹੈ ਕਿੱਥੇ, ਜਦੋਂ ਸ਼ੰਕਰ ਆਖਦੇ ਹਨ, 'ਸ਼ਿਵਓਹਮ, ਸ਼ਿਵਓਹਮ, ਮੈਂ ਸ਼ਿਵ ਹਾਂ, ਮੈਂ ਸ਼ਿਵ ਹਾਂ ?"

"ਤਦ ਤਾਂ ਕਿਸੇ ਵੱਲੋਂ ਕੁਝ ਵੀ ਕਹਿਣਾ ਨਹੀਂ ਬਣਦਾ," ਲੇਜ਼ੋ ਹੱਸਿਆ। ਭਾਵੇਂ ਇਹ ਲੇਜ਼ੋ ਵੱਲੋਂ ਆਇਆ ਇੱਕ-ਮਾਤਰ ਜਵਾਬ ਹੁੰਦਾ ਪਰ ਉਸ ਤੋਂ ਪ੍ਰਭਾਵ ਪੈਂਦਾ ਜਿਵੇਂ ਉਹ ਕਿਸੇ ਲੇਖਕ ਦਾ ਕਥਨ ਦੁਹਰਾ ਰਿਹਾ ਹੋਵੇ। ਤੇ ਇਹ ਸਾਬਤ ਕਰਨ ਲਈ ਕਿ ਉਸਨੇ ਜੋ ਕੁਝ ਕਿਹਾ ਹੈ, ਉਹ ਸਹੀ ਹੈ, ਉਹ ਵਸੂਬੰਧੂ ਜਾਂ ਨਾਗਅਰਜੁਨ ਦੇ ਕੁਝ ਵਾਕਾਂ ਦਾ ਹਵਾਲਾ ਦਿੰਦਾ, ਜਿਵੇਂ ਉਹ ਖ਼ੁਦ ਵੀ ਸ੍ਰੀ ਸ਼ੰਕਰ ਦੇ ਵੇਦਾਂਤ ਵਿੱਚੋਂ ਪ੍ਰਾਪਤ ਇੱਕ ਜਵਾਬ ਹੋਵੇ। ਲੇਜ਼ੋ ਬਾਰੇ ਮੁਸ਼ਕਲ ਗੱਲ ਇਹ ਸੀ ਕਿ ਉਹ ਜਾਣਦਾ ਬਹੁਤ ਕੁਝ ਸੀ, ਪਰ ਸਮਝਦਾ ਬਹੁਤ ਘੱਟ ਸੀ। ਇਹਨਾਂ ਸਾਰੀਆਂ ਬਹਿਸਾਂ ਵਿੱਚੋਂ ਜੇ ਕਿਸੇ ਨੇ ਸਭ ਤੋਂ ਵੱਧ ਕੁਝ ਹਾਸਲ ਕੀਤਾ ਸੀ ਤਾਂ ਉਹ, ਮੈਂ ਸਮਝਦਾ ਹਾਂ, ਮਾਦਲੇਨ ਸੀ।

ਕਿਉਂਕਿ ਮਾਦਲੇਨ ਜਾਣਦੀ ਸੀ ਕਿ ਹੁਣ ਅਤੀ ਮਹੱਤਵਪੂਰਨ ਫ਼ੈਸਲਾ ਲੈਣ ਦੀ ਘੜੀ ਆ ਗਈ ਹੈ : ਇਸ ਜੰਗਲ ਵਿੱਚੋਂ ਬਾਹਰ ਜਾਣ ਲਈ ਅਨੇਕਾਂ ਰਾਹ ਸਨ ਪਰ ਸਭ ਤੋਂ ਜ਼ਿਆਦਾ ਸੁਭਾਵਕ ਰਾਹ ਕਿਹੜਾ ਸੀ ਜੋ ਉਸਨੂੰ ਉਸਦੀ ਸਹੀ ਮੰਜ਼ਲ 'ਤੇ ਪਹੁੰਚਾ ਸਕੇ? ਜੰਗ ਨੇ ਉਸਦੇ ਅੰਦਰ ਇਹ ਭਾਵਨਾ ਪੈਦਾ ਕਰ ਦਿੱਤੀ ਕਿ ਆਦਮੀ ਲਈ ਪ੍ਰੀਵਰਤਨ ਲਾਜ਼ਮੀ ਹੈ, ਤੁਸੀਂ ਭਾਵੇਂ ਇੱਕ ਸੜਕ ਚੁਣਦੇ ਹੋ ਜਾਂ ਦੂਜੀ, ਜਰਮਨ ਭਾਵੇਂ ਇਸ ਪਹਾੜੀ ਦੇ ਪਿੱਛੇ ਹੋਣ ਜਾਂ ਉਸ ਪਿੰਡੋਰੀ ਦੇ ਪਿੱਛੇ - ਟੁੱਟੇ ਹੋਏ ਪੁਲ ਜਾਂ ਹੇਠਾਂ ਦਰਿਆ ਕੰਢੇ ਲੇਟੇ ਹੋਣ, ਪਾਰਦਰਸ਼ਕ ਰਸਤਾ, ਜਿਵੇਂ ਉਹ ਕਹਿੰਦੀ ਸੀ, ਕਿਸੇ ਪੂਰਵ ਨਿਰਧਾਰਿਤ ਤਰਕ ਉਪਰ ਨਹੀਂ, ਸਗੋਂ ਉਸੇ ਪਲ ਦੇ ਤਰਕ ਉਪਰ ਨਿਰਭਰ ਕਰਦਾ ਹੈ : ਇੱਕ ਅਦਭੁਤ, ਲਗਪਗ ਸ਼ੁੱਧ ਤਰਕਸ਼ੀਲ ਸ਼ਕਤੀ ਜੋ ਤੁਹਾਡੇ ਸਵਾਲਾਂ ਦਾ ਜਵਾਬ ਬਣਦੀ ਹੈ ਅਤੇ ਤੁਹਾਡੇ ਕਦਮਾਂ ਦੀ ਅਗਵਾਈ ਕਰਦੀ ਹੈ। ਲੋੜ ਸਿਰਫ਼ ਇਸ ਗੱਲ ਦੀ ਹੁੰਦੀ ਹੈ ਕਿ ਤੁਸੀਂ ਕੁਝ ਦੇਰ ਰੁਕਕੇ ਸੋਚਦੇ ਹੋ ਤੇ ਫਿਰ ਆਪਣੀ ਮੰਜ਼ਲ ਵੱਲ ਤੁਰ ਪੈਂਦੇ ਹੋ।

ਇੰਜ ਇਹ ਸੰਸਕ੍ਰਿਤ ਪ੍ਰਵਚਣ ਆਪਣੀ ਹੀ ਖ਼ਾਮੋਸ਼ੀ ਨੂੰ ਸੁਣਨ ਵਾਂਗ ਹਨ। ਮਾਦਲੇਨ ਬਹੁਤ ਘੱਟ ਬੋਲਦੀ ਸੀ, ਕੁਝ ਤਾਂ ਸੰਕੋਚ ਕਰਕੇ ਅਤੇ ਕੁਝ ਸਵੈ-ਮਾਣ ਕਰਕੇ ਅਤੇ ਜੋ ਕੁਝ ਵੀ ਉਹ ਬੋਲਦੀ ਉਹ ਹਮੇਸ਼ਾ ਅਣਚਿਤਵਿਆ ਹੁੰਦਾ ਸੀ। ਇਸ ਮਾਮਲੇ ਵਿੱਚ ਉਹ ਲੇਜ਼ੋ ਨਾਲ ਬਹੁਤ ਮੇਲ ਖਾਂਦੀ ਸੀ ਕਿਉਂਕਿ ਦੋਵਾਂ ਦੀਆਂ ਗੱਲਾਂ ਵਿੱਚ ਤਰਕ ਦੀ ਅਣਨਿਯਮਿਤ ਸੂਝ ਹਾਵੀ ਹੁੰਦੀ ਸੀ ਜਿਸਨੂੰ ਗਿਆਨ ਦੀ ਅਸ਼ੁਧੀ ਨਹੀਂ ਸਗੋਂ ਨਿਰਣੇ ਦੀ ਅਸ਼ੁਧੀ ਕਿਹਾ ਜਾ ਸਕਦਾ ਹੈ।

ਤੇ ਇਸ ਪਿੱਛੋਂ ਦੇ ਕੁਝ ਮਹੀਨਿਆਂ ਦੌਰਾਨ (ਕਿਉਂਕਿ ਲੇਜ਼ੋ ਅਤੇ ਜਾਰਜੇਜ਼ ਗੈਸਕਨੀ ਵਿੱਚ ਮੰਪਾਲੇ ਵਿਖੇ ਸਾਨੂੰ ਆ ਮਿਲੇ ਸਨ ਜਿੱਥੇ ਅਸੀਂ ਛੇਤੀ ਹੀ ਗਰਮੀਆਂ ਦੀਆਂ ਛੁੱਟੀਆਂ ਮਨਾਉਣ ਚਲੇ ਗਏ ਸੀ) ਮੇਰੇ ਉਪਰ ਇਹੀ ਪ੍ਰਭਾਵ ਰਿਹਾ ਕਿ ਉਹ ਦੋਵੇਂ ਦੁਬਿਧਾ ਦੇ ਬਹੁਤ ਬੁਰੀ ਤਰ੍ਹਾਂ ਸ਼ਿਕਾਰ ਸਨ। ਲੇਜ਼ੋ ਤਾਂ ਹਮੇਸ਼ਾ ਬਿਨਾਂ ਕੁਝ ਸੋਚੇ-ਸਮਝੇ ਅਤਿ ਦੀਆਂ ਅਸਾਧਾਰਨ ਗੱਲਾਂ ਕਰੀ ਜਾਂਦਾ ਜਿਵੇਂ, "ਬੋਧੀ ਪਰਯਥਾਰਥਵਾਦੀ ਸਨ-ਜਾਂ ਆਪਾਂ ਕਹਿ ਸਕਦੇ ਹਾਂ -ਦਾਦਾਵਾਦੀ ਸਨ?" ਤੇ ਇਹ ਸੁਣ ਕੇ ਜਾਰਜੇਜ਼ ਇੱਕ-ਦਮ ਤੈਸ਼ ਵਿੱਚ

ਆ ਜਾਂਦਾ। ਇਹੋ ਜਿਹੇ ਛਛੋਹਰੇਪਨ ਨੂੰ ਮਾਫ਼ ਕਰ ਦੇਣਾ ਚਾਹੀਦਾ ਸੀ ਕਿਉਂਕਿ ਇਸਦੇ ਪਿੱਛੇ ਵਿਦਮਾਨ ਵਿਦਵਤਾ ਦੀ ਗੱਲ ਜੇ ਛਡ ਵੀ ਦੇਵੀਏ ਤਾਂ ਵੀ ਇਹ ਏਨੀ ਬੇਹੂਦਾ ਨਹੀਂ ਸੀ। ਪਰ ਉਤੇਜਿਤ ਹੋ ਕੇ ਜਾਰਜੇਜ਼ ਅੱਗੋਂ ਆਖਦਾ, "ਤੁਹਾਨੂੰ ਤਾਂ ਭਾਸ਼ਾ-ਵਿਗਿਆਨ ਦਾ ਪੱਤਰਕਾਰ ਹੋਣਾ ਚਾਹੀਦਾ ਹੈ ਜਾਂ ਫਿਰ ਸ਼ਬਦਾਂ ਦਾ ਸੌਦਾਗਰ?" ਲੋਜ਼ੋ ਦੀ ਲਾਚਾਰੀ ਤੋਂ ਪਸੀਜਦੇ ਹੋਏ, ਕਿਉਂਕਿ ਉਹ ਇੱਕ ਬੱਚੇ ਵਾਂਗ ਨਾਸਮਝ ਸੀ, ਮਾਦਲੇਨ ਕਾੱਫ਼ੀ ਬਣਾਉਣ ਲਈ ਰਸੋਈ ਵਿੱਚ ਚਲੀ ਜਾਂਦੀ।

ਪਰੰਤੂ ਜਦੋਂ ਜਾਰਜੇਜ਼ ਬੋਲਦਾ ਸੀ ਤਾਂ ਮਾਦਲੇਨ ਭਾਵੇਂ ਲੱਤ 'ਤੇ ਲੱਤ ਰੱਖ ਕੇ ਬੈਠੀ ਹੁੰਦੀ, ਉਹ ਇੱਕਦਮ ਅਗਾਂਹ ਵੱਲ ਝੁਕਦੀ, ਆਪਣੇ ਦੋਵੇਂ ਪੈਰਾਂ ਨੂੰ ਇੱਕ-ਦੂਜੇ ਨਾਲ ਜੋੜਦੀ ਅਤੇ ਇੰਜ ਸੁਣਨ ਲੱਗਦੀ ਜਿਵੇਂ ਕਿਸੇ ਸੰਤ ਜਾਂ ਸੂਰਬੀਰ ਨੂੰ ਸੁਣ ਰਹੀ ਹੋਵੇ। ਜਾਰਜੇਜ਼ ਇੱਕ ਸ਼ਰਧਾਲੂ ਦੀ ਅਤਿ ਉਤਮ ਵੇਦਨਾ ਵਿੱਚ ਬੋਲਦਾ ਸੀ, ਇਸ ਇਹਸਾਸ ਨਾਲ ਕਿ ਜੇਕਰ ਰੱਬ ਸੱਚਾ ਨਹੀਂ ਹੈ ਤਾਂ ਉਸਨੂੰ ਜ਼ਰੂਰ ਹੀ ਸੱਚਾ ਬਣਾਉਣਾ ਚਾਹੀਦਾ ਹੈ ਅਤੇ ਜੇਕਰ ਰੱਬ ਨੂੰ ਸੱਚਾ ਨਹੀਂ ਬਣਾਇਆ ਜਾ ਸਕਦਾ ਤਾਂ ਦੁਸ਼ਟ ਲੋਕਾਂ ਨੂੰ ਜ਼ਰੂਰ ਹੀ ਦੋਜ਼ਖ਼ ਦੀ ਅੱਗ ਵਿੱਚ ਝੋਕਣਾ ਚਾਹੀਦਾ ਹੈ ਤਾਂ ਕਿ ਰੱਬ ਸੱਚਾ ਸਾਬਤ ਹੋ ਸਕੇ। ਸ਼ੈਤਾਨ ਵਾਂਗ ਜਾਰਜੇਜ਼ ਇਹ ਕਹਿ ਸਕਦਾ ਸੀ, "ਮੈਨੂੰ ਹਰ ਹਾਲਤ ਵਿੱਚ ਰੱਬ ਵਿੱਚ ਯਕੀਨ ਕਰਨਾ ਚਾਹੀਦਾ ਏ।"

ਉਸਦੀ ਵਫ਼ਾਦਾਰੀ ਮਨ ਨੂੰ ਛੂਹ ਲੈਂਦੀ ਸੀ : ਇੰਜ ਲੱਗਦਾ ਸੀ ਕਿ ਉਸਨੇ ਆਪਣੀ ਝੁਕੀ ਹੋਈ ਪਿੱਠ ਉਪਰ ਮਨੁੱਖਤਾ ਦੇ ਲੰਮੇ-ਚੌੜੇ ਇਤਿਹਾਸ ਦਾ ਬੋਝ ਚੁੱਕਿਆ ਹੋਇਆ ਹੈ। ਉਹ ਆਪਣੇ ਨਾਲ ਸਾਡੀਆਂ ਉਦਾਸੀਆਂ ਅਤੇ ਮੂਰਖਤਾਵਾਂ ਨੂੰ ਚੁੱਕੀ ਫਿਰਦਾ ਸੀ। ਜਿਉਂ ਹੀ ਉਹ ਸੜਕ ਤੋਂ ਲੰਘਦਾ, ਅਸੀਂ ਉਸਦੀ ਪਿੱਠ ਉਪਰ ਸਭ ਕਿਸਮ ਦੀਆਂ ਬੇਹੂਦਗੀਆਂ ਲੱਦ ਦਿੰਦੇ। ਜਿੰਨੀ ਵੱਧ ਬੇਹੂਦਗੀ ਅਸੀਂ ਉਸ ਉਪਰ ਲੱਦਦੇ ਉਨਾ ਹੀ ਉਹ ਆਪਣੇ ਆਪ ਨੂੰ ਵਧੇਰੇ ਭਾਗਸ਼ਾਲੀ ਸਮਝਦਾ ਕਿਉਂਕਿ ਮਿੱਟੀਘੱਟੇ ਵਿੱਚ, ਡੂੰਘੇ ਚਿੱਕੜ ਵਿੱਚ, ਗੋਹੇ-ਕੂੜੇ ਦੇ ਕੀੜਿਆਂ ਵਿੱਚ, ਕੁੱਤੇ ਦੇ ਜ਼ਖ਼ਮਾਂ ਵਿੱਚ, ਥੁੱਕ ਜਾਂ ਗਾਲਾਂ ਵਿੱਚ, ਕੂੜੇ ਦਾਨ ਵਿੱਚ ਪਈਆਂ ਹੱਡੀਆਂ ਵਿੱਚ, ਪਲਸੇਟੇ ਮਾਰਦੀ ਗੁਲਾਬੀ ਗੱਲ੍ਹਾਂ ਵਾਲੀ ਵੇਸਵਾ ਦੇ ਚਿਹਰੇ ਵਿੱਚ, ਜਾਰਜੇਜ਼ ਨੂੰ ਆਪਣੇ ਰੱਬ ਦਾ ਸਬੂਤ ਮਿਲਦਾ ਸੀ। ਉਸਦੇ ਕੋਲ ਹੋਣ ਦਾ ਮਤਲਬ ਹੁੰਦਾ ਸੀ- ਇਹ ਜਾਨਣਾ ਕਿ ਬੁਰਾਈ ਦੀ ਹੋਂਦ ਹੈ, ਪਾਪ ਨੂੰ ਸਵੀਕਾਰ ਕਰਨਾ ਹੀ ਦੈਵੀ ਪੌੜੀ ਦੇ ਡੰਡਿਆਂ ਉਪਰ ਚੜ੍ਹਨਾ ਹੈ। "ਰੱਬ ਹੈ, ਕਿਉਂਕਿ ਬੁਰਾਈ ਹੈ," ਉਹ ਅਕਸਰ ਦੁਹਰਾਉਂਦਾ। ਤੇ ਮੈਂ ਕਦੇ-ਕਦੇ ਇਹ ਸੋਚਦਾ ਕਿ ਜਾਰਜੇਜ਼ ਮੱਧਕਾਲ ਦੀ ਕਿਸੇ ਨਗਰ-ਪਾਲਿਕਾ ਦੇ ਸਫ਼ਾਈ-ਸੇਵਕ ਵਾਂਗ ਹੀ ਹੈ ਜੋ ਆਪਣੀ ਪਿੱਠ ਉਪਰ ਕੂੜਾ ਕਰਕਟ ਉਠਾਉਣ ਤੋਂ ਬਾਅਦ ਉਸਨੂੰ ਫਸੀਲਬੰਦੀ ਦੇ ਦੂਜੇ ਪਾਸੇ ਲੈ ਜਾ ਕੇ ਸਾੜ ਦੇਵੇਗਾ ਤੇ ਫਿਰ ਆਪਣੇ ਆਪ ਨੂੰ ਗਰਮਾਉਣ ਤੋਂ ਪਿੱਛੋਂ ਉਹ ਗੋਲ ਅਕਾਸ਼ ਨੂੰ ਵੇਖੇਗਾ, ਆਪਣੇ 'ਤੇ ਸਲੀਬ ਬਣਾਵੇਗਾ ਅਤੇ ਰੱਬ ਦੇ ਦਰਸ਼ਨ ਕਰੇਗਾ। ਜਾਰਜੇਜ਼ ਨੇ ਰੱਬ ਦਾ ਦੀਦਾਰ ਪਾਇਆ ਹੈ, ਇਹ ਤੁਸੀਂ ਉਸਦੇ ਚਿਹਰੇ ਦੀ ਸੰਪੂਰਨਤਾ ਤੋਂ ਵੇਖ ਸਕਦੇ ਹੋ।

ਮਾਦਲੇਨ ਆਪਣਾ ਸਾਰਾ ਗੁੱਸਾ ਜਾਰਜੇਜ਼ 'ਤੇ ਕੱਢ ਦਿੰਦੀ ਸੀ ਜਿਵੇਂ ਉਹ ਕਿਸੇ

ਨੂੰ ਤੰਦਰੁਸਤ ਹੋਣ ਵਿੱਚ ਮਦਦ ਕਰ ਰਹੀ ਹੋਵੇ। ਅਜਿਹਾ ਕਰ ਕੇ ਉਹ ਆਪਣੇ ਆਪ ਨੂੰ ਬਹੁਤ ਹਲਕਾ ਮਹਿਸੂਸ ਕਰਦੀ ਸੀ। ਉਸਦੇ ਹੱਦੋਂ ਵੱਧ ਅਪ੍ਰਭਾਵਿਤ ਸੁਭਾਅ ਦੇ ਹੋਣ ਕਰਕੇ ਉਹ ਉਸਨੂੰ ਨਫਰਤ ਕਰਦੀ ਸੀ : ਜਾਰਜੇਜ਼ ਸਿਰਫ ਅਧਿਆਤਮਕ ਰੁਚੀਆਂ ਵਿੱਚ ਹੀ ਦਿਲਚਸਪੀ ਰੱਖਦਾ ਪ੍ਰਤੀਤ ਹੁੰਦਾ ਸੀ। ਮੰਪਾਲੇ ਵਿੱਚ ਜਦੋਂ ਅਸੀਂ ਸ਼ਾਮ ਦੀ ਸੈਰ ਲਈ ਨਿਕਲਦੇ, ਲੇਜ਼ੋ ਜ਼ਰੂਰ ਮੈਨੂੰ ਚਿਪਕ ਜਾਂਦਾ, ਸ਼ਾਇਦ ਇਸ ਲਈ ਕਿ ਉਹ ਹਿੰਦੁਸਤਾਨ ਬਾਰੇ, ਸੰਸਕ੍ਰਿਤ ਭਾਸ਼ਾ ਬਾਰੇ, ਬੁੱਧਮਤ, ਜੈਨਮਤ ਅਤੇ ਲਿੰਗਮਤ ਬਾਰੇ ਹੋਰ ਵਧੇਰੇ ਜਾਨਣਾ ਚਾਹੁੰਦਾ ਸੀ, ਉਹ ਤਾਂ ਟੋਡਾ ਜਾਤੀ ਦੇ ਧਰਮ ਅਤੇ ਭਾਸ਼ਾ ਬਾਰੇ ਵੀ ਜਾਨਣ ਲਈ ਉਤਸੁਕ ਸੀ। ਹਿੰਦੁਸਤਾਨ ਬਾਰੇ ਤਾਂ ਉਹ ਮੇਰੇ ਤੋਂ ਵੀ ਵੱਧ ਜਾਣਕਾਰੀ ਰੱਖਦਾ ਸੀ। ਜਾਰਜੇਜ਼ ਅਤੇ ਮਾਦਲੇਨ ਕਿਸੇ ਖ਼ਾਮੋਸ਼ ਪਹਾੜੀ ਪੰਗਡੰਡੀ 'ਤੇ ਦੂਰ ਨਿਕਲ ਜਾਂਦੇ ਸਨ। ਉਹ ਸਹਿਜੇ-ਸਹਿਜੇ ਇੰਜ ਚੱਲਦੇ ਜਿਵੇਂ ਜਾਰਜੇਜ਼ ਦੀ ਨਾ ਕੇਵਲ ਬਾਂਹ ਹੀ ਇੱਕ ਹੋਵੇ ਸਗੋਂ ਲੱਤ ਵੀ ਇੱਕ ਹੀ ਹੋਵੇ। ਕਦੇ-ਕਦੇ ਜਦੋਂ ਉਹ ਰਸਤੇ ਵਿੱਚ ਪਏ ਕਿਸੇ ਵੱਡੇ ਪੱਥਰ ਅੱਗੇ ਖਲੋ ਜਾਂਦਾ ਅਤੇ ਆਪਣੇ ਹੀ ਖਿਆਲਾਂ ਵਿੱਚ ਡੁੱਬ ਜਾਂਦਾ ਤਾਂ ਮਾਦਲੇਨ ਉਸਦੀ ਮਦਦ ਕਰਦੀ ਜਿਵੇਂ ਉਹ ਪਿਤਾ ਦੀ ਕਰਦੀ ਸੀ ਹਾਲਾਂਕਿ ਉਹ ਸਿਰਫ ਇਕੱਤੀਆਂ ਵਰ੍ਹਿਆਂ ਦਾ ਹੀ ਸੀ - ਤੇ ਉਸਨੂੰ ਆਪਣਾ ਹੱਥ ਫੜਾ ਕੇ ਪੱਥਰ ਪਾਰ ਕਰਵਾਉਂਦੀ।

ਮਾਦਲੇਨ ਉਸਦੀ ਮੌਜੂਦਗੀ ਦਾ ਬਹੁਤ ਖਿਆਲ ਰੱਖਦੀ ਸੀ। ਜੋ ਇੱਜ਼ਤਮਾਣ ਉਹ ਉਸਨੂੰ ਦਿੰਦੀ ਸੀ, ਉਹ ਉਸਦੇ ਬ੍ਰਾਹਮਣ ਪਤੀ ਲਈ ਅਸਹਿ ਸੀ। ਉਹ ਇਹ ਮਹਿਸੂਸ ਕਰਦੀ ਸੀ ਕਿ ਆਖ਼ਰ ਉਹ ਇੱਕ ਅਜਿਹਾ ਵਿਅਕਤੀ ਹੈ ਜੋ ਇੱਕ ਰਹੱਸਮਈ ਗਿਆਨ ਰੱਖਦਾ ਹੈ, ਇੱਕ ਅਜਿਹਾ ਜਾਦੂ, ਜੋ ਪਹਾੜਾਂ ਨੂੰ ਸਰਕਾ ਸਕਦਾ ਹੈ ਜਾਂ ਸਮੁੰਦਰਾਂ ਨੂੰ ਪਿਛੇ ਧੱਕ ਸਕਦਾ ਹੈ। ਪਰ ਜਾਰਜੇਜ਼ ਏਨੀ ਵਿੱਥ 'ਤੇ ਵਿਚਰਦਾ ਸੀ ਤੇ ਏਨਾ ਸੰਪੂਰਨ ਸੀ ਕਿ ਉਸ ਬਾਰੇ ਇਹ ਸੋਚਿਆ ਹੀ ਨਹੀਂ ਜਾ ਸਕਦਾ ਸੀ ਕਿ ਉਹ ਮਾਦਲੇਨ ਪ੍ਰਤੀ ਭਰਾਤਰੀ ਸਨੇਹ ਤੋਂ ਇਲਾਵਾ ਕੋਈ ਹੋਰ ਭਾਵਨਾ ਵੀ ਰੱਖਦਾ ਹੋਵੇ; ਉਹ ਮਾਦਲੇਨ ਪ੍ਰਤੀ ਇੱਕ ਤਰ੍ਹਾਂ ਨਾਲ ਪਿਤਰੀ ਸਨੇਹ ਹੀ ਰੱਖਦਾ ਸੀ ਅਤੇ ਇਸ ਤੋਂ ਇਲਾਵਾ ਉਸਨੂੰ ਉਸਦੇ ਨਾਲ ਹੋਣਾ ਚੰਗਾ ਲੱਗਦਾ ਸੀ। ਮਾਦਲੇਨ ਦਾ ਸੰਸਾਵਾਦ ਬਚਗਾਨਾ ਸੀ, ਉਹ ਜਾਣਦਾ ਸੀ, ਕਿਉਂਕਿ ਉਸਦਾ ਭੋਲਾਪਨ ਬਹੁਤ ਮਹਾਨ ਸੀ। ਰੱਬ ਦਾ ਵਾਸ ਭੋਲੇਪਣ ਤੋਂ ਸਿਵਾ ਹੋਰ ਕਿਤੇ ਨਹੀਂ ਹੋ ਸਕਦਾ। ਅਸਲ ਵਿੱਚ ਜਿਉਂ ਹੀ ਮਾਦਲੇਨ ਆਪਣੇ ਭੋਲੇਪਨ ਨੂੰ ਸਵੀਕਾਰ ਕਰੇਗੀ, ਰੱਬ ਉਸਦੀ ਆਤਮਾ ਵਿੱਚ ਪ੍ਰਤੱਖ ਦਿਖਾਈ ਦੇਵੇਗਾ। ਉਹ ਤਾਂ ਪਹਿਲਾਂ ਹੀ ਉਥੇ ਮੌਜੂਦ ਹੈ। "ਤੁਸੀਂ ਨਾ ਤਾਂ ਸੰਤ ਹੀ ਹੋ ਤੇ ਨਾ ਹੀ ਕਾਫ਼ਰ-ਕੇਵਲ ਇੱਕ ਲੜਕੀ ਹੋ," ਜਾਰਜੇਜ਼ ਆਖਦਾ, ਸਿਰਫ਼ ਉਸਨੂੰ ਚਿੜਾਉਣ ਵਜੋਂ।

ਪਰ ਜਦੋਂ ਜਾਰਜੇਜ਼ ਨਿਰਾਕਾਰਵਾਦੀ ਈਸਾਈ ਧਰਮ-ਸ਼ਾਸਤਰ ਦੇ ਕਿਸੇ ਗੁੱਝੇ ਸਿਧਾਂਤ ਬਾਰੇ ਜਾਂ ਇੱਕ ਸੁਭਾਅਵਾਦੀਅਂ ਦੇ ਅਵਤਾਰ ਧਾਰਨ ਦੇ ਸਿਧਾਂਤ ਬਾਰੇ ਗੱਲ ਸ਼ੁਰੂ ਕਰਦਾ ਤਾਂ ਉਹ ਉਸਦੇ ਕੁਟਿਲ ਲਫ਼ਜ਼ੀ-ਵਿਵਾਦ ਦਾ ਆਨੰਦ ਮਾਣਦੀ ਜਿਵੇਂ ਇਹ ਇੱਕ ਲੰਮਾ ਸਮਾਂ ਲੈਣ ਵਾਲੀ ਬਹਿਸ ਹੋਵੇ ਅਤੇ ਕਿਸੇ ਅਨਜਾਣੇ ਦੁਸ਼ਮਣ ਵਿਰੁੱਧ ਕੀਤੀ ਜਾਣ ਵਾਲੀ ਗੂੜ੍ਹ ਦਲੀਲਬਾਜ਼ੀ।

ਮੰਪਾਲੇ ਇੱਕ ਨਿੱਕੀ ਜਿਹੀ ਗੜ੍ਹੀ ਹੈ ਜੋ ਇੱਕ ਨੁਕੀਲੀ ਪਹਾੜੀ ਦੀ ਟੀਸੀ ਉਪਰ ਹੈ ਜਿਵੇਂ ਕਿ ਫ੍ਰਾਂਸ ਵਿੱਚ ਆਮ ਕਹਾਵਤ ਹੈ, ਇੱਕ ਇਕੱਲ-ਮੁਕੱਲਾ ਗਿਆਰ੍ਹਵੀਂ ਸਦੀ ਦਾ ਗੜ੍ਹ, ਜਿਸ ਵਿੱਚ ਅਨੇਕਾਂ ਟੱਡੀਆਂ ਅੱਖਾਂ, ਹੱਥ ਅਤੇ ਪੈਰ ਸਭ ਟੁਕੜੇ-ਟੁਕੜੇ ਖਿਲਾਰ ਦਿੱਤਾ ਗਿਆ, ਸਭ ਤੋਂ ਪਹਿਲਾਂ ਸਾਰਾਸਾਂ ਵੱਲੋਂ ਜਿਨ੍ਹਾਂ ਦੇ ਖਿਲਾਫ ਇਹ ਉਸਾਰਿਆ ਗਿਆ ਸੀ। ਕੰਤ-ਦਯ-ਮੰਪਾਲੇ ਜਾਤਭਰਾ ਸਨ ਅਤੇ ਦਉਕ ਦਯ ਮੰਸੇਗੁਰ ਦੇ ਜਾਗੀਰਦਾਰ ਸਨ ਜਦੋਂ ਉਥੇ ਕੈਥਾਰ ਅਪਧਰਮੀ ਆਏ ਤਾਂ ਕੰਤ ਆਪਣੇ ਹੀ ਅਧਿਰਾਜ ਦੇ ਖਿਲਾਫ਼ ਹੋ ਗਿਆ ਅਤੇ ਡੋਮਿਨੀਕਨਾਂ ਨਾਲ ਮਿਲ ਗਿਆ। ਇਸ ਦਰਮਿਆਨ ਉਸਨੇ ਇਜ਼ੋਬੇਲ ਦਯ ਨਾਭਾਰ ਨਾਲ ਵਿਆਹ ਕਰਵਾ ਲਿਆ ਸੀ। ਉਸ ਅਜਿਹਾ ਹਿੰਸਾ-ਪੂਰਵਕ ਯੁੱਧ ਕੀਤਾ ਕਿ ਉਸ ਖੇਤਰ ਵਿੱਚ ਅੱਜ ਵੀ ਲੋਕ ਆਖਦੇ ਹਨ ਕਿ ਉਹ 'ਸੇ-ਲੁਈ-ਦਯ-ਮੰਪਾਲੇ' ਵਾਂਗ ਸਾਹਸੀ ਸੀ, ਭਾਵ ਇੱਕ ਗਧੇ ਵਾਂਗ ਆਪਹੁਦਰਾ।

ਧਰਮਯੁੱਧਾਂ ਦੌਰਾਨ ਇਸ ਗੜ੍ਹੀ ਦੀ ਮੁੜ ਕਿਲ੍ਹਾਬੰਦੀ ਕੀਤੀ ਗਈ ਜਦੋਂ ਕੰਤ-ਦਯ-ਮੰਪਾਲੇ ਹੈਨਰੀ ਚੌਥੇ ਨਾਲ ਮਿਲ ਗਿਆ ਸੀ। ਜਦੋਂ ਇਹ ਉਦਾਰ-ਦਿਲ ਰਾਜਕੁਮਾਰ ਪੈਰਿਸ ਪਹੁੰਚਿਆ ਅਤੇ ਉਥੇ ਉਸਦੀ ਇੱਕ ਰਾਜੇ ਦੇ ਤੌਰ ਤੇ ਤਾਜਪੋਸ਼ੀ ਕੀਤੀ ਗਈ ਸੀ ਤਾਂ ਹਸਏਰ ਹੈਨਰੀ, ਕੰਤ-ਦਯ-ਮੰਪਾਲੇ ਪਹਿਲੇ ਸ਼ਾਹੀ ਰਿਸਾਲੇ ਵਿੱਚ ਐਡਜੁਟੈਂਟ-ਜਨਰਲ ਥਾਪਿਆ ਗਿਆ ਸੀ ਅਤੇ ਬਾਅਦ ਵਿਚ ਉਸਨੂੰ ਜਹਾਜ਼ਰਾਨੀ-ਮੰਤਰੀ ਬਣਾ ਦਿੱਤਾ ਗਿਆ ਸੀ। ਇੰਜ ਉਸਨੇ ਸਪੇਨੀਆਂ ਦੇ ਲੁੱਟ-ਖੋਹ ਮਾਲ ਨਾਲ ਆਪਣੇ ਆਪ ਨੂੰ ਖ਼ੂਬ ਮਾਲਾਮਾਲ ਕੀਤਾ ਪਰ ਜਦੋਂ ਉਸਦੇ ਅੰਦਰ ਦੀ ਅਜੀਬ ਅਤਿਆਚਾਰ ਭਾਵਨਾ ਕਰਕੇ ਉਸਦੀ ਪਤਨੀ ਨੇ ਉਸਨੂੰ ਤਿਆਗ ਦਿੱਤਾ ਤੇ ਕਿਧਰੇ ਦੌੜ ਗਈ ਤਾਂ ਉਸਨੇ ਆਪਣੇ ਆਪ ਨੂੰ ਦੂਜੀ ਮੰਜ਼ਲ 'ਤੇ ਬੁਰਜ ਦੇ ਅੰਦਰ ਬੰਦ ਕਰ ਲਿਆ ਜਿੱਥੇ ਲੋਕ ਕਹਿੰਦੇ ਹਨ ਉਹ ਹਾਲੇ ਵੀ ਉਥੇ ਸ਼ਾਹੀ ਪਿਆਦਿਆਂ ਵਾਲੀ ਵਰਦੀ ਪਾ ਕੇ ਘੁੰਮਦਾ ਹੈ।

ਇਹ ਜਾਪਦਾ ਸੀ ਕਿ ਇਜ਼ੋਬੇਲ ਦਯ ਨਾਭਾਰ ਤੋਂ ਛੁੱਟ ਇਸ ਗੜ੍ਹੀ ਦੀਆਂ ਬਾਕੀ ਔਰਤਾਂ ਕਦੇ ਵੀ ਖ਼ਾਸ ਦਿਲਚਸਪੀ ਰੱਖਣ ਵਾਲੀਆਂ ਨਹੀਂ ਸਨ, ਸਿਵਾਇ ਦੂਸਰੀ ਇਜ਼ੋਬੇਲ ਦੇ ਜੋ ਲੁਈ ਦਯ ਮੰਪਾਲੇ ਦੀ ਧੀ ਸੀ। ਇਜ਼ੋਬੇਲ ਭਾਵੇਂ ਸਪੇਨ ਦੇ ਜ਼ਿਆਦਾ ਨਜ਼ਦੀਕ ਸੀ ਫਿਰ ਵੀ ਉਹ ਮੰਜਾਈ ਨੂੰ ਉਸਦੇ ਪੇਂਡੂ ਨਿਵਾਸ ਵਿੱਚ ਹੀ ਮਿਲਦੀ ਸੀ, ਇਤਾਲਵੀ ਸ਼ੈਲੀ ਵਿੱਚ ਕਵਿਤਾਵਾਂ ਲਿਖਦੀ ਸੀ ਅਤੇ ਇਹ ਮਸ਼ਹੂਰ ਸੀ ਕਿ ਉਹ ਘੋੜੇ ਤੇ ਚੜ੍ਹ ਕੇ ਯੁੱਧ-ਖੇਤਰ ਵਿੱਚ ਗਈ ਸੀ। ਉਸਦੇ ਪ੍ਰੇਮੀਆਂ ਦੀ ਕਹਾਣੀ ਮੰਪਾਲੇ ਦੇ ਆਸਪਾਸ ਕਵਿਤਾ ਦਾ ਵਿਸ਼ਾ ਬਣ ਗਈ ਸੀ ਅਤੇ ਜਦੋਂ ਕਿਸੇ ਲੜਕੀ 'ਤੇ ਹੁਸਨ ਚੜ੍ਹਦਾ ਤਾਂ ਉਹ ਉਸਨੂੰ ਇਜ਼ੋਬੇਲ-ਮੇਰੀ ਦੇ ਨਾਂ ਜੋੜ ਕੇ ਉਹ ਇਹ ਮਹਿਸੂਸ ਕਰਦੇ ਕਿ ਉਹ ਹਮੇਸ਼ਾ ਸਦਗੁਣੀ ਰਹੇਗੀ। ਗੜ੍ਹੀ ਲਈ ਜੋ ਮੁੱਖ ਕੰਮ ਉਸਨੇ ਕੀਤਾ, ਉਹ ਸੀ ਉਸਦੇ ਮੁੱਖ-

ਦੁਵਾਰ ਨੂੰ ਇਤਾਲਵੀ ਛਬ ਦੇਣਾ ਪਰੰਤੂ ਕ੍ਰਾਂਤੀ ਤੋਂ ਬਾਅਦ ਉਹਨਾਂ ਨੂੰ ਕਿਸੇ ਵੀ ਓਪਰੀ ਚੀਜ਼ ਨਾਲ ਕੋਈ ਲਗਾਓ ਨਾ ਰਿਹਾ, ਇੰਜ ਮਸ਼ਹੂਰ ਇਤਾਲਵੀ ਢੰਗ ਦੀਆਂ ਦੋਹਰੇ ਮੋੜ ਵਾਲੀਆਂ ਪੌੜੀਆਂ ਵਿੱਚੋਂ ਹੁਣ ਉਥੇ ਕੁਝ ਵੀ ਨਹੀਂ ਬਚਿਆ, ਸਿਵਾਏ ਇੱਕ ਪੱਥਰ ਦੇ ਟੁਕੜੇ ਤੋਂ ਜੋ ਮੁੱਖ ਦੀਵਾਨਖ਼ਾਨੇ ਦੇ ਕੇਂਦਰੀ ਛੱਜੇ ਹੇਠਾਂ ਸੱਜੇ ਹੱਥ ਵੱਲ ਪਹਿਲੀ ਮੰਜ਼ਲ 'ਤੇ ਬਾਹਰ ਨੂੰ ਨਿਕਲਿਆ ਹੋਇਆ ਸੀ।

ਅੱਜ ਇਸ ਗੜ੍ਹੀ ਵਿੱਚ ਰਸੋਈਘਰ ਰਾਹੀਂ ਪ੍ਰਵੇਸ਼ ਕੀਤਾ ਜਾਂਦਾ ਹੈ ਕਿਉਂਕਿ ਕ੍ਰਾਂਤੀ ਤੋਂ ਬਾਅਦ ਕਿਲ੍ਹੇ ਅੰਦਰ ਕੁੱਝ ਖ਼ਾਸ ਨਹੀਂ ਬਚਿਆ। ਇਸ ਜਾਗੀਰ ਨੂੰ ਕੋਦੋਮ ਦੇ ਕਿਸੇ ਬੁਰਜਵਾ ਨੇ ਖ਼ਰੀਦ ਲਿਆ ਸੀ ਅਤੇ ਆਪਣੇ ਆਪ ਨੂੰ ਸੁਖੀ ਬਨਾਉਣ ਲਈ ਪੁਸ਼ਤ-ਦਰ-ਪੁਸ਼ਤ ਇਹ ਪਰਿਵਾਰ ਉਸ ਵਿੱਚ ਭਿਆਨਕ ਚੀਜ਼ਾਂ ਜੋੜਦਾ ਗਿਆ ਤੇ ਆਖ਼ਰ ਇੱਕ ਦਿਨ ਤਬੇਲੇ ਵਿੱਚ ਖੇਡਦੀ ਉਹਨਾਂ ਦੀ ਇੱਕ ਛੋਟੀ ਧੀ ਦੀ ਮਿਹਰਬਾਨੀ ਹੋਈ ਜਿਸਨੇ ਬਾਹਰ ਪਈ ਸੁੱਕੀ ਪਰਾਲੀ ਨੂੰ ਅੱਗ ਲਾ ਦਿੱਤੀ। ਆਖਦੇ ਹਨ ਕਈ ਦਿਨ ਤਕ ਮੰਪਾਲੇ ਅੱਗ ਦਾ ਇੱਕ ਖਿੱਤਾ ਬਣਿਆ ਰਿਹਾ। ਤੁਸੀਂ ਹਾਲੇ ਵੀ ਪਿਛਵਾੜੇ ਵਿੱਚ ਧੁਆਂਖੀਆਂ ਪੌੜੀਆਂ ਅਤੇ ਧੁਆਂਖੇ ਹੋਏ ਅਨੇਕਾਂ ਬਾਲਿਆਂ ਨੂੰ ਉਥੇ ਵੇਖ ਸਕਦੇ ਹੋ। ਉਹਨਾਂ ਨੇ ਇਹ ਜਗ੍ਹਾ ਵੇਚਣ ਨੂੰ ਲਾ ਦਿੱਤੀ, ਜਿਹੜਾ ਮਰਜ਼ੀ ਖ਼ਰੀਦ ਲਵੇ। ਲਾ ਰੋਮਿਏ ਦੇ ਕੁੱਝ ਧਨਾਢ ਕਿਸਾਨਾਂ ਨੇ ਇਹ ਜ਼ਮੀਨ ਅਤੇ ਪਹਾੜੀ ਕੌਡੀਆਂ ਦੇ ਭਾਅ ਖ਼ਰੀਦ ਲਈ। ਇਹ ਇਮਾਰਤਾਂ ਤੂੜੀ, ਕਣਕ ਅਤੇ ਆਰਮਾਨਿਆਰ (ਫ੍ਰਾਂਸੀਸੀ ਸ਼ਰਾਬ) ਦੀਆਂ ਬੋਤਲਾਂ ਰੱਖਣ ਦੇ ਕੰਮ ਆਈਆਂ। ਪਰ ਫ਼ੌਜੀ ਕਬਜ਼ੇ ਦੌਰਾਨ ਹੋਰ ਕਈ ਪੁਰਾਣੀਆਂ ਹਵੇਲੀਆਂ ਦੇ ਨਾਲ ਇਸ ਨੂੰ ਵੀ ਨਵਾਂ ਜੀਵਨ ਮਿਲਿਆ। ਲਾਓ ਦੇ ਕਿਸੇ ਉਤਰੀ ਰਿਫ਼ੂਜੀ ਨੇ ਇਸ ਨੂੰ ਖ਼ਰੀਦ ਲਿਆ ਅਤੇ ਇਸ ਵਿੱਚ ਦਰਵਾਜ਼ੇ, ਖਿੜਕੀਆਂ ਅਤੇ ਜੰਗਲਾ ਆਦਿ ਲਗਾ ਕੇ ਇਸਨੂੰ ਅਰਾਮਦਾਇਕ ਬਣਾ ਲਿਆ। ਉਹ ਜ਼ਰੂਰ ਹੀ ਅੱਛੀਆਂ ਰੁਚੀਆਂ ਰੱਖਣ ਵਾਲੇ ਸਨ : ਇਹ ਮਹਿਸੂਸ ਕਰਨਾ ਬੜਾ ਮੁਸ਼ਕਲ ਸੀ ਕਿ ਸਿਰਫ਼ ਚਾਲ੍ਹੀ ਸਾਲ ਪਹਿਲਾਂ ਇਹ ਸਮੁੱਚੀ ਇਮਾਰਤ ਅੱਗ ਦੀ ਲਪੇਟ ਵਿੱਚ ਆਈ ਹੋਵੇਗੀ।

ਜਦੋਂ ਜੰਗ ਖ਼ਤਮ ਹੋਈ ਤਾਂ ਇਕ ਅੰਗ੍ਰੇਜ਼ ਚਿੱਤਰਕਾਰ ਰੌਬਰਟ ਫ਼ਰਨ ਨੇ ਇਸ ਨੂੰ ਖ਼ਰੀਦ ਲਿਆ—ਪਿਕਾਸੋ ਦੀ ਮਨੋਭੂਮੀ ਵਿੱਚ ਰਹਿਣ ਲਈ ਨਹੀਂ, ਸਗੋਂ ਫ੍ਰਾਂਸ ਦੀ ਧੁੱਪ ਮਾਨਣ ਲਈ। ਉਸਨੇ ਇਸ ਇਮਾਰਤ ਵਿੱਚ ਸਾਰੀਆਂ ਜ਼ਰੂਰੀ ਸਹੂਲਤਾਂ ਉਪਲਬਧ ਕਰਵਾਈਆਂ ਅਤੇ ਅੰਗ੍ਰੇਜ਼ੀ ਢੰਗ ਦੇ ਸਾਰੇ ਸੁੱਖ-ਸਾਧਨ ਮੁੱਹਈਆ ਕੀਤੇ। ਉਹ ਉਥੇ ਬਹੁਤਾ ਨਾ ਰਹਿੰਦਾ ਸਿਵਾਇ ਸਰਦੀਆਂ ਵਿੱਚ ਕਿਉਂਕਿ ਗਰਮੀਆਂ ਵਿੱਚ ਉਹ ਭੂ-ਮੱਧ ਸਾਗਰ ਵਿੱਚ ਕਿਸ਼ਤੀ-ਦੌੜ ਲਗਾਉਣ ਲਈ ਚਲਾ ਜਾਂਦਾ ਸੀ। ਰੌਬਰਟ ਨੂੰ ਅਸੀਂ ਘਣਵਾਦੀਆਂ ਦੇ ਵਿੱਚ ਸੇਂਟ-ਰੇਮੀ ਵਿਖੇ ਮਿਲੇ ਸੀ। ਮਾਦਾਮ ਫ਼ੇਰਾਲ ਨੂੰ ਹਿੰਦੁਸਤਾਨ ਪ੍ਰਤੀ ਏਨਾ ਲਗਾਓ ਸੀ ਕਿ ਉਹ ਅਕਸਰ ਸਾਡੇ ਨਾਲ ਇਸ ਬਾਰੇ ਹੀ ਗੱਲਾਂ ਕਰਦੀ ਰਹਿੰਦੀ। ਜਦੋਂ ਅਸੀਂ ਗਰਮੀਆਂ ਵਿਚ ਕਿਧਰੇ ਜਾਣਾ ਚਾਹੁੰਦੇ ਸੀ ਤਾਂ ਉਸਨੇ ਸਾਨੂੰ ਮੰਪਾਲੇ ਜਾਣ ਦਾ ਸੁਝਾਓ ਦਿੱਤਾ, ਅਤੇ ਰੌਬਰਟ ਫ਼ਰਨ ਨੇ ਬੜੀ ਖ਼ੁਸ਼ੀ ਨਾਲ ਸਾਨੂੰ ਉਥੇ ਰਹਿਣ ਲਈ ਜਗ੍ਹਾ ਦੇ ਦਿੱਤੀ। ਉਸਨੇ ਸਾਡੇ ਤੋਂ ਕਿਰਾਇਆ ਵੀ ਘੱਟ ਲਿਆ। ਅਸੀਂ ਬਹੁਤਾ

ਦੇ ਵੀ ਨਹੀਂ ਸਕਦੇ ਸੀ। ਇਸ ਤੋਂ ਇਲਾਵਾ ਉਸਨੇ ਆਪਣੇ ਨੌਕਰ, ਘੋੜੇ, ਗਾਵਾਂ ਅਤੇ ਤੰਬੂ ਵੀ ਸਾਡੇ ਹਵਾਲੇ ਕਰ ਦਿੱਤੇ। ਘਣਚਿੱਤਰ ਮੇਰੀ ਦਿਲਚਸਪੀ ਤੋਂ ਬਾਹਰ ਦੀ ਚੀਜ਼ ਸੀ ਪਰ ਮਾਦਲੇਨ ਅਤੇ ਜਾਰਜੇਜ਼ ਘੰਟਿਆਂ ਬੱਧੀ ਇੱਕ ਟੱਬ ਵਿੱਚ ਬੈਠੀ ਔਰਤ ਦੇ ਚਿੱਤਰ ਸਾਹਮਣੇ ਖੜੋਤੇ ਰਹਿੰਦੇ। ਇਸ ਚਿੱਤਰ ਵਿੱਚ ਮੈਨੂੰ ਤਾਂ ਕੋਈ ਖ਼ਾਸ ਗੱਲ ਨਜ਼ਰ ਨਹੀਂ ਸੀ ਆ ਰਹੀ ਸਿਵਾਇ ਇਸ ਦੇ ਕਿ ਇਸਦੀਆਂ ਚਤੁਰਭੁਜਾਵਾਂ ਅਤੇ ਪੰਜ-ਭੁਜਾਵਾਂ ਅਤਿ ਸੂਖਮ ਸਨ ਅਤੇ ਰੰਗਾਂ ਦਾ ਮਿਸ਼ਰਣ ਦਿਲਕਸ਼ ਸੀ। ਪਰੰਤੂ ਰਾੱਬਰਟ ਇੱਕ ਵਧੀਆ ਇਨਸਾਨ ਸੀ, ਏਨਾ ਸਭਿਅਕ ਅਤੇ ਸੁਸ਼ੀਲ ਕਿ ਸਾਰੇ ਹੀ ਉਸਨੂੰ ਮੋਹ ਕਰਦੇ ਅਤੇ ਉਸਦੀ ਪ੍ਰਸੰਸਾ ਕਰਦੇ।

ਮੈਂ ਪੂਜਾਘਰ ਵਿੱਚ ਸੌਂਦਾ ਸੀ। ਇਸ ਪੂਜਾ-ਘਰ ਵਿੱਚ ਹੁਣ ਉਥੇ ਕੁਝ ਵੀ ਨਹੀਂ ਸੀ ਬਚਿਆ, ਸਿਵਾਇ ਇੱਕ ਆਲੇ ਦੇ ਜੋ ਪਵਿੱਤਰ-ਜਲ ਰੱਖਣ ਦੇ ਕੰਮ ਆਉਂਦਾ ਸੀ। ਦਰਵਾਜ਼ੇ ਉਪਰ ਇੱਕ ਬਹੁਤ ਹੀ ਖ਼ੂਬਸੂਰਤ ਸਲੀਬ ਸੀ। ਲੇਜ਼ੋ ਇੱਕਦਮ ਇਸ ਸਿੱਟੇ ਤੇ ਪੁੱਜਾ ਕਿ ਕਿਉਂਜੋ ਸਲੀਬ ਉਪਰ ਇਧਰ-ਉਧਰ ਕਾਫ਼ੀ ਝਰੀਟਾਂ ਪਈਆਂ ਹੋਈਆਂ ਸਨ ਅਤੇ ਇਸਦੀ ਸ਼ਕਲ ਸਵਾਸਤਿਕ ਵਰਗੀ ਲੱਗ ਰਹੀ ਸੀ, ਇਸ ਲਈ ਇਹ ਪੂਜਾਘਰ ਚੋਰੀ-ਛੁਪੀ ਜ਼ਰੂਰ ਕੈਥਾਰਾਂ ਨੇ ਵਰਤਿਆ ਹੋਵੇਗਾ। ਆਰੀਆ ਲੋਕਾਂ ਦਾ ਚਿੰਨ੍ਹ, ਸਵਾਸਤਿਕ, ਮੱਧ-ਏਸ਼ੀਆ ਤੋਂ ਨੇਸਟੋਰੀਅਨ, ਬੋਗੋਮਿਲ ਅਤੇ ਕੈਥਾਰਾਂ ਨੇ ਇਥੇ ਲਿਆਂਦਾ ਸੀ। ਇੰਜ ਹਿਟਲਰ ਨੂੰ ਇਸ ਬਾਰੇ ਪਤਾ ਲੱਗਣ ਤੋਂ ਪਹਿਲਾਂ ਹੀ ਸਾਰੇ ਬਾਸਕ ਅਤੇ ਕਈ ਬੇਆਰਨੇ ਘਰਾਂ ਦੀਆਂ ਬਾਹਰਲੀਆਂ ਕੰਧਾਂ ਉਪਰ ਇਹ ਪਵਿੱਤਰ ਚਿੰਨ੍ਹ ਆਮ ਚਿਤਰਿਆ ਜਾਂਦਾ ਸੀ।

"ਤੁਹਾਡਾ ਧਰਮੀ ਮਨੁੱਖ ਹੈਨਰੀ ਦਯ ਮੰਪਾਲੇ ਥੋੜ੍ਹਾ-ਬਹੁਤਾ ਜ਼ਰੂਰ ਅਪਧਰਮੀ ਵੀ ਹੋਵੇਗਾ, ਜਿਵੇਂ ਕਿ ਇਸ ਇਲਾਕੇ ਦੇ ਲੋਕ ਆਮ ਹਨ ਅਤੇ ਭੱਦਰ ਪੁਰਖਾਂ ਵਾਂਗ, ਜਿਨ੍ਹਾਂ ਨੇ ਜੰਗ ਹਾਰ ਜਾਣ ਪਿੱਛੋਂ ਅਗਲੀ-ਦੰਡ ਦੀ ਸੂਲੀ ਵਿੱਚ ਸੜਨ ਨਾਲੋਂ ਆਪਣੀ ਜਾਨ ਬਚਾਉਣੀ ਬਿਹਤਰ ਸਮਝੀ, ਉਵੇਂ ਹੀ ਬਾਅਦ ਵਿੱਚ ਸੋਚ ਵਿਚਾਰ ਕਰਨ ਉਪਰੰਤ ਉਸਨੇ ਅਸ਼ ਦੇ ਬਿਸ਼ਪ ਨਾਲ ਮਿਲ ਜਾਣ ਨੂੰ ਤਰਜੀਹ ਦਿੱਤੀ ਹੋਵੇਗੀ। ਜਿੱਥੋਂ ਤਕ ਉਸਦੀ ਸੂਰਬੀਰਤਾ ਦਾ ਸੰਬੰਧ ਹੈ, ਇਹ ਉਸ ਵਰਗੇ ਹੋਰ ਕਈਆਂ ਵਾਂਗ ਕਿਸੇ ਵਿਸ਼ਵਾਸ ਵਿੱਚੋਂ ਪੈਦਾ ਨਹੀਂ ਸੀ ਹੋਈ ਸਗੋਂ ਵਿਸ਼ਵਾਸ ਦੀ ਇੱਛਾ ਵਿੱਚੋਂ ਪੈਦਾ ਹੋਈ ਹੋਵੇਗੀ-ਭੇਨਿ, ਕ੍ਰੇਆਤਰ ਸਪਿਰ ਤਿਉਸ"

ਲੇਜ਼ੋ ਇੱਕ ਲਾਇਲਾਜ ਸਨਕੀ ਬੰਦਾ ਸੀ ਜੋ ਮਨੁੱਖੀ ਇਤਿਹਾਸ, ਸਗੋਂ ਮਾਨਵਤਾ ਨੂੰ ਵਿਆਕਰਨ ਅਤੇ ਤਾਰੀਕਾਂ ਦਾ ਇੱਕ ਬਹੁਤ ਵੱਡਾ ਪ੍ਰਸ਼ਨ ਸਮਝਦਾ ਸੀ। ਬਹੁਤ ਸਾਰੇ ਸਪੇਨਵਾਸੀਆਂ ਵਾਂਗ ਉਸਦਾ ਇਹ ਵਿਸ਼ਵਾਸ ਸੀ ਕਿ ਮਨੁੱਖ ਇੱਕ ਵਧੀਆ ਕਿਸਮ ਦਾ ਜਾਨਵਰ ਹੈ। ਜ਼ਿੰਦਗੀ ਨੂੰ ਅਨੰਦ ਅਤੇ ਪ੍ਰਮਾਤਮਾ ਵਿੱਚ ਵੰਡਣ ਦੀ ਇਸ ਧਾਰਣਾ ਬਾਰੇ ਅਰਬੀ ਪੰਰਪਰਾ ਨੇ ਵੀ ਕੁਝ ਭੂਮਿਕਾ ਨਿਭਾਈ ਹੈ।

ਲੇਜ਼ੋ ਨੇ ਉਤਰੀ ਪਾਸੇ ਦਾ ਵੱਡਾ ਕਮਰਾ ਮੱਲ ਲਿਆ ਸੀ ਜਿਸਨੂੰ ਹੈਨਰੀ ਦਯ ਮੰਪਾਲੇ ਖ਼ੁਦ ਇਸਤੇਮਾਲ ਕਰਦਾ ਸੀ। ਉਥੇ ਉਸਨੂੰ ਹਮੇਸ਼ਾਂ ਬੜੇ ਅਜੀਬ-ਅਜੀਬ ਸੁਪਨੇ

ਆਉਂਦੇ ਸਨ । ਉਹਨਾਂ ਸੁਪਨਿਆਂ ਵਿੱਚ ਕਿੰਨੇ ਕੁ ਉਸਦੀ ਆਪਣੀ ਕਾਢ ਹੁੰਦੇ ਸਨ ਅਤੇ ਕਿੰਨੇ ਕੁ ਸੱਚੇ, ਇਹ ਕਹਿਣਾ ਬਹੁਤ ਮੁਸ਼ਕਲ ਸੀ ਕਿਉਂਕਿ ਬਹੁਤੇ ਲੈਟਿਨਾਂ ਵਾਂਗ ਉਹ ਸਿਰਫ਼ ਆਪਣੀ ਖ਼ਾਤਰ ਕਿਸੇ ਵੀ ਘੜੀ ਕਹਾਣੀ ਦਾ ਅਨੰਦ ਮਾਨਣ ਦਾ ਸ਼ੌਕੀਨ ਸੀ । ਆਪਣੀ ਗੱਲ ਦੇ ਸਬੂਤ ਵਿੱਚ ਉਹ ਕਦੇ-ਕਦੇ ਨੌਕਰਾਣੀ ਮੇਰੀ ਨੂੰ ਵੀ ਬੁਲਾ ਲੈਂਦਾ ਸੀ । ਮੇਰੀ ਬੜੇ ਵਿਸਥਾਰਪੂਰਵਕ ਅਤੇ ਪ੍ਰਭਾਵਸ਼ਾਲੀ ਢੰਗ ਨਾਲ ਦੱਸਦੀ ਸੀ ਕਿ ਕਿਵੇਂ ਉਸਨੇ ਵੀ ਬਿਲਕੁਲ ਏਦਾਂ ਦੇ ਹੀ ਸੁਪਨੇ ਵਿੱਚ ਘੋੜੇ 'ਤੇ ਸਵਾਰ ਜੰਗ ਵਿੱਚ ਜੁੜਦੇ ਹੋਏ ਕੰਤ ਨੂੰ ਤੱਕਿਆ ਸੀ, ਜਿਸਨੇ ਅਚਾਨਕ ਘੋੜੇ ਨੂੰ ਰੋਕਕੇ ਚੀਕਦੇ ਹੋਏ ਆਵਾਜ਼ ਮਾਰੀ ਸੀ, "ਬੁਜ਼ਦਿਲੋ, ਮੈਨੂੰ ਇੱਕ ਗਿਲਾਸ ਪਾਣੀ ਦਿਓ ।" ਸੁਪਨੇ ਵਿੱਚ ਪਾਣੀ ਦਾ ਤਾਂ ਸਿੱਧਾ ਮਤਲਬ ਹੈ ਮੌਤ ਕਿਉਂਕਿ ਸ਼ਰਾਬ ਦਾ ਮਤਲਬ ਜੀਵਨ ਹੁੰਦਾ ਹੈ ।

ਜਾਰਜੇਜ਼ ਅਸਤਬਲ ਦੇ ਨਜ਼ਦੀਕ ਕੋਨੇ ਵਿੱਚ ਇੱਕ ਨਿੱਕੇ ਜਿਹੇ ਕਮਰੇ ਵਿੱਚ ਠਹਿਰਿਆ ਹੋਇਆ ਸੀ । ਉਹ ਪਸ਼ੂਆਂ ਦੇ ਨਜ਼ਦੀਕ ਰਹਿਣਾ ਪਸੰਦ ਕਰਦਾ ਸੀ - ਇਹ ਪ੍ਰਵਿਰਤੀ ਉਸ ਅੰਦਰ, ਉਹ ਆਖਦਾ, ਸਭ ਜੀਵਾਂ ਪ੍ਰਤੀ ਨੇੜਲੀ ਸਾਂਝ ਦੀ ਰੂਸੀ ਭਾਵਨਾ ਅਧੀਨ ਪੈਦਾ ਹੋਈ ਸੀ । ਪਰ ਮੇਰੇ ਵਿਚਾਰ ਅਨੁਸਾਰ ਜੋ ਲੋਕ ਇਕਾਗਰਤਾ ਪਸੰਦ ਕਰਦੇ ਹਨ ਉਹਨਾਂ ਵਾਂਗ ਉਹ ਵੀ ਅਜਿਹੀ ਅਲਹਿਦਗੀ ਚਾਹੁੰਦਾ ਸੀ ਜਿਸ ਵਿੱਚ ਉਹ ਆਪਣੀ ਹੀ ਮੌਜੂਦਗੀ ਦੀ ਨੇੜਤਾ ਮਹਿਸੂਸ ਕਰਦਾ ਸੀ । ਇੱਕ ਵੱਡੀ ਜਗ੍ਹਾ ਵਿੱਚ ਤੁਸੀਂ ਖੇਤਾਂ ਅਤੇ ਆਕਾਸ਼ ਵਿੱਚ ਵਿਕਸਿਤ ਹੋ ਜਾਂਦੇ ਹੋ ਅਤੇ ਤੁਹਾਡੀਆਂ ਨਜ਼ਰਾਂ ਪਹਾੜਾਂ ਦੀਆਂ ਉਚਾਈਆਂ ਨੂੰ ਮਾਪਣ ਲੱਗਦੀਆਂ ਹਨ ।

ਪਾਇਰੇਨਾਜ਼ ਉਥੋਂ ਸਿਰਫ਼ ਸੌ ਕਿਲੋਮੀਟਰ ਦੂਰ ਸਨ ਅਤੇ ਗਰਮੀ ਦੇ ਕਿਸੇ ਚੰਗੇ ਦਿਨ ਮੰਘਾਲੇ ਤੋਂ ਇੰਜ ਵਿਖਾਈ ਦਿੰਦਾ ਜਿਵੇਂ ਤੁਸੀਂ ਇੱਕ ਸਫ਼ੈਦ ਘੋੜੇ 'ਤੇ ਸਵਾਰ ਹੋ ਕੇ ਸਿਰਫ਼ ਸੱਜੇ ਹੱਥ ਅਗਾਂਹ ਵਧਣਾ ਹੈ ਤਾਂ ਕਿ ਤੁਸੀ ਸਫ਼ੈਦ ਪਹਾੜੀਆਂ ਦੀ ਸਿੱਧੀ ਖੜੀ ਦੀਵਾਰ ਅਤੇ ਭਾਰੀ ਸਾਰਾਸਾਂ ਤਕ ਪਹੁੰਚ ਸਕੋ ।

ਬੁਰਜੀ ਵਾਲੇ ਕਮਰੇ ਤੋਂ, ਜਿੱਥੇ ਮਾਦਲੇਨ ਸੌਂਦੀ ਸੀ, ਪਹਾੜ ਦੇ ਅੰਤਰਮੁਖੀ ਹੰਕਾਰ ਨੂੰ ਚਿਤਵਿਆ ਜਾ ਸਕਦਾ ਸੀ, ਜੋ ਫ਼੍ਰਾਂਸ ਦੇ ਕਿਸੇ ਕਿਲ੍ਹੇ ਨਾਲੋਂ ਸਪੇਨ ਦਾ ਗੜ੍ਹ ਵਧੇਰੇ ਲੱਗਦਾ ਸੀ ।

ਬਾਹਰ ਖੇਤਾਂ ਵਿੱਚ ਬਹੁਤ ਹੀ ਖ਼ੂਬਸੂਰਤ ਅੰਗੂਰ ਦੀਆਂ ਨੀਲੀਆਂ ਅਤੇ ਹਰੀਆਂ ਵੇਲਾਂ ਲੱਗੀਆਂ ਹੋਈਆਂ ਸਨ । ਪਿਛਵਾੜੇ, ਬਗ਼ੀਚੇ ਵਿੱਚ ਵੈਂਗਣ ਲੱਗੇ ਹੋਏ ਸਨ । ਕਦੇ-ਕਦੇ, ਜਿਵੇਂ, ਹਿੰਦੁਸਤਾਨ ਵਿੱਚ ਹੁੰਦਾ ਹੈ, ਉਥੇ ਵੀ ਇਸ ਹੱਦ ਤਕ ਗਰਮੀ ਪੈਂਦੀ ਕਿ ਘਾਹ ਵਿਚੋਂ ਅਜੀਬ ਜਿਹੀ ਹਵਾੜ ਉਠਦੀ । ਅਕਸਰ ਜਦੋਂ ਮੇਰੀ ਖੰਘ ਮੈਨੂੰ ਜ਼ਿਆਦਾ ਪ੍ਰੇਸ਼ਾਨ ਨਾ ਕਰਦੀ, ਮੈਂ ਸਵੱਖਤੇ ਉਠ ਪੈਂਦਾ । ਤਦ ਮੈਂ ਬਲਾਂਛ ਨਾਂ ਦੀ ਘੋੜੀ 'ਤੇ ਸਵਾਰ ਹੋ ਕੇ ਹੇਠਾਂ ਸਮੁੰਦਰ ਦੇ ਕੰਢੇ ਥੋੜ੍ਹੀ ਦੇਰ ਇਧਰ-ਉਧਰ ਖ਼ੁਰਮਸਤੀ ਕਰਦਾ ਰਹਿੰਦਾ । ਮੈਨੂੰ ਇੰਜ ਲੱਗਦਾ ਜਿਵੇਂ ਬਲਾਂਛ ਮੇਰੇ ਨਾਲ ਅਜਿਹੀਆਂ ਗੱਲਾਂ ਕਰ ਸਕਦੀ ਸੀ ਜੋ ਕੋਈ ਆਦਮੀ ਵੀ ਨਹੀਂ ਸੀ ਕਰ ਸਕਦਾ । ਇਹ ਇਸ ਕਰਕੇ ਨਹੀਂ ਕਿ ਉਹ ਮੇਰੀ ਸਮੱਸਿਆ ਨੂੰ ਸਮਝਦੀ ਸੀ ਸਗੋਂ ਉਹ ਮੈਨੂੰ ਪੀਲੇ ਪੇਂਡੂ ਇਲਾਕੇ ਵਿੱਚ ਵਲ-

ਵਲੇਵੇਂ ਖਾਂਦੀ ਚੁਪ-ਚਾਂ ਵਹਿੰਦੀ ਨਿੱਕੀ ਜਿਹੀ ਨਦੀ ਗੁਓਦਲੁਪ ਨੂੰ ਚਿਤਵਣ ਬਾਰੇ ਵੀ ਦੱਸ ਸਕਦੀ ਸੀ।

ਆਖ਼ਰ ਮੇਰੀ ਸਮੱਸਿਆ ਕੀ ਸੀ? ਇਹ ਸ਼ੁਰੂ ਕਿੱਥੋਂ ਹੋਈ ਸੀ? ਮਾਦਲੇਨ ਕਦੇ ਵੀ ਏਨੀ ਮਿੱਠੀ ਨਹੀਂ ਸੀ ਹੋਈ। ਉਸਨੂੰ ਮੇਰੀਆਂ ਸਭ ਜ਼ਰੂਰਤਾਂ ਦਾ ਪਹਿਲਾਂ ਤੋਂ ਹੀ ਪਤਾ ਹੁੰਦਾ ਸੀ; ਉਹ ਮੈਨੂੰ ਦੁਪਹਿਰ ਦੇ ਖਾਣੇ ਤੋਂ ਬਾਅਦ ਦੀ ਦਵਾਈ ਦਿੰਦੀ, ਘਰੋਂ ਬਾਹਰ ਜਾਣ ਲੱਗੇ ਮੈਨੂੰ ਮੇਰਾ ਰੁਮਾਲ ਦਿੰਦੀ, ਤੇ ਕਿਉਂਜੋ ਮੈਂ ਆਲਬਿਜਾਂਸਿਆਂ ਵਿਸ਼ੇ ਤੇ ਖੋਜ ਕਰ ਰਿਹਾ ਸੀ ਇਸ ਲਈ ਉਹ ਮੇਰੀ ਨੋਟ-ਬੁਕ ਉਪਰ ਇੱਕ ਘੜੀ ਹੋਈ ਪੈਂਸਿਲ ਹਮੇਸ਼ਾ ਰੱਖੀ ਰੱਖਦੀ। ਫਿਰ ਵੀ ਉਹ ਆਪ ਉਥੇ ਨਹੀਂ ਸੀ ਹੁੰਦੀ। ਉਹ ਕਿਤੇ ਵੀ ਨਹੀਂ ਸੀ। ਕਈ ਵਾਰ ਜਦੋਂ ਜਾਰਜੇਜ਼ ਬੋਲਦਾ ਤਾਂ ਉਹ ਕਦੇ-ਕਦੇ ਇੱਕ ਝਲਕ ਵਿੱਚ, ਇੱਕ ਮੁਸਕਾਨ ਵਿੱਚ, ਸਾਕਾਰ ਹੋ ਜਾਂਦੀ।

ਪਰ ਲੇਜ਼ੋ ਨਾਲ ਉਹ ਨਫ਼ਰਤ ਕਰਨ ਲੱਗ ਪਈ ਸੀ ਅਤੇ ਉਹ ਰੱਬ ਤੋਂ ਇਹ ਚਾਹੁੰਦੀ ਕਿ ਉਹ ਕਦੇ ਆਇਆ ਹੀ ਨਾ ਹੁੰਦਾ। ਭਾਵੇਂ ਲੇਜ਼ੋ ਆਪਣੇ ਆਪਨੂੰ ਸਪੇਨੀ ਕਹਾਉਣਾ ਪਸੰਦ ਨਹੀਂ ਸੀ ਕਰਦਾ ਅਤੇ ਆਪਣੇ ਆਪ ਨੂੰ ਇੱਕ ਬਾਸਕ ਕਹਾਉਣ 'ਤੇ ਵਧੇਰੇ ਜ਼ੋਰ ਦਿੰਦਾ ਸੀ ਉਹ ਫਿਰ ਵੀ ਸਭ ਸਪੇਨੀਆਂ ਵਾਂਗ ਕਦੇ-ਕਦੇ ਮਾਦਲੇਨ ਜਾਂ ਸਡੌਲ ਦਿਖਣ ਵਾਲੀ ਨੌਕਰਾਨੀ ਮੇਰੀ ਨਾਲ ਛਛੋਹਰਾਪਨ ਕਰਨੋਂ ਨਹੀਂ ਸੀ ਟਲਦਾ। ਮੇਰੀ ਦਾ ਪਤੀ ਸਿਰਫ ਐਤਵਾਰ ਦੁਪਹਿਰ ਪਿੱਛੋਂ ਆਉਂਦਾ ਸੀ ਤੇ ਇਸ ਦੌਰਾਨ ਲੇਜ਼ੋ ਨੂੰ ਬੱਚਗਾਨੀਆਂ ਮਸਕਰੀਆਂ ਕਰਨ ਦਾ ਮੌਕਾ ਮਿਲ ਜਾਂਦਾ। ਕਦੇ-ਕਦੇ ਜਦੋਂ ਉਹ ਕਿਸੇ ਮੁਟਿਆਰ ਨੂੰ ਨਲਕੇ ਹੇਠਾਂ ਬਾਲਟੀ ਰੱਖਦੇ ਵੇਖਦਾ ਤਾਂ ਉਹ ਕੋਲੋਂ ਦੀ ਲੰਘਦਾ ਹੋਇਆ ਗਾਉਣ ਲੱਗ ਪੈਂਦਾ, "ਓ, ਪਿਆਰ ਦੇ ਅਸਮਾਨ !" ਤੇ ਫਿਰ ਅਚਾਨਕ ਮਾਦਲੇਨ ਨੂੰ ਅੱਖ ਮਾਰਦਾ ਜਿਵੇਂ ਰਹਿ ਰਿਹਾ ਹੋਵੇ, "ਹੈ ਨਾ ਗ਼ਜ਼ਬ ਦੀ ਚੀਜ਼?" ਲੇਜ਼ੋ ਜਿੰਨਾ ਵੱਧ ਆਪਣੇ ਆਪ ਨੂੰ ਇਕੱਲਾ ਮਹਿਸੂਸ ਕਰਦਾ ਉਨਾ ਹੀ ਵਧੇਰੇ ਬਹੂਦਾਪਨ ਉਸ ਵਿੱਚ ਪੈਦਾ ਹੁੰਦਾ ਗਿਆ। ਪਰ ਉਹ ਮੂਰਖ ਨਹੀਂ ਸੀ। ਇੱਕ ਸ਼ਾਮ ਜਦੋਂ ਖਾਣੇ ਪਿੱਛੋਂ ਕਾਫ਼ੀ ਪੀਂਦੇ ਸਮੇਂ ਉਸਨੇ ਇੱਕ ਬਹੁਤ ਹੀ ਘਟੀਆ ਗੱਲ ਕੀਤੀ ਤਾਂ ਮਾਦਲੇਨ ਉਥੋਂ ਉਠ ਕੇ ਸਿੱਧੀ ਆਪਣੇ ਕਮਰੇ ਵਿੱਚ ਚਲੀ ਗਈ ਸੀ। ਉਹ ਇਹ ਸਭ ਸਮਝ ਗਿਆ ਅਤੇ ਇੱਕ-ਦੋ ਦਿਨਾਂ ਬਾਅਦ ਹੀ ਕੋਈ ਮੂਰਖਾਨਾ ਬਹਾਨਾ ਬਣਾ ਕੇ ਉਥੋਂ ਖਿਸਕ ਗਿਆ। ਉਹ ਆਖਣ ਲੱਗਾ ਕਿ ਇਥੋਂ ਸਪੇਨੀ ਸਰਹੱਦ ਬਹੁਤ ਨਜ਼ਦੀਕ ਹੈ ਤੇ ਪਤਾ ਨਹੀਂ ਫ਼੍ਰਾਂਸੀਸੀ ਪੁਲਿਸ ਕਿਸ ਵੇਲੇ ਉਸਨੂੰ ਫੜਨ ਆ ਜਾਵੇ? ...... ਹਾਲਾਂ ਕਿ ਸਾਨੂੰ ਸਭ ਨੂੰ ਪਤਾ ਸੀ ਕਿ ਫ਼ਰੇਂਕੋ ਦੇ ਆਦਮੀ ਏਨੇ ਵਿਹਲੇ ਨਹੀਂ ਸਨ ਕਿ ਉਹ ਇਸ ਗ਼ਰੀਬੜੇ ਜਿਹੇ ਭਾਸ਼ਾ-ਵਿਗਿਆਨੀ ਲੇਜ਼ੋ ਪਿੱਛੇ ਆਪਣਾ ਸਮਾਂ ਬਰਬਾਦ ਕਰਦੇ : ਸਗੋਂ ਉਹਨਾਂ ਲਈ ਹੋਰ ਬਥੇਰੇ ਵੱਡੇ-ਵੱਡੇ ਮੱਛਾਂ ਨੂੰ ਕਾਬੂ ਕਰਨਾ ਵਧੇਰੇ ਜ਼ਰੂਰੀ ਸੀ।

ਲੇਜ਼ੋ ਦੀ ਵਾਪਸੀ, ਭਾਵੇਂ ਇਹ ਲਾਜ਼ਮੀ ਪ੍ਰਤੀਤ ਹੋ ਰਹੀ ਸੀ, ਨੇ ਬਿਲਕੁਲ ਇੱਕ ਨਵੀਂ ਪ੍ਰਸਥਿਤੀ ਨੂੰ ਜਨਮ ਦਿੱਤਾ। ਉਹਨਾਂ ਦਿਨਾਂ ਵਿੱਚ ਲਿਖੀ ਆਪਣੀ ਡਾਇਰੀ ਦੇ ਪੰਨਿਆਂ ਨੂੰ ਵੇਖਦੇ ਹੋਏ—ਮੰਪਾਲੇ ਵਿਖੇ ਮੈਂ ਆਪਣੇ ਨਾਲ ਸੰਬੰਧਤ ਰੋਜ਼ ਦੀਆਂ

ਗਤੀਵਿਧੀਆਂ ਨੂੰ ਲਿਖਣਾ ਸ਼ੁਰੂ ਕਰ ਦਿੱਤਾ ਸੀ—ਸਫ਼ੈਦ ਕਾਗ਼ਜ਼ ਉਪਰ ਕਾਲੀ ਸਿਆਹੀ ਵਿੱਚ ਆਪਣੀ ਲਿਖਾਈ ਨੂੰ ਵੇਖ ਕੇ ਮੈਨੂੰ ਕੁਝ ਮਾਨਸਿਕ ਸਕੂਨ ਮਿਲਦਾ; ਇਸਨੇ ਮੈਨੂੰ ਆਪਣੇ ਪ੍ਰਤੀ ਵਧੇਰੇ ਯਥਾਰਥਕ ਬਣਾ ਦਿੱਤਾ ਸੀ। ਉਹਨਾਂ ਦਿਨਾਂ ਦੀਆਂ ਡਾਇਰੀਆਂ ਵੇਖਦੇ ਹੋਏ ਮੇਰੇ ਸਾਹਮਣੇ ਕੁਝ ਪ੍ਰੇਸ਼ਾਨ ਕਰਨ ਵਾਲੀਆਂ ਟਿੱਪਣੀਆਂ ਆਈਆਂ :

3 ਅਗੱਸਤ : "ਬਦੀ ਨਾਲੋਂ ਨੇਕੀ ਨੂੰ ਸਵੀਕਾਰ ਕਰਨਾ ਬਹੁਤ ਕਠਿਨ ਹੈ। ਬਦੀ ਦਾ ਕਹਿਣ ਦਾ ਇੱਕ ਢੰਗ ਹੈ, "ਲਓ, ਮੈਂ ਇਹ ਖੜੀ ਹਾਂ, ਮੈਨੂੰ ਆਪਣੇ ਨਾਲ ਲੈ ਜਾਓ ਤੇ ਬਾਕੀ ਸਭ-ਕੁਝ ਨੂੰ ਭੁੱਲ ਜਾਓ।' ਨੇਕੀ ਦਾ ਕਹਿਣਾ ਹੈ, 'ਲਓ ਮੈਂ ਇਹ ਖੜੀ ਹਾਂ । ਤੁਸੀਂ ਮੈਨੂੰ ਆਪਣੇ ਨਾਲ ਨਹੀਂ ਲੈਜਾ ਸਕਦੇ ਤੇ ਤੁਸੀਂ ਮੈਨੂੰ ਭੁਲਾ ਵੀ ਨਹੀਂ ਸਕਦੇ।' ਨੇਕੀ ਆਪਣੇ ਆਪ ਵਿੱਚ ਹੀ ਹਾਰ ਗਈ ਪ੍ਰਤੀਤ ਹੁੰਦੀ ਹੈ ਜਦੋਂ ਕਿ ਬਦੀ ਜਿੱਤ ਜਾਂਦੀ ਹੈ।

"ਪਰ ਇਹ ਪੂਰੀ ਤਰ੍ਹਾਂ ਸੱਚ ਨਹੀਂ ਹੈ। ਲੇਜ਼ੋ ਜਾਣ ਤੋਂ ਪਹਿਲਾਂ ਏਨਾ ਆਪਣਾ-ਆਪਣਾ ਨੇੜੇ-ਨੇੜੇ ਅਤੇ ਉਦਾਰ-ਦਿਲ ਲੱਗਦਾ ਸੀ ਕਿ ਉਹ ਤੁਹਾਨੂੰ ਮੰਗਣ 'ਤੇ ਆਪਣਾ ਚੋਲਾ ਦੇ ਸਕਦਾ ਸੀ ਅਤੇ ਤੁਹਾਡੀ ਮੌਜੂਦਗੀ ਪ੍ਰਤੀ ਸਤਿਕਾਰ ਪ੍ਰਗਟਾਉਂਦੇ ਹੋਏ ਤੁਹਾਡੇ ਅੱਗੇ ਆਪਣਾ ਸਿਰ ਨਿਵਾ ਸਕਦਾ ਸੀ। ਪਰ ਮਾਦਲੇਨ ਮੇਰੇ ਸਾਹ ਵਿੱਚ ਦਮ ਘੁਟਣ ਵਾਂਗ ਸੀ। ਡਾਕਟਰ ਆਖਦੇ ਹਨ, ਮੈਂ ਜਿੰਨਾ ਘੱਟ ਖੰਘਾਂਗਾ ਉਨਾ ਹੀ ਬਿਹਤਰ ਹੋਵੇਗਾ ਪਰ ਜਦੋਂ ਇੰਜ ਕਰਦਾ ਹਾਂ ਤਾਂ ਕਿਸੇ-ਕਿਸੇ ਦਿਨ ਇਹ ਉਪਰ ਨੂੰ ਏਨੇ ਜ਼ੋਰ ਦੀ ਚੜ੍ਹ ਜਾਂਦੀ ਹੈ ਕਿ ਮੇਰਾ ਪੂਰਾ ਬਿਸਤਰਾ ਖ਼ੂਨ ਨਾਲ ਭਰ ਜਾਂਦਾ ਹੈ। ਤਦ ਮਾਦਲੇਨ ਆਪਣੇ ਮਹਾਤਮਾ ਵਰਗੇ ਨਾਂ ਵਾਂਗ ਹੀ, ਮੇਰੀ ਪਿੱਠ ਕੋਲ ਆ ਕੇ ਬੈਠ ਜਾਂਦੀ ਹੈ। ਉਸ ਵੇਲੇ ਉਸਦੀਆਂ ਅੱਖਾਂ ਬਹੁਤ ਹੀ ਖ਼ੂਬਸੂਰਤ ਲੱਗਦੀਆਂ ਹਨ। ਉਹ ਮੇਰੇ ਮੂੰਹ ਤੋਂ ਖ਼ੂਨ ਸਾਫ਼ ਕਰਦੀ ਹੈ ਅਤੇ ਇੰਜ ਚਿਲਮਚੀ ਉਠਾਉਂਦੀ ਹੈ ਜਿਵੇਂ ਉਹ ਕਿਸੇ ਸ਼ਹੀਦ ਦਾ ਖ਼ੂਨ ਲੈਜਾ ਰਹੀ ਹੋਵੇ। ਸੰਤਪੁਣਾ, ਮੈਂ ਸਮਝਦਾ ਹਾਂ ਕਿ ਆਦਮੀ ਜਾਂ ਔਰਤ ਦੇ ਅੰਦਰ ਸੁਭਾਵਿਕ ਹੀ ਮੌਜੂਦ ਹੁੰਦਾ ਹੈ ਨਾ ਕਿ ਨੇਕੀ।

"ਕੱਲ੍ਹ, ਜਦੋਂ ਮਾਦਲੇਨ ਨੇ ਮੈਨੂੰ ਵਾਪਸ ਬਿਸਤਰੇ ਵਿੱਚ ਲਿਟਾਇਆ ਸੀ ਅਤੇ ਕੁਝ ਦੇਰ ਰੁਕ ਕੇ ਇਹ ਵੇਖਿਆ ਸੀ ਕਿ ਮੇਰਾ ਸਾਹ ਬਕਾਇਦਗੀ ਨਾਲ ਚੱਲ ਰਿਹਾ ਹੈ ਕਿ ਨਹੀਂ ਅਤੇ ਫਿਰ ਕੇਂਦਰੀ ਦੀਵਾਨਖ਼ਾਨੇ ਵਿੱਚ ਵਾਪਸ ਚਲੀ ਗਈ ਸੀ ਤਾਂ ਮੈਂ ਉਸਨੂੰ ਸਾਰੀ ਰਾਤ ਜਾਰਜੇਜ਼ ਨਾਲ ਫੁਸਰ-ਫੁਸਰ ਕਰਕੇ ਗੱਲਾਂ ਕਰਦੇ ਸੁਣਿਆ ਸੀ। ਮੈਂ ਇਹ ਸੁਣਿਆ ਕਿ ਉਹ ਬੜੀ ਡੂੰਘੀ ਚਿੰਤਾ ਨਾਲ ਮੇਰੀ ਬੀਮਾਰੀ ਬਾਰੇ ਗੱਲਾਂ ਕਰ ਰਹੇ ਸਨ: ਪਿਛਲੇ ਤਿੰਨ ਸਾਲਾਂ ਵਿੱਚ ਏਨਾ ਜ਼ਿਆਦਾ ਖ਼ੂਨ ਕਦੇ ਨਹੀਂ ਸੀ ਨਿਕਲਿਆ। ਜਾਰਜੇਜ਼ ਦੀ ਆਵਾਜ਼ ਬੜੀ ਮੱਧਮ ਅਤੇ ਗੰਭੀਰ ਸੀ, ਖ਼ਾਸ ਕਰਕੇ ਰਾਤ ਸਮੇਂ, ਇਹ ਇੰਜ ਲੱਗਦੀ ਜਿਵੇਂ ਕੋਈ ਦੀਵਾਰ ਅਗੰਮੀ ਵਾਕ ਬੋਲ ਰਹੀ ਹੋਵੇ।

"ਮਾਦਲੇਨ ਹੁਣ ਅੱਗੇ ਨਾਲੋਂ ਵੀ ਜ਼ਿਆਦਾ ਸੋਹਣੀ ਦਿਖਾਈ ਦੇ ਰਹੀ ਹੈ : ਉਸਦੀ ਨੇਕੀ ਉਸਨੂੰ ਆਕਰਸ਼ਕ ਬਣਾ ਦਿੰਦੀ ਹੈ। ਉਹ ਸੇਂਟ ਜੌਹਨ ਆੱਫ ਕ੍ਰਾਸ ਬਾਰੇ ਅੱਜਕੱਲ੍ਹ ਬਹੁਤ ਜ਼ਿਆਦਾ ਪੜ੍ਹ ਰਹੀ ਹੈ ਜਾਂ ਫਿਰ ਬੁੱਧ ਧਰਮ ਬਾਰੇ। ਭਾਵੇਂ ਬੁੱਧਮਤ ਬਾਰੇ ਪੜ੍ਹਨ

ਵਿੱਚ ਉਸਨੂੰ ਵਧੇਰੇ ਖ਼ੁਸ਼ੀ ਹੁੰਦੀ ਫਿਰ ਵੀ ਉਹ ਜਾਰਜੇਜ਼ ਨਾਲ ਈਸਾਈਮਤ ਦੇ ਰਹੱਸਵਾਦ ਬਾਰੇ ਪੜ੍ਹਨ ਨੂੰ ਤਰਜੀਹ ਦਿੰਦੀ। ਅੱਜਕੱਲ੍ਹ ਮੈਂ ਵੀ ਉਸਨੂੰ ਸੰਸਕ੍ਰਿਤ ਦੇ ਸਬਕ ਦੇ ਰਿਹਾ ਹਾਂ। ਲੇਜ਼ੋ ਦੇ ਕਾਰਨ ਸੰਸਕ੍ਰਿਤ ਪ੍ਰਤੀ ਉਸਦੀ ਰੁਚੀ ਘਟ ਗਈ ਸੀ, ਉਸ ਕਿਹਾ ਸੀ। ਪਰ ਜਾਰਜੇਜ਼ ਦੀ ਆਪਣੀ ਹੀ ਰਾਇ ਹੈ: ਉਸਦਾ ਖ਼ਿਆਲ ਹੈ ਮੈਂ ਕੇਵਲ ਸੰਸਕ੍ਰਿਤ ਨੂੰ 'ਮਹਿਸੂਸ' ਕਰਦਾ ਹਾਂ, ਸੰਸਕ੍ਰਿਤ ਨੂੰ 'ਜਾਣਦਾ' ਨਹੀਂ ਹਾਂ। ਦੂਜੇ ਪਾਸੇ ਲੇਜ਼ੋ ਭਾਸ਼ਾ ਨੂੰ 'ਜਾਣਦਾ' ਸੀ ਅਤੇ ਉਸਨੂੰ ਇਸ ਚੀਜ਼ ਦੀ ਕੋਈ ਪ੍ਰਵਾਹ ਨਹੀਂ ਸੀ ਕਿ ਇਹ ਆਇਸਲੈਂਡ ਦੀ ਹੈ ਜਾਂ ਹਿਬਰੂ ਹੈ। ਕਲਾਸਕੀ ਮਨ ਪਾਸ ਇੱਕ ਖ਼ਾਸ ਵੱਡਿਆਈ ਹੁੰਦੀ ਹੈ ਜੋ ਮੇਰੇ ਪਾਸ ਕਦੇ ਵੀ ਨਹੀਂ ਹੋ ਸਕਦੀ। ਮੈਂ ਏਨਾ ਨਿਰਬਲ ਹਾਂ ਕਿ ਜਿੱਥੇ ਬਾਕੀਆਂ ਨੂੰ ਗ੍ਰਹਿ ਨਜ਼ਰ ਆਉਂਦੇ ਹਨ ਉਥੇ ਮੈਨੂੰ ਤਾਰੇ ਦਿਖਦੇ ਹਨ।

17 ਅਗੱਸਤ : "ਇਹ ਹਫ਼ਤਾ ਇੱਕ ਸ਼ਾਨਦਾਰ ਵਕਫ਼ੇ ਨਾਲ ਸ਼ੁਰੂ ਹੋਇਆ ਹੈ। ਜਾਰਜੇਜ਼ ਮੇਰੇ ਬਹੁਤ ਨਜ਼ਦੀਕ ਆ ਗਿਆ ਹੈ। ਉਸਦੇ ਕੋਮਲਭਾਵੀ, ਸੰਵੇਦਨਸ਼ੀਲ ਅਤੇ ਆਪਣੇ ਆਪ ਵਿੱਚ ਲੀਨ ਵਿਅਕਤਿਤਵ ਨੂੰ ਵੇਖ ਕੇ ਹਰ ਕੋਈ ਆਪਣੇ ਆਪ ਨੂੰ ਸਵਾਰਥੀ ਅਤੇ ਉਜੱਡ ਮਹਿਸੂਸ ਕਰ ਸਕਦਾ ਹੈ। ਈਸਾਈ ਨਿਮਰਤਾ ਵਿੱਚ ਕਿੰਨੀ ਖ਼ੂਬਸੂਰਤੀ ਹੈ-ਇਥੋਂ ਤਕ ਕਿ ਪਿਆਰੀਆ-ਪਿਆਰੀਆਂ ਔਰਤਾਂ ਸੋਗੀ ਪਹਿਰਾਵੇ ਵਿੱਚ ਹੋਰ ਵੀ ਖ਼ੂਬਸੂਰਤ ਲੱਗਣ ਲੱਗ ਪੈਂਦੀਆ ਹਨ। ਬ੍ਰਾਹਮਣੀ ਵੇਦਾਂਤ ਤਾਂ, ਅਭਿਮਾਨ ਨਾਲ ਭਰਿਆ ਹੋਇਆ ਹੈ। ਇਹ ਅਸ਼ਟਵਕਰ ਹੀ ਤਾਂ ਸੀ ਜਿਸ ਨੇ ਕਿਹਾ ਸੀ, "ਮੈਂ ਅਦਭੁਤ ਹਾਂ, ਅਦਭੁਤ ਹਾਂ", ਉਹ ਅੱਠ ਰੂਪ ਅਖਤਿਆਰ ਕਰ ਸਕਦਾ ਸੀ। ਹਾਂ, ਜਦੋਂ ਕੋਈ, ਕੋਈ ਨਹੀਂ ਹੁੰਦਾ ਸਗੋਂ ਕੇਵਲ "ਮੈਂ" ਹੁੰਦਾ ਹੈ ਤਾਂ ਉਹ ਅਦਭੁਤ ਹੀ ਹੁੰਦਾ ਹੈ।

"ਹੈਰਾਨੀ ਹੁੰਦੀ ਹੈ ਕਿ ਮੈਂ ਜਿੱਥੇ ਬੁੱਧਮਤ ਤੋਂ ਦੂਰ ਭੱਜ ਰਿਹਾ ਹਾਂ ਉਥੇ ਮਾਦਲੇਨ ਦੀ ਇਸ ਵਿੱਚ ਰੁਚੀ ਵਧਦੀ ਹੀ ਜਾ ਰਹੀ ਹੈ। ਬੋਧੀ ਦਇਆ-ਭਾਵਨਾ ਅਤੇ ਕਵਿਤਾ ਦਾ ਉਸ ਉਪਰ ਗਹਿਰਾ ਅਸਰ ਹੈ। ਇਹ, ਜਿਵੇਂ ਉਸ ਕਿਹਾ, ਇੱਕ ਅਜਿਹੀ ਈਸਾਈਅਤ ਨਿਮਰਤਾ ਹੈ ਜੋ ਬੌਂਗੇਪਨ ਅਤੇ ਅੰਧ-ਵਿਸ਼ਵਾਸ ਤੋਂ ਰਹਿਤ ਹੈ ; ਇਹ ਇੱਕ ਅਜਿਹੀ ਕਵਿਤਾ ਹੈ ਜਿਸ ਵਿੱਚ ਰਹੱਸਵਾਦ ਦੀ ਕੋਈ ਗੰਧ ਨਹੀਂ ਹੈ। ਓਹ, ਦੇਹ ਪ੍ਰਤੀ ਈਸਾਈਅਤ ਸਨੇਹ ! ਇੰਜ ਲੱਗਦਾ ਹੈ ਜਿਵੇਂ ਈਸਾਈਆਂ ਲਈ ਇਹ ਦੇਹ ਜਿਊਂਦੇ-ਜੀ ਨਾਲੋਂ ਮੌਤ ਤੋਂ ਬਾਅਦ ਵਧੇਰੇ ਕੀਮਤੀ ਹੈ। ਜਿਊਂਦੇ-ਜੀ ਜਿਨ੍ਹਾਂ ਸਿਰਾਂ ਉਪਰ ਕੋਈ ਛੱਤ ਨਹੀਂ ਹੁੰਦੀ ਉਹ ਹਾਲੇ ਵੀ ਪਰਿਵਾਰਕ ਮਹਿਰਾਬਦਾਰ ਮਕਬਰੇ ਵਿੱਚ ਆਪਣੇ ਲਈ ਥਾਂ ਖ਼ਰੀਦਦੇ ਫਿਰਦੇ ਹਨ, ਮਾਦਲੇਨ ਆਖਦੀ ਹੈ। ਉਹ ਜੋ ਕੁਝ ਆਖਦੀ ਹੈ, ਉਹ ਜਾਣਦੀ ਹੈ, ਕਿਉਂਕਿ ਉਹ ਸਿਆਂ ਮੇਦਾਰ ਵਿਖੇ ਪਰਿਵਾਰਕ ਮਕਬਰੇ ਬਾਰੇ ਬਹੁਤ ਕੁਝ ਸੁਣ ਚੁੱਕੀ ਹੈ। 'ਮਕਬਰੇ ਲਈ ਮਕਬਰਾ' ਮਾਦਲੇਨ ਆਖਦੀ ਹੈ। 'ਧਰਤੀ ਨੂੰ ਚੀਰਦੀ ਧੁੰਦ ਨਾਲ ਮੇਰੇ ਅਸਤਿਤਵਹੀਨ ਸਰੀਰ ਉਪਰ ਪਸੀਨੇ ਦੀਆਂ ਬੂੰਦਾ ਬਣਨ ਨਾਲੋਂ ਮੈਂ ਇਹ ਚਾਹਾਂਗੀ ਕਿ ਮੇਰੇ ਸਰੀਰ ਦੀਆਂ ਹੱਡੀਆਂ ਨੂੰ ਦੱਖਣ ਦੇ ਸੂਰਜ ਦੀ ਤਪਸ਼ ਮਿਲੇ। ਓਹ !'

"ਮਾਦਲੇਨ ਦੇ ਨਜ਼ਦੀਕ ਇੱਕ ਖੇਤਰ ਅਜਿਹਾ ਹੈ ਜਿਸ ਵਿੱਚ ਮੈਂ ਸ਼ਾਮਲ ਨਹੀਂ

ਹਾਂ ਅਤੇ ਜਿਸ ਨੂੰ ਉਹ ਈਸਾਈਅਤ ਤਾਂਘ ਨਾਲ ਭਰਦੀ ਰਹਿੰਦੀ ਹੈ ਪਰ ਉਹ ਇਸ ਗੱਲ ਨੂੰ ਸਵੀਕਾਰ ਨਹੀਂ ਕਰਦੀ। ਉਸਦਾ ਖ਼ਿਆਲ ਹੈ ਕਿ ਸੇਂਟ ਜੌਹਨ ਆੱਫ ਦਿ ਕ੍ਰਾੱਸ ਦੀ ਤਾਰੀਫ ਕਰਨ ਦਾ ਮਤਲਬ ਮੈਨੂੰ ਧੋਖਾ ਦੇਣਾ ਹੈ। ਪਰ ਕਦੇ-ਕਦੇ ਜਦੋਂ ਉਹ ਵਿਹੜੇ ਦੀ ਧੁੱਪ ਵਿੱਚ ਬੈਠਦੇ ਹਨ, ਤਾਂ ਜਾਰਜੇਜ਼ ਅਤੇ ਉਹ ਸਪੇਨੀ ਰਹੱਸਵਾਦ ਬਾਰੇ ਗੱਲਾਂ ਕਰਦੇ ਹਨ। ਉਸ ਸਮੇਂ ਉਹ ਏਨੇ ਕੂਲੇ ਸੁਭਾਅ ਵਾਲੀ ਅਤੇ ਹਰ ਗੱਲ ਨੂੰ ਸਮਝਣ ਵਾਲੀ ਦਿਖ ਰਹੀ ਹੁੰਦੀ ਹੈ ਜਿਵੇਂ ਜਾਰਜੇਜ਼ ਨੂੰ ਉਹ ਹੀ ਸਿੱਖਿਆ ਦੇਵੇਗੀ। ਕੈਥੋਲਿਕਵਾਦ ਉਸਦੀ ਨਸ-ਨਸ ਵਿੱਚ ਭਰਿਆ ਪਿਆ ਹੈ। ਜਾਰਜੇਜ਼ ਦਾ ਸਾਰਾ ਉਮਾਹ ਅਤੇ ਉਤਸ਼ਾਹ ਉਸ ਅੰਦਰ ਇੱਕ ਸਹਿਜ-ਪ੍ਰੇਰਨਾ ਪੈਦਾ ਨਹੀਂ ਕਰਦਾ—ਅਤੇ ਧਰਮ ਇੱਕ ਸਹਿਜ-ਪ੍ਰੇਰਨਾ ਹੈ ਜੋ ਕਿਸੇ ਪੰਕਤੀ ਨੂੰ, ਕਿਸੇ ਪ੍ਰਸੰਗ ਨੂੰ ਪ੍ਰਕਾਸ਼ਮਾਨ ਕਰਦਾ ਹੈ। ਇਵੇਂ ਹੀ ਜਦੋਂ ਉਹ ਬੁੱਧਮਤ ਬਾਰੇ ਚਰਚਾ ਕਰਦੀ ਹੈ ਤਾਂ ਸ਼ਬਦ 'ਦੁੱਖ', ਮੈਨੂੰ ਇੰਜ ਲੱਗਦਾ ਹੈ, ਜਿਵੇਂ ਮੇਰੀਆਂ ਸਾਰੀਆਂ ਆਂਦਰਾਂ ਸਹਿਤ ਮੇਰੇ ਹੱਥ ਵਿੱਚ ਆ ਗਿਆ ਹੋਵੇ ਜਦੋਂ ਕਿ ਉਹ ਇਸ ਨੂੰ ਸਿਰਫ ਇੱਕ ਉਦਾਸੀ ਦਾ ਦਰਜਾ ਦਿੰਦੀ ਹੈ। ਸ੍ਰਿਸ਼ਟੀ ਦੀ ਵਾਸਤਵਿਕ ਤ੍ਰਾਸਦੀ ਹੀ ਦੁੱਖ ਹੈ, ਉਸ ਉਦਾਸੀ ਦੀ ਉਦਾਸੀ, ਜੋ 'ਉਦਾਸੀ ਹੈ'।"

23 ਅਗੱਸਤ : "ਅੱਜ ਮਾਦਲੇਨ ਮੇਰੇ ਬਿਸਤਰੇ ਦੇ ਕੋਲ ਆ ਕੇ ਬੈਠ ਗਈ। ਬਾਹਰ ਦਿਨ ਬੜਾ ਸੁਹਾਵਣਾ ਸੀ। ਮੈਂ ਤੋਤਿਆਂ ਦੀਆਂ ਚੀਕਾਂ ਅਤੇ ਪਿੱਪਲ ਦੇ ਰੁੱਖ ਦੀਆਂ ਟਾਹਣੀਆਂ ਉਪਰ ਬਾਂਦਰਾਂ ਦੀਆਂ ਟਪੂਸੀਆਂ ਨੂੰ ਸੁਣ ਸਕਦਾ ਸੀ। ਉਸਨੇ ਦੇਖਿਆ ਮੈਂ ਕਿੰਨਾ ਖ਼ੁਸ਼ ਸੀ। ਬਿੰਦੂ ਤੋਂ ਬਿੰਦੂ ਤਕ ਜਾਂਦੀ ਸਿੱਧੀ ਰੇਖਾ ਵਾਂਗ ਜੀਵਨ ਗਿਆਨ ਤੋਂ ਗਿਆਨ ਵੱਲ ਇੱਕ ਨਿਰੰਤਰ ਪੁਲਾਂਘ ਹੈ ਪਰ ਇਸਦੀ ਸੋਝੀ ਕਿਸੇ ਪ੍ਰਸੰਨਤਾ ਨਾਲ ਹੀ ਹੁੰਦੀ ਹੈ। ਇਸਦੇ ਦਰਮਿਆਨ ਹੀ ਜੀਵਨ ਦੀ ਸਜੀਵਤਾ ਦਾ ਗਿਆਨ ਹੁੰਦਾ ਹੈ। ਦੁੱਖ ਸਭ ਛਿਣਾਂ ਦੀ ਪਿੱਠ-ਭੂਮੀ ਹੈ ਕਿਉਂਕਿ ਛਿਣ ਦਾ ਭਾਵ ਹੈ ਅਲਪਕਾਲੀ ਅਤੇ ਅਲਪ ਕਾਲੀ ਹਮੇਸ਼ਾ ਹੀ ਦੁੱਖਮਈ ਹੁੰਦਾ ਹੈ। ਮੈਨੂੰ ਰਿਲਕੇ ਯਾਦ ਆ ਗਿਆ।

"ਉਹ ਆਪਣੇ ਆਪ ਵਿੱਚ ਬਹੁਤ ਖ਼ੁਸ਼ ਨਜ਼ਰ ਆ ਰਹੀ ਸੀ; ਉਸਨੇ ਮੇਰੇ ਬੁੱਲ੍ਹਾਂ ਨੂੰ ਚੁੰਮਿਆ, ਅਜਿਹਾ ਉਸ ਪਹਿਲਾਂ ਕਦੇ ਨਹੀਂ ਸੀ ਕੀਤਾ। ਉਸਨੇ ਆਪਣਾ ਆਪਾ ਮੈਨੂੰ ਅਰਪਿਤ ਕਰ ਦਿੱਤਾ ਸੀ। ਜਿਵੇਂ ਇਹ ਇੱਕ ਤੋਹਫਾ ਹੋਵੇ ਤਾ ਕਿ ਮੇਰਾ ਜੀਵਨ ਬਚ ਸਕੇ। ਪਰ ਮੈਂ ਹਾਲੇ ਏਨਾ ਬੀਮਾਰ ਨਹੀਂ ਹੋਇਆ ਹਾਂ —ਇਹੀ ਤਾਂ ਸਭ ਤੋਂ ਵੱਡੀ ਹੈਰਾਨੀ ਹੈ। ਮੈਨੂੰ ਦੱਸਿਆ ਗਿਆ ਸੀ ਕਿ ਜਦੋਂ ਮੇਰੀ ਮਾਂ ਬੀਮਾਰ ਹੋਈ ਸੀ ਤਾਂ ਉਸਦੇ ਸਿਰਹਾਣੇ ਹਮੇਸ਼ਾ ਇੱਕ ਚਿਲਮਚੀ ਅਤੇ ਤੌਲੀਏ ਦੀ ਜ਼ਰੂਰਤ ਰਹਿੰਦੀ ਸੀ। ਮੇਰੀ ਤਾਂ ਬੀਮਾਰੀ ਵਿੱਚ ਰਤਾ ਕੁ ਮੁੜ ਵਿਗਾੜ ਪੈ ਗਿਆ ਹੈ। ਇਸ ਬਾਰੇ ਘਬਰਾਉਣ ਵਾਲੀ ਕਿਹੜੀ ਗੱਲ ਹੈ?

"ਮਾਦਲੇਨ ਮੈਨੂੰ ਪਿਆਰ ਨਹੀਂ ਕਰਦੀ ਹੈ। ਉਹ ਮੈਨੂੰ ਇੱਕ ਮਹਾਨ ਅਤੇ ਸੱਚੇ ਇਨਸਾਨ ਦੇ ਰੂਪ ਵਿੱਚ ਵੇਖਣਾ ਚਾਹੁੰਦੀ ਹੈ ਤਾਂਕਿ ਉਹ ਆਪਣਾ ਸਾਰਾ ਪਿਆਰ ਮੇਰੇ ਉਪਰ ਨਿਛਾਵਰ ਕਰ ਦੇਵੇ, ਬਿਲਕੁਲ ਉਵੇਂ ਜਿਵੇਂ ਕੋਈ ਸ਼ਰਧਾਲੂ ਔਰਤ ਆਪਣੇ ਸ਼ਿਵ

ਜਾਂ ਕ੍ਰਿਸ਼ਣ ਨੂੰ ਵੱਡਾ ਅਤੇ ਮਹਾਨ ਵੇਖਣਾ ਚਾਹੇ ਤਾਂਕਿ ਉਹ ਦੁੱਧ, ਸ਼ਹਿਦ ਅਤੇ ਗੰਗਾਜਲ ਨਾਲ ਉਸਦਾ ਮਹਾਂਅਭਿਸ਼ੇਕ ਕਰ ਸਕੇ। ਆਪਣੇ ਆਪ ਨੂੰ ਕਿਸੇ ਦੂਜੇ ਦੀ ਪੂਜਾ ਵਿੱਚ ਅਰਪਣ ਕਰ ਦੇਣਾ ਸਭ ਤਰ੍ਹਾਂ ਦੇ ਪਿਆਰ ਦਾ ਆਧਾਰ ਹੈ। ਅਸੀਂ 'ਪਰ' ਬਣ ਕੇ ਹੀ 'ਸਵੈ' ਬਣ ਜਾਂਦੇ ਹਾਂ।

24 ਅਗੱਸਤ : "ਜਾਰਜੇਜ਼ ਤਿੰਨ-ਚਾਰ ਦਿਨਾਂ ਤਕ ਇਥੋਂ ਜਾ ਰਿਹਾ ਹੈ। ਇਸ ਗੱਲ ਨੇ ਮੇਰੇ ਮਨ ਉਪਰ ਇੱਕ ਬੋਝ ਜਿਹਾ ਪਾ ਦਿੱਤਾ ਹੈ। ਉਸ ਅੰਦਰ ਇੱਕ ਲੋਹੇ ਦੀ ਕੰਧ ਵਾਂਗ ਕੁਝ ਵਿਦਮਾਨ ਸੀ, ਜਿੱਥੋਂ ਮਾਦਲੇਨ ਅੰਦਰ ਮੇਰੇ ਪ੍ਰਤੀ ਪਿਆਰ ਦਾ ਝੁਕਾਅ ਉਤਪੰਨ ਹੁੰਦਾ ਸੀ। ਉਸਨੇ ਜ਼ਰੂਰ ਹੀ ਆਪਣੇ ਰੱਬ ਪ੍ਰਤੀ ਅਥਾਹ ਪ੍ਰਾਰਥਨਾ ਕੀਤੀ ਹੋਵੇਗੀ। ਪਰ ਮਾਦਲੇਨ ਖ਼ੁਸ਼ ਹੈ ; ਉਸਨੂੰ ਉਲਝਣਾਂ ਪ੍ਰਤੀ ਨਫ਼ਰਤ ਹੈ। ਉਸਦਾ ਵਿਚਾਰ ਹੈ ਕਿ ਜਾਰਜੇਜ਼ ਦਾ ਰੱਬ ਇੱਕ ਕਾਰਨਿਵਾਲ ਦੇਵਤਾ ਹੈ, ਜਿਸਦੇ ਜ਼ਰੂਰ ਹੀ ਵੱਡੇ-ਵੱਡੇ ਦੰਦ ਹੋਣਗੇ ਅਤੇ ਵੇਖਣ ਵਿੱਚ ਭਿਆਨਕ। 'ਮਧਕਾਲ ਵਿੱਚ", ਉਸ ਕਿਹਾ, "ਜਾਰਜੇਜ਼ ਜ਼ਰੂਰ ਹੀ ਉਸ ਮਸ਼ਹੂਰ ਬਿਸ਼ਪ ਵਰਗਾ ਹੋਵੇਗਾ ਜੋ ਆਪਣੀ ਪੂਜਾ ਦੀ ਮਾਲਾ ਦੇ ਮਣਕਿਆਂ ਨੂੰ ਉੱਚੀ-ਉੱਚੀ ਆਵਾਜ਼ ਵਿੱਚ ਗਿਣਦਾ ਹੋਵੇਗਾ, ਤਾਂਕਿ ਇੱਕ ਅਪਧਰਮੀ ਦਾ ਉਚਿਤ ਮਾਨਸਿਕ ਸੰਤਾਪ ਹੋਵੇ। ਉਸ ਅਨੂਠੇ ਬਿਸ਼ਪ ਨੇ ਦਮਨਕਾਰੀਆਂ ਨੂੰ ਕਿਹਾ ਸੀ, "ਇਸਨੂੰ ਉਦੋਂ ਤਕ ਤਸੀਹੇ ਦਿਓ ਜਦ ਤਕ ਮੈਂ ਚੀਕ-ਫ਼ਰਿਆਦ ਨਹੀਂ ਸੁਣਦਾ।" ਇਸ ਲਈ ਬਿਸ਼ਪ ਨੇ ਆਪਣੇ ਪਰਮਪਿਤਾ ਨੂੰ ਉੱਚੀ-ਉੱਚੀ ਕਹਿਣਾ ਸ਼ੁਰੂ ਕੀਤਾ ਕਿ ਗਿਰਜੇ ਦੇ ਪਾਪਾਂ ਨੂੰ ਮਾਫ਼ ਕਰ ਦਿੱਤਾ ਜਾਵੇ।

"ਮਜ਼ਹਬੀ ਜਨੂਨ ਵਿੱਚ ਇੱਕ ਅਥਾਹ ਸ਼ਕਤੀ ਹੁੰਦੀ ਹੈ। ਇਹ ਸਾਨੂੰ ਵੱਡਿਆਈਆਂ ਵੱਲ ਲੈ ਜਾਂਦੀ ਹੈ ਅਤੇ ਸਾਡੇ ਅੰਦਰ ਸੂਰਬੀਰਤਾ ਦਾ, ਅਸੰਭਵਤਾ ਦਾ ਭਾਵ ਪੈਦਾ ਕਰ ਦਿੰਦੀ ਹੈ। ਜਨੂਨੀ ਲੋਕ ਹੀ ਅੱਜਕੱਲ੍ਹ ਪਰਬਤ-ਅਰੋਹੀ ਬਣ ਰਹੇ ਹਨ। ਆਖ਼ਰਕਾਰ ਇਹ ਰੂਹਾਨੀ ਖੋਖਲੇਪਣ ਦਾ ਹੀ ਇੱਕ ਰੂਪ ਹੈ।

"ਸਚਾਈ ਸਾਦ-ਮੁਰਾਦੀ, ਸੁਭਾਵਿਕ ਅਤੇ ਮਿੱਠੀ ਹੋਣੀ ਚਾਹੀਦੀ ਹੈ।"

26 ਅੱਗਸਤ : "ਜਾਰਜੇਜ਼ ਸ਼ਨਿਚਰਵਾਰ ਮੇਰੇ ਕੋਲ ਆਇਆ। ਉਸ ਸਮੇਂ ਮਾਦਲੇਨ ਕੁਝ ਘਰੇਲੂ ਸਮਾਨ ਖ਼ਰੀਦਣ ਲਈ ਹੇਠਾਂ ਅਸ਼ ਗਈ ਹੋਈ ਸੀ। ਉਹ ਬੜੇ ਆਰਾਮ ਨਾਲ ਅਤੇ ਸ਼ਰਧਾ ਭਾਵ ਨਾਲ ਇੰਜ ਆ ਕੇ ਬੈਠ ਗਿਆ ਜਿਵੇਂ ਉਹ ਪ੍ਰਮਾਤਮਾ ਨਾਲ ਇੱਕ ਲੰਮੀ ਅਤੇ ਡੂੰਘੀ ਗੱਲਬਾਤ ਕਰ ਕੇ ਆਇਆ ਹੋਵੇ। ਉਹ ਬੋਲਿਆ :

"ਤੁਹਾਨੂੰ ਪਤਾ ਏ, ਰਾਮ, ਮੈਂ ਤੁਹਾਨੂੰ ਇੱਕ ਆਖ਼ਰੀ ਬੇਨਤੀ ਕਰਨ ਆਇਆ ਹਾਂ। ਇਹ ਮੈਂ ਆਪਣੇ ਪਾਪੀ ਮਨ ਦੀ ਡੂੰਘਾਈ ਵਿੱਚੋਂ ਆਖ ਰਿਹਾ ਹਾਂ। ਮੈਂ ਇੱਕ ਰੂਸੀ ਹਾਂ ਤੇ ਤੁਸੀਂ ਇੱਕ ਹਿੰਦੁਸਤਾਨੀ। ਸਾਡੇ ਦੋਹਾਂ ਅੰਦਰ ਹੀ ਜ਼ਾਤ-ਪਾਤ ਦਾ ਮਸੀਹੀ ਪਾਗਲਪਨ ਵੱਸਦਾ ਏ - ਸਾਡੇ ਲਈ ਸਪੂੰਰਨਤਾ ਹੀ ਸਭ ਕੁਝ ਹੈ। ਤੁਹਾਡੇ ਨਾਲ ਰਹਿੰਦੇ ਹੋਏ-ਜਿਵੇਂ ਮੈਂ ਅੱਜਕੱਲ੍ਹ ਰਹਿ ਰਿਹਾ ਹਾਂ-ਤੁਸੀਂ ਅੰਦਾਜ਼ਾ ਹੀ ਨਹੀਂ ਲਗਾ ਸਕਦੇ ਕਿ ਤੁਹਾਡੀ ਬ੍ਰਾਹਮਣਿਕ "ਆਭਾ", ਨੇ ਮੈਨੂੰ ਇੱਕ ਚੰਗਾ ਈਸਾਈ ਬਣਾਉਣ ਵਿੱਚ ਕਿੰਨੀ ਮਦਦ ਕੀਤੀ ਏ। ਜੋ ਕੁਝ ਅਸੀਂ ਇੱਕ ਵਿਸ਼ੇਸ਼ ਯਤਨ ਨਾਲ, ਨੇਕੀ ਦੀ ਤਾਂਘ ਨਾਲ

ਕਰਦੇ ਹਾਂ, ਉਹ ਤੁਸੀਂ ਸੁਭਾਵਿਕ ਹੀ ਕਰ ਲੈਂਦੇ ਹੋ। ਖਾਣੇ ਪ੍ਰਤੀ ਤੁਹਾਡੇ ਸੰਜਮ ਦੀ ਮੈਂ ਪ੍ਰਸੰਸਾ ਕਰਨੋਂ ਨਹੀਂ ਰਹਿ ਸਕਦਾ ਤੇ ਇਵੇਂ ਹੀ ਤੁਹਾਡੀ ਉਦਾਰ-ਦਿਲੀ ਦੀ ਕਿ ਤੁਸੀਂ ਹਰ ਇੱਕ ਨਾਲ ਤੇ ਹਰ ਚੀਜ਼ ਨਾਲ ਕਿਵੇਂ ਇੱਕਮਿੱਕ ਹੋ ਜਾਂਦੇ ਹੋ। ਸਭ ਤੋਂ ਉਪਰ ਤੇ ਇੱਕ ਈਸਾਈ ਹੋਣ ਦੇ ਨਾਤੇ, ਤੁਹਾਡਾ ਮਾਦਲੇਨ ਨਾਲ ਰਿਸ਼ਤਾ ਮੈਨੂੰ ਇੱਕ ਸਭ ਤੋਂ ਮਨੋਹਰ ਗੱਲ ਲੱਗੀ ਹੈ। ਮੈਂ ਅੱਜ ਤਕ ਕਿਸੇ ਯੂਰਪੀ ਦੰਪਤੀ ਨੂੰ ਏਨੀ ਸਾਦਗੀ ਨਾਲ ਕਾਰਵਿਹਾਰ ਕਰਦੇ ਨਹੀਂ ਤੱਕਿਆ। ਕਾਮ-ਵਾਸਨਾ ਦਾ ਪਾਪ .....' ਇਸ ਪਿੱਛੋਂ ਮੇਰਾ ਮਨ ਬਹੁਤ ਪਿੱਛੇ ਵੱਲ ਘੁੰਮ ਗਿਆ। ਮੈਂ ਇਹ ਕਦੇ ਸੋਚ ਵੀ ਨਹੀਂ ਸੀ ਸਕਦਾ ਕਿ ਸਾਲ 1951 ਵਿੱਚ ਕੋਈ ਬੁੱਧੀਮਾਨ ਵਿਅਕਤੀ ਏਨਾ ਘਟੀਆ ਸ਼ਬਦ ਵਰਤ ਸਕਦਾ ਏ। ਜਾਰਜੇਜ਼ ਦਾ ਇਹ ਕਥਨ ਉਸਦੀਆਂ ਬਾਕੀ ਸਾਰੀਆਂ ਗੱਲਾਂ ਨਾਲੋਂ ਉਸਦੇ ਗਹਿਰੇ ਮਨ ਦੀ ਸਹੀ ਤਰਜਮਾਨੀ ਕਰ ਰਿਹਾ ਸੀ। ਮੈਂ ਹਾਲੇ ਵੀ ਉਸਨੂੰ ਇਹ ਕਹਿੰਦੇ ਸੁਣ ਸਕਦਾ ਹਾਂ, 'ਕਾਮ-ਵਾਸਨਾ ਦਾ ਪਾਪ' ! ਮੈਂ ਬਾਹਰ ਅਸਮਾਨ ਵੱਲ ਝਾਕਿਆ। ਪੰਛੀ ਅੰਜੀਰਾਂ ਉਪਰ ਠੂੰਗੇ ਮਾਰ ਰਹੇ ਸਨ। ਮੈਂ ਮਹਿਸੂਸ ਕੀਤਾ ਕਿ ਮੈਨੂੰ ਉਠਣਾ ਚਾਹੀਦਾ ਹੈ ਤੇ ਪੰਛੀਆਂ ਨੂੰ ਰੋੜਾ ਮਾਰ ਕੇ ਉਥੋਂ ਉਡਾਉਣਾ ਚਾਹੀਦਾ ਹੈ।

"ਕਾਫ਼ੀ ਦੇਰ ਤਕ ਖ਼ਾਮੋਸ਼ੀ ਛਾਈ ਰਹੀ। ਫਿਰ ਜਾਰਜੇਜ਼ ਬੋਲਿਆ: "ਮੁਕਤੀ ਕੇਵਲ ਬਿਪਤਿਸਮਾ ਹਾਸਲ ਕਰਨ ਵਾਲਿਆਂ ਨੂੰ ਹੀ ਮਿਲ ਸਕਦੀ ਏ। ਤੁਹਾਨੂੰ ਪਤੈ ਕਿਵੇਂ ਮੇਰੀਟੇਨ ਨੇ ਪੇਗੁਇ ਨੂੰ ਗਿਰਜੇ ਵਿੱਚ ਵਾਪਸ ਲਿਆਂਦਾ। ਮੈਂ ਤੁਹਾਨੂੰ ਦੱਸਦਾ ਹਾਂ, ਰਾਮ, ਕਿਤੇ ਵੀ ਕੋਈ ਮੁਕਤੀ ਨਹੀਂ ਏ, ਸਿਵਾਇ ਈਸਾ ਦੇ ਗਿਰਜਾਘਰ ਵਿੱਚ।'

"ਉਸਦੇ ਅੱਥਰੂ ਨਿਕਲ ਆਏ ਅਤੇ ਉਸਦਾ ਚਿਹਰਾ ਏਲਓਸ਼ਾ ਕਾਰਮਾਜ਼ੋਵ ਵਾਂਗ ਹੀ ਚਮਕ ਉਠਿਆ ਸੀ ਜਿਸਨੇ ਸਟਾਰਿਟਜ ਜ਼ੋਸਿਮਾ ਨੂੰ ਆਪਣੀ ਮ੍ਰਿਤਕ ਦੇਹ 'ਚੋਂ ਉਠਦੇ ਅਤੇ ਇੱਕ ਪਾਕ ਰੂਹ ਵਾਂਗ ਉਸਦੇ ਸਾਹਮਣੇ ਪ੍ਰਗਟ ਹੁੰਦੇ ਤੱਕਿਆ ਸੀ।

"ਮੈਂ ਹਮੇਸ਼ਾ ਤੁਹਾਡੇ ਲਈ ਪ੍ਰਾਰਥਨਾ ਕਰਾਂਗਾ। ਫ਼ਾਦਰ ਜੇਨੋਬਿਅਸ ਪਹਿਲਾਂ ਹੀ ਤੁਹਾਡੇ ਲਈ ਪ੍ਰਾਰਥਨਾ ਕਰਦੇ ਨੇ। ਈਸਾ ਦੇ ਗਿਰਜਾਘਰ ਤੋਂ ਸਿਵਾਇ ਹੋਰ ਕਿਧਰੇ ਕੋਈ ਆਸ ਦੀ ਕਿਰਨ ਨਜ਼ਰ ਨਹੀਂ ਆਉਂਦੀ।"

29 ਅਗਸਤ : "ਹੈਰਾਨੀ ਹੁੰਦੀ ਏ ਇਸ ਘਟਨਾ ਨੇ ਮੇਰੇ ਉਪਰ ਬੜਾ ਡੂੰਘਾ ਅਸਰ ਕੀਤਾ। ਰਾਤ ਦਰ ਰਾਤ ਮੈਂ ਆਪਣੀਆਂ ਅੱਖਾਂ ਨੂੰ ਖੋਲ੍ਹਿਆ ਹੈ ਅਤੇ ਖਿੜਕੀ ਤੋਂ ਬਾਹਰ ਝਾਕਦੇ ਹੋਏ ਰੁੱਖਾਂ ਉਪਰ ਰਾਤ ਦੇ ਪੰਛੀਆਂ ਨੂੰ ਚਹਿ-ਚਹਾਉਂਦੇ ਤੱਕਿਆ ਹੈ ; ਦੂਰੋਂ ਪਾਰੋਂ ਕੋਈ ਰੌਸ਼ਨੀ ਚਮਕਦੀ ਵਿਖਾਈ ਦਿੰਦੀ ਹੈ। ਹੋ ਸਕਦੈ ਇਹ ਪਾਇਰੇਨਾਜ਼ ਤੋਂ ਆ ਰਹੀ ਹੋਵੇ ਤੇ ਮੇਰਾ ਮਨ ਪ੍ਰਭੂ ਦੀ ਖ਼ਾਹਸ਼ ਲਈ ਭਰ ਉਠਦਾ ਹੈ—ਗੋਡਿਆਂ ਪਰਨੇ ਝੁਕਕੇ ਹਾਂ, ਗੋਡਿਆ ਪਰਨੇ ਝੁਕ ਕੇ ਮੈਂ ਕਿਸੇ ਦੀ ਪੂਜਾ ਕਰਨਾ ਚਾਹੁੰਦਾ ਹਾਂ ਜਿਸਦੀ ਮੌਜੂਦਗੀ ਏਨੀ ਨਜ਼ਦੀਕ ਹੈ, ਜੋ ਏਨਾ ਨਜ਼ਦੀਕ ਹੈ, ਜਿਸਦੀ ਏਨੀ ਇਤਿਹਾਸਿਕ ਪ੍ਰਮਾਣਿਕਤਾ ਹੈ।

"ਮੈਂ ਹੁਣ ਮੁਸਲਮਾਨਾਂ ਨੂੰ ਬਹੁਤ ਚੰਗੀ ਤਰ੍ਹਾਂ ਸਮਝ ਸਕਦਾ ਹਾਂ ਕਿਉਂਕਿ ਮੁਹੰਮਦ ਰੱਬ ਦੇ ਆਖ਼ਰੀ ਇਤਿਹਾਸਿਕ ਪੈਗ਼ੰਬਰ ਸਨ। ਮੈਂ ਮਹਿਸੂਸ ਕੀਤਾ ਕਿ ਜਦੋਂ ਇਨਸਾਨ

ਦਾ ਪੁੱਤਰ ਇਸ ਧਰਤੀ 'ਤੇ ਜਨਮ ਲੈਂਦਾ ਹੈ ਤਾਂ ਉਹ ਸਾਨੂੰ ਇੱਕ ਅਜਿਹੇ ਢੰਗ ਨਾਲ ਰੱਬ ਦਾ ਸਬੂਤ ਪੇਸ਼ ਕਰਦਾ ਹੈ ਜੋ ਗ਼ੈਰ-ਈਸਾਈਆਂ ਦਾ ਕੋਈ ਵੀ ਧਰਮ, ਭਾਵੇਂ ਉਹ ਹਿੰਦੂ ਹੋਵੇ ਜਾਂ ਯੂਨਾਨੀ, ਕਦੇ ਪੇਸ਼ ਨਹੀਂ ਕਰ ਸਕਦਾ। ਸ਼ਿਵ ਜਾਂ ਵਿਸ਼ਨੂੰ ਕੈਲਾਸ਼ ਜਾਂ ਵੈਕੁੰਠ ਵਿੱਚ ਵੱਸਦੇ ਹਨ, ਤੁਸੀਂ ਉਹਨਾਂ ਨੂੰ ਵੇਖ ਵੀ ਸਕਦੇ ਹੋ ਅਤੇ ਨਹੀਂ ਵੀ ਅਤੇ ਜੇ ਵੇਖ ਵੀ ਲੈਂਦੇ ਹੋ ਤਾਂ ਉਹ ਮੁੜ ਲੋਪ ਹੋ ਸਕਦੇ ਹਨ। ਪਰ ਜਿਸ ਧਰਮ ਵਿੱਚ ਕੋਈ ਪੈਗ਼ੰਬਰ ਜਨਮ ਲੈਂਦਾ ਹੈ ਉਹ ਰੱਬ ਦੀ ਹਸਤੀ ਨੂੰ ਸਮੇਂ ਅੰਦਰ ਇੱਕ ਸਥਾਨ ਪ੍ਰਦਾਨ ਕਰਦਾ ਹੈ, ਉਸਨੂੰ ਮਾਤਾ-ਪਿਤਾ ਬਖ਼ਸ਼ਦਾ ਹੈ ਭਾਵੇਂ ਉਹ ਕੁਆਰੀ ਦੇ ਹੀ ਪੈਦਾ ਹੋਇਆ ਹੋਵੇ ਅਤੇ ਉਸਨੂੰ ਦੋਸਤਾਂ ਅਤੇ ਦੁਸ਼ਮਣਾਂ ਦੀ ਸੰਗਤ ਦਿੰਦਾ ਹੈ। ਸੇਂਟ ਜੌਹਨ ਨਾਲੋਂ ਜੂਡਾਸ ਨੇ ਈਸਾ ਨੂੰ ਵਧੇਰੇ ਪਵਿੱਤਰ ਬਣਾਇਆ। ਤੁਸੀਂ ਸੇਂਟ ਜੌਹਨ ਨੂੰ ਉਸੇ ਤਰ੍ਹਾਂ ਜਾਣਦੇ ਹੋ ਜਿਵੇਂ ਕੁਝ ਪਰਿਵਾਰਾਂ ਵਿੱਚ ਇਹ ਆਮ ਕਿਹਾ ਜਾਂਦਾ ਹੈ, 'ਓਹ' ਸੇਂਟ ਲੂਈ ਦੀ ਦਾਦੀ ਲਾ-ਰੋਸ਼ਫ਼ੂਕੋ ਸੀ, ਅਤੇ ਇਹ ਤੱਤਕਾਲ ਸਮਝ ਵਿਚ ਆ ਜਾਂਦਾ ਹੈ ਕਿ ਸੇਂਟ ਲੂਈ ਜ਼ਰੂਰ ਹੀ ਹਕੀਕਤ ਹੋਵੇਗਾ, ਕਿ ਤੁਸੀਂ ਖ਼ੁਦ ਧਰਮਯੁੱਧਾਂ ਵਿੱਚ ਹਿੱਸਾ ਲਿਆ ਹੋਵੇਗਾ ਅਤੇ ਜੇਰੂਸਲੇਮ ਦੇ ਪਵਿੱਤਰ ਝੰਡੇ ਨੂੰ ਵਾਪਸ ਜਿੱਤਿਆ ਹੋਵੇਗਾ। ਇਤਿਹਾਸਿਕਤਾ ਮਨੁੱਖ ਦੀ ਨਿਸ਼ਚਿਤਤਾ ਦਾ ਇੱਕ ਅੰਗ ਹੈ – ਇਹ ਮਨੁੱਖ ਨੂੰ ਵਾਸਤਵਿਕ ਬਣਾਉਂਦੀ ਹੈ। ਜੇਕਰ ਈਸਾ ਜਾਂ ਮੁਹੰਮਦ ਇਤਿਹਾਸਿਕ ਨਾ ਹੁੰਦੇ ਤਾਂ ਫਿਰ ਰੱਬ ਦੀ ਕੋਈ ਹੋਂਦ ਹੋ ਹੀ ਨਹੀਂ ਸਕਦੀ ਸੀ।

30 ਅਗਸਤ : "ਮੈਂ ਆਪਣੇ ਆਲਬਿਜਾਂਸਿਆਂ ਸੰਬੰਧੀ ਕੰਮ ਵਿੱਚ ਜੁਟ ਗਿਆ। ਪਤਾ ਨਹੀਂ ਕਿਉਂ ਮੇਰਾ ਮਨ ਭਟਕ ਰਿਹਾ ਹੈ ਅਤੇ ਮੈਂ ਆਪਣੇ ਬਾਰੇ ਹੀ ਆਪਣੇ ਆਪ ਨਾਲ ਗੱਲਾਂ ਕਰਨ ਲੱਗ ਪੈਂਦਾ ਹਾਂ। ਇਤਿਹਾਸ ਮੈਨੂੰ ਸਾਬਤ ਕਰਨ ਲਈ ਚੱਕਰ-ਵਿਊ ਬਣਾ ਰਿਹਾ ਹੈ। ਹੇ ਪ੍ਰਭੂ ! ਕੋਈ ਆਪਣੇ ਆਪੇ ਵਿੱਚੋਂ ਕਿਵੇਂ ਬਾਹਰ ਨਿਕਲ ਸਕਦਾ ਹੈ !

"ਈਸਾ ਅਤੇ ਮੁਹੰਮਦ ਦੀ ਇਤਿਹਾਸਿਕ ਮੌਜੂਦਗੀ, ਮੈਂ ਕਹਿ ਰਿਹਾ ਸੀ, ਰੱਬੀ ਹੋਂਦ ਦਾ ਸੰਕੇਤ ਹੈ। ਇਹ ਈਸਾਈਅਤ ਅਪਧਰਮਤਾ ਬਾਰੇ ਇੱਕ ਸਹੀ ਸਪਸ਼ਟੀਕਰਨ ਹੈ। ਜਦੋਂ ਕੈਥਾਰਾਂ ਨੂੰ ਕੁਝ ਜ਼ੋਰ ਪਾ ਕੇ ਇਹ ਦੱਸਣ ਲਈ ਕਿਹਾ ਗਿਆ ਸੀ ਕਿ ਕੀ ਉਹ ਸੱਚਮੁੱਚ ਹੀ ਈਸਾ ਵਿੱਚ ਯਕੀਨ ਰੱਖਦੇ ਹਨ ਤਾਂ ਉਹ ਏਨੇ ਯਕੀਨ-ਪੂਰਵਕ ਨਹੀਂ ਸਨ ਹੁੰਦੇ ਜਿੰਨੇ ਕਿ ਉਦੋਂ ਜਦੋਂ ਇਹ ਪੁੱਛਿਆ ਜਾਂਦਾ ਕਿ ਕੀ ਉਹ ਪਵਿੱਤਰ ਰੂਹ ਵਿੱਚ ਯਕੀਨ ਕਰਦੇ ਹਨ। ਜੋ ਵੀ ਅਨਿਸ਼ਚਿਤ ਹੈ, ਉਹ ਲੋਕ-ਦੁਸ਼ਮਣ ਹੈ। ਇਹ ਇੱਕ ਤਰ੍ਹਾਂ ਨਾਲ ਅਧਿਆਤਮਿਕ ਡਾਰਵਿਨਵਾਦ ਹੈ। ਈਸਾਈਮਤ, ਇਸਲਾਮ ਅਤੇ ਯਹੂਦੀ ਧਰਮ ਇਸੇ ਧਰਤੀ ਦੇ ਹਨ ਪਰ ਤਾਓਵਾਦ, ਬੁੱਧ ਧਰਮ ਅਤੇ ਵੇਦਾਂਤ ਵਰਤਮਾਨ ਦੀ ਅਰਥ-ਵਿਵਸਥਾ ਵਿੱਚ ਵੱਸਦੇ ਹਨ: ਵਰਤਮਾਨ ਦੇ ਰੂਪ ਵਿੱਚ ਵੇਖਿਆ ਗਿਆ ਵਰਤਮਾਨ ਕਦੇ ਵੀ ਅਵਿਵਸਥ ਨਹੀਂ ਹੋ ਸਕਦਾ। ਇਸੇ ਕਰਕੇ ਹੀ ਤਾਂ ਹਿੰਦੁਸਤਾਨੀਆਂ ਨੇ ਕੋਈ ਇਤਿਹਾਸ ਨਹੀਂ ਲਿਖਿਆ; ਬੁੱਧ ਧਰਮ ਵੀ ਵਧੇਰੇ ਇਤਿਹਾਸਿਕ ਹੋਣ ਕਰਕੇ ਹਿੰਦੁਸਤਾਨ ਲਈ ਅਤੀ ਮਨੋਵਿਗਿਆਨਿਕ ਸੀ। ਬੁੱਧ ਧਰਮ ਦੇ ਮਹਾਯਾਨ ਵਾਂਗ, ਜੋ

ਵੇਦਾਂਤ ਦੇ ਏਨਾ ਨਜ਼ਦੀਕ ਹੈ, ਵੇਦਾਂਤ ਨੇ ਆਪਣੀ ਧਾਕ ਜਮਾਈ ਅਤੇ ਕਨਫ਼ਿਊਸ਼ਸਵਾਦ ਦੇ ਖ਼ਿਲਾਫ਼ ਤਾਓਵਾਦ ਨੇ।

"ਕੈਥਾਰ, ਕੀ ਉਹ ਵੇਦਾਂਤਵਾਦੀ ਸਨ? ਉਹ ਮੌਤ ਤੋਂ ਨਹੀਂ ਸਨ ਡਰਦੇ, ਉਹ ਸੱਚ ਵਿੱਚ, ਪਵਿੱਤਰਤਾ ਵਿੱਚ ਯਕੀਨ ਕਰਦੇ ਸਨ। ਚਰਚ ਨੇ ਰੱਬ ਵਿੱਚ ਵਿਸ਼ਵਾਸ ਕੀਤਾ।

"ਇਹਨਾਂ ਕੁਝ ਦਿਨਾਂ ਦੌਰਾਨ ਮੈਂ ਚਰਚ ਦੇ ਪ੍ਰਾਚੀਨ ਸੰਸਕਾਰਾਂ ਵਿੱਚ ਆਪਣੇ ਆਪ ਨੂੰ ਬਹੁਤ ਖ਼ੁਸ਼ ਮਹਿਸੂਸ ਕੀਤਾ ਹੈ। ਮੈਂ ਆਪਣੇ ਆਪ ਨੂੰ ਸੁਰੱਖਿਅਤ ਮਹਿਸੂਸ ਕਰਦਾ ਹਾਂ। ਮੈਂ ਆਪਣੇ ਮਾਨਵਤਾਵਾਦ ਵਿੱਚ ਪੱਕਾ ਮਹਿਸੂਸ ਕਰਦਾ ਹਾਂ। ਮੈਂ ਆਪਣੇ ਆਪ ਨੂੰ ਸੱਚਮੁੱਚ ਹੀ ਖ਼ੁਸ਼ ਮਹਿਸੂਸ ਕਰਦਾ ਹਾਂ।

"ਜਾਰਜੇਜ਼ ਮੈਨੂੰ ਦਾਸਤੋਵਸਕੀ ਬਾਰੇ ਬਰਡਿਏਵ ਦੀ ਪੁਸਤਕ ਪੜ੍ਹਨ ਲਈ ਦੇ ਗਿਆ ਹੈ ਅਤੇ ਅੱਜ ਰਾਤ ਮੈ ਇਸੇ ਨੂੰ ਪੜ੍ਹਨ ਬੈਠਾ ਹਾਂ :

.....ਈਸ਼ਵਰ ਦੀ ਹੱਤਿਆ ਕਰਨਾ ਮਨੁੱਖ ਦੀ ਹੱਤਿਆ ਕਰਨ ਵਾਂਗ ਹੈ .... ਈਸ਼ਵਰ ਮਨੁੱਖ ਨੂੰ ਨਹੀਂ ਨਿਗਲਦਾ, ਨਾ ਹੀ ਮਨੁੱਖ ਈਸ਼ਵਰ ਵਿੱਚ ਵਿਲੀਨ ਹੁੰਦਾ ਹੈ। ਅੰਤ ਤਕ ਉਹ ਤੰਦਰੁਸਤ ਰਹਿੰਦਾ ਹੈ। ਦਾਸਤੋਵਸਕੀ ਸਹੀ ਅਰਥਾਂ ਵਿੱਚ ਇਥੇ ਆਪਣੇ ਆਪ ਨੂੰ ਈਸਾਈ ਸਿੱਧ ਕਰਦਾ ਹੈ।....

"ਮੈਂ ਮਾਦਲੇਨ ਨੂੰ ਕਿਵੇਂ ਦੱਸਾਂ ਕਿ ਮੈਂ ਉਸਦੇ ਪ੍ਰਭੂ ਦੀ ਭਗਤੀ ਕਰਨੀ ਸ਼ੁਰੂ ਕਰ ਦਿੱਤੀ ਹੈ।

31 ਅਗਸਤ : "ਕੱਲ੍ਹ ਜਦੋਂ ਸ਼ਾਮ ਪੈ ਰਹੀ ਸੀ, ਮਾਦਲੇਨ ਮੈਨੂੰ ਵਾਪਸ ਘਰ ਛੱਡ ਕੇ ਆਪ ਖ਼ੁਦ ਲੰਮੀ ਸੈਰ ਲਈ ਬਾਹਰ ਨਿਕਲ ਗਈ ਸੀ। ਆਪਣੇ ਕਮਰੇ ਵਿੱਚ ਵਾਪਸ ਆ ਕੇ ਮੈਨੂੰ ਯਾਦ ਆਇਆ ਕਿ ਇਹ ਇੱਕ ਪੁਰਾਣਾ ਚੈਪਲ ਹੈ। ਮੈਂ ਖਿੜਕੀ ਵੱਲ ਮੂੰਹ ਕਰ ਕੇ ਗੋਡਿਆਂ ਪਰਨੇ ਝੁਕ ਕੇ ਪ੍ਰਾਰਥਨਾ ਕਰਨ ਲੱਗਾ। ਉਸ ਸਮੇਂ ਮੇਰੇ ਅੰਦਰੋਂ ਪਤਾ ਨਹੀਂ ਕੀ ਕੀ ਫ਼ਜ਼ੂਲ ਕਿਸਮ ਦੀਆਂ ਗੱਲਾਂ ਬਾਹਰ ਆ ਰਹੀਆਂ ਸਨ। (ਲਤੀਨੀ ਭਾਸ਼ਾ ਬਾਰੇ ਮੇਰੀ ਜਾਣਕਾਰੀ ਬਹੁਤ ਘੱਟ ਹੋਣ ਕਰਕੇ ਮੈਨੂੰ ਇਸ ਭਾਸ਼ਾ ਵਿੱਚ ਪ੍ਰਾਰਥਨਾ ਕਰਨ ਵਿੱਚ ਔਖਿਆਈ ਆਉਂਦੀ ਹੈ। ਤੇ ਜਦੋਂ ਤਕ ਤੁਸੀਂ ਲਤੀਨੀ ਭਾਸ਼ਾ ਵਿੱਚ ਪ੍ਰਾਰਥਨਾ ਨਹੀਂ ਕਰ ਸਕਦੇ ਉਦੋਂ ਤਕ ਤੁਸੀਂ ਆਪਣੇ ਆਪ ਨੂੰ ਸਹੀ ਅਰਥਾਂ ਵਿੱਚ ਇੱਕ ਸੱਚਾ ਈਸਾਈ ਮਹਿਸੂਸ ਨਹੀਂ ਕਰ ਸਕਦੇ)। ਮਾਦਲੇਨ ਦੇ ਮਨ ਅੰਦਰ ਜ਼ਰੂਰ ਕੋਈ ਗੱਲ ਆਈ ਹੋਵੇਗੀ ਕਿਉਂਕਿ ਉਹ ਇੱਕ-ਦਮ ਘਰ ਵਾਪਸ ਆ ਗਈ ਸੀ ਅਤੇ ਆ ਕੇ ਕਿਹਾ ਸੀ ਕਿ ਉਹ ਆਪਣੀ ਸੋਟੀ ਭੁੱਲ ਗਈ ਸੀ ਤੇ ਉਹ ਰੌਬਰਟ ਦੇ ਕੁੱਤੇ ਦੇ ਚੱਕ ਮਾਰਨ ਤੋਂ ਬਚਣਾ ਚਾਹੁੰਦੀ ਸੀ ਪਰ ਜਦੋਂ ਉਹ ਵਾਪਸ ਆਈ ਤਾਂ ਉਹ ਜਾਣਦੀ ਸੀ ਕਿ ਉਹ ਮੈਨੂੰ ਜਾਣਦੀ ਹੈ। ਇਹੀ ਇੱਕ ਸਾਂਝਾ ਖੇਤਰ ਸੀ ਜਿੱਥੇ ਅਸੀਂ ਦੋਵੇਂ ਇਕੱਠੇ ਸੀ ਤੇ ਉਹ ਵੀ ਪਹਿਲੀ ਵਾਰ। ਮੈਂ ਕਾਫ਼ੀ ਹੱਦ ਤਕ ਇਹ ਮਹਿਸੂਸ ਕੀਤਾ ਕਿ ਉਹ ਮੈਨੂੰ ਕੁਝ ਫੁੱ ਫੜਾਵੇਗੀ ਤੇ ਕਹੇਗੀ, ਰਾਮ, ਇਥੇ ਬਹੁਤ ਸਾਰੇ ਕੀਟਾਣੂ ਨੇ, ਜ਼ਰਾ ਖ਼ਿਆਲ ਰੱਖੋ। ਫਿਰ ਉਹ ਮੇਰੇ ਕੋਲ ਝੁਕ ਕੇ ਬੈਠ ਜਾਵੇਗੀ - ਮੇਰੀ ਪਤਨੀ ਬਣਕੇ। ਕੱਲ੍ਹ

ਮੈਂ ਪਹਿਲੀ ਵਾਰ ਆਪਣੇ ਆਪ ਨੂੰ ਉਸ ਨਾਲ ਵਿਆਹਿਆ ਹੋਇਆ ਮਹਿਸੂਸ ਕੀਤਾ ਸੀ।

"ਇਸ ਤੋਂ ਸਪਸ਼ਟ ਹੈ ਕਿ ਕੱਲ੍ਹ ਰਾਤ ਉਹ ਮੇਰੇ ਕੋਲ ਕਿਉਂ ਆਈ ਸੀ। ਸ਼ਾਇਦ ਇਸ ਲਈ ਕਿ ਜਾਰਜੇਜ਼ ਜਾ ਚੁੱਕਾ ਸੀ ਤੇ ਉਹ ਜਾਣਦੀ ਸੀ ਕਿ ਭੋਲੇ-ਭਾਲੇ ਨੌਕਰਾਂ ਤੋਂ ਸਿਵਾ ਹੋਰ ਕੋਈ ਨਹੀਂ ਸੋਚੇਗਾ ਕਿ ਮੌਸਿਏ ਅਤੇ ਮਾਦਾਮ ਬਿਸਤਰੇ ਵਿਚ ਇਕੱਠੇ ਹਨ। ਮਾਦਲੇਨ ਨੂੰ ਲੱਗਦਾ ਸੀ ਕਿ ਕਿਸੇ ਦੂਸਰੇ ਦੀ ਨਜ਼ਰ ਨਾਲੋਂ ਉਸਦਾ ਵਿਚਾਰ ਵਧੇਰੇ ਬੁਰਾ ਹੈ। ਮੇਰੇ ਖ਼ਿਆਲ 'ਚ ਪਿਛਲੇ ਕੁਝ ਆਖ਼ਰੀ ਦਿਨਾਂ ਵਿੱਚ ਉਹ ਜਾਰਜੇਜ਼ ਨੂੰ ਘੱਟ ਚਾਹੁਣ ਲੱਗ ਪਈ ਸੀ; ਸੇਂਟ ਜੌਹਨ ਆਫ਼ ਦਿ ਕ੍ਰਾਸ ਬਾਰੇ ਗੱਲਾਂ ਕਰਦੇ ਸਮੇਂ ਉਹ ਲੋਭ ਉਪਰ ਵਧੇਰੇ ਜ਼ੋਰ ਦਿੰਦਾ ਸੀ। ਕੁਝ ਦਿਨਾਂ ਤੋਂ ਉਸ ਅੰਦਰ ਇਸਤ੍ਰੀਤਵ ਦੀ ਭਾਵਨਾ ਵਧਦੀ ਹੀ ਜਾ ਰਹੀ ਸੀ। ਪਿਛਲੀ ਰਾਤ ਉਹ ਇਕ ਹੀ ਕੋਸ਼ਿਸ਼ ਨਾਲ ਆਮ ਵਾਂਗ ਬਿਸਤਰੇ ਵਿਚੋਂ ਉਠੀ ਸੀ ਅਤੇ ਮੰਪਾਲੇ ਦੇ ਚੈਪਲ ਵਿੱਚ ਮੇਰੇ ਬੀਮਾਰ ਬਿਸਤਰੇ ਵਿੱਚ, ਜਦੋਂ ਰਾਤ ਵਿਅਕਤੀ ਦੇ ਆਪਣੇ ਬਾਰੇ ਵਿਚ ਗਿਆਨ ਵਾਂਗ ਸਪਸ਼ਟ ਸੀ, ਉਹ ਮੁੜ ਮੇਰੀ ਪਤਨੀ ਬਣ ਗਈ ਸੀ ਅਤੇ ਮੈਂ ਉਸਨੂੰ ਅਨੇਕਾਂ ਮਿੱਠੇ-ਮਿੱਠੇ ਨਾਵਾਂ ਨਾਲ ਬੁਲਾਇਆ ਸੀ। ਮੈਂ ਉਸਨੂੰ ਆਪਣੀ ਇਜ਼ੋਬੇਲ ਵੀ ਕਿਹਾ ਅਤੇ ਉਹ ਇੱਕ ਅਜਿਹਾ ਹਾਸਾ ਹੱਸੀ ਜੋ ਸ਼ਾਇਦ ਪਹਾੜਾਂ ਨੇ ਬਿਜਲੀ ਦੀ ਕੜਕੜਾਹਟ ਵਿੱਚ ਕਦੇ ਵੇਖਿਆ ਹੋਵੇ।

"ਅੱਜ ਮੈਂ ਇੱਕ ਬਹੁਤ ਹੀ ਵੱਖਰੀ ਤਰ੍ਹਾਂ ਦਾ ਆਦਮੀ ਹਾਂ। ਇੱਕ ਔਰਤ ਨਾਲ ਵਿਆਹ ਕਰਨ ਤੋਂ ਪਹਿਲਾਂ ਸਾਨੂੰ ਉਸਦੇ ਰੱਬ ਨਾਲ ਵਿਆਹ ਕਰਨਾ ਚਾਹੀਦਾ ਹੈ।"

ਜਦੋਂ ਅਸੀਂ ਮੰਪਾਲੇ ਵਿੱਚ ਸੀ ਤਾਂ ਚਾਚਾ ਚਾਰਲਸ ਆਪਣੀ ਸਲਾਨਾ ਫੇਰੀ ਤੇ ਸਾਨੂੰ ਮਿਲਣ ਆਇਆ ਜਿਸਨੂੰ ਉਹ 'ਬ੍ਰਾਹਮਣਾਂ ਵੱਲ ਤੀਰਥ-ਯਾਤਰਾ' ਆਖਦਾ ਸੀ। ਉਸਦਾ ਉਥੇ ਆਉਣਾ ਸਾਨੂੰ ਕੁਝ ਜਚਿਆ ਨਾ, ਕਿਉਂਕਿ ਉਦੋਂ ਅਸੀਂ ਸਿਆਂ-ਜਾਕ ਦਯ ਕਮਪੋਸ਼ਤੇਲ ਦੇ ਮੁੱਖ ਮਾਰਗ 'ਤੇ ਸੀ ਅਤੇ ਹੇਠਾਂ ਭਾਲ ਦਯ ਬਿਰਾਂ ਵਿੱਚ ਯਾਤਰੂਆਂ ਦੀਆਂ ਅਨੇਕਾਂ ਕਾਲੀਆਂ ਸਲੀਬਾਂ ਵੇਖੀਆਂ ਜਾ ਸਕਦੀਆਂ ਸਨ ਜਿਨ੍ਹਾਂ ਨੇ ਦਲਦਲ ਦੇ ਬੁਖ਼ਾਰ ਜਾਂ ਭੁੱਖ ਨਾਲ ਆਪਣੀਆਂ ਜਾਨਾਂ ਗੁਆ ਦਿੱਤੀਆਂ ਹੋਣਗੀਆਂ ਜਾਂ ਫਿਰ ਬਘਿਆੜਾਂ ਨੇ ਉਹਨਾਂ ਨੂੰ ਕਾਬੂ ਕਰ ਕੇ ਸ਼ੁੱਕਰਵਾਰੀ ਭੋਜ ਵਜੋਂ ਖਾ ਲਿਆ ਹੋਵੇਗਾ ਜਿਵੇਂ ਪਾਦਰੀ ਆਖਦਾ ਹੈ। ਪੂਰਾ ਜ਼ਿਲ੍ਹਾ ਛੋਟੇ-ਛੋਟੇ ਚੈਪਲਾਂ ਨਾਲ ਭਰਿਆ ਪਿਆ ਸੀ ਜੋ ਸਾਲ ਵਿੱਚ ਸਿਰਫ਼ ਇੱਕ ਵਾਰ ਹੀ ਖੁੱਲ੍ਹਦੇ ਸਨ ਜਦੋਂ ਪਾਦਰੀ ਸਲੀਬ ਅਤੇ ਕਟੋਰਾ ਲੈ ਕੇ ਆਉਂਦਾ ਅਤੇ ਸਿਆਂਤ ਏਲਿਜ ਜਾਂ ਸਿਆਂਤ ਰੋਜ਼ਾਲਿ ਨੂੰ ਵਰ੍ਹੇ ਭਰ ਦੇ ਕੱਪੜੇ ਪਹਿਨਾਉਂਦਾ। ਪਿੰਡਾਂ ਤੋਂ ਲੰਮੀਆਂ ਦਾੜ੍ਹੀਆਂ ਵਾਲੇ ਬਜ਼ੁਰਗ ਕਿਸਾਨ ਆਪਣੇ ਸਿਰਾਂ ਉਪਰ ਡੋਰੀਆਂ ਨਾਲ ਟੋਪੀਆਂ ਕੱਸੀ - ਇੱਕ ਔਰਤ ਤਾਂ ਸਤਾਨਵੇਂ ਸਾਲ ਦੀ ਸੀ- ਆਪਣੇ ਖੇਤਾਂ ਦੀ ਦੇਵੀ ਦੀ ਅਰਾਧਨਾ ਕਰਨ ਉਥੇ ਆਏ ਸਨ। ਧਰਤੀ ਦੀ ਪੀਲੱਤਣ ਅਤੇ ਪਹਾੜਾਂ ਦੀ ਬਰਫ਼ ਜਿਸਨੂੰ ਅਸਮਾਨ ਦੀ ਘੁੰਡੀ ਨੇ ਢਕਿਆ ਹੋਇਆ ਸੀ, ਉਸਦੇ ਹੇਠਾਂ ਨਿੱਕੇ-ਨਿੱਕੇ ਪਹਾੜਾਂ ਦੀਆਂ ਲੜੀਆਂ ਜਾ ਰਹੀਆਂ ਸਨ, ਰੁੱਖਾਂ ਅਤੇ ਨਦੀਆਂ-ਨਾਲਿਆਂ ਕੋਲ ਬੱਕਰੀਆਂ ਵੀ

ਚਰਦੀਆਂ ਰਹਿੰਦੀਆਂ ਅਤੇ ਪ੍ਰਾਰਥਨਾਵਾਂ ਵੀ ਚੱਲਦੀਆਂ ਰਹਿੰਦੀਆਂ ਸਨ। ਅਸੀਂ ਕੁਝ ਤਾਜ਼ਾ ਕੱਟਿਆ ਘਾਹ ਅਤੇ ਬਨਫ਼ਸ਼ੇ ਦੇ ਬੂਟੇ ਸਿਆਂਤ ਰੋਜ਼ਾਲਿ ਨੂੰ ਭੇਟ ਕਰਾਂਗੇ। ਓਂਕਲ ਚਾਰਲਸ ਨੇ ਵੀ ਪੇਂਡੂ ਮੇਲੇ 'ਤੇ ਸਾਡੇ ਨਾਲ ਜਾਣਾ ਸੀ।

"ਸੇਂਟ-ਨਿਕੋਲਸ ਪਲੇਸ ਤੋਂ ਅਸੀਂ ਸਵੇਰੇ ਨੌਂ ਵਜੇ ਚੱਲਾਂਗੇ," ਉਸਨੇ ਲਿਖਿਆ ਸੀ, "ਅਤੇ ਇਸ ਵਾਰ ਘਰ ਕੈਥਰੀਨ ਦੇ ਸਪੁਰਦ ਹੋਵੇਗਾ। ਇਸ ਸਾਲ ਉਸਦੇ ਇਮਤਿਹਾਨ ਮੁੱਕ ਜਾਣਗੇ - ਉਹ ਤੇਈ ਵਰ੍ਹਿਆਂ ਦੀ ਹੋ ਗਈ ਹੈ ਅਤੇ ਇਸ ਤੋਂ ਅੱਗੇ ਪੜ੍ਹਾਈ ਜਾਰੀ ਨਹੀਂ ਰੱਖ ਸਕਦੀ। ਉਹ ਕਦੇ ਕਿਸੇ ਆਦਮੀ ਵੱਲ ਨਹੀਂ ਤੱਕਦੀ, ਕਿਸੇ ਵੀ ਚੀਜ਼ ਵੱਲ ਨਹੀਂ ਤੱਕਦੀ, ਉਸ ਲਈ ਹਰ ਚੀਜ਼ ਕਾਨੂੰਨ-ਵਿਗਿਆਨ ਦੇ ਘੇਰੇ ਵਿੱਚ ਆਉਂਦੀ ਹੈ। ਉਹ ਮੇਰੇ ਕੰਮ ਦੀ ਦੇਖ-ਭਾਲ ਕਰਨਾ ਪਸੰਦ ਕਰਦੀ ਹੈ, ਇਸ ਲਈ ਮੇਰੀ ਗ਼ੈਰਹਾਜ਼ਰੀ ਦੌਰਾਨ ਉਹ ਮੇਰਾ ਦਫ਼ਤਰ ਸੰਭਾਲੇਗੀ। ਉਹ ਖ਼ੁਸ਼ ਏ ਕਿ ਮਾਦਲੇਨ ਸਾਡੇ ਪਾਸ ਵਾਪਸ ਆ ਜਾਵੇਗੀ। ਭਾਵੇਂ ਮਾਦਲੇਨ ਉਸ ਤੋਂ ਸਿਰਫ਼ ਪੰਜ ਵਰ੍ਹੇ ਵੱਡੀ ਏ, ਕੈਥਰੀਨ ਉਸ ਬਾਰੇ ਇੰਜ ਗੱਲਾਂ ਕਰਦੀ ਏ ਜਿਵੇਂ ਉਹ ਉਸਦੀ ਮਾਂ ਹੋਵੇ।

"ਇੱਕ ਵੱਖਰੀ ਕਿਸਮ ਦੀ ਭਾਵਕ ਬੱਚੀ। ਉਹ ਮੇਰੀ ਧੀ ਹੋਣੀ ਚਾਹੀਦੀ ਸੀ .....

"ਹਾਂ, ਤੇ ਸਾਡੇ ਪਹੁੰਚਣ ਬਾਰੇ ਅਤੇ ਫਿਰ ਰਵਾਨਾ ਹੋਣ ਬਾਰੇ। ਜਿਵੇਂ ਮੈਂ ਦੱਸਿਆ ਹੈ, ਅਸੀਂ ਸੇਂਟ ਨਿਕੋਲਸ ਪਲੇਸ ਤੋਂ ਸਵੇਰੇ ਨੌਂ ਵਜੇ ਚੱਲਾਂਗੇ। ਜ਼ੁਬਿ ਭਾਵੇਂ ਸਾਨੂੰ ਰਤਾ ਦੇਰੀ ਕਰਵਾ ਦੇਵੇ - ਤੁਹਾਨੂੰ ਉਸਦੇ ਸੁਭਾਅ ਬਾਰੇ ਪਤਾ ਹੀ ਏ। ਪਰ ਕਿਸੇ ਵੀ ਹਾਲਤ ਵਿੱਚ ਅਸੀਂ ਇੱਕ ਵਜੇ ਤਕ ਆਂਗੁਲੇਮ ਜ਼ਰੂਰ ਪਹੁੰਚ ਜਾਵਾਂਗੇ। ਤੇ ਸਾਢੇ ਕੁ ਚਾਰ ਵਜੇ ਤੁਸੀਂ ਸਾਡੇ 'ਕਿਆਮਤ ਦੇ ਫ਼ਰਿਸ਼ਤੇ' ਨੂੰ ਛੋਟੀ ਜਵਾਲਾਮੁਖੀ ਪਹਾੜੀ ਦੀ ਟੀਸੀ ਉਪਰ ਵੇਖੋਗੇ। ਪਹਾੜੀਆਂ ਦੀ ਸੁਗੰਧੀ ਅਤੇ ਸਾਫ਼ ਸੁਥਰੀ ਧੁੱਪ ਵਿੱਚ ਮੁੜ ਪਰਤਣ ਲਈ ਮੈਨੂੰ ਬੜੀ ਬੇਚੈਨੀ ਹੋ ਰਹੀ ਹੈ। ਮਾਦਲੇਨ ਨੂੰ ਦੱਸ ਦੇਣਾ ਜੇਕਰ ਇਸ ਵਾਰ ਉਹ ਹੋਰ ਖ਼ੂਬਸੂਰਤ ਨਾ ਦਿਖੀ ਤਾਂ ਚਾਚਾ ਚਾਰਲਸ ਉਸਨੂੰ ਵੱਛੇ ਦੀ ਕਲੇਜੀ ਖੁਆਏਗਾ- ਵੱਛਾ- ਉਸਦੇ ਸਾਹਮਣੇ ਬਗ਼ੀਚੇ ਵਿੱਚ ਝਟਕਾ ਕੇ। ਓਹ, ਸਾਡੇ ਬ੍ਰਾਹਮਣ..... ! ਮੇਰੇ ਅਤੇ ਜ਼ੁਬਿ ਵੱਲੋਂ ਤੁਹਾਨੂੰ ਦੋਵਾਂ ਨੂੰ ਪਿਆਰ ਭਰਿਆ ਚੁੰਮਣ, ਚਾਰਲਸ।"

ਚਾਚਾ ਚਾਰਲਸ ਆਪਣੇ ਆਪ ਵਿੱਚ ਇੱਕ ਭਰਪੂਰ ਜੀਵਨ ਜਿਊਂਦਾ ਹੈ। ਅਫ਼ਸੋਸ ਕਿ ਉਸਨੇ ਸੰਗੀਤ ਪ੍ਰਤੀ ਆਪਣਾ ਪ੍ਰੇਮ ਨਹੀਂ ਵਧਾਇਆ ਕਿਉਂਕਿ ਅੱਜ ਵੀ ਉਸ ਬਾਰੇ ਇਹ ਕਿਹਾ ਜਾਂਦਾ ਹੈ ਕਿ ਜਦੋਂ ਕਦੇ ਗਿਰਜੇਘਰ ਦਾ ਹਾਰਮੋਨੀਅਮ ਵਜਾਉਣ ਵਾਲਾ ਬੀਮਾਰ ਪੈ ਜਾਵੇ ਤਾਂ ਉਹ ਉਥੇ ਜਾ ਕੇ ਵਾਜਾ ਵਜਾਉਣ ਬੈਠ ਜਾਂਦਾ ਹੈ। ਉਸ ਹਮੇਸ਼ਾ ਸਾਫ਼-ਸੁਥਰੇ ਕਪੜੇ ਪਹਿਨਣ ਦਾ ਆਦੀ ਸੀ ਅਤੇ ਆਪਣੀ ਉਮਰ ਦੇ ਲਿਹਾਜ਼ ਨਾਲ ਉਹ ਉਦੋਂ ਸਤਵੰਜਾ ਵਰ੍ਹਿਆਂ ਦੀ ਸੀ - ਪੰਦਰਾਂ ਸਾਲ ਛੋਟਾ ਵਿਖਾਈ ਦਿੰਦਾ ਸੀ। ਜ਼ੁਬਿ ਮੋਟੀ-ਤਾਜ਼ੀ ਅਤੇ ਗੁੜਗੁੱਲੀ ਸੀ। ਉਸਨੂੰ ਜ਼ੁਬੇਦਾ ਕਹਿ ਕੇ ਬੁਲਾਇਆ ਜਾਂਦਾ ਸੀ ਕਿਉਂਕਿ ਉਸਦਾ ਪਿਤਾ ਜੋ ਇੱਕ ਰੇਲਵੇ ਕਰਮਚਾਰੀ ਸੀ, ਆਪਣੇ ਹਨੀਮੂਨ 'ਤੇ ਪੈਰਿਸ ਗਿਆ ਸੀ ਅਤੇ ਇਹ ਪਿਛਲੀ ਸਦੀ ਦੇ ਆਖ਼ਰੀ ਦਹਾਕੇ ਦੀ ਗੱਲ ਹੈ, ਤੇ ਉਥੇ ਉਸਨੂੰ ਇੱਕ ਓਪੇਰਾ ਵੇਖਣ ਦਾ ਮੌਕਾ ਮਿਲਿਆ ਜਿਸਦਾ ਨਾਂ ਸੀ - ਜ਼ੁਬਿਦਾ ਜਾਂ ਫ਼ਾਰਸ ਦਾ

ਗ਼ੁਲਾਮ। ਇਹ ਓਪੇਰਾ ਜ਼ੁਬੇਦਾ ਨਾਂ ਦੀ ਇੱਕ ਲੜਕੀ ਬਾਰੇ ਸੀ – ਜੋ ਇੱਕ-ਨਾ-ਇੱਕ ਦਿਨ ਸ਼ਹਿਜ਼ਾਦਾ ਸੁਲੇਮਾਨ ਨਾਲ ਵਿਆਹ ਕਰਾਉਣ ਦੀ ਖ਼ਾਹਸ਼ ਰਖਦੀ ਸੀ ਤੇ ਉਸਨੇ ਇਹ ਕਰ ਵਿਖਾਇਆ।

ਜ਼ੁਬਿ ਜ਼ਿੰਦਾਦਿਲ ਔਰਤ ਸੀ, ਇੱਕ ਵਾਰ ਉਸਦਾ ਤਲਾਕ ਹੋ ਚੁੱਕਾ ਸੀ ਕਿਉਂਕਿ ਉਸਦਾ ਪਤੀ ਕਿਸੇ ਬਹੁਤ ਘੱਟ ਉਮਰ ਦੀ ਲੜਕੀ ਨਾਲ ਭੱਜ ਗਿਆ ਸੀ। ਉਹ ਉਸ ਤੋਂ ਸੱਤ ਵਰ੍ਹੇ ਛੋਟਾ ਸੀ। ਚਾਚਾ ਚਾਰਲਸ ਇੱਕ ਸ਼ਰਮਾਕਲ ਆਦਮੀ ਸੀ; ਉਸਦੀ ਤੀਵੀਂ ਮਰ ਚੁੱਕੀ ਸੀ। ਉਸਨੇ ਜ਼ੁਬਿ ਦੀ ਪੰਜ ਛੇ ਵਰ੍ਹੇ ਲਗਾਤਾਰ ਖ਼ੁਸ਼ਾਮਦ ਕੀਤੀ। ਆਖ਼ਰ ਜ਼ੁਬਿ ਨੂੰ ਉਸਦੀਆਂ ਬਾਰ-ਬਾਰ ਮਿੰਨਤਾਂ ਅੱਗੇ ਝੁਕਣਾ ਹੀ ਪਿਆ ਤੇ ਉਸ ਨਾਲ ਵਿਆਹ ਕਰ ਲਿਆ। ਪਰ ਤਾਂਤ ਜ਼ੁਬਿ ਬਹੁਤ ਵਿਲੱਖਣ ਅਤੇ ਖੁੱਲ੍ਹੇ ਸੁਭਾਅ ਦੀ ਸੀ। ਮਾਦਲੇਨ ਦੀ ਘਰ ਵਾਪਸੀ ਬਾਰੇ ਉਸਨੇ ਹੀ ਸੁਆਗਤ ਕੀਤਾ ਸੀ ਨਾ ਕਿ ਚਾਚਾ ਚਾਰਲਸ ਨੇ। ਉਸਨੂੰ ਤਾਂ ਹਮੇਸ਼ਾ ਇਹੀ ਡਰ ਲੱਗਾ ਰਹਿੰਦਾ ਕਿ ਆਰਾ ਵਿੱਚ ਉਸਦੀ ਬੁੱਢੀ ਮਾਂ ਕੀ ਕਹੇਗੀ।

"ਉਹ ਇਸਨੂੰ ਕਦੇ ਵੀ ਨਹੀਂ ਸਮਝ ਸਕੇਗੀ, ਕਦੇ ਵੀ ਨਹੀਂ। ਤੇ ਆਖ਼ਰ ਉਸਦੀਆਂ ਕਬਰ 'ਚ ਲੱਤਾਂ ਪਹੁੰਚੀਆਂ ਹੋਈਆਂ ਨੇ, ਉਸਨੂੰ ਸ਼ਾਂਤੀਪੂਰਵਕ ਮਰਨ ਦੇਣਾ ਚਾਹੀਦਾ ਏ।"

ਭਾਵੇਂ ਇਹ ਕੁਝ ਹੱਦ ਕਰ ਕਾਫ਼ੀ ਸੱਚ ਸੀ, ਮਾਦਲੇਨ ਨੇ ਮੈਨੂੰ ਇੱਕ ਵਾਰ ਕਿਹਾ ਸੀ, "ਤੁਸੀਂ ਸਾਨੂੰ, ਫ਼੍ਰਾਂਸੀਸੀਆਂ ਨੂੰ ਕਦੇ ਵੀ ਸਮਝ ਨਹੀਂ ਸਕੋਗੇ। ਉਹ ਸ਼ਰਧਾ ਅਤੇ ਦਇਆ ਦੇ ਪੁਜਾਰੀ ਹਨ। ਪਤਾ ਨਹੀਂ ਇਹ ਖ਼ੁਦਗ਼ਰਜ਼ੀ ਕਿੱਥੋਂ ਆ ਗਈ ਏ। ਮੈਂ ਤੁਹਾਨੂੰ ਦੱਸਦੀ ਹਾਂ ਨੇਕੀ ਫ਼੍ਰਾਂਸੀਸੀ ਬੁਰਜਵਾ ਆਰਥਿਕਤਾ ਦਾ ਇੱਕ ਅੰਗ ਏ।"

ਚਾਚਾ ਚਾਰਲਸ ਬਹੁਤ ਚੰਗੀ ਤਰ੍ਹਾਂ ਜਾਣਦੇ ਹਨ, ਇਹ ਉਹਨਾਂ ਦਾ ਪੇਸ਼ਾ ਵੀ ਹੈ, ਕਿ ਕੁਝ ਬਜ਼ੁਰਗ ਔਰਤਾਂ ਮੌਤ ਨਜ਼ਦੀਕ ਆਉਣ ਦੇ ਡਰੋਂ ਆਪਣੀ ਸੰਪਤੀ ਗਿਰਜੇ ਦੇ ਨਾਂ ਕਰ ਦਿੰਦੀਆਂ ਹਨ ਤਾਂਕਿ ਉਹਨਾਂ ਨੂੰ ਯਕੀਨ ਹੋ ਜਾਵੇ ਕਿ ਉਹਨਾਂ ਨੂੰ ਨਾ ਕੇਵਲ ਸਵਰਗ ਵਿੱਚ ਹੀ ਥਾਂ ਮਿਲੇਗੀ ਸਗੋਂ ਉਹਨਾਂ ਦੇ ਦਾਹ-ਸੰਸਕਾਰ ਸਮੇਂ ਖ਼ੂਬਸੂਰਤ ਪ੍ਰਵਚਣ ਬੋਲੇ ਜਾਣਗੇ ਤੇ ਉਸ ਤੋਂ ਬਾਅਦ ਵੀ ਉਹਨਾਂ ਦੇ ਨਾਂ ਦੀ ਨੌਰੋਜ਼ਾ ਪੂਜਾ ਠੀਕ ਢੰਗ ਨਾਲ ਕੀਤੀ ਜਾਵੇਗੀ। ਇਹ ਗੱਲ ਭਾਵੇਂ ਠੀਕ ਹੋਵੇ ਜਾਂ ਨਾ ਪਰ ਚਾਚਾ ਚਾਰਲਸ ਆਪਣੀ ਬਿਰਧ ਮਾਂ ਦਾ ਦਿਲ ਨਹੀਂ ਸੀ ਦੁਖਾਉਣਾ ਚਾਹੁੰਦਾ। ਭਾਵੇਂ ਕੁਝ ਵੀ ਹੋਵੇ ਤੇ ਭਾਵੇਂ ਉਹ ਜਿੱਥੇ ਮਰਜ਼ੀ ਗਿਆ ਹੋਵੇ, ਸਤੰਬਰ ਦੀ ਅਠਾਈ ਤਾਰੀਖ਼ ਨੂੰ ਚਾਚਾ ਚਾਰਲਸ ਹਰ ਹਾਲਤ ਵਿੱਚ ਆਰਾ ਪਹੁੰਚ ਕੇ ਉਸ ਪ੍ਰਤੀ ਆਪਣਾ ਸਤਿਕਾਰ ਭੇਟ ਕਰਦਾ ਅਤੇ ਫਿਰ ਇੱਕ ਹਫ਼ਤਾ ਉਸਦੀ ਸੰਗਤ ਵਿੱਚ ਬਿਤਾਉਂਦਾ। ਉਸ ਹਫ਼ਤੇ ਦੌਰਾਨ ਉਹ ਆਪਣੀ ਨੂੰਹ ਬਾਰੇ ਕੋਈ ਗੱਲ ਨਾ ਕਰਦੀ। ਜ਼ੁਬਿ ਵੱਲੋਂ ਚਾਚਾ ਚਾਰਲਸ਼ ਨੂੰ ਭੇਜੀਆਂ ਜਾਂਦੀਆਂ ਚਿੱਠੀਆਂ ਡਾਕਖ਼ਾਨੇ ਦੇ ਪੋਸਟ-ਬਾਕਸ ਵਿੱਚ ਹੀ ਆਉਂਦੀਆਂ। ਇਹ ਬੜੀ ਹੈਰਾਨੀ ਵਾਲੀ ਗੱਲ ਹੈ ਕਿ ਚਾਚਾ ਚਾਰਲਸ ਜਿਸਦਾ ਓਤ ਨਾਰਮੰਡੀ ਵਿੱਚ ਇੱਕ ਚੰਗਾ ਰੁਤਬਾ ਹੈ, ਆਪਣੀ ਮਾਂ ਨਾਲ ਗੱਲਾਂ ਕਰਦੇ ਸਮੇਂ ਕਿਵੇਂ ਕੰਬਦਾ ਸੀ। ਦਾਦਾ ਕਿਟੰਨਾ ਕਿੰਨੇ ਵੱਖਰੇ

ਸੁਭਾਅ ਦੇ ਵਿਅਕਤੀ ਸਨ, ਮੈਂ ਸੋਚਦਾ ਸੀ।

ਇਸਤੋਂ ਪਹਿਲਾਂ ਕਿ ਮਾਦਲੇਨ ਕੱਪੜੇ ਪਾ ਕੇ ਤਿਆਰ ਹੁੰਦੀ 'ਕਿਆਮਤ ਦੇ ਕਾਲੇ ਫ਼ਰਿਸ਼ਤੇ' ਦੇ ਪੰਦਰਾਂ ਮਹਾਸ਼ਕਤੀ ਵਾਲੀ ਉਸ ਵਿਸ਼ਾਲ ਸਿਟ੍ਰਨ ਦੀ ਪਹਾੜੀ ਉਪਰ ਚੜ੍ਹਨ ਦੀ ਆਵਾਜ਼ ਸੁਣਾਈ ਦਿੱਤੀ। ਮਾਦਲੇਨ ਏਨੀ ਸੋਹਣੀ ਵਿਖਾਈ ਦੇ ਰਹੀ ਸੀ, ਉਸਦਾ ਚਿਹਰਾ ਏਨਾ ਦਗ-ਦਗ ਕਰ ਰਿਹਾ ਸੀ ਕਿ ਜੇ ਕਿਤੇ ਮੈਂ ਅੰਧ-ਵਿਸ਼ਵਾਸੀ ਹੁੰਦਾ ਤਾਂ ਉਸਨੂੰ ਸ਼ਾਮ ਵੇਲੇ ਘਰੋਂ ਬਾਹਰ ਲੈ ਜਾਣ ਤੋਂ ਜ਼ਰੂਰ ਘਬਰਾਉਂਦਾ। ਉਸ ਵਿੱਚ ਏਨਾ ਬਚਪਨਾ ਸੀ ਕਿ ਜਿਉ ਹੀ ਉਸਨੇ ਬਾਹਰ ਕਾਰ ਦੀ ਆਵਾਜ਼ ਸੁਣੀ, ਉਹ ਹੱਥ ਵਿੱਚ ਪਿਨ ਫੜੀ ਖਿੜਕੀ ਵੱਲ ਦੌੜੀ ਅਤੇ ਉਸਦੇ ਸੁਨਹਿਰੀ ਵਾਲ ਸੱਚਮੁੱਚ ਹੀ ਅੰਗੂਰਾਂ ਦੇ ਗੁੱਛੇ ਵਾਂਗ ਖਿੜਕੀ ਵਿੱਚੋਂ ਬਾਹਰ ਆ ਲਪਕੇ। ਇੱਕ ਹਿੰਦੁਸਤਾਨੀ ਲਈ ਇਹ ਸੁਨਿਹਰੀ ਵਾਲ ਅਲੌਕਿਕ ਹੀ ਸਨ, ਜਾਦੂਮਈ। ਉਹ, ਜਿਵੇਂ ਚੰਨ ਦੀਆਂ ਰਿਸ਼ਮਾਂ ਅਤੇ ਕਾਲੀ ਚਾਂਦੀ ਦੇ ਬਣੇ ਹੋਣ।

ਨਾਰਮੰਡੀ ਦੀਆਂ ਸਬਜ਼ੀਆਂ, ਸ਼ਹਿਦ ਅਤੇ ਮੱਖਣ ਰਸੋਈ ਦੀ ਮੇਜ਼ 'ਤੇ ਰੱਖ ਦਿੱਤਾ ਗਿਆ। ਰਸੋਈ ਹੇਠਲੀ ਮੰਜ਼ਲ 'ਤੇ ਹੋਣ ਕਰਕੇ ਗਰਮੀਆਂ ਵਿੱਚ ਇੱਕ ਸਭ ਤੋਂ ਠੰਡਾ ਕਮਰਾ ਸੀ। ਜਦੋਂ ਮੇਰੀ ਸਮਾਨ ਉਪਰ ਲੈਜਾ ਰਹੀ ਸੀ ਤਾਂ ਚਾਚਾ ਚਾਰਲਸ ਨੇ ਸਾਡੇ ਨਾਲ ਪਰਿਵਾਰਿਕ ਮਾਮਲਿਆਂ ਬਾਰੇ ਗੱਲਾਂ-ਬਾਤਾਂ ਕੀਤੀਆਂ।

"ਮਾਂ ਸੋਚਦੀ ਏ ਕਿ ਤੂੰ ਇੱਕ ਮਹਾਰਾਜੇ ਨਾਲ ਵਿਆਹ ਕੀਤਾ ਏ, ਮਾਦੋ," ਉਸਨੇ ਮੇਰੇ ਵੱਲ ਵੇਖਦੇ ਹੋਏ ਕਿਹਾ, "ਨਹੀਂ ਤਾਂ ਇੱਕ ਹਿੰਦੁਸਤਾਨੀ ਨਾਲ ਵਿਆਹ ਕਰਾਉਣ ਦਾ ਹੋਰ ਕੋਈ ਕਾਰਨ ਨਹੀਂ ਹੋ ਸਕਦਾ। 'ਫਲਾਣੇ ਲੇਖਕ ਨੇ ਕਿਹਾ', ਉਹ ਆਖਦੀ ਅਤੇ ਫਿਰ ਉਹ ਮੈਨੂੰ ਰਾਜਿਆਂ, ਮਹਾਰਾਜਿਆਂ, ਘਰਾਣਿਆਂ, ਬ੍ਰਹਮਾ, ਵਿਸ਼ਨੂ, ਮਹੇਸ਼ ਬਾਰੇ ਉਹ ਕੁਝ ਦੱਸਦੀ ਜੋ ਪਿਛਲੀ ਸਦੀ ਦੇ ਪੰਜਾਹਵਿਆਂ ਦੇ ਵਿੱਚ ਉਸਨੇ ਸਕੂਲੀ ਪੜ੍ਹਾਈ ਸਮੇਂ ਕੁਝ ਕਿਤਾਬਾਂ ਵਿੱਚ ਪੜ੍ਹਿਆ ਸੀ। ਪਰ ਉਹ ਇਹ ਯਕੀਨ ਨਹੀਂ ਕਰ ਸਕਦੀ ਕਿ ਹਿੰਦੁਸਤਾਨ ਹੁਣ ਬਰਤਾਨਵੀ-ਹਿੰਦੁਸਤਾਨ ਨਹੀਂ ਰਿਹਾ ਅਤੇ ਇਹ ਵੀ ਨਹੀਂ ਕਿ ਰਾਮ, ਹਬਸ਼ੀ ਵਾਂਗ ਕਾਲਾ, ਤੂੰ ਮਾਦਲੇਨ ਨੂੰ ਆਪਣੀ ਇੱਕ ਰਖੇਲ ਨਹੀਂ ਬਣਾਵੇਂਗਾ- ਕਿਉਂਕਿ ਤੇਰੇ ਪਾਸ ਜ਼ਰੂਰ ਹੀ ਇੱਕ ਆਲੀਸ਼ਾਨ ਮਹਿਲ ਤਾਂ ਹੋਵੇਗਾ ਹੀ - ਤੇ ਫਿਰ ਉਸ ਨੂੰ ਚਿਤਾ ਉਪਰ ਚੜ੍ਹਾ ਕੇ ਆਪਣੀ ਮ੍ਰਿਤਕ ਦੇਹ ਦੇ ਨਾਲ ਨਹੀਂ ਸਾੜੇਂਗਾ। ਉਸਨੂੰ ਤੇਰੇ ਵਿਆਹ ਦੀ ਕੋਈ ਚਿੰਤਾ ਨਹੀਂ, ਉਸਨੂੰ ਸਿਰਫ਼ ਦਾਹ-ਸੰਸਕਾਰ ਅਤੇ ਕਿਆਮਤ ਦੇ ਦਿਨ ਦਾ ਫ਼ਿਕਰ ਏ। ਵਿਚਾਰੀ ਬੁੱਢੀ ਮਾਂ। ਉਸਨੂੰ ਆਪਣੀਆਂ ਸੋਚਾਂ ਅਨੁਸਾਰ ਜਿਊਣ ਦਿਓ।"

ਵੈਸੇ ਚਾਚਾ ਚਾਰਲਸ ਫ਼ਜ਼ੂਲ ਕਿਸਮ ਦੀਆਂ ਗੱਲਾਂ ਕਰਨ ਵਾਲਾ ਆਦਮੀ ਨਹੀਂ ਸੀ : ਉਹ ਕਾਇਦੇ ਕਾਨੂੰਨ ਵਿਚ ਏਨਾ ਮਾਹਿਰ ਸੀ ਕਿ ਆਪਣੇ ਮੂੰਹ 'ਤੇ ਆਈ ਹਰ ਗੱਲ ਨਹੀਂ ਕਹਿ ਦਿੰਦਾ ਸੀ। ਉਸਦੇ ਮਨ ਵਿੱਚ ਕੀ-ਕੀ ਦੌੜ ਰਿਹਾ ਸੀ, ਮਾਦਲੇਨ ਨੇ ਝੱਟ ਹੀ ਇਸ ਬਾਰੇ ਅੰਦਾਜ਼ਾ ਲਗਾਉਣਾ ਸ਼ੁਰੂ ਕਰ ਦਿੱਤਾ ਸੀ।

ਸ਼ਾਮ ਨੂੰ, ਜਦੋਂ ਸੂਰਜ ਪਾਇਰੇਨੀਜ਼ ਵੱਲ ਝੁਕਦਾ ਜਾ ਰਿਹਾ ਸੀ, ਅਸੀਂ ਆਪਣੇ ਹੈਟ

ਅਤੇ ਪੈਂਡੂ ਲਾਠੀਆਂ ਲਈਆਂ ਅਤੇ ਪਹਾੜੀ ਤੋਂ ਹੇਠਾਂ ਦਰਿਆ ਦੇ ਪਾਣੀ ਵੱਲ ਪੈਦਲ ਚੱਲ ਪਏ। ਚਾਚਾ ਚਾਰਲਸ ਜੋ ਮੇਰੇ ਅੱਗੇ-ਅੱਗੇ ਮਾਦਲੇਨ ਦੇ ਨਾਲ-ਨਾਲ ਤੁਰ ਰਿਹਾ ਸੀ, ਨੇ ਬਹੁਤ ਸਾਰੇ ਵਿਸ਼ਿਆਂ 'ਤੇ ਗੱਲਾਂ ਕੀਤੀਆਂ। ਉਹ ਮਾਦਲੇਨ ਦੇ ਭਵਿੱਖ ਬਾਰੇ ਚਿੰਤਾਤੁਰ ਸੀ ; ਕੀ ਉਹ ਫ਼ਰਾਂਸ ਵਿੱਚ ਰਹੇਗੀ ਜਾਂ ਹਿੰਦੁਸਤਾਨ ਜਾਵੇਗੀ ! ਹੁਣ ਜਦੋਂ ਮੇਰੇ ਪਿਤਾ ਸੁਰਗਵਾਸ ਹੋ ਚੁੱਕੇ ਸਨ ਤਾਂ ਉਸਨੂੰ ਇਹ ਪੱਕਾ ਲੱਗਦਾ ਸੀ ਕਿ ਉਹ ਮੇਰੇ ਨਾਲ ਹੀ ਹਿੰਦੁਸਤਾਨ ਚਲੀ ਜਾਏਗੀ। ਇਸ ਵਿੱਚ ਸ਼ੱਕ ਵੀ ਕੀ ਸੀ, ਅੱਜਕੱਲ੍ਹ ਹਵਾਈ ਸੇਵਾਵਾਂ ਨੇ ਦੂਰੀਆਂ ਮਿਟਾ ਦਿੱਤੀਆਂ ਹਨ;"..... ਪਰ ਫਿਰ ਵੀ ਦਿਲ ਤਾਂ ਦਿਲ ਹੀ ਹੁੰਦਾ ਹੈ, ਤੇ ਆਰਾ ਵਿੱਚ ਉਸਦੀ ਦਾਦੀ ਰਹਿ ਰਹੀ ਹੈ। ਉਹ ਵੀ ਤਾਂ ਬੜੇ ਅਜੀਬ-ਅਜੀਬ ਸਵਾਲ ਪੁੱਛਦੀ ਰਹਿੰਦੀ ਹੈ। ਆਪਣੇ ਮਰਨ ਤੋਂ ਪਹਿਲਾਂ ਉਹ ਆਪਣੀ ਆਤਮਾ ਦੀ ਸ਼ਾਂਤੀ ਲਈ ਬਹੁਤ ਕੁੱਝ ਜਾਨਣਾ ਚਾਹੁੰਦੀ ਹੈ। ਇਸ ਤੋਂ ਪਹਿਲਾਂ ਉਹ ਸਾਨੂੰ ਸਾਰਿਆਂ ਨੂੰ ਮਾਦਲੇਨ ਤੋਹਫ਼ੇ ਵਿੱਚ ਦੇਣਾ ਚਾਹੁੰਦੀ ਹੈ। ਪਾਦਰੀ ਇਸ ਸ਼ਹਿਰ ਦੇ ਵਿਸਤਾਰ ਬਾਰੇ ਸਾਨੂੰ ਬੜਾ ਡਰਾਈ ਜਾ ਰਿਹਾ ਹੈ। ਉਸਦਾ ਕਹਿਣਾ ਹੈ ਕਿ ਕਿਉਂਜੋ ਸਿਆਂ ਮੋਦਾਰ ਦਾ ਕਬਰਸਤਾਨ ਸ਼ਹਿਰ ਦੇ ਬਹੁਤ ਨਜ਼ਦੀਕ ਹੈ ਇਸ ਲਈ ਸਰਕਾਰ ਉਸ ਉਪਰ ਹਰ ਪ੍ਰਕਾਰ ਦੀਆਂ ਪਾਬੰਦੀਆਂ ਲਾਉਣ 'ਤੇ ਤੁਲੀ ਹੋਈ ਹੈ। ਨਗਰਪਾਲਿਕਾ ਦੁਆਰਾ ਨਵਾਂ ਕਾਨੂੰਨ ਲਾਗੂ ਕਰਨ ਤੋਂ ਪਹਿਲਾਂ ਜ਼ਮੀਨ ਖ਼ਰੀਦ ਲੈਣੀ ਚਾਹੀਦੀ ਹੈ। ਤੂੰ ਜਾਣਦਾ ਹੀ ਏਂ ਸਿਆਂ ਮਾਦਾਰ ਵਿੱਚ ਉਹ ਕੰਮਬਖ਼ਤ ਸਮਾਜਵਾਦੀ ਨੇ। ਨਗਰਪਾਲਿਕਾ ਆਪਣੇ ਹੀ ਅਨੁਮਾਨ ਲਗਾਈ ਬੈਠੀ ਹੈ। ਕੀਮਤਾਂ ਦਿਨੋਂ ਦਿਨ ਅਸਮਾਨੇ ਚੜ੍ਹਦੀਆਂ ਜਾ ਰਹੀਆਂ ਨੇ। ਹੁਣ ਤਕ, ਮਕਬਰੇ 'ਚ ਸਿਰਫ਼ ਸਤ ਥਾਵਾਂ ਹੀ ਬਚੀਆਂ ਨੇ," ਚਾਚਾ ਚਾਰਲਸ ਨੇ ਕਿਹਾ ਤੇ ਫਿਰ ਅਚਾਨਕ ਗੱਲ ਨੂੰ ਜੋੜਿਆ, "ਔਹ ਅਬਾਬੀਲਾਂ ਵੇਖੋ। ਮੈਂ ਇਹੋ ਜਿਹੀਆਂ ਨੀਲੇ ਰੰਗ ਦੇ ਖੰਭਾਂ ਵਾਲੀਆਂ ਏਨੀਆਂ ਸੋਹਣੀਆਂ ਅਬਾਬੀਲਾਂ ਆਪਣੀ ਜ਼ਿੰਦਗੀ 'ਚ ਪਹਿਲਾਂ ਕਦੇ ਨਹੀਂ ਤੱਕੀਆਂ।"

ਇਸ ਪਿੱਛੋਂ ਸਾਡੇ ਦਰਮਿਆਨ ਇੱਕ ਲੰਮੀ ਚੁੱਪ ਛਾਈ ਰਹੀ। ਫਿਰ ਉਸ ਕਿਹਾ, "ਮਾਦੋ, ਦਾਦੀ-ਮਾਂ ਬਹੁਤ ਬੁੱਢੀ ਹੋ ਗਈ ਏ। ਉਸਨੂੰ ਦੁੱਖ ਪਹੁੰਚਾਉਣ ਦਾ ਮਤਲਬ ਰੱਬ ਨੂੰ ਦੁੱਖ ਪਹੁੰਚਾਉਣਾ ਏ"।

ਮਾਦਲੇਨ ਨੇ ਜਵਾਬ ਦਿੱਤਾ ਕਿ ਉਸਨੇ ਇਸ ਬਾਰੇ ਕੁਝ ਨਹੀਂ ਕਹਿਣਾ ਹੈ।

ਉਸ ਸ਼ਾਮ ਜਦੋਂ ਉਹ ਮੂੰਹ-ਹੱਥ ਧੋਣ ਤੋਂ ਪਹਿਲਾਂ ਕਮਰੇ ਵਿੱਚ ਆਈ ਤਾਂ ਮੈਂ ਉਸਨੂੰ ਦੱਸਿਆ ਕਿ ਮੇਰੇ ਪਾਸ ਵੀ ਕਹਿਣ ਲਈ ਕੁਝ ਨਹੀਂ ਹੈ। ਇਸ ਈਸਾਈਅਤ ਧਰਤੀ ਦੀ ਇਸ ਈਸਾਈਅਤ ਮਿੱਟੀ ਨਾਲ ਹਮੇਸ਼ਾ-ਹਮੇਸ਼ਾ ਨਾਲ ਨਾਤਾ ਜੋੜ ਲੈਣਾ ਬਿਨਾਂ ਸ਼ੱਕ ਇੱਕ ਸੁਭਾਗਮਈ ਅਤੇ ਮਾਣ ਵਾਲੀ ਗੱਲ ਸੀ। ਪਰ ਕਿਸੇ ਕਾਰਨ ਮਾਦਲੇਨ ਨੇ ਆਪਣਾ ਚਿਹਰਾ ਮੇਰੀ ਗੱਲ੍ਹ ਉਪਰ ਟਿਕਾ ਦਿੱਤਾ। ਉਸ ਦੀ ਅੱਖ ਵਿੱਚੋਂ ਇੱਕ ਹੰਝੂ ਟਪਕ ਕੇ ਮੇਰੇ ਚਿਹਰੇ ਉਪਰ ਆ ਡਿਗਾ। ਉਸਨੇ ਚਾਹਿਆ ਕਿ ਮੈਂ ਉਸਦੀ ਤਰਫ਼ੋਂ "ਨਾਂਹ" ਕਹਿ ਦੇਵਾਂ। ਇਸ ਲਈ ਮੈਂ ਕੇਵਲ ਇਹੀ ਕਿਹਾ, "ਚਾਚਾ ਚਾਰਲਸ ਨੂੰ ਕਹਿ

ਦੇਣਾ- ਅਸੀਂ ਛੇਤੀ ਹਿੰਦੁਸਤਾਨ ਜਾ ਰਹੇ ਹਾਂ।" ਉਹ ਬੋਲੀ, "ਨਹੀਂ, ਇਹ ਸੱਚ ਨਹੀਂ ਏ।"

"ਹਾਂ, ਇਹ ਸੱਚ ਏ, ਮੇਰੇ ਲਈ ਹਿੰਦੁਸਤਾਨ ਆਜ਼ਾਦੀ ਏ।"

"ਤੇ ਮੇਰੇ ਲਈ", ਮਾਦਲੇਨ ਨੇ ਕਿਹਾ, "ਹਿੰਦੁਸਤਾਨ ਸਵਰਗ ਏ।"

ਘਰ ਵਿੱਚ ਚਾਚਾ ਚਾਰਲਸ ਇੱਕ ਵੱਡੇ ਭਰਾ ਵਾਂਗ ਸੀ ਅਤੇ ਤਾਂਤ ਜ਼ੁਬਿ ਸਾਡੀ ਇੰਜ ਦੇਖਭਾਲ ਕਰਦੀ ਜਿਵੇਂ ਜ਼ਿੰਦਗੀ ਦੇ ਕਠੋਰ ਕੰਮਾਂ, ਜਿਵੇਂ ਕੱਪੜੇ ਧੋਣਾ, ਬਾਜ਼ਾਰ ਜਾਣਾ ਤੇ ਘਰ ਦੀ ਸਫ਼ਾਈ ਆਦਿ ਕਰਨਾ, ਦਾ ਸਾਹਮਣਾ ਕਰਨ ਲਈ ਅਸੀਂ ਹਾਲੇ ਛੋਟੇ ਹੋਈਏ।

"ਉਥੇ ਮੇਰੀ, ਉਸ ਪੌੜੀ 'ਤੇ ਸਿਗਰਟ ਦਾ ਇੱਕ ਟੋਟਾ ਪਿਆ ਏ, ਉਹ ਜ਼ਰੂਰ ਹੀ ਹੇਨਰੀ ਦੇ ਪਲੇਂਟੇਗਨੇਟ ਦੇ ਸਮੇਂ ਦਾ ਹੋਵੇਗਾ," ਉਹ ਆਖਦੀ। ਮੇਰੀ ਕਦੇ ਵੀ ਏਨੀ ਫੁਰਤੀਲੀ ਨਹੀਂ ਰਹੀ ਸੀ।

ਜਦੋਂ ਦਾ ਲੇਜ਼ੋ ਗਿਆ ਸੀ, ਮੇਰੀ ਕੁਝ ਉਦਾਸ-ਉਦਾਸ ਰਹਿਣ ਲੱਗ ਪਈ ਸੀ ਕਿਉਂਕਿ ਉਸਨੇ ਜ਼ਰੂਰ ਹੀ ਉਸ ਨਾਲ ਕਈ ਵੱਡੇ-ਵੱਡੇ ਵਾਅਦੇ ਕੀਤੇ ਹੋਣਗੇ। ਉਹ ਕਾਫ਼ੀ ਸੁਸਤ ਹੋ ਗਈ ਸੀ, ਸਗੋਂ ਚਿੜਚਿੜੀ ਵੀ। ਪਰ ਜ਼ੁਬਿ ਦੇ ਹਾਸੇ-ਮਜ਼ਾਕ ਵਾਲੇ ਸੁਭਾਅ ਕਾਰਨ ਉਹ ਇੱਕ ਖ਼ੁਸ਼-ਗ਼ੁਲਾਮ ਵਾਂਗ ਕੰਮ ਕਰਦੀ ਸੀ। ਇਸ ਤੋਂ ਇਲਾਵਾ ਤਾਂਤ-ਜ਼ੁਬਿ ਏਨਾ ਵਧੀਆ ਕੈਸੁਲੇ ਅਤੇ ਕੱਚਾ ਬੀਫ਼ ਬਣਾਉਂਦੀ ਸੀ ਕਿ ਉਥੇ ਸਾਡੇ ਵਰਗੇ 'ਘਾਹ ਖਾਣ ਵਾਲਿਆਂ ਜਿਵੇਂ ਕਿ ਉਹ ਸਾਨੂੰ ਕਹਿੰਦੀ ਸੀ, ਦੇ ਨਾਲ ਰਹਿਣ ਵਰਗਾ ਨਹੀਂ ਲੱਗਦਾ ਸੀ। ਨੌਕਰ ਉਹਨਾਂ ਮਾਲਕਾਂ ਦੇ ਹੁਕਮਾਂ ਦੀ ਪਾਲਣਾ ਕਰਨਾ ਪਸੰਦ ਕਰਦੇ ਹਨ ਜੋ ਵਾਸਤਵ ਵਿੱਚ ਇਹ ਜਾਣਦੇ ਹਨ ਕਿ ਠੀਕ ਕੀ ਹੈ ਅਤੇ ਗ਼ਲਤ ਕੀ? ਮੈਂ ਪੱਖਾ ਝਲਣ ਵਾਲੇ ਮੁੰਡੂ ਨੂੰ ਵੀ ਹੁਕਮ ਦੀ ਪਾਲਣਾ ਕਰਨ ਲਈ ਨਹੀਂ ਆਖ ਸੰਕਦਾ ਕਿਉਂਕਿ ਮੈਂ ਇਹ ਨਹੀਂ ਸਮਝ ਸਕਦਾ ਕਿ ਕੋਈ ਕਿਉਂ ਕਿਸੇ ਦੇ ਹੁਕਮ ਦੀ ਪਾਲਣਾ ਕਰੇ? ਉਹਨਾਂ ਨੂੰ ਆਪਣੇ ਫ਼ਰਜ਼ ਦਾ ਪਾਲਣ ਕਰਨਾ ਚਾਹੀਦਾ ਹੈ? ਇਹ ਉਹਨਾਂ ਦਾਂ ਧਰਮ ਹੈ। ਇਹ ਸੱਚਾ ਆਗਿਆਪਾਲਣ ਹੈ।

ਸ਼ਾਮ ਨੂੰ ਚਾਚਾ ਚਾਰਲਸ ਬਲਾਂਛ ਦੀ ਸਵਾਰੀ ਕਰਨੀ ਪਸੰਦ ਕਰਦਾ ਸੀ। ਘੋੜੀ ਵੀ ਉਸਨੂੰ ਵੇਖਦੇ ਹੀ ਹਿਣਕਣਾ ਸ਼ੁਰੂ ਕਰ ਦਿੰਦੀ ਸੀ। ਕਈ ਵਾਰ ਕਿਸੇ ਸ਼ਾਮ ਜਦੋਂ ਅਸੀਂ ਤਿੰਨੋਂ ਦਰਿਆ 'ਤੇ ਜਾਣ ਲਈ ਸੁਸਤੀ ਕਰ ਜਾਂਦੇ ਤਾਂ ਅਸੀਂ ਘਰ ਦੇ ਪਿਛਵਾੜੇ ਜੰਗਲੀ ਮੈਦਾਨ ਵਿੱਚ ਜਾ ਕੇ ਅਜਵਾਇਣ ਅਤੇ ਭਰੂਆਂ ਦੇ ਪੌਦਿਆਂ ਵਿੱਚ ਜਾ ਬੈਠਦੇ। ਤਾਂਤ ਜ਼ੁਬਿ ਸਾਨੂੰ ਆਪਣੇ ਪਹਿਲੇ ਪਤੀ ਨਾਲ ਕੀਤੇ ਸੈਰ ਸਪਾਟਿਆਂ ਦੇ ਅਜੀਬ ਕਿੱਸੇ ਸੁਣਾਉਂਦੀ। ਉਸਦਾ ਪਹਿਲਾ ਪਤੀ ਇੱਕ ਪ੍ਰੋਫ਼ੈਸਰ ਸੀ ਜਿਸਨੂੰ 1914 ਦੀ ਜੰਗ ਨੇ ਇੱਕ ਨਿੱਕਾ-ਮੋਟਾ ਰਾਜਦੂਤ ਬਣਾ ਦਿੱਤਾ ਸੀ। ਅਸੀਂ ਉਸਦੀਆਂ ਗੱਲਾਂ ਸੁਣ ਕੇ ਜਰਮਨੀਆਂ ਦੀ ਫੋਕੀ ਤੜਕ-ਭੜਕ, ਪੋਲੈਂਡਵਾਸੀਆਂ ਅਤੇ ਰੁਥੇਨੀਅਨਾਂ ਦੀਆਂ ਮੂਰਖਤਾਵਾਂ ਅਤੇ ਬਰਤਾਨਵੀਆਂ ਦੇ ਪੱਛੜੇਪਣ ਉਪਰ ਹੱਸ-ਹੱਸ ਕੇ ਦੂਹਰੇ ਹੋ ਜਾਂਦੇ। ਉਸ ਕਿਹਾ, "ਉਹ ਆਪਣੀਆਂ ਕਮੀਜ਼ਾਂ ਅਗਲੇ ਪਾਸੇ ਤੋਂ ਧੋਂਦੇ ਹਨ, ਪਿੱਛੋਂ ਤੋਂ ਕਦੇ ਨਹੀਂ ਤਾਂਕਿ

ਜੇਕਰ ਤੁਸੀਂ ਲਯ ਕੰਤ ਦਯ ਸਿਓਂ ਸਿਮਾਨ ਦੀ ਗੰਧ ਸੁੰਘਣਾ ਚਾਹੋ ਦਾਂ ਤੁਹਾਨੂੰ ਕਿਸੇ ਅੰਗ੍ਰੇਜ਼ ਰਾਜਦੂਤ ਦੇ ਕੋਲ ਬੈਠਣਾ ਹੋਵੇਗਾ।" ਤੇ ਇਹੋ ਜਿਹੀਆਂ ਅਨੇਕਾਂ ਗੱਲਾਂ। ਜਦੋਂ ਅਸੀਂ ਘਰ ਪਰਤਦੇ ਤਾਂ ਮੇਰੀ ਲਾਲਟੈਣ ਲੈ ਕੇ ਆਉਂਦੀ ਅਤੇ ਸਾਨੂੰ ਘਰ ਦੀ ਬਣਾਈ ਜਿੰਨ ਸ਼ਰਾਬ ਪੀਣ ਲਈ ਦਿੰਦੀ। ਉਸ ਵਕਤ ਚਾਚਾ ਚਾਰਲਸ ਪਹਾੜੀ ਚੜ੍ਹ ਰਹੇ ਹੁੰਦੇ। ਉਹਨਾਂ ਦਾ ਮੋਟਾਤਾਜ਼ਾ ਸਰੀਰ ਚੰਦਰਮੇ ਦੀ ਸੋਹਬਤ ਵਿੱਚ ਨਰਮ-ਨਰਮ ਵਿਖਾਈ ਦਿੰਦਾ। ਨਹੀਂ, ਚਾਚਾ ਚਾਰਲਸ ਸਿਵਾਇ ਇੱਕ ਵਕੀਲ ਦੇ ਹੋਰ ਕੁਝ ਵਿਖਾਈ ਨਹੀਂ ਸੀ ਦੇ ਸਕਦਾ ਅਤੇ ਉਸ ਤੋਂ ਕੇਵਲ ਸੁੱਕੇ-ਘਾਹ, ਵੇਲ-ਰੂਪੀ ਬੂਟੇ ਅਤੇ ਕੌੜੇ ਫ਼੍ਰਾਂਸੀਸੀ ਤਮਾਕੂ ਦੀ ਗੰਧ ਹੀ ਆ ਸਕਦੀ ਸੀ। ਉਸਨੇ ਘੋੜੀ ਨੂੰ ਖ਼ੂਬ ਮਲ-ਮਲ ਕੇ ਨੁਹਾਇਆ ਸੀ ਅਤੇ ਉਹ ਬੜੀ ਸਮਝਦਾਰ ਨਜ਼ਰ ਆ ਰਹੀ ਸੀ। ਉਹ ਸਾਡੇ ਸਾਹਮਣੇ ਖ਼ਾਮੋਸ਼ ਖੜੀ ਸੀ ਅਤੇ ਚਾਚਾ ਚਾਰਲਸ, ਜੋ ਪੰਛੀਆਂ ਬਾਰੇ ਖੋਜ ਕਰਨ ਵਿੱਚ ਡੂੰਘੀ ਦਿਲਚਸਪੀ ਰੱਖਦਾ ਸੀ, ਨੇ ਸਾਨੂੰ ਉਹਨਾਂ ਰੁੱਖਾਂ ਬਾਰੇ ਦੱਸਿਆ ਜਿਨ੍ਹਾਂ ਉਪਰ ਚੜ੍ਹ ਕੇ ਉਸਨੇ ਅਬਾਬੀਲਾਂ ਅਤੇ ਕਾਲੇ ਪੰਛੀਆਂ ਦੇ ਆਲ੍ਹਣਿਆਂ ਨੂੰ ਤੱਕਿਆ ਸੀ।

ਕਿਸਾਨ ਲੜਕਾ ਪਿੱਯਾਰ ਘੋੜੀ ਨੂੰ ਲੈਣ ਲਈ ਆ ਗਿਆ। ਚਾਚਾ ਚਾਰਲਸ ਅੰਦਰ ਅਚਾਨਕ ਪਿਤਰੀ ਮੋਹ ਜਾਗ ਉਠਿਆ। ਉਹ ਮੇਰੀ ਖੰਘ ਪ੍ਰਤੀ ਫਿਕਰਮੰਦ ਸੀ ਅਤੇ ਖ਼ੁਸ਼ ਸੀ ਕਿ ਮੈਂ ਤਿੰਨ ਹਫ਼ਤਿਆਂ ਲਈ ਪੋ ਜਾ ਰਿਹਾ ਹਾਂ। ਕਮਜ਼ੋਰ ਫੇਫੜਿਆ ਲਈ ਪੋ ਤੋਂ ਵਧੇਰੇ ਚੰਗੀ ਜਗਾ ਹੋਰ ਕੋਈ ਨਹੀਂ ਸੀ।

"ਆਖ਼ਰ, "ਉਸ ਕਿਹਾ", ਸਾਡੇ ਅੰਦਰ ਕੋਈ ਨਾ ਕੋਈ ਕਮਜ਼ੋਰੀ ਤਾਂ ਹੁੰਦੀ ਹੀ ਏ। ਮੇਰਾ ਗੁਰਦਾ ਕਮਜ਼ੋਰ ਏ, ਤੇ ਇਸੇ ਲਈ ਮੈਂ ਹਰ ਤਿੰਨ ਸਾਲਾਂ ਬਾਅਦ ਵਿਚੀ ਜ਼ਰੂਰ ਜਾਂਦਾ ਹਾਂ। ਫਿਰ ਵੀ ਮੈਂ ਵੱਡੇ ਤੋਂ ਵੱਡਾ ਰਾਨ ਖਾ ਸਕਦਾ ਹਾਂ, ਤੁਸੀਂ ਵੇਖਦੇ ਹੀ ਹੋ, ਤੇ ਘੂਕ ਸੌਂ ਸਕਦਾ ਹਾਂ।"

ਇਹ ਕਹਿਣਾ ਬਹੁਤ ਮੁਸ਼ਕਲ ਹੈ ਕਿ ਮੈਂ ਕਿਸ ਚੀਜ਼ ਕਰਕੇ ਏਨਾ ਖ਼ੁਸ਼ ਸੀ, ਇਹ ਸ਼ਾਇਦ ਮਾਦਲੇਨ ਅੰਦਰ ਆਈ ਖ਼ੁਸ਼ੀ ਕਰਕੇ ਸੀ ਜਾਂ ਫਿਰ ਮੇਰੀ ਆਪਣੀ ਖ਼ੁਸ਼ੀ ਕਰਕੇ ਸੀ। ਪਰ ਜਦੋਂ ਵੀ ਮੈਂ ਗ਼ੁਸਲਖ਼ਾਨੇ ਵਿਚ ਇੱਕਲਾ ਸ਼ੇਵ ਕਰ ਰਿਹਾ ਹੁੰਦਾ ਤਾਂ ਮੈਂ ਆਪਣੀਆਂ ਅੱਖਾਂ ਵਿੱਚ ਝਾਕਦਾ ਤੇ ਉਥੇ ਮੈਨੂੰ ਕੁਝ ਮਖ਼ਮਲ ਵਰਗਾ ਟੁਣਕਦਾ ਤੇ ਗੂੰਜਦਾ ਵਿਖਾਈ ਦਿੰਦਾ ਜਿਵੇਂ ਬਹੁਤ-ਬਹੁਤ ਹੇਠਾਂ ਉਦਾਸੀ ਬੈਠੀ ਹੋਵੇ।

ਹਿੰਦੁਸਤਾਨ ਤੋਂ ਆਏ ਖ਼ਤਾਂ ਨੇ ਵੀ ਮੈਨੂੰ ਕੋਈ ਖ਼ੁਸ਼ੀ ਨਾ ਦਿੱਤੀ। ਸਰੋਜਾ ਵੀ ਘਰ ਵਿੱਚ ਖ਼ੁਸ਼ ਨਹੀਂ ਸੀ। ਹੁਣ ਜਦੋਂ ਪਿਤਾ ਜੀ ਗੁਜ਼ਰ ਚੁੱਕੇ ਸਨ ਅਤੇ ਛੋਟੀ ਮਾਂ ਜੋ ਉਸ ਨਾਲੋਂ ਕੋਈ ਬਹੁਤੀ ਵੱਡੀ ਨਹੀਂ ਸੀ, ਸਰੋਜਾ ਵੀ ਆਪਣੇ ਆਪ ਨੂੰ ਘਰ ਦੀ ਮਾਲਕਣ ਸਮਝਣ ਲੱਗ ਪਈ ਸੀ। ਛੋਟੀ ਮਾਂ ਨੇ ਇਸ ਬਾਰੇ ਕਦੇ ਵੀ ਮੇਰੇ ਨਾਲ ਕੋਈ ਗੱਲ ਨਹੀਂ ਸੀ ਕੀਤੀ ਪਰ ਸਰੋਜਾ ਦਾ ਚਿੜਚਿੜਾਪਨ ਉਸਦੇ ਖ਼ਤਾਂ ਵਿਚੋਂ ਜ਼ਾਹਰ ਹੋ ਰਿਹਾ ਸੀ। "ਘਰ ਵਿੱਚ ਇਸ ਵੇਲੇ ਉੱਕੀ ਸ਼ਾਂਤੀ ਨਹੀਂ ਰਹੀ। ਮੈਂ ਤਾਂ ਆਪਣੀ ਮੌਤ ਦਾ ਦਿਨ ਉਡੀਕ ਰਹੀ ਹਾਂ, "ਉਸਨੇ ਲਿਖਿਆ। ਦੂਜੇ ਪਾਸੇ ਸੁਕੁਮਾਰੀ ਸਜੀਵਤਾ ਨਾਲ ਭਰੀ-ਪੂਰੀ ਸੀ। ਉਹ ਸਕੂਲ ਦੀ ਭਾਸ਼ਣ-ਪ੍ਰਤਿਯੋਗਿਤਾ-ਸਭਾ ਦੀ ਸੱਕਤਰ ਚੁਣ

ਲਈ ਗਈ ਸੀ ਅਤੇ ਉਹ ਇੱਕ ਦੂਸਰੀ ਸ਼੍ਰੀਮਤੀ ਪੰਡਿਤ ਬਣਨਾ ਚਾਹੁੰਦੀ ਸੀ। ਫਿਲਹਾਲ ਉਸਨੇ ਮਾਰਕਸਵਾਦ ਸੰਬੰਧੀ ਕੁਝ ਕਿਤਾਬਾਂ ਭੇਜਣ ਲਈ ਮੈਨੂੰ ਲਿਖਿਆ ਸੀ। "ਸਾਡੀ ਮਾਤਭੂਮੀ ਦੀ ਗ਼ੁਰਬਤ ਤਾਂ ਹੀ ਦੂਰ ਹੋ ਸਕਦੀ ਹੈ ਜੇਕਰ ਹਰ ਕਿਸਮ ਦੀ ਜਾਤਪਾਤ ਅਤੇ ਦਰਜਾਬੰਦੀ ਨੂੰ ਖ਼ਤਮ ਕਰ ਦਿੱਤਾ ਜਾਵੇ। ਮੈਂ ਮਾਰਕਸ ਬਾਰੇ ਕੁਝ ਪੜ੍ਹਿਆ ਹੈ। ਪਰ, ਵੀਰ ਜੀ, ਤੁਸੀਂ ਕਿਉਂਕਿ ਇਸ ਬਾਰੇ ਬਹੁਤ ਕੁਝ ਜਾਣਦੇ ਹੋ, ਇਸ ਲਈ ਮੈਨੂੰ ਦੱਸੋ ਮੈਨੂੰ ਕੀ ਪੜ੍ਹਨਾ ਚਾਹੀਦਾ ਏ?" ਮੇਰੇ ਲਈ ਇਹ ਸੋਚਣਾ ਬਹੁਤ ਹੈਰਾਨੀਜਨਕ ਸੀ ਕਿ ਮੇਰੀ ਭੈਣ ਕਾਰਲ ਮਾਰਕਸ ਪੜ੍ਹ ਰਹੀ ਹੈ।

ਪਰ ਜੀਵਨ ਸਾਡੀ ਸਮਝ ਤੋਂ ਵੀ ਕਿਤੇ ਵੱਧ ਸੂਝਵਾਨ ਹੁੰਦਾ ਹੈ। ਮਾਰਕਸਵਾਦ, ਹਿੰਦੂ ਧਰਮ, ਈਸਾਈ ਧਰਮ, ਇਸਲਾਮ, ਹਿਟਲਰਵਾਦ, ਬਰਤਾਨਵੀ ਕਾਮਨਵੈਲਥ, ਸੰਯੁਕਤ ਰਾਜ ਅਮਰੀਕਾ ਦਾ ਗਣਤੰਤਰ : ਇਹ ਸਭ ਕੁਝ ਅਨਜਾਣੇ ਅਸੂਲਾਂ ਦੇ ਅਨੇਕਾਂ ਨਾਂ ਹਨ, ਜਿਨ੍ਹਾਂ ਨੂੰ ਅਸੀਂ ਮਹਿਸੂਸ ਕਰਦੇ ਹਾਂ ਪਰ ਉਹਨਾਂ ਨੂੰ ਕੋਈ ਨਾਂ ਨਹੀਂ ਦੇ ਸਕਦੇ। ਇਸ ਲਈ ਸਭ ਰਾਹ, ਜਿਵੇਂ ਗੀਤਾ ਆਖਦੀ ਹੈ, ਪਰਮ-ਸੱਤਾ ਤਕ ਹੀ ਪਹੁੰਚਾਉਂਦੇ ਹਨ।

ਮੈਂ ਵੀ ਆਤਮ-ਸੰਤਾਪ ਝੱਲ ਰਿਹਾ ਸੀ, ਸ਼ਾਇਦ ਇਸ ਲਈ ਕਿ ਮੈਂ ਈਸਾਈਅਤ ਇਖ਼ਤਿਆਰ ਕਰਦਾ ਜਾ ਰਿਹਾ ਸੀ।

ਸਾਡੀ ਆਤਮਾ ਦੀ ਗੁਫਾ ਅੰਦਰ ਅਨੇਕਾਂ ਅਨਜਾਣੇ ਖਿੱਤੇ ਸਕਾਰ ਹੁੰਦੇ ਹਨ, ਅਣਦਿਖ ਚਰਾਗਾਹਾਂ, ਜਿਨ੍ਹਾਂ ਵਿੱਚ ਅਸੀਂ ਪਰਿਚਿਤ-ਪਰਿਵਾਰ ਦੇ ਪੁੱਤਰ ਆਪਣੇ ਪਸ਼ੂਆਂ ਨੂੰ ਚਰਾਉਂਦੇ ਹਾਂ। ਧਰਤੀ ਇਹ ਜਾਣਦੀ ਹੈ ਕਿ ਅਸੀਂ ਹੱਦਬੰਦੀ ਦੇ ਪੱਥਰ ਤੋਂ ਹੱਦਬੰਦੀ ਦੇ ਪੱਥਰ ਤਕ ਨਹੀਂ ਹਾਂ ਸਗੋਂ ਝਾੜੀਆਂ, ਚੱਟਾਨ ਅਤੇ ਰੁੱਖ ਤੋਂ ਫੈਲੇ ਹਾਂ। ਸ਼ਾਮ ਦੇ ਪੰਛੀ ਵੀ ਇਹ ਜਾਣਦੇ ਹਨ ਕਿ ਉਹਨਾਂ ਕਿੱਥੇ ਜਾਕੇ ਸੌਣਾ ਹੈ ਅਤੇ ਆਲ੍ਹਣਾ ਬਣਾਉਣ ਅਤੇ ਬੱਚੇ ਪੈਦਾ ਕਰਨ ਲਈ ਰੱਬ ਦੇ ਕਿਹੜੇ ਖਾਤੇ ਵਿਚ ਉਹਨਾਂ ਦੇ ਨਾਂ ਲਿਖੇ ਜਾਣੇ ਹਨ। ਸਭਿਅਤਾ ਹੋਰ ਕੁਝ ਨਹੀਂ ਸਿਵਾਇ ਇੱਕ ਜਾਣ-ਪਹਿਚਾਣ ਦੇ, ਜਿਸ ਰਾਹੀਂ ਅਸੀਂ ਆਪਣੀ ਅੰਦਰੂਨੀ ਸੰਪਦਾ ਵਿਚ ਪਹੁੰਚਦੇ ਹਾਂ, ਜੋ ਯੁਗਾਂ-ਯੁੱਗਾਂ ਤੋਂ ਵਾਹੀ ਗਈ ਹੈ ਅਤੇ ਉਸਨੂੰ ਜ਼ਰਖੇਜ਼ ਬਣਾਇਆ ਗਿਆ ਹੈ। ਦਰਿਆਵਾਂ ਨੇ ਆਪਣੀ ਰੇਤ ਨਾਲ ਇਸ ਧਰਤੀ ਨੂੰ ਧੋਤਾ ਹੈ ਅਤੇ ਮੀਹਾਂ ਦੇ ਪਾਣੀ ਇਸ ਨੂੰ ਸਿੰਜਦੇ ਹੋਏ ਸਮੁੰਦਰ ਤਕ ਪਹੁੰਚੇ ਹਨ। ਇਸ ਲਈ ਜਦੋਂ ਅੰਬ ਪੱਕ ਕੇ ਹੇਠਾਂ ਡਿਗਦੇ ਹਨ ਤੇ ਅਸੀਂ ਉਹਨਾਂ ਨੂੰ ਖਾਂਦੇ ਹਾਂ ਤਾਂ ਸਾਨੂੰ ਪਤਾ ਹੁੰਦਾ ਹੈ ਕਿ ਇਹ ਕਈ ਹਜ਼ਾਰਾਂ ਸਾਲਾਂ ਦੀ ਉਪਜ ਹੈ। ਇਥੇ ਭਾਵੇਂ ਅਨੇਕਾਂ ਜੰਗਾਂ ਲੜੀਆਂ ਗਈਆਂ ਹੋਣਗੀਆਂ, ਅਨੇਕਾਂ ਕਾਲ ਪਏ ਹੋਣਗੇ, ਮੁਸਲਮਾਨਾਂ ਨੇ ਬੇਸ਼ਕ ਸਾਨੂੰ ਜਿੱਤਿਆ ਹੋਵੇਗਾ ਅਤੇ ਉਹਨਾਂ ਤੋਂ ਪਿੱਛੋਂ ਅੰਗ੍ਰੇਜ਼ਾਂ ਨੇ ਪਰ ਫਿਰ ਵੀ ਇਥੇ ਇੱਕ ਸਾਂਝਾ ਖੇਤਰ ਹੈ, ਇੱਕ ਮੰਨੀ-ਪ੍ਰਮੰਨੀ ਮਲਕੀਅਤ, ਜੋ ਹਮੇਸ਼ਾ ਲਈ ਸਾਡੀ ਆਪਣੀ ਰਹੀ ਹੈ ਤੇ ਇਸੇ ਲਈ ਜਦੋਂ ਅਸੀਂ ਆਪਣੀ ਫ਼ਸਲ ਪਿੰਡ ਦੇ ਮੰਦਰ ਵਿੱਚ ਲਿਜਾਂਦੇ ਹਾਂ ਕੰਚੰਮਾ ਖ਼ੁਦ ਇਹ ਜਾਣਦੀ ਹੁੰਦੀ ਹੈ ਕਿ ਅਸੀਂ ਖ਼ੁਦ ਉਸਨੂੰ ਹੀ ਉਸਦੇ ਕੋਲ ਲੈ ਆਏ ਹਾਂ – ਉਹ ਖ਼ੁਦ ਅਨੇਕਾਂ-ਅਨੇਕਾਂ ਰੂਪਾਂ ਵਿੱਚ ਪ੍ਰਗਟ ਹੁੰਦੀ ਹੈ। ਸਾਡੇ

ਅੰਦਰ ਜੋ ਦੇਵਤੇ ਹਨ ਉਹ ਵੀ ਪ੍ਰਾਚੀਨ ਸ੍ਰਿਸ਼ਟੀ ਹੈ। ਯੁੱਗ ਬੀਤਦੇ ਗਏ ਤੇ ਸਾਡੇ ਪੂਰਵਜਾਂ ਨੇ ਉਹਨਾਂ ਨੂੰ ਸੰਜੁਗਤ ਕਰ ਦਿੱਤਾ ਤੇ ਹਰ ਦੇਵਤਾ ਜਿਉਂ-ਜਿਉਂ ਅਸੀਂ ਵੱਡੇ ਹੁੰਦੇ ਗਏ ਸਾਡੇ ਅੰਦਰ ਪਹਿਲਾਂ ਨਾਲੋਂ ਹੋਰ ਵੱਡਾ ਤੇ ਹੋਰ ਵੱਡਾ ਹੁੰਦਾ ਗਿਆ; ਜਿਵੇਂ ਫ਼੍ਰਾਂਸ ਵਿੱਚ ਕੋਈ ਕਹਿੰਦਾ ਹੈ, "ਮੈਂ ਇੱਕ ਮੋਂਟਮੋਰੇਂਸੀ ਹਾਂ ", ਤਾਂ ਤੁਸੀਂ ਇੱਕ-ਦਮ ਸੇਂਟ ਲੂਈ ਅਤੇ ਟੈਂਪਲਰਸ ਆੱਫ ਮਾਲਟਾ ਬਾਰੇ ਸੋਚਣ ਲੱਗ ਪੈਂਦੇ ਹੋ। ਦੂਜਿਆਂ ਦੀਆਂ ਸਰਹੱਦਾਂ ਨਾਪਣ ਨਾਲੋਂ ਆਪਣੀ ਸਲਤਨਤ ਨੂੰ ਜਾਨਣ ਨਾਲ ਸਮੇਂ ਦੀ ਬੱਚਤ ਹੁੰਦੀ ਹੈ ਅਤੇ ਸਿੱਖਿਆ ਵੀ ਮਿਲਦੀ ਹੈ। ਇੱਕ ਨਵੇਂ ਦੇਵਤਾ ਨੂੰ ਲੈ ਆਉਣਾ ਇੱਕ ਨਵੇਂ ਚੀੜ੍ਹ ਦੇ ਰੁੱਖ ਨੂੰ ਪੈਦਾ ਕਰਨ ਬਰਾਬਰ ਹੈ। ਕਈ ਯੁਗਾਂ ਦੀ ਕਲਮ ਲਗਾ ਦੇਣ ਨਾਲ ਆਲਪਸ ਦਾ ਚੀੜ੍ਹ-ਰੁੱਖ ਹਾਸਲ ਨਹੀਂ ਹੁੰਦਾ। ਬ੍ਰਾਹਮਣ, ਹਾਂ, ਬ੍ਰਾਹਮਣ ! ਮੈ ਆਪਣੇ ਆਪ ਨੂੰ ਕਿਹਾ ਅਤੇ ਆਪਣੇ ਆਪ ਨੂੰ ਆਪਣੀ ਪਹਿਚਾਣ ਨਾਲ ਜੋੜਦੇ ਹੋਏ ਮੈਂ ਮੁੜ ਸ਼੍ਰੀ ਸ਼ੰਕਰ ਦਾ ਪਾਠ ਕਰਨ ਲੱਗਾ :

*ਮਨੋ-ਬੁੱਧੀ ਅਹੰਕਾਰ ਚਿੱਤਾਨੀ ਨਾਹਮ.......*
ਨਾ ਮਨ, ਨਾ ਬੁੱਧੀ, ਨਾ ਅਹੰਕਾਰ ਨਾ ਪਦਾਰਥ.......।
ਮੈਂ ਲਗਪਗ ਅੱਥਰੂਆਂ ਵਿੱਚ ਸੀ।

ਸ਼ਾਇਦ ਮੈਂ ਕਮਜ਼ੋਰ ਹੁੰਦਾ ਜਾ ਰਿਹਾ ਸੀ। ਮੇਰੀ ਪਾਚਣ-ਸ਼ਕਤੀ ਬਹੁਤ ਵਿਗੜ ਚੁੱਕੀ ਸੀ ਅਤੇ ਮੋਟੇ ਹੋਣ ਲਈ ਮੇਰੀਆਂ ਕੋਸ਼ਿਸ਼ਾਂ ਦਾ ਕੋਈ ਪ੍ਰੱਤਖ ਸਿੱਟਾ ਨਹੀਂ ਸੀ ਨਿਕਲਿਆ। ਮੈਂ ਉਦੋਂ ਸਤਾਰ੍ਹਾਂ ਵਰ੍ਹਿਆਂ ਤੋਂ ਉਪਰ ਨਹੀਂ ਸੀ ਜਦੋਂ ਡਾਕਟਰ ਨੇ ਬੀਮਾਰੀ ਨੂੰ ਮੁਢਲੀ-ਅਵਸਥਾ ਵਿੱਚ ਹੀ ਮਾਰ ਦਿੱਤਾ ਸੀ, ਉਸਦੇ ਸੋਚਣ ਮੁਤਾਬਕ ਮੈਨੂੰ ਆਂਡੇ ਅਤੇ ਪੁਰਤਗਾਲੀ ਸ਼ਰਬਤ ਦੇ ਕੇ ਅਤੇ ਸਵੇਰੇ ਲੰਮੀ-ਲੰਮੀ ਸੈਰ ਕਰਾ ਕੇ। ਮੈਂ ਛੇਤੀ ਹੀ ਠੀਕ ਹੋ ਗਿਆ ਸੀ ਅਤੇ ਐਕਸ-ਰੇ ਦੀ ਰਿਪੋਰਟ ਅਨੁਸਾਰ ਚਿੰਤਾ ਵਾਲੀ ਕੋਈ ਗੱਲ ਨਹੀਂ ਸੀ। ਥੁੱਕ ਵਿੱਚੋਂ ਵੀ ਕੋਈ ਮਾੜੀ ਰਿਪੋਰਟ ਨਹੀਂ ਸੀ ਆਈ। ਪਰ ਹੁਣ ਮੈਂ ਸਤ ਸਾਲ ਹੋਰ ਵੱਡਾ ਹੋ ਗਿਆ ਸੀ ਅਤੇ ਸਾਰੇ ਪਰਿਵਾਰ ਦਾ ਬੋਝ ਵੀ ਸ਼ਾਇਦ ਮੇਰੇ ਉਪਰ ਹੀ ਪੈ ਗਿਆ ਸੀ। ਪਿੱਜਾਰ ਦੀ ਮੌਤ ਸ਼ਾਇਦ ਇੱਕ ਅਜਿਹਾ ਸਦਮਾ ਸੀ ਜਿਸ ਦੇ ਪ੍ਰਭਾਵ ਨੂੰ ਕੋਈ ਵੀ ਪਿਆਰ ਦੂਰ ਨਹੀਂ ਸੀ ਕਰ ਸਕਦਾ। ਜਾਂ ਸ਼ਾਇਦ ਮੈਂ ਕੇਵਲ ਥੱਕ ਗਿਆ ਸੀ। ਚਾਚਾ ਚਾਰਲਸ ਇੱਕ ਵਧੀਆ ਇਨਸਾਨ ਸੀ। ਪਰ ਉਸ ਅੰਦਰ ਜੀਵਨ-ਸ਼ਕਤੀ ਬਹੁਤ ਜ਼ਿਆਦਾ ਸੀ।

ਮੈਂ ਖ਼ੁਸ਼ ਸੀ ਕਿ ਮਾਦਲੇਨ ਕਿੰਨੀ ਪ੍ਰਸੰਨ ਨਜ਼ਰ ਆ ਰਹੀ ਸੀ। ਮਾਦਲੇਨ ਨੇ ਖ਼ੁਦ ਵੀ ਮੇਰੇ ਅੰਦਰ ਕੋਈ ਪਰਿਵਰਤਨ ਨਾ ਵੇਖਿਆ। ਜਦੋਂ ਅਸੀਂ ਇਕੱਠੇ ਲੇਟੇ ਹੋਏ ਮੀਂਹ ਦੇ ਪਾਣੀ ਵਿੱਚ ਗੜੈਂ-ਗੜੈਂ ਕਰਦੇ ਡੱਡੂਆਂ ਨੂੰ ਸੁਣ ਰਹੇ ਸੀ ਤਾਂ ਉਸਨੇ ਮਹਿਸੂਸ ਕੀਤਾ ਕਿ ਉਹ ਮੇਰੇ ਕਿੰਨੀ ਨਜ਼ਦੀਕ ਹੈ। ਜਾਂ ਜਦੋਂ ਟਿੱਡੇ ਸਾਰੀ ਰਾਤ ਗਾਉਂਦੇ ਰਹੇ ਤਾਂ ਉਹ ਹੈਰਾਨ ਸੀ ਕਿ ਕੀ ਹਿੰਦੁਸਤਾਨ ਵੀ ਅਜਿਹਾ ਹੀ ਹੈ - ਗਰਮ ਅਤੇ ਆਵਾਜ਼ਾਂ ਨਾਲ ਭਰਪੂਰ। ਉਸਨੇ ਪਹਿਲੀ ਵਾਰ ਮੈਨੂੰ ਕਿਹਾ ਕਿ ਉਹ ਮੇਰੇ ਨਾਲ ਆਪਣੇ ਆਪ ਨੂੰ ਸੁਰੱਖਿਅਤ ਮਹਿਸੂਸ ਕਰਦੀ ਹੈ। ਤਾਂਤ ਜ਼ੂਥਿ ਨੇ ਕਿਹਾ ਕਿ ਉਸਨੇ ਪਹਿਲਾਂ ਏਨਾ ਖ਼ੁਸ਼

ਜੋੜਾ ਕਦੇ ਵੀ ਨਹੀਂ ਤੱਕਿਆ। "ਮੈਂ ਇਹ ਕਦੇ ਨਹੀਂ ਸੋਚਿਆ ਕਿ ਆਦਮੀ ਵੀ ਏਨਾ ਖ਼ੁਸ਼ ਹੋ ਸਕਦਾ ਏ। ਓਹ, ਬ੍ਰਾਹਮਣ ਲੜਕੇ, ਤੂੰ ਤਾਂ ਇਸ ਸ਼ਰਾਂਤ ਨੂੰ ਖ਼ੁਸ਼ ਕਰਨ ਲਈ ਇਥੇ ਆਇਆ ਏਂ, "ਤੇ ਉਹ ਮੈਨੂੰ ਹਿੱਕ ਨਾਲ ਲਾ ਕੇ ਆਪਣੀਆਂ ਭਾਰੀਆਂ ਛਾਤੀਆਂ ਵਿੱਚ ਦਬਾ ਲੈਂਦੀ। ਤਾਂਤ ਜ਼ੁਬਿ ਇੱਕ ਰੁਮਾਂਚਿਕ ਔਰਤ ਸੀ ਅਤੇ ਉਹ ਮਾਦਲੇਨ ਤੋਂ ਬੜੇ ਅਰਾਮ ਨਾਲ ਉਹਨਾਂ ਸਾਰੀਆਂ ਬੇਹੂਦਾ ਗੱਲਾਂ ਬਾਰੇ ਜਾਨਣਾ ਚਾਹੁੰਦੀ ਸੀ ਜੋ ਕੋਈ ਵੀ ਔਰਤ ਆਪਣੇ ਮੂੰਹੋਂ ਕਦੇ ਵੀ ਨਹੀਂ ਦੱਸਦੀ। "ਖ਼ੁਸ਼ ਰਹੋ, ਮੇਰੀ ਬੱਚੀ ਖ਼ੁਸ਼ ਰਹੋ । ਤੂੰ ਬਹੁਤ ਹੀ ਕਿਸਮਤ ਵਾਲੀ ਏਂ। ਰਾਮ ਮੈਨੂੰ ਉਸ ਜ਼ਿਰਾਫ਼ ਦੀ ਯਾਦ ਦਿਵਾਉਂਦਾ ਏ ਜਿਸਨੇ ਸਦੀਆਂ ਦੀ ਪੈੜ ਵਿੱਚ ਆਪਣੀ ਗਰਦਨ ਨੂੰ ਲੰਮਾ ਕੀਤਾ ਏ ਅਤੇ ਜਿਸਨੇ ਬਹਿਸ਼ਤ ਦੇ ਰੁੱਖ ਦੇ ਪੱਤਿਆਂ 'ਤੇ ਆਪਣਾ ਨਿਰਬਾਹ ਕਰਨ ਦੀ ਕੋਸ਼ਿਸ਼ ਕੀਤੀ ਏ। ਹੁਣ ਤੇਰੇ ਇੱਕ ਖ਼ੂਬਸੂਰਤ ਕੰਨਿਆ ਜਨਮ ਲਵੇਗੀ ਤੇ ਤੂੰ ਉਸਦਾ ਕੀ ਨਾਂ ਰੱਖੇਂਗੀ?" ਤਾਂਤ ਜ਼ੁਬਿ ਨੇ ਪੁੱਛਿਆ।

"ਏਸਕਲਾਰਮੰਦ", ਮਾਦਲੇਨ ਨੇ ਕਿਹਾ।

"ਕਿੰਨਾ ਸੋਹਣਾ ਨਾਂ ਏ।"

"ਕਿਉਂ ਤਾਂਤ ਜ਼ੁਬਿ। ਇਹ ਇਥੋਂ ਦਾ ਹੀ ਤਾਂ ਨਾਂ ਏ। ਏਸਕਲਾਰਮੰਦ ਦਯ ਪੇਰੇਲਿਆ ਆਲਬਿਜਾਂਸਿਆਂ ਇਤਿਹਾਸ ਦੀਆਂ ਮਸ਼ਹੂਰ ਹਸਤੀਆਂ ਵਿੱਚੋਂ ਇੱਕ ਏ। ਜਦੋਂ ਰੋਮ ਦੀਆਂ ਫ਼ੌਜਾਂ ਮਾਂਟਸੇਗਰ ਵੱਲ ਵਧ ਰਹੀਆਂ ਸਨ ਤਾਂ ਨੂਰਾਨੀ ਪਿਆਲੇ ਦੀ ਹਿਫ਼ਾਜ਼ਤ ਉਸਨੇ ਹੀ ਕੀਤੀ ਸੀ।"

"ਚੱਲ ਛੱਡੋ। ਉਸ ਤੋਂ ਅਗਲੇ ਬੱਚੇ ਨੂੰ ਤੁਸੀਂ ਕੀ ਕਹਿ ਕੇ ਬੁਲਾਵੋਗੇ ?"

"ਉਸ ਬਾਰੇ ਹੁਣੇ ਹੀ ਕਿਉਂ ਸੋਚਣਾ, ਤਾਂਤ ਜ਼ੁਬਿ?"

"ਠੀਕ ਏ, ਤੈਨੂੰ ਪਤੈ ਸਾਡੇ ਇੱਕ ਕਹਾਵਤ ਏ: ਪਿਆਰ ਵਿੱਚ ਸਮਾਂ ਚੰਨ ਨਾਲੋਂ ਵੀ ਤੇਜ਼ ਦੌੜਦਾ ਏ।"

"ਤਾਂ ਫਿਰ ਅਸੀਂ ਉਸਦਾ ਨਾਂ ਇਜ਼ੋਬਲ ਰੱਖਾਂਗੇ। ਇਥੇ ਇੱਕ ਇਜ਼ੋਬੇਲ ਹੋਈ ਸੀ, ਮੌਂਪਾਲੇ ਦੀ ਕਾਉਂਟੈੱਸ।"

ਤਾਂਤ ਜ਼ੁਬਿ ਨੇ ਇਸ ਤੋਂ ਅਗਾਂਹ ਇਸ ਗੱਲਬਾਤ ਨੂੰ ਨਾ ਵਧਾਇਆ, ਮਾਦਲੇਨ ਨੇ ਦੱਸਿਆ। ਉਹ ਸਾਡੇ ਪਿਆਰ ਦੀ ਸਰਪ੍ਰਸਤ ਸੰਤਣੀ ਬਣਨਾ ਚਾਹੁੰਦੀ ਸੀ ਅਤੇ ਸ਼ਾਇਦ ਉਸਨੇ ਇਹ ਸੋਚਿਆ ਹੋਵੇ ਉਹ ਆਪਣਾ ਹੀ ਨਾਂ ਅਗਾਂਹ ਤੋਰਨ ਦਾ ਹੱਕ ਮਹਿਸੂਸ ਕਰਦੀ ਸੀ। ਪਰ ਮੇਰਾ ਧਿਆਨ ਕਿਤੇ ਹੋਰ ਪਹੁੰਚਿਆ ਹੋਇਆ ਸੀ ਅਤੇ ਮਾਦਲੇਨ ਜਾਣਦੀ ਸੀ ਕਿ ਮੈਂ ਕਿਥੇ ਪਹੁੰਚਿਆ ਸੀ ਅਤੇ ਇਸ ਬਾਰੇ ਉਸਨੂੰ ਅਨੁਮਾਨ ਨਹੀਂ ਲਗਾਉਣਾ ਪਿਆ ਸੀ।

"ਠੀਕ ਏ, ਅਸੀਂ ਆਪਣੇ ਬੱਚੇ ਦਾ ਨਾਂ ਰਣਜੀਤ ਰੱਖਾਂਗੇ", ਉਸਨੇ ਮੇਰੇ ਵਾਲਾਂ ਨੂੰ ਖੜ੍ਹਾ ਕਰਦੇ ਹੋਏ ਤੇ ਮੇਰੀ ਜੇਬ ਵਿੱਚ ਹੱਥ ਪਾਉਂਦੇ ਹੋਏ ਕਿਹਾ, "ਕਿਉਂਕਿ ਉਸਦੀ ਸ਼ਕਲ ਬਿਲਕੁਲ ਤੁਹਾਡੇ ਵਰਗੀ ਹੋਵੇਗੀ ਤੇ ਭਾਵੇਂ ਰਣਜੀਤ ਇੱਕ ਬ੍ਰਾਹਮਣੀ ਨਾਂ ਨਹੀਂ, ਮੈਨੂੰ ਪਤਾ ਏ, ਮੈਂ ਚਾਹਾਂਗੀ ਕਿ ਉਹ ਇੱਕ ਯੋਧਾ ਬਣੇ, ਇੱਕ ਸੈਨਿਕ- ਇੱਕ ਰਾਜਪੂਤ",

ਉਸ ਕਿਹਾ। "ਤੁਹਾਨੂੰ ਪਤੈ, ਰਾਮ, ਲੜਕੀਆਂ ਦੇ ਨਾਂ ਉਸਦੀ ਮਾਤਾ ਵੱਲ ਦੇ ਹੋਣੇ ਚਾਹੀਦੇ ਨੇ ਤੇ ਲੜਕਿਆਂ ਦੇ ਪਿਤਾ ਵੱਲ ਦੇ। ਇੰਜ ਕਰਨ ਨਾਲ ਉਹਨਾਂ ਦੇ ਵਿਆਹ ਵਿੱਚ ਕੋਈ ਰੁਕਾਵਟ ਨਹੀਂ ਆਉਂਦੀ।" ਤੇ ਉਹ ਹੱਸਣ ਲੱਗ ਪਈ।

ਮੈਂ ਮਾਦਲੇਨ ਨਾਲ ਖ਼ੁਸ਼ ਸੀ। ਮੇਰੇ ਬਾਰੇ ਉਹ ਕਿੰਨੀ ਜਾਣਕਾਰੀ ਰੱਖਦੀ ਸੀ - ਮੇਰੀਆਂ ਖ਼ਾਮੋਸ਼ੀਆਂ ਬਾਰੇ, ਮੇਰੀ ਮਾਨਸਿਕ ਅਮੀਰੀ ਦੇ ਤੇਜ਼ ਮੋੜਾਂ ਬਾਰੇ - ਇਸ ਗੱਲ ਨੇ ਮੈਨੂੰ ਬਹੁਤ ਪ੍ਰਭਾਵਿਤ ਕੀਤਾ ਸੀ। ਪਰ ਇਸ ਤੋਂ ਅਗਾਂਹ ਜਿੱਥੇ ਜਾ ਕੇ ਮਨ ਜ਼ਿੰਦਗੀ ਦੀਆਂ ਡੂੰਘੀਆਂ ਜੜ੍ਹਾਂ ਵਿੱਚ, ਖ਼ੁਦ-ਬ-ਖ਼ੁਦ ਗਵਾਚ ਜਾਂਦਾ ਹੈ, ਉਹ ਮੇਰੇ ਬਾਹਰ ਆਉਣ ਲਈ ਇੱਕ ਹਿੰਦੁਸਤਾਨੀ ਨੌਕਰ ਵਾਂਗ ਦਰਵਾਜ਼ੇ ਵਿੱਚ ਖੜ੍ਹ ਕੇ ਮੇਰੀ ਉਡੀਕ ਕਰਦੀ। ਤਦ ਉਸਨੂੰ ਉਹੀ ਪਤਾ ਲੱਗਦਾ ਜੋ ਦੱਸਿਆ ਜਾਂਦਾ।

ਅਗਲਾ ਦਿਨ ਐਤਵਾਰ ਸੀ। ਮੈਂ ਪੂਰੇ ਪਰਿਵਾਰ ਨੂੰ ਗਿਆਰਾਂ ਵਜੇ ਦੀ ਪ੍ਰਾਰਥਨਾ ਲਈ ਅਸ਼ ਲੈ ਗਿਆ। ਅਸ਼ ਦਾ ਗਿਰਜਾਘਰ ਮਧਕਾਲ ਦੀ ਭਵਨ-ਕਲਾ ਦਾ ਇੱਕ ਅਜਿਹਾ ਭੱਦਾ ਨਮੂਨਾ ਸੀ ਜੋ ਵੇਖਣ ਵਿੱਚ ਬੜਾ ਬੇਹੂਦਾ ਲੱਗਦਾ - ਅਸਵੀਕ੍ਰਿਤ। ਇੰਜ ਲਗਦੈ ਜਿਵੇਂ ਲੋਕਾਂ ਨੇ ਕੋਈ ਡਰਾਉਣਾ ਸੁਪਨਾ ਵੇਖਦੇ ਹੋਏ ਇਸਨੂੰ ਸੋਕੇ, ਨੀਂਦ ਅਤੇ ਪਲੇਗ ਵਿੱਚ ਤਿਆਰ ਕੀਤਾ ਹੋਵੇ। ਦੂਜੇ ਪਾਸੇ ਬਾਜ਼ਾਰ ਦੇ ਸਾਹਮਣੇ ਵੱਲ ਦੇ ਪਾਸੇ ਖੜੀ ਇਮਾਰਤ ਕਿੰਨੀ ਸੋਹਣੀ ਦਿਖਾਈ ਦੇ ਰਹੀ ਸੀ। ਇਸ ਵਿੱਚ ਕੋਈ ਸ਼ੱਕ ਨਹੀਂ ਕਿ 18ਵੀਂ ਸਦੀ ਦਾ ਇਹ ਢਾਂਚਾ, ਆਪਣੇ ਅਗਲੇ ਤਿਕੋਨੇ ਭਾਗ ਦੀਆਂ ਖ਼ੂਬਸੂਰਤ ਰੇਖਾਵਾਂ ਅਤੇ ਚਾਰ ਇਤਾਲਵੀ ਖਿੜਕੀਆਂ ਨਾਲ ਸਾਦਗੀ ਦੀ ਉਤਮ ਮਿਸਾਲ ਨਜ਼ਰ ਆ ਰਿਹਾ ਸੀ। ਇਸ ਬਾਰੇ ਜਿਸ ਸਚਾਈ ਦਾ ਮੈਨੂੰ ਪਤਾ ਲੱਗਾ ਉਸਨੇ ਮੇਰੀ ਸਵੇਰ ਨੂੰ ਅਮੀਰ ਬਣਾ ਦਿੱਤਾ। ਮਾਦਲੇਨ ਨੇ ਮੈਨੂੰ ਕਿਹਾ, "ਤੁਹਾਨੂੰ ਪਤੈ, ਅੱਜ ਮੈਂ ਕਈ ਮਹੀਨਿਆਂ ਬਾਅਦ ਪਹਿਲੀ ਵਾਰ ਗੋਡੇ ਝੁਕਾ ਕੇ ਪ੍ਰਾਰਥਨਾ ਕੀਤੀ ਏ। ਮੈਂ ਰੂੰ ਜਾਂ ਕੀਟਾਣੂਆਂ ਬਾਰੇ ਰਤਾ ਨਾ ਸੋਚਿਆ। ਮੈਨੂੰ ਦੱਸੋ - "ਮੇਰੇ 'ਚ ਕੁਝ ਸੁਧਾਰ ਆਇਆ ਏ ਕਿ ਨਹੀਂ ?"

ਤਾਂਤ ਜ਼ੂਬਿ ਨੇ ਆਪਣੇ ਪਤੀ ਨੂੰ ਸਿਰਫ਼ ਖਿਝਾਉਣ ਦੀ ਖ਼ਾਤਰ ਕਿਹਾ, "ਮਾਦਲੇਨ, ਮੈਂ ਤੇਰੇ ਹੁਸਨ ਦੀ ਤਾਰੀਫ਼ ਕਰ ਰਹੀ ਸੀ। ਤੂੰ ਹਰੇ ਟੋਪ ਵਿੱਚ ਕਿੰਨੀ ਫਬ ਰਹੀ ਸੈਂ। ਤੂੰ ਕੈਥਰੀਨ ਨੂੰ ਵੀ ਜਚਦੇ ਕਪੜੇ ਪਹਿਨਣਾ ਸਿਖਾਵੀਂ। ਉਹ ਤਾਂ ਇੱਕ ਵਕੀਲ ਦੇ ਕਲਰਕ ਵਾਂਗ ਕਪੜੇ ਪਾਉਂਦੀ ਏ - ਅਸਲ ਵਿਚ ਮਾਦਾਮ ਅਫ਼ਉਸਨ ਵਾਂਗ। ਤੇ ਜੇ ਕਿਤੇ ਉਹ ਵਿਆਹ ਕਰਵਾ ਲੈਂਦੀ ਏ ਤਾਂ ਉਸਦੇ ਇੱਕ ਪੁੱਤਰ ਜੰਮੇਗਾ ਜਿਸਦਾ ਨਾਂ ਟਾਈਟਸ ਲੇਵਿਟਾਸ, ਕਾਨੂੰਨ-ਸ਼ਾਸਤਰ ਦਾ ਅਧਿਆਪਕ ਹੋਣਾ ਚਾਹੀਦਾ ਏ।"

ਤਾਂਤ ਜ਼ੂਬਿ ਦੀ ਜ਼ਬਾਨ ਬਾਰੇ ਤੁਸੀਂ ਕੀ ਕਰ ਸਕਦੇ ਹੋ - ਇਹ ਇੰਜ ਦੀ ਹੀ ਸੀ। "ਤੁਸੀਂ ਉਸਨੂੰ ਬੋਰੀ ਸਿਊਂਣ ਵਾਲੇ ਸੂਏ ਨਾਲ ਵੀ ਨਹੀਂ ਸਿਊਂ ਸਕਦੇ," ਇੱਕ ਵਾਰ ਮੈਂ ਇੱਕ ਹਿੰਦੁਸਤਾਨੀ ਕਹਾਵਤ ਦਾ ਹਵਾਲਾ ਦਿੰਦੇ ਹੋਏ ਮਾਦਲੇਨ ਨੂੰ ਕਿਹਾ ਸੀ। "ਦੋਜ਼ਖ ਦੀ ਅੱਗ ਨਾਲ ਵੀ ਨਹੀਂ," ਉਸਨੇ ਜਵਾਬ ਦਿੱਤਾ। "ਮੇਰੇ ਖ਼ਿਆਲ 'ਚ ਚਾਚੀ ਦੋਜ਼ਖ 'ਚ ਅਨੰਦ ਮਾਣੇਗੀ।"

ਪਰ ਉਹ ਇੱਕ ਸਾਫ਼ ਦਿਲ ਵਾਲੀ ਔਰਤ ਸੀ ਤੇ ਫਿਰ ਕਿੰਨੀ ਸਵੇਰੇ-ਸਵੇਰੇ ਉਹ ਉਠ ਖੜੋਂਦੀ ਸੀ। ਰਸੋਈ ਵਿੱਚ ਜਾ ਕੇ ਉਹ ਵੇਖਦੀ ਕਿ ਮੇਰੀ ਸਾਡੇ ਲਈ ਅੱਛੇ ਟੋਸਟ ਤਿਆਰ ਕਰ ਰਹੀ ਹੈ ਜਾਂ ਨਹੀਂ ਜਦੋਂ ਕਿ ਉਹ ਆਪ ਸਾਡੇ ਸਾਰਿਆਂ ਲਈ ਕਾਫ਼ੀ ਤਿਆਰ ਕਰ ਦਿੰਦੀ। ਜਿੰਨੇ ਦਿਨ ਉਹ ਸਾਡੇ ਕੋਲ ਰਹੀ ਉਸਨੇ ਸਾਨੂੰ ਕਈ-ਕਈ ਕਿਸਮਾਂ ਦੇ ਜੈਮ ਬਣਾ ਕੇ ਦਿੱਤੇ - ਉਹਨਾਂ ਵਿੱਚੋਂ ਇੱਕ ਤਾਂ ਅੰਜੀਰ ਦੇ ਫਲਾਂ ਦਾ ਵੀ ਸੀ। ਅੱਧਾ ਤਾਂ ਉਸਨੇ ਮੇਰੀ ਕਾਰ ਵਿੱਚ ਰੱਖ ਦਿੱਤਾ ਸੀ ਅਤੇ ਬਾਕੀ ਅੱਧਾ "ਕਿਆਮਤ ਦੇ ਫ਼ਰਿਸ਼ਤੇ" ਦੇ ਹਵਾਲੇ ਕਰ ਦਿੱਤਾ। ਵੀਹ ਦਿਨਾਂ ਵਿੱਚ ਜੈਮ ਦੀਆਂ ਸੋਲਾਂ ਬੋਤਲਾਂ ਖਾ ਜਾਣਾ - ਮੈਂ ਆਪਣੇ ਆਪ ਨੂੰ ਕਿਹਾ - ਕਿਸੇ ਬਹਾਦਰੀ ਤੋਂ ਘੱਟ ਨਹੀਂ ਏ। "ਜੋ ਕੁਝ ਬਚ ਜਾਏਗਾ ਉਹ ਤੁਸੀਂ ਏਕਸ ਲੈ ਜਾਣਾ। ਮਾਦਲੇਨ ਇਸਨੂੰ ਖ਼ੁਸ਼ ਹੋਕੇ ਖਾਵੇਗੀ। ਮੈਨੂੰ ਪੱਕਾ ਯਕੀਨ ਏ। ਤੇ ਤੁਸੀਂ ਆਪਣੀ ਚਾਚੀ ਨੂੰ ਯਾਦ ਕਰੋਗੇ, ਹੈ ਨਾ ਬੱਚਿਓ ? ਅਲਵਿਦਾ, ਰਾਮ, ਅਲਵਿਦਾ।"

"ਕਿਆਮਤ ਦਾ ਫ਼ਰਿਸ਼ਤਾ" ਸਾਡੇ ਤੋਂ ਪਹਿਲਾਂ ਹੀ ਉਥੋਂ ਰਵਾਨਾ ਹੋ ਗਿਆ। ਸਭ ਤੋਂ ਅੱਗੇ ਆਪਣੇ ਚਾਚਾ ਅਤੇ ਚਾਚੀ ਦੇ ਦਰਮਿਆਨ ਬੈਠੀ ਮਾਦਲੇਨ ਦੇ ਚਿਹਰੇ 'ਤੇ ਖੇੜਾ ਝਲਕ ਰਿਹਾ ਸੀ। "ਤੂੰ ਆਪਣਾ ਖਿਆਲ ਰੱਖੀਂ," ਚਾਚਾ ਚਾਰਲਸ ਨੇ ਕਿਹਾ, "ਤੇ ਅਸੀਂ ਮਾਦਲੇਨ ਦਾ ਖ਼ਿਆਲ ਰੱਖਾਂਗੇ। ਉਸਨੂੰ ਮੋਟੀ-ਤਾਜ਼ੀ ਅਤੇ ਸਿਹਤਮੰਦ ਬਣਾ ਕੇ ਤੇਰੇ ਪਾਸ ਵਾਪਸ ਭੇਜਾਂਗੇ। ਅਸੀਂ ਉਸਨੂੰ ਰੱਜ-ਰੱਜ ਕੇ ਬੀਫ਼ ਖਵਾਵਾਂਗੇ।"

"ਓਹ ਅੰਕਲ, ਰਾਮ ਤੋਂ ਅਲੱਗ ਹੁੰਦੇ ਹੋਏ ਵੀ," ਮਾਦਲੇਨ ਨੇ ਵਿਰੋਧ ਕੀਤਾ। ਉਸਨੇ ਬੜੀ ਸਹਿਜਤਾ ਨਾਲ ਮੈਨੂੰ ਚੁੰਮਿਆ। ਉਹ ਆਪਣੇ ਕਾਲੇ ਸੂਟ ਵਿੱਚ ਹਾਲੇ ਵੀ ਬਹੁਤ ਖ਼ੂਬਸੂਰਤ ਵਿਖਾਈ ਦੇ ਰਹੀ ਸੀ - ਉਸਦੀਆਂ ਛਾਤੀਆਂ ਵਿਚਕਾਰ ਲਟਕ ਰਿਹਾ ਸੁਨਹਿਰੀ ਹਾਰ ਅਤੇ ਵਾਲਾਂ ਨੂੰ ਮਰੋੜ ਕੇ ਧੌਣ 'ਤੇ ਬਣਾਇਆ ਜਲੇਬੀ ਜੂੜਾ ਉਸਦੇ ਹੁਸਨ ਵਿੱਚ ਵਾਧਾ ਕਰ ਰਿਹਾ ਸੀ। ਉਹ ਵਾਸਤਵਿਕ ਵਿਖਾਈ ਦੇ ਰਹੀ ਸੀ।

ਮੈਂ ਕੁਝ ਦੇਰ ਘਰ ਵਿੱਚ ਟਹਿਲਦਾ ਰਿਹਾ। ਚੈਪਲ ਗਿਆ ਅਤੇ ਬੜੇ ਦੁਖੀ ਮਨ ਨਾਲ ਉਸਤੋਂ ਵਿਦਾ ਮੰਗੀ ਤੇ ਇੱਕ ਵਾਰ ਫਿਰ ਅੰਜੀਰ ਦੇ ਰੁੱਖ ਅਤੇ ਘੋੜੀ ਬਲਾਂਛ ਵੱਲ ਨਜ਼ਰ ਮਾਰੀ ਜੋ ਖੇਤਾਂ ਵਿੱਚ ਖੜੀ ਘਾਹ ਚਰ ਰਹੀ ਸੀ। ਬਲਾਂਛ ਨੇ ਉਤਾਂਹ ਵੇਖਿਆ ਅਤੇ ਇਹ ਬੜੀ ਤਰਸਯੋਗ ਗੱਲ ਸੀ ਕਿ ਮੈਂ ਉਸਦੇ ਸਰੀਰ ਨੂੰ ਸੁੱਕੇ ਘਾਹ ਨਾਲ ਨਹੀਂ ਸੀ ਰਗੜ ਸਕਦਾ ਅਤੇ ਨਾ ਹੀ ਉਸਨੂੰ ਪਾਣੀ ਪਿਆਉਣ ਲਈ ਨਦੀ ਤਕ ਲੈ ਜਾ ਸਕਦਾ ਸੀ। ਮੇਰੀ ਨੇ ਥਰਮਸ ਨੂੰ ਦੁੱਧ ਅਤ ਕਾਫ਼ੀ ਨਾਲ ਭਰ ਦਿੱਤਾ। ਮੈਂ ਚਾਹਿਆ ਕਿ ਕਾਸ਼ ਮੈਂ ਉਸਦੇ ਟੁੱਟੇ ਮਨ ਨੂੰ ਹੌਸਲਾ ਦੇ ਸਕਦਾ। "ਜਦੋਂ ਤੂੰ ਵਿਆਹ ਕਰਵਾਏਂ ਤਾਂ ਮੈਨੂੰ ਦੱਸੀਂ, "ਮੈਂ ਕਿਹਾ, "ਮਾਦਾਮ, ਤੇ ਮੈਂ ਤੇਰਾ ਦਾਜ ਪੂਰਾ ਕਰਨ 'ਚ ਮਦਦ ਕਰਾਂਗਾ।"

"ਓਹ! ਹਜ਼ੂਰ, ਤੁਸੀਂ ਕਿੰਨੇ ਦਿਆਲੂ ਹੋ," ਮੇਰੀ ਨੇ ਕਿਹਾ। "ਪਰ ਇਹ ਕਾਫ਼ੀ ਸਮੇਂ ਤਕ ਨਹੀਂ ਹੋਣ ਵਾਲਾ। ਸਾਡੇ ਇਥੇ ਇੱਕ ਕਹਾਵਤ ਏ ਜੇ ਤੁਸੀਂ ਕੋਈ ਅੰਗੂਰਾਂ

ਦਾ ਬਾਗ਼ ਖ਼ਰੀਦਣਾ ਹੋਵੇ ਜਾਂ ਵਿਆਹ ਦੀ ਅੰਗੂਠੀ ਬਣਾਉਣੀ ਹੋਵੇ ਤਾਂ ਤੁਹਾਨੂੰ ਸੇਂਟ ਕੈਥਰੀਨ ਦੀ ਸਲੀਬ ਤੋਂ ਵੱਧ ਸੋਨੇ ਦੀ ਲੋੜ ਪੈਂਦੀ ਏ।" ਤੇ ਉਸਨੇ ਅੱਗੇ ਹੋਰ ਕਿਹਾ, "ਜੋ ਕੁਝ ਤੁਹਾਡਾ ਆਪਣਾ ਏ, ਉਹ ਗਵਾਚ ਨਹੀਂ ਸਕਦਾ ਤੇ ਜੋ ਤੁਹਾਡਾ ਆਪਣਾ ਨਹੀਂ ਏ, ਉਹ ਚੰਗਾ ਰੱਬ ਵੀ ਤੁਹਾਡੇ ਤੋਂ ਖੋਹ ਲਵੇਗਾ।"

ਦਿਨ ਬੜਾ ਨਿਖਰਿਆ ਹੋਇਆ ਸੀ ਅਤੇ ਇਹ ਸਾਫ਼ ਹਵਾ ਨਾਲ ਭਰਿਆ ਹੋਇਆ ਸੀ। ਮੇਰੀ ਨੇ ਇੱਕ ਕੰਘੀ ਅਤੇ ਰੁਮਾਲ ਲਿਆ ਕੇ ਮੈਨੂੰ ਦਿੱਤਾ ਜੋ ਮਾਦਲੇਨ ਆਪਣੇ ਬਿਸਤਰੇ 'ਤੇ ਭੁੱਲ ਆਈ ਸੀ : ਉਸਦੇ ਵਾਲ ਏਨੇ ਲੰਮੇ ਲੰਮੇ ਸਮੇਂ ਸਨ ਕਿ ਜਿੱਥੇ ਕਿਤੇ ਵੀ ਉਹ ਜਾਂਦੀ ਉਸਨੂੰ ਹਮੇਸ਼ਾ ਆਪਣੇ ਨਾਲ ਇੱਕ ਕੰਘੀ ਰੱਖਣੀ ਪੈਂਦੀ ਸੀ। ਮੈਂ ਇਹਨਾਂ ਦੋਵਾਂ ਚੀਜ਼ਾਂ ਨੂੰ ਮੇਰੀ ਵੱਲੋਂ ਤੋਹਫ਼ੇ ਵਜੋਂ ਲੈਕੇ ਆਪਣੀ ਜੇਬ ਵਿੱਚ ਪਾ ਲਿਆ। ਦਿਲ ਦੀ ਇਹ ਸਾਦਗੀ ਕਿੰਨੀ ਉੱਤਮ ਸੀ – ਜੋ ਅਸੀਂ ਰੁੱਖਾਂ, ਖੇਤਾਂ ਅਤੇ ਪਸ਼ੂਆਂ ਨਾਲ ਰਹਿਣ ਵਾਲੇ ਸਿੱਧੇ ਸਾਦੇ ਅਤੇ ਸੱਚੇ ਲੋਕਾਂ ਵਿੱਚ ਵੇਖਦੇ ਹਾਂ।

"ਅਗਲੇ ਸਾਲ, ਸ਼੍ਰੀਮਾਨ। ਤੇ ਮੈਂ ਰਾੱਬਰਟ ਸਾਹਿਬ ਨੂੰ ਦੱਸਾਂਗੀ ਕਿ ਘਰ ਨੂੰ ਕਿਵੇਂ ਸਫ਼ਾਈ ਨਾਲ ਰੱਖਿਆ ਗਿਆ ਹੈ। ਜੇ ਉਹਨਾਂ ਦੇ ਸਾਰੇ ਦੋਸਤ ਇੰਜ ਜ਼ੁੰਮੇਵਾਰੀ ਮਹਿਸੂਸ ਕਰਨ... "

"ਅਲਵਿਦਾ, ਮੇਰੀ। ਪਿੱਯਾਰ ਨੂੰ ਮੇਰੇ ਵੱਲੋਂ ਕਹਿਣਾ ਕਿ ਮੌਸਿਏ ਚਾਰਲਸ ਦਾ ਖ਼ਿਆਲ ਏ ਕਿ ਜਿਸ ਤਰ੍ਹਾਂ ਬਲਾਂਛ ਆਪਣੀ ਪੂਛ ਨੂੰ ਲਗਾਤਾਰ ਕੰਧ ਨਾਲ ਰਗੜਦੀ ਏ ਤੇ ਪਾਣੀ ਨੂੰ ਛੂੰਹਦੇ ਹੀ ਨਿੱਛਣ ਲੱਗ ਪੈਂਦੀ ਏ, ਉਸ ਤੋਂ ਲੱਗਦਾ ਹੈ ਕਿ ਉਸਦੇ ਢਿੱਡ ਵਿੱਚ ਕੀੜੇ ਨੇ। ਉਹ ਉਸਨੂੰ ਕਿਸੇ ਡੰਗਰਾਂ ਦੇ ਡਾਕਟਰ ਨੂੰ ਜ਼ਰੂਰ ਵਿਖਾਵੇ। ਅੱਛਾ, ਖ਼ੁਦਾ-ਹਾਫ਼ਿਜ਼।"

"ਖ਼ੁਦਾ-ਹਾਫ਼ਿਜ਼, ਮੌਸਿਏ।"

ਮੰਪਾਲੇ ਮੇਰੇ ਪਿੱਛੇ ਰਹਿ ਗਿਆ ਸੀ ਤੇ ਮੈਂ ਉਸਨੂੰ ਥੀਰਨ ਦੁਆਲੇ ਵਲ-ਵਲੇਵੇਂ ਖਾਂਦੀ ਉਚੀ ਸੜਕ ਤੋਂ ਮੁੜਦੇ ਵੇਖਣਾ ਨਹੀਂ ਸੀ ਚਾਹੁੰਦਾ। ਇੱਕ ਸਾਲ ਦਾ ਸਮਾਂ ਤਾਂ ਹਾਲੇ ਬਹੁਤ ਦੂਰ ਸੀ। ਇਸ ਦੌਰਾਨ ਧਰਤੀ ਆਪਣੀ ਧੁਰੀ ਉਪਰ ਪਤਾ ਨਹੀਂ ਕਿੰਨੀ ਘੁੰਮ ਚੁੱਕੀ ਹੋਵੇਗੀ ਤੇ ਪਤਾ ਨਹੀਂ ਕਿੰਨੇ ਪੰਛੀ ਗੈਸਕੋਨੀ ਤੋਂ ਅਫ਼ਰੀਕਾ ਅਤੇ ਉਤਰੀ ਧਰੁਵ ਤਕ ਜਾ ਕੇ ਫਿਰ ਵਾਪਸ ਆ ਗਏ ਹੋਣਗੇ। ਕੋਰੀਆ-ਯੁੱਧ ਹਾਲੇ ਵੀ ਚੱਲ ਰਿਹਾ ਸੀ ਤੇ ਕਿਸੇ ਨੂੰ ਕੀ ਪਤਾ ਇਹ ਪਾਗਲ ਸੰਸਾਰ ਹੋਰ ਕੀ ਕਰੇਗਾ ? ਅਮਨ ਅਤੇ ਅਦਬ ਦਾ ਦੇਸ਼ ਫ਼੍ਰਾਂਸ ਹੁਣ ਤਕ ਕਈ ਜੰਗਾਂ ਨੂੰ ਝੱਲ ਚੁੱਕਾ ਸੀ ਕਿ ਜਦੋਂ ਤੋਂ ਕੋਰੀਆ-ਮਸਲਾ ਸ਼ੁਰੂ ਹੋਇਆ ਤਾਂ ਪਿੰਡਾਂ ਦੇ ਲੋਕਾਂ ਨੇ ਖੰਡ, ਪੈਰਾਫ਼ੀਨ, ਆਲੂ, ਸ਼ਰਾਬ ਅਤੇ ਮੋਟਰ-ਗੱਡੀਆਂ ਦੇ ਟਾਇਰਾਂ ਦਾ ਭੰਡਾਰ ਇੱਕਠਾ ਕਰਨਾ ਸ਼ੁਰੂ ਕਰ ਦਿੱਤਾ ਸੀ। ਜਦੋਂ ਮੈਂ ਗੱਡੀ ਰਾਹੀਂ ਪਿੰਡਾਂ ਵਿੱਚੋਂ ਦੀ ਲੰਘਿਆ ਤਾਂ ਵੇਖਿਆ ਲੋਕਾਂ ਨੇ ਆਪਣੇ ਘਰਾਂ ਦੇ ਬੂਹੇ ਪੂਰੀ ਤਰ੍ਹਾਂ ਨਹੀਂ ਸਨ ਖੋਲ੍ਹੇ ਹੋਏ ਤੇ ਨਾ ਹੀ ਲੋਕ ਬੇਫ਼ਿਕਰੀ ਨਾਲ ਵੱਛਿਆਂ ਵੱਲੋਂ ਖੇਡੀ ਜਾਣ ਵਾਲੀ ਡਿੱਕ-ਡਿੱਕ ਦੀ ਖੇਡ ਨੂੰ ਵੇਖ ਰਹੇ ਸਨ। ਪਰ ਜਦੋਂ ਮੈਂ ਸਪੇਨ

ਦੀ ਸਰਹੱਦ ਕੋਲ ਪਹੁੰਚਿਆ ਤਾਂ ਲੋਕਾਂ ਅੰਦਰ ਵਧੇਰੇ ਅਮੀਰੀ ਅਤੇ ਜ਼ਿੰਦਾਦਿਲੀ ਨੂੰ ਤੱਕਿਆ, ਸ਼ਾਇਦ ਇਸ ਕਰਕੇ ਕਿ ਉਹ ਦੋ ਸਰਹੱਦਾਂ 'ਤੇ ਵੱਸਦੇ ਸਨ ਅਤੇ ਨੇਕ ਪਾਇਰੇਨੀਜ਼ ਉਹਨਾਂ ਨੂੰ ਇਹ ਯਕੀਨ ਦੁਆ ਰਿਹਾ ਸੀ ਕਿ ਜੰਗ ਘੱਟੋ-ਘੱਟ ਉਨੀ ਦੂਰ ਤਕ ਕਦੇ ਨਹੀਂ ਪਹੁੰਚੇਗੀ। ਜੋ ਕੁਝ ਨੈਪੋਲੀਅਨ ਨਹੀਂ ਕਰ ਸਕਿਆ, ਨਾ ਹੀ ਹਿਟਲਰ, ਉਹ ਰੂਸੀ ਕਦੇ ਵੀ ਨਹੀਂ ਕਰ ਸਕਦੇ। ਪੋ ਤੋਂ ਪਾਇਰੇਨੀਜ਼ ਨੂੰ ਵੇਖ ਕੇ ਤੁਸੀਂ ਇਹ ਜਾਣ ਸਕਦੇ ਹੋ ਕਿ ਮਜ਼ਬੂਤ ਬਣਨ ਲਈ ਸਾਨੂੰ ਬਰਫ਼ ਵਾਂਗ ਸ਼ੁਧ ਹੋਣਾ ਚਾਹੀਦਾ ਹੈ। ਤਦ ਮੈਨੂੰ ਲੱਗਿਆ ਕਿ ਮਾਦਲੇਨ ਮੈਨੂੰ ਛੱਡਕੇ ਕਿਤੇ ਗਈ ਹੀ ਨਹੀਂ।

ਮੈਂ ਓਤੇਲ ਦਾਂਗ ਲਤਿਆਰ ਵਿੱਚ ਠਹਿਰਿਆ। ਇਸਦਾ ਮੱਥਾ ਉੱਤਰ ਵੱਲ ਖੁੱਲ੍ਹਦਾ ਸੀ ਅਤੇ ਮੇਰੇ ਕਮਰੇ ਵਿੱਚੋਂ ਪਿਕ ਦਿਉ ਮਿਦਿ ਛਲਾਂਗ ਭਰ ਦੂਰ ਲੱਗਦਾ ਸੀ, ਜੋ ਇੱਕ ਕਲਕਲ ਕਰਦੀ ਅਤੇ ਖਿੜੀ ਹੋਈ ਹਰਿਆਲੀ ਦਾ ਪਸਾਰ ਸੀ। ਸਵੇਰ ਤੋਂ ਹੀ ਧੁੰਦ ਫੈਲ ਜਾਂਦੀ ਅਤੇ ਸੂਰਜ ਦੇ ਆਲੇ-ਦੁਆਲੇ ਤੈਰਦੀ ਰਹਿੰਦੀ, ਫਿਰ ਆਪਣੇ ਆਪ ਨੂੰ ਇੱਕ ਸੱਪ ਵਾਂਗ ਲੁਕਾ ਲੈਂਦੀ। ਦੁਪਹਿਰ ਬਾਅਦ ਤਕ ਬੱਦਲਾਂ ਦੇ ਵੱਡੇ-ਵੱਡੇ ਝੁੰਡ ਅਸਮਾਨ ਨੂੰ ਢੱਕ ਲੈਂਦੇ। ਸ਼ਾਮਾਂ ਬੜੀਆਂ ਆਪਣੀਆਂ-ਆਪਣੀਆਂ ਲੱਗਦੀਆਂ ਅਤੇ ਕਿਉਂਕਿ ਸਤੰਬਰ ਠੰਡਾ ਸੀ, ਪ੍ਰੋਮਨਾਦ—ਦੇ—ਪਿਰੇਨੇ ਵਿਖੇ ਲੋਕਾਂ ਦੀ ਬਹੁਤੀ ਚਹਿਲ-ਪਹਿਲ ਨਹੀਂ ਸੀ। ਜ਼ਿੰਦਗੀ ਇੰਜ ਲੱਗਦੀ ਸੀ ਜਿਵੇਂ ਸਚਾਈ ਨੇ ਆਪਣੇ ਆਪ ਨੂੰ ਕਿਸੇ ਹਵਾਈ ਮੌਤ ਵਾਂਗ ਫੈਲਾਅ ਦਿੱਤਾ ਹੋਵੇ ਅਤੇ ਮੈਂ ਅਤੇ ਪਹਾੜ ਕਿਸੇ ਗਿਆਤ ਬੋਧ ਦੇ ਬਿੰਦੂ ਸਾਂ। ਡੁੱਬਦੇ ਹੋਏ ਸੂਰਜ ਵਿੱਚ ਇੱਕ ਅਜਿਹੀ ਅਪਣੱਤ ਹੁੰਦੀ ਸੀ ਜੋ ਮੈਂ ਨਾ ਤਾਂ ਕਦੇ ਹਿਮਾਲੀਆ ਵਿੱਚ ਹੀ ਤੱਕੀ ਸੀ ਅਤੇ ਨਾ ਹੀ ਏਲਪਸ ਵਿੱਚ। ਉਹ ਇੰਜ ਲੱਗਦਾ ਜਿਵੇਂ ਇੱਕ ਨਿਜੀ ਗ੍ਰਹਿ ਹੋਵੇ, ਜੋ ਸਾਡੇ ਕਹਿਣ ਤੇ, ਸਾਡੇ ਆਪਣੇ ਲਾਭ ਲਈ ਅਤੇ ਸਾਡੀ ਆਪਣੀ ਜਾਣਕਾਰੀ ਵਿੱਚ ਘੁੰਮਦਾ ਸੀ। ਸੂਰਜ ਸਾਨੂੰ ਜਾਣਦਾ ਸੀ ਅਤੇ ਅਸੀਂ ਸੂਰਜ ਨੂੰ। ਉਹ ਡੁੱਬਣ ਲੱਗਦਾ ਤਾਂ ਉਹ ਇੱਕ ਅਜਿਹੇ ਪਿਤਾ ਜਾਂ ਦੋਸਤ ਵਾਂਗ ਲੱਗਦਾ ਜੋ ਤੁਹਾਨੂੰ ਛੱਡ ਕੇ ਜਾ ਰਿਹਾ ਹੋਵੇ, ਇਹ ਕਹਿ ਰਿਹਾ ਹੋਵੇ ਕਿ ਜੇਕਰ ਤੁਹਾਨੂੰ ਉਸਦੀ ਜ਼ਰੂਰਤ ਹੈ ਤਾਂ ਤੁਹਾਨੂੰ ਉਸਨੂੰ ਬੁਲਾਉਣਾ ਹੋਵੇਗਾ ਅਤੇ ਉਹ ਆ ਜਾਵੇਗਾ। ਇਸ ਵਿੱਚ ਕੋਈ ਹੈਰਾਨੀ ਨਹੀਂ ਕਿ ਇਸ ਅਪਣੱਤ ਭਰੇ ਸੂਰਜ ਥੱਲੇ ਹੀ ਡਾਨ ਕਵਿੱਕਜੋਟ ਨੇ ਸੋਚਿਆ ਸੀ ਕਿ ਪੌਣ-ਚੱਕੀਆਂ ਸੂਰਬੀਰ ਹਨ ਜਾਂ ਦਾਂਰਤਨਨ ਫ਼੍ਰਾਂਸ ਦਾ ਬਹਾਦਰ ਸੂਰਬੀਰ ਸੀ।

ਦਿਨ ਵੇਲੇ ਮੇਰੇ ਫੇਫੜੇ ਸੂਰਜ ਦੀ ਦਿਆਲਤਾ ਨਾਲ ਭਰੇ ਰਹਿੰਦੇ ਪਰ ਜਦੋਂ ਰਾਤ ਪੈਂਦੀ ਅਤੇ ਹਨੇਰੇ ਵਿੱਚ ਵਾਦੀ ਠੰਡੀ ਹਵਾ ਨਾਲ ਭਰ ਜਾਂਦੀ ਤਾਂ ਵਿਸ਼ਾਲਤਾ ਦੀ ਭਾਵਨਾ ਉਜਾਗਰ ਹੋ ਜਾਂਦੀ, ਇੱਕ ਅਜਿਹੀ ਸਚਾਈ ਦੀ ਜੋ ਕਿਧਰੇ ਲੁਕੀ ਹੋਈ ਸੀ ਪਰੰਤੂ ਬਹੁਤ ਲੰਮੀ : ਇੰਜ ਮਹਿਸੂਸ ਹੁੰਦਾ ਜਿਵੇਂ ਸੂਰਜ ਨੇ ਅਸਲ ਵਿੱਚ ਸਾਨੂੰ ਧੋਖਾ ਦਿੱਤਾ ਹੋਵੇ, ਸਾਨੂੰ ਕੋਮੇਦਿਆ ਦੇਲਾਰਤ ਦੇ ਪਾਤਰ ਬਣਾ ਦਿੱਤਾ ਹੋਵੇ ਅਤੇ ਰਾਤ ਇੱਕ ਅਜਿਹਾ ਖ਼ਾਲੀਪਨ ਹੈ ਜਿਸਨੂੰ ਕੋਈ ਵੀ ਸੂਰਜ ਕਦੇ ਨਹੀਂ ਭਰ ਸਕਦਾ, ਜਿਸਨੂੰ ਕੋਈ ਵੀ ਵਾਦੀ ਕਦੇ ਸਹਿਣ ਨਹੀਂ ਕਰ ਸਕਦੀ। ਇੱਕ ਅਜਿਹੀ ਗ਼ੈਰਮੌਜੂਦਗੀ ਦਾ ਇਹਸਾਸ ਹੋ ਰਿਹਾ ਸੀ

ਜੋ ਆਪਣੀ-ਆਪਣੀ, ਜਾਣੀ-ਪਹਿਚਾਣੀ ਅਤੇ ਵੇਖਣ-ਯੋਗ ਲੱਗਦੀ ਸੀ ਪਰ ਇਹਨਾਂ ਅੱਖਾਂ ਨਾਲ ਨਹੀਂ ਅਤੇ ਨਾ ਹੀ ਜਿਸਨੂੰ ਮਨ ਨਾਲ ਜਾਣਿਆ ਜਾ ਸਕਦਾ ਸੀ -- ਕੁਝ ਜਵਾਨ ਅਤੇ ਇੱਕਲ ਉਨਤ ਲੈਅ। ਹੈਨਰੀ ਚੌਥੇ ਦੀ ਗੜ੍ਹੀ ਪਹਿਲੇ ਪੁਨਰ-ਜਾਗ੍ਰਿਤੀ ਕਾਲ ਦੀ ਕਲਾ ਦਾ ਨਮੂਨਾ ਹੋ ਸਕਦੀ ਸੀ ਪਰ ਪੌ ਨੂੰ ਰਾਜਪੂਤੀ ਛੋਹ ਪ੍ਰਾਪਤ ਸੀ, ਜੋ ਕੁਝ-ਕੁਝ ਚਿਤੌੜ ਨਾਲ ਮਿਲਦੀ-ਜੁਲਦੀ ਸੀ ਅਤੇ ਇੱਕ ਮਹਾਰਾਣੀ ਜੋ ਰਾਠੌੜ ਦੇ ਗੀਤ ਗਾਉਂਦੀ ਹੈ। ਮੈਨੂੰ ਸੁਪਨੇ ਵੀ ਬੜੇ ਅਜੀਬ-ਅਜੀਬ ਆਉਂਦੇ, ਮਲਮਲ ਵਰਗੇ ਸੁਪਨੇ, ਸ਼ੁੱਧ, ਸਫ਼ੈਦ ਸੂਤ ਦੇ ਬਣੇ ਹੋਏ ਅਤੇ ਜਿਨ੍ਹਾਂ ਦੇ ਹੇਠਾਂ ਘੁੱਗੀਆਂ ਦੇ ਢਿੱਡਾਂ ਵਰਗੀਆਂ ਛਾਤੀਆਂ ਚਮਕਦੀਆਂ। ਮੈਂ ਗੀਤਾਂ ਨਾਲ ਭਰੀ ਪੂਰੀ ਰਾਤ ਨੂੰ ਲਗਾਤਾਰ ਸੁਣ ਸਕਦਾ ਸੀ। ਕਦੇ-ਕਦੇ ਮੈਂ ਨੀਂਦ ਵਿੱਚੋਂ ਉਠ ਕੇ ਆਪਣੇ ਹੱਥਾਂ ਨਾਲ ਤਾਲ ਦੇਣਾ ਸ਼ੁਰੂ ਕਰ ਦਿੰਦਾ ਅਤੇ ਹਿੰਦੁਸਤਾਨ ਦੀ ਆਗਾਮੀ ਧੁੱਪ ਬਾਰੇ ਸੋਚ ਕੇ ਨਿੱਘ ਮਹਿਸੂਸ ਕਰਦਾ।

*ਖੇਲਤ, ਨੰਦ ਕੁਮਾਰ,—*
*ਕੁਮਾਰੀ*
*ਉਹ ਖੇਡਦਾ ਹੈ, ਹਾਂ, ਨੰਦ ਦਾ ਪੁੱਤਰ,*
*ਉਹ ਬ੍ਰਿੰਦਾਬਨ 'ਚ ਖੇਡਦਾ ਹੈ।*

ਇਹੋ ਜਿਹੀਆਂ ਘੜੀਆਂ ਵਿੱਚ ਮਾਦਲੇਨ ਕਿੰਨੀ ਦੂਰ ਲੱਗਦੀ। ਅਸਲ ਵਿੱਚ ਉਸਨੇ ਮੈਨੂੰ ਕਹਿ ਰੱਖਿਆ ਸੀ ਜੇਕਰ ਐਕਸ-ਰੇ ਦੀ ਰਿਪੋਰਟ ਸੰਤੋਸ਼ਜਨਕ ਨਾ ਨਿਕਲੀ ਤੇ ਡਾਕਟਰਾਂ ਨੇ ਸਿਹਤ ਦੀ ਗੰਭੀਰਤਾ ਬਾਰੇ ਰਤਾ ਜਿੰਨਾ ਵੀ ਫ਼ਿਕਰ ਪਾਇਆ ਤਾਂ ਮੈਂ ਉਸੇ ਵੇਲੇ ਉਸਨੂੰ ਤਾਰ ਪਾ ਦਿਆਂ ਅਤੇ ਉਹ ਫ਼ੌਰਨ ਆ ਜਾਵੇਗੀ। ਨਹੀਂ ਤਾਂ ਚਾਚਾ ਚਾਰਲਸ ਨਾਲ ਉਹ ਪੈਰਿਸ ਚਲੀ ਜਾਵੇਗੀ ਕਿਉਂਕਿ ਕੈਥਰੀਨ ਹੁਣ ਵਿਆਹ ਕਰਵਾਉਣ ਬਾਰੇ ਸੋਚ ਰਹੀ ਸੀ। ਕੈਥਰੀਨ ਨੂੰ ਇਹ ਸਮਝਾਉਣਾ ਪੈਣਾ ਹੈ ਕਿ ਉਹ ਕਿਹੋ ਜਿਹੇ ਕੱਪੜੇ ਪਾਇਆ ਕਰੇ ਤੇ ਬੁੱਲ੍ਹਾਂ 'ਤੇ ਕਿਹੋ ਜਿਹੀ ਸੁਰਖੀ ਲਗਾਇਆ ਕਰੇ ਤੇ ਚਿਹਰੇ ਨੂੰ ਕਿਸ ਤਰ੍ਹਾਂ ਸ਼ਿੰਗਾਰਿਆ ਕਰੇ ; ਮਾਦਲੇਨ ਨੇ ਉਸ ਲਈ ਢੁਕਵੀਆਂ ਪੁਸ਼ਾਕਾਂ ਖ਼ਰੀਦ ਕੇ ਦੇਣੀਆਂ ਸਨ, ਉਸਨੂੰ ਕਿਸੇ ਚੰਗੇ ਹਜਾਮ ਕੋਲ ਲੈ ਕੇ ਜਾਣਾ ਸੀ ਤੇ ਉਸ ਲਈ ਕੋਈ ਵਧੀਆ ਜਿਹੇ ਪਰਸ ਅਤੇ ਕੰਨਾਂ ਦੇ ਕਾਂਟੇ ਵੀ ਖ਼ਰੀਦਣੇ ਸਨ। ਓਤੇਲ - ਦਯ - ਮਿਲ ਵਿਖੇ ਇੱਕ ਨ੍ਰਿਤ-ਪ੍ਰੋਗਰਾਮ ਆਯੋਜਿਤ ਕੀਤਾ ਜਾ ਰਿਹਾ ਸੀ ਅਤੇ ਚਾਚਾ ਚਾਰਲਸ ਚਾਹੁੰਦਾ ਸੀ ਕਿ ਇਸ ਮੌਕੇ 'ਤੇ ਉਹ ਵੱਧ ਤੋਂ ਵੱਧ ਖ਼ੂਬਸੂਰਤ ਵਿਖਾਈ ਦੇਵੇ ; ਉਸਨੇ ਆਪਣੇ ਲਈ ਵੀ ਇੱਕ ਖ਼ਾਸ ਸੂਟ ਸਿਲਵਾਇਆ ਸੀ। ਮੈਂ ਇਹ ਕਦੇ ਵੀ ਨਹੀਂ ਸੀ ਚਾਹ ਸਕਦਾ ਕਿ ਕੈਥਰੀਨ ਦਾ ਨ੍ਰਿਤ ਪ੍ਰੋਗਰਾਮ ਖੁੰਝ ਜਾਵੇ ਜਾਂ ਉਹ ਬਹੁਤ ਸੁੰਦਰ ਨਾ ਲੱਗੇ ਕਿਉਂਕਿ ਉਹ ਇੱਕ ਬਹੁਤ ਹੀ ਪਿਆਰੀ ਲੜਕੀ ਸੀ। ਉਸਦਾ ਵਿਆਹ ਇਸ ਕਰਕੇ ਨਹੀਂ ਸੀ ਮੁਲਤਵੀ ਹੋਣਾ ਚਾਹੀਦਾ ਕਿ ਮੇਰੇ ਸਰੀਰ ਦਾ ਇੱਕ ਅੰਗ ਅਤੇ ਉਸਦਾ ਵੀ ਬਹੁਤ ਛੋਟਾ ਅੰਸ਼ - ਮੇਮਣੇ ਦੇ ਸਿਰ ਵਰਗਾ ਗੋਲ - ਠੀਕ ਤਰ੍ਹਾਂ ਖ਼ੂਨ ਨੂੰ ਧੜਕਾ ਨਾ ਸਕੇ। ਇਸੇ ਲਈ ਜਦੋਂ ਡਾਕਟਰ ਡੇਗਰ ਨੇ ਮੈਨੂੰ ਐਕਸ-ਰੇ ਦਾ ਪ੍ਰਮਾਣ ਵਿਖਾਇਆ ਤਾਂ ਮੈਂ

ਏਨਾ ਖ਼ੁਸ਼ ਹੋਇਆ ਕਿ ਸੂਰਜ ਦੇ ਨਾਲ ਗਾਉਣ ਲੱਗ ਪਿਆ ਸੀ ਤੇ ਫ਼ੌਰਨ ਮਾਦਲੇਨ ਨੂੰ ਤਾਰ ਪਾਈ ਕਿ ਰਿਪੋਰਟ ਵਿੱਚ ਕਿਸੇ ਕਿਸਮ ਦੀ ਕੋਈ ਘਬਰਾਉਣ ਵਾਲੀ ਗੱਲ ਨਹੀਂ ਹੈ - ਸੋ ਕੈਥਰੀਨ ਦੇ ਨ੍ਰਿਤ ਪ੍ਰੋਗਰਾਮ ਲਈ ਸ਼ੁਭ ਇਛਾਵਾਂ।

ਦੋ ਦਿਨਾਂ ਬਾਅਦ ਮੈਨੂੰ ਮਾਦਲੇਨ ਦਾ ਇੱਕ ਬਹੁਤ ਖ਼ੂਬਸੂਰਤ ਪੱਤਰ ਮਿਲਿਆ। ਉਸਨੂੰ ਪਹਿਲੇ ਕੁਝ ਦਿਨਾਂ ਵਿੱਚ ਬੜੇ ਭਿਆਨਕ ਸੁਪਨੇ ਆਉਂਦੇ ਰਹੇ - ਸੱਪਾਂ ਦੇ, ਹਾਥੀਆਂ ਦੇ ਤੇ ਹਿੰਦੁਸਤਾਨ ਦੇ ਤੇ ਉਹ ਮੈਨੂੰ ਕਹਿ ਰਹੀ ਸੀ, "ਮੈਨੂੰ ਇਥੋਂ ਦੂਰ ਲੈ ਚੱਲੋ, ਦਾਦੀ ਮਾਂ ਕੋਲ !" ਪਰ ਜਦੋਂ ਉਹ ਆਰਾ ਪਹੁੰਚਦੀ ਹੈ ਤਾਂ ਉਥੇ ਉਹੀ ਘਰ ਨਹੀਂ ਹੁੰਦਾ ਅਤੇ ਨਾ ਹੀ ਉਥੇ ਦਾਦੀ-ਮਾਂ ਹੁੰਦੀ ਹੈ, ਸਗੋਂ ਉਥੇ ਉਸਦਾ ਪਿਤਾ ਇਕ ਹਿੰਦੁਸਤਾਨੀ ਸਿਪਾਹੀ ਦੀ ਵਰਦੀ ਪਾਈ ਖੜੋਤਾ ਹੁੰਦਾ ਹੈ। ਸਾਰਾ ਦ੍ਰਿਸ਼ ਬੜਾ ਡਰਾਵਣਾ ਸੀ, ਤੇ ਉਥੇ ਕਿਤੇ ਕਿਸੇ ਨੂੰ ਦਫਨਾਇਆ ਗਿਆ ਸੀ, ਅਤੇ ਮਾਦਲੇਨ ਇੱਕ ਹਿੰਦੂ ਲਾੜੀ ਵਾਂਗ ਸੱਜੀ-ਧੱਜੀ, ਮੱਥੇ 'ਤੇ ਕੁੰਕੁਮ ਲਗਾਈ ਅਤੇ ਕੰਨਾਂ ਵਿੱਚ ਜਬਾੜਿਆਂ ਤਕ ਲਮਕਦੇ ਕਾਂਟੇ ਪਾਈ, ਗਿਰਜਾਘਰ ਵਿੱਚੋਂ ਬਾਹਰ ਨਿਕਲੀ ਸੀ। ਪਰ ਮੇਰੀ ਤਾਰ ਨੇ ਉਸਦੀਆਂ ਸਾਰੀਆਂ ਚਿੰਤਾਵਾਂ ਨੂੰ ਖ਼ਤਮ ਕਰ ਦਿੱਤਾ ਸੀ : ਉਸਨੇ ਇੱਕ-ਦਮ ਨ੍ਰਿਤ ਪ੍ਰੋਗਰਾਮ ਬਾਰੇ ਸੋਚਣਾ ਸ਼ੁਰੂ ਕਰ ਦਿੱਤਾ ਅਤੇ ਉਹ ਤੇ ਕੈਥਰੀਨ ਚਾਚਾ ਚਾਰਲਸ ਦੀ ਕਾਰ ਵਿੱਚ ਬੈਠ ਕੇ ਦਾਦੀ - ਮਾਂ ਨੂੰ ਮਿਲਣ ਚਲੇ ਗਈਆਂ।

ਦਾਦੀ-ਮਾਂ ਦਾ ਮਾਦਲੇਨ ਪ੍ਰਤੀ ਵਿਵਹਾਰ ਇਸ ਪ੍ਰਕਾਰ ਸੀ ਜਿਵੇਂ ਉਹ ਕਦੇ ਰੂਆਂ ਛੱਡ ਕੇ ਹੀ ਨਾ ਗਈ ਹੋਵੇ ਅਤੇ ਜਿਵੇਂ ਮਾਦਲੇਨ ਦਾ ਹਾਲੇ ਵਿਆਹ ਹੋਇਆ ਹੀ ਨਾ ਹੋਵੇ। "ਤੂੰ ਪੈਰਿਸ ਕਦੋਂ ਜਾਵੇਂਗੀ ?" ਉਸਨੇ ਪੁੱਛਿਆ ਸੀ। ਉਹ ਇਹ ਯਕੀਨ ਕਰਨਾ ਚਾਹੁੰਦੀ ਸੀ ਕਿ ਕੁਝ ਵੀ ਬਦਲਿਆ ਨਹੀਂ ਸੀ। ਉਸਨੇ ਮਾਦਲੇਨ ਨੂੰ ਗਲੇ ਦੀ ਕਿ ਚੇਨੀ ਦਿੱਤੀ ਜੋ ਉਸਦੇ ਪਿਤਾ ਨੇ ਆਪਣੀ ਮੰਗਣੀ ਵੇਲੇ ਬਣਵਾਈ ਸੀ ਅਤੇ ਜੋ ਮਾਦਲੇਨ ਨੂੰ ਉਸਦੀ ਮੰਗਣੀ ਵੇਲੇ ਦਿੱਤੀ ਜਾਣੀ ਸੀ। "ਬੇਟੀ, ਇਹ ਲੈ ਲੈ ਤੇ ਖ਼ੁਸ਼ ਰਹੋ। ਮੈਂ ਬਿਰਧ ਹੋ ਚੁੱਕੀ ਹਾਂ ਤੇ ਕੀ ਪਤਾ ਇਸ ਸਤਾਸੀ ਸਾਲ ਦੀ ਬੁੱਢੀ ਉਮਰ ਵਿੱਚ ਕਦੋਂ ਕੀ ਵਾਪਰ ਜਾਵੇ !" ਕੁਝ ਦੇਰ ਚੁੱਪ ਰਹਿਣ ਮਗਰੋਂ ਉਸਨੇ ਕਿਹਾ, "ਤੇ ਜਦੋਂ ਤੇਰਾ ਵਿਆਹ ਹੋ ਜਾਵੇ ਤਾਂ ਤੇਰੇ ਲਈ ਉਹ ਹੀਰੇ ਦਾ ਜੜਾਊ-ਪਿੰਨ ਰੱਖਿਆ ਏ ਜੋ ਤੇਰੇ ਪਿਤਾ ਨੇ ਤੁਰਕੀ ਤੋਂ ਵਾਪਸ ਆਉਂਦੇ ਸਮੇਂ ਲਿਆਂਦਾ ਸੀ, ਉਸਨੇ ਉਥੇ ਕੋਈ ਰੇਲ-ਪਟੜੀ ਬਣਾਈ ਸੀ। ਇਹ ਅਰਬ ਦਾ ਬਣਿਆ ਹੋਇਆ ਏ, ਤੇ ਕਿਹਾ ਜਾਂਦਾ ਹੈ ਕਿ ਜੋ ਵੀ ਇਸਨੂੰ ਪਹਿਨਦਾ ਏ, ਉਸ ਲਈ ਇਹ ਖ਼ੁਸ਼ੀਆਂ - ਖੇੜੇ ਵਰਤਾਉਂਦਾ ਏ।"

"ਦਾਦੀ-ਮਾਂ ਨੇ ਮੈਨੂੰ ਇਹ ਵਿਖਾਇਆ ਏ," ਮਾਦਲੇਨ ਨੇ ਲਿਖਿਆ ਸੀ, "ਓਹ ਰਾਮ, ਇਹ ਕਿੰਨਾ ਪਿਆਰਾ ਏ, ਇਸਦੇ ਹੇਠਾਂ ਕਾਲੇ ਮਣਕੇ ਜੜੇ ਹੋਏ ਨੇ, ਅਤੇ ਉਪਰ ਹੀਰੇ ਦਾ ਅਰਧ-ਚੰਨ ਅਤੇ ਨੀਲਮ। ਮੇਰੇ ਅੰਦਰ ਪਤੈ ਕਿਵੇਂ ਇੱਕ ਤੀਬਰ ਇੱਛਾ ਜਾਗੀ ਕਿ ਮੈਂ ਫ਼ੌਰਨ ਇਸਨੂੰ ਤੁਹਾਡੇ ਲਈ ਪਹਿਨ ਲਵਾਂ। ਇੱਕ ਦਿਨ ਮੈਂ ਇਹ ਜ਼ਰੂਰ ਪਹਿਨਾਂਗੀ। ਤੁਹਾਡੇ ਬਗ਼ੈਰ ਇਹ ਦਿਨ ਕਿੰਨੇ ਲੰਮੇ ਜਾਪਦੇ ਨੇ, ਮੇਰੇ ਪਿਆਰੇ, ਤੇ ਰਾਤਾਂ

ਨੂੰ ਪਤਾ ਨਹੀਂ ਕਿਉਂ ਮੈਂ ਕਈ ਵਾਰ ਉੱਚੀ-ਉੱਚੀ ਚੀਕਣਾ ਅਤੇ ਰੋਣਾ ਚਾਹਿਆ ਏ। ਹੋ ਸਕਦੈ ਇਹ ਕਿਸੇ ਫ਼ਿਕਰ ਕਰਕੇ ਹੋਵੇ, ਤੁਹਾਡੀ ਸਿਹਤ ਪ੍ਰਤੀ ਇੱਕ ਔਰਤਮਈ – ਫ਼ਿਕਰ ਕਰਕੇ, ਕਿਉਂਕਿ ਕੱਲ੍ਹ ਰਾਤ ਹੀ ਕਿਤੇ ਮੈਨੂੰ ਗੂੜ੍ਹੀ ਨੀਂਦ ਆਈ ਸੀ। ਪੂਰੀ ਸ਼ਾਮ ਮੈਂ ਤਾਂਤ ਛਬਿ ਅਤੇ ਕੈਥਰੀਨ ਨਾਲ ਤੁਹਾਡੇ ਬਾਰੇ ਗੱਲਾਂ ਕਰਦੀ ਰਹੀ ਹਾਂ। ਮੈਂ ਖ਼ਾਸ ਕਰਕੇ ਤੁਹਾਡੇ ਵੱਲੋਂ ਮੈਨੂੰ ਦਿੱਤੇ ਗਏ ਸਤਿਕਾਰ ਬਾਰੇ ਹੀ ਗੱਲਾਂ ਕੀਤੀਆਂ – ਤੁਹਾਡੇ ਲਈ ਔਰਤ ਹਾਲੇ ਵੀ ਇੱਕ ਵੱਖਰੀ ਹਸਤੀ ਏ, ਅਜਨਬੀ ਅਤੇ ਕਰਾਮਾਤੀ। ਜਿਹੜੀ ਨੇੜਤਾ ਯੂਰਪੀ-ਮਰਦ ਆਪਣੀਆਂ ਪਤਨੀਆਂ ਪ੍ਰਤੀ ਦਿਖਾਉਂਦੇ ਹਨ, ਤੁਸੀਂ ਕਦੇ ਵੀ ਨਹੀਂ ਵਿਖਾ ਸਕਦੇ। ਤੁਸੀਂ ਔਰਤਾਂ ਦੀ ਪੂਜਾ ਕਰਦੇ ਹੋ ਭਾਵੇਂ ਉਹਨਾਂ ਉਪਰ ਅਤਿਆਚਾਰ ਵੀ ਕਰਦੇ ਹੋ। ਪਰ ਮੈਂ ਚਾਹੁੰਦੀ ਹਾਂ ਤੁਸੀਂ ਮੇਰੇ ਉਪਰ ਅਤਿਆਚਾਰ ਕਰੋ ਤੇ ਮੈਂ ਤੁਹਾਡੀ ਦਾਸੀ ਬਣ ਕੇ ਰਹਾਂ।"

ਨਹੀਂ, ਮੈਨੂੰ ਇੱਕ ਦਾਸੀ ਦੀ ਲੋੜ ਨਹੀਂ ਸੀ। ਮੈਂ ਤਾਂ ਤੀਰਥ-ਯਾਤਰਾ ਦੀ ਇੱਕ ਸਾਥਣ ਚਾਹੁੰਦਾ ਸੀ, ਕਿਉਂਕਿ ਜੇਕਰ ਤੁਸੀਂ ਪਹਾੜ ਦੇ ਧੁਰ ਉਪਰ ਤਕ ਨਜ਼ਰ ਮਾਰਦੇ ਹੋ ਜਿੱਥੇ ਘੋੜਾਮਾਰਗ 'ਤੇ ਚੱਲਦਿਆਂ ਘੰਟੀਆਂ ਵੱਜ ਉਠਦੀਆਂ ਹਨ ਅਤੇ ਪੂਜਾ ਦੀ ਸੰਧਿਆ ਪੈ ਜਾਂਦੀ ਹੈ ਤਾਂ ਤੁਸੀਂ ਪ੍ਰਭੂ ਦੇ ਚਰਨਾਂ ਵਿੱਚ ਇਕੱਲੇ ਨਹੀਂ, ਇਕੱਠੇ ਸੱਜਦਾ ਕਰਨਾ ਚਾਹੁੰਦੇ ਹੋ। ਪ੍ਰਭੂ ਪਾਸ ਜਾਣਾ ਤੇ ਇੱਕਲੇ...... ਓਫ਼ !

ਦਿਨ ਵੇਲੇ ਮੈਂ ਅਕਸਰ ਆਪਣੇ ਆਲਬਿਜਾਂਸਿਆਂ ਉਪਰ ਕੰਮ ਕਰਦਾ ਸੀ। ਅਜੀਬ, ਕਿੰਨਾ ਅਜੀਬ ਇਹ ਲੱਗਦਾ ਸੀ ਕਿ ਇਤਿਹਾਸ ਦੇ ਵੱਖ-ਵੱਖ ਯੁੱਗਾਂ ਵਿਚੋਂ ਵੱਖ-ਵੱਖ ਮੁਲਕਾਂ ਵਿੱਚੀਂ ਭਾਰਤੀ ਅਦਵੈਤਵਾਦ ਦੇ ਗੁਜ਼ਰ ਜਾਣ ਪਿੱਛੋਂ ਮਨੁੱਖ ਇਸ ਦੇ ਉਲਟ ਨਤੀਜੇ ਉਪਰ ਹੀ ਪਹੁੰਚਿਆ ਹੈ – ਅਦਵੈਤਵਾਦ – ਜਿਥੇ ਦੁਵੱਲਾਪਨ ਅਤੇ ਵਿਰੋਧਤਾ ਮੁੱਕ ਜਾਂਦੀ ਹੈ, ਦੀ ਥਾਂ ਲੋਕ ਇਸ ਗੱਲ ਨੂੰ ਮੰਨਣ ਲੱਗੇ ਕਿ ਉਹ ਏਸਕਲਾਰਮੰਦ ਦਯ ਪੇਰੇਲਿਆ ਵਾਂਗ ਅੱਗ ਵਿੱਚ ਕੁੱਦ ਜਾਂਦੇ। ਹੱਡ-ਮਾਸ ਤੋਂ ਮੁਨਕਰ ਹੋਣ ਦਾ ਮਤਲਬ ਹੈ ਤੁਸੀਂ ਉਸਦੀ ਹੋਂਦ ਸਵੀਕਾਰ ਕਰਦੇ ਹੋ। ਜਿਵੇਂ ਵਿਚਾਰ ਤੋਂ ਪਰ੍ਹੇ ਨਹੀਂ ਜਾਇਆ ਜਾ ਸਕਦਾ ਸਗੋਂ ਉਸਨੂੰ ਉਸ ਵਿੱਚ ਇੱਕਮਿੱਕ ਹੋ ਜਾਣਾ ਪੈਂਦਾ ਹੈ ਜੋ ਵਿਚਾਰ ਦੀ ਪਿੱਠ-ਭੂਮੀ ਹੈ, ਇਵੇਂ ਹੀ ਅਸੀਂ ਬੁਰਾਈ ਨੂੰ ਵੀ ਨਸ਼ਟ ਨਹੀਂ ਕਰ ਸਕਦੇ ਹਾਂ, ਸਗੋਂ ਉਸ ਨੂੰ ਉਸ ਵਿੱਚ ਇੱਕਮਿੱਕ ਕਰਨਾ ਹੁੰਦਾ ਹੈ, ਜਿਸ ਵਿੱਚੋਂ ਇਹ ਪੈਦਾ ਹੁੰਦੀ ਹੈ ; ਬੁਰਾਈ ਦੀ ਖ਼ਾਸੀਅਤ, ਬੁਰਾਈ ਦੀ ਜੜ੍ਹ ਜ਼ਿੰਦਗੀ ਦੀ ਬਹਾਰ ਹੀ ਹੋ ਸਕਦੀ ਹੈ। ਦਾਸਤੋਵਸਕੀ ਨੇ ਕਿਹਾ ਸੀ ਕਿ ਦੋ ਅਤੇ ਦੋ ਚਾਰ ਹੋਣ ਦੀ ਨਿਰੰਕਸ਼ਤਾ ਬੜੀ ਭਿਆਨਕ ਹੈ – ਜਿਸ ਤੋਂ ਮਨੁੱਖ ਬਚ ਨਹੀਂ ਸਕਦਾ। ਪਰ ਜੇਕਰ ਦਾਸਤੋਵਸਕੀ ਨੇ ਗਿਣਤੀ ਦੇ ਸਿਧਾਂਤ ਦਾ ਅਧਿਐਨ ਕੀਤਾ ਹੁੰਦਾ ਤਾਂ ਉਹ ਜਾਣ ਜਾਂਦਾ ਕਿ ਸਾਰੀਆਂ ਸੰਖਿਆਵਾਂ ਆਖ਼ਰ ਸਿਫ਼ਰ ਵਿੱਚ ਇੱਕਮਿੱਕ ਹੋ ਜਾਂਦੀਆਂ ਹਨ, ਜਿਸ ਵਿੱਚੋਂ ਇਹ ਉਤਪੰਨ ਹੋਈਆਂ ਸਨ। ਸਿਫ਼ਰ ਦੀ ਨਿਰੰਕਸ਼ਤਾ – ? ਇਹ ਕਦੇ ਨਹੀਂ ਹੋ ਸਕਦਾ, ਹੋ ਵੀ ਕਿਵੇਂ ਸਕਦਾ ਹੈ ? ਵਿਸੰਗਤ ਕੀ ਹੈ, ਸਿਰਫ਼ ਇੱਕ ਖਲਾਸੀ, ਪਰਮਾਰਥ ਸੱਚ ਪ੍ਰਤੀ ਇੱਕ ਖ਼ਾਹਸ਼ ਦੀ ਅਲੌਕਿਕਤਾ ਵਿੱਚ ਖ਼ਲਾਸੀ। ਤੁਸੀਂ ਮਨੁੱਖ ਹੋਣ ਦੇ ਨਾਲ ਨਾਲ ਖ਼ੁਸ਼ ਨਹੀਂ ਹੋ ਸਕਦੇ। ਤੁਸੀਂ ਖ਼ੁਸ਼

ਹੋ ਸਕਦੇ ਹੋ ਜਾਂ ਮਨੁੱਖ ਬਣ ਸਕਦੇ ਹੋ ਕਿਉਂਕਿ ਮਨੁੱਖ ਅਤੇ ਖ਼ੁਸ਼ੀ ਇੱਕ ਹੀ ਹਨ ।

ਆਦਮੀ ਹੁੰਦੇ ਹੋਏ ਵੀ ਦੁਨੀਆ ਵਿੱਚ ਪਾਕ-ਪਵਿੱਤਰ ਹੋਣਾ ਮਾਨਵ ਬਣਨ ਵਾਂਗ ਹੈ । ਇਹ ਉਵੇਂ ਹੀ ਹੈ ਜਿਵੇਂ ਜਦੋਂ ਹਿੰਦੁਸਤਾਨ ਬਰਤਾਨਵੀ ਰਾਜ ਅਧੀਨ ਸੀ ਤਾਂ ਹਿੰਦੁਸਤਾਨੀਆਂ ਨੂੰ ਬਰਤਾਨਵੀ ਪਾਸਪੋਰਟ ਲੈਣੇ ਪੈਂਦੇ ਸਨ । ਮੈਨੂੰ ਦੱਸਿਆ ਗਿਆ ਸੀ ਕਿ ਹਰ ਯੂਰਪੀ ਸਰਹੱਦ ਉਤੇ ਹਿੰਦੁਸਤਾਨੀਆਂ ਨੂੰ ਇਹ ਕਹਿਣਾ ਪੈਂਦਾ ਸੀ ਕਿ ਉਹ ਬਰਤਾਨਵੀ ਹਨ । ਕਈ ਵਾਰ ਕੋਈ ਬੇਸਮਝ ਸਿਪਾਹੀ ਰੋਕ ਕੇ ਆਖਦਾ, "ਪਰ ਤੁਸੀਂ ਬਰਤਾਨਵੀ ਨਹੀਂ ਹੋ ਸਕਦੇ," ਅਤੇ ਉਹ ਆਪਣੇ ਨਿਯਮਾਂ ਦੀ ਕਿਤਾਬ ਵਿੱਚ ਉਸਦੇ ਇਸ ਕਥਨ ਦੇ ਅਰਥਾਂ ਨੂੰ ਭਾਲਣ ਦੀ ਕੋਸ਼ਿਸ਼ ਕਰਦਾ । ਜਦੋਂ ਉਸਨੂੰ ਉਸ ਵਿਚੋਂ ਕੁਝ ਨਾ ਮਿਲਦਾ ਤਾਂ ਉਹ ਆਖਦਾ, "ਪਰ ਤੁਸੀਂ ਬਰਤਾਨਵੀ ਤਾਂ ਨਹੀਂ ਹੋ ਸਕਦੇ", ਪਰ ਫਿਰ ਵੀ ਉਸ ਨੂੰ ਜਾਣ ਦਿੰਦਾ ਕਿਉਂਕਿ ਉਸਦੇ ਨਿਯਮ ਉਸਨੂੰ ਇਹ ਨਹੀਂ ਸਨ ਦੱਸਦੇ ਕਿ ਅਜਿਹੀ ਸਥਿਤੀ ਵਿੱਚ ਉਹ ਕੀ ਕਰੇ । ਜੋ ਕੁਝ ਤਰਕ ਤੋਂ ਪਰ੍ਹੇ ਹੈ, ਉਹ ਜ਼ਰੂਰ ਹੀ ਸੱਚ ਹੋਵੇਗਾ, ਦਾਸਤੋਵਸਕੀ ਨੇ ਉਸ ਸਰਹੱਦੀ ਸਿਪਾਹੀ ਵਾਂਗ ਸੋਚਿਆ ਹੋਵੇਗਾ । ਪਰ ਸਚਾਈ ਬਹੁਤ ਹੀ ਸਾਦਾ ਹੋ ਸਕਦੀ ਹੈ । ਤੁਸੀਂ ਕਦੇ ਵੀ ਇੱਕ ਕੈਥਾਰ ਨਹੀਂ ਬਣ ਸਕਦੇ, ਇੱਕ ਪਾਕ - ਪਵਿੱਤਰ, ਪਹਿਲਾਂ ਤੁਹਾਨੂੰ ਆਪਣੇ ਅੰਦਰ ਪਵਿੱਤਰਤਾ ਵਸਾਉਣੀ ਹੋਵੇਗੀ । ਤੇ ਜਦੋਂ ਪਵਿੱਤਰਤਾ ਆਉਂਦੀ ਹੈ ਤਾਂ ਫਿਰ ਤੁਸੀਂ ਤੁਸੀਂ ਨਹੀਂ ਹੁੰਦੇ । ਇਹੀ ਵਿਰੋਧਾਭਾਸ ਹੈ ਜਿਸਤੋਂ ਨਾ ਤਾਂ ਈਸਾਈ ਧਰਮ ਅਤੇ ਨਾ ਹੀ ਇਸਲਾਮ ਪਾਰ ਹੋ ਸਕੇ ਹਨ । ਕੈਥਾਰਾਂ ਨੇ ਇਹ ਨਿਰਾਕਾਰਵਾਦ ਬੋਧੀ ਮਨੋਵਿਗਿਆਨ ਅਤੇ ਜ਼ਰਤੁਸ਼ਤੀ ਦਵੈਤਵਾਦ ਦੇ ਮਿਸ਼ਣ ਤੋਂ ਹਾਸਲ ਕੀਤਾ ਹੈ । ਮਾਨੀਵਾਦ ਦੀ ਉਤਪਤੀ ਭਾਰਤੀ ਵਿਚਾਰਧਾਰਾ ਵਿੱਚੋਂ ਨਹੀਂ ਸੀ ਹੋਈ ਸਗੋਂ ਉਦੋਂ ਹੋਈ ਸੀ ਜਦੋਂ ਇਹ ਫ਼ਾਰਸ ਦੇਸ਼ ਵਿੱਚੀਂ ਮੁੜ ਲੰਘਿਆ ਸੀ । (ਆਖ਼ਰਕਾਰ ਮਾਨੀ ਜਨਮ ਤੋਂ ਫ਼ਾਰਸ ਦਾ ਹੀ ਸੀ । ਭਾਵੇਂ ਉਹ ਹਿੰਦੁਸਤਾਨ ਹੋ ਆਇਆ ਸੀ ਅਤੇ ਭਾਰਤੀ ਵਿਚਾਰਧਾਰਾ ਤੋਂ ਬਹੁਤ ਪ੍ਰਭਾਵਿਤ ਵੀ ਹੋਇਆ ਸੀ ।) ਅਸਲ ਵਿੱਚ ਦਵੰਦਾਤਮਕਤਾ ਦਾ ਮੂਲ ਖ਼ੁਦ ਅਹੁਮਜ਼ਦਾ ਵਿੱਚ ਹੀ ਹੋ ਸਕਦਾ ਹੈ । (ਪਲੈਟੋ ਲਈ ਬੁਰਾਈ ਲਗਪਗ ਉਨੀ ਹੀ ਸੱਚੀ ਹੈ ਜਿੰਨੀ ਕਿ ਅੱਜ ਹਿੰਦੁਸਤਾਨੀਆਂ ਲਈ - ਇੱਕ ਅਜਿਹੀ ਚੀਜ਼ ਜਿਸਦਾ ਪਸ਼ਚਾਤਾਪ ਕਿਸੇ ਘੁੱਗੀ ਜਾਂ ਨਾਰੀਅਲ ਨਾਲ ਕੀਤਾ ਜਾਂਦਾ ਹੈ ।) ਪਰੰਤੂ ਜਦੋਂ ਰੌਸ਼ਨੀ ਅਤੇ ਹਨੇਰਾ ਇੱਕ-ਦੂਜੇ ਦੇ ਵਿਪਰੀਤ ਕੰਮ ਕਰਦੇ ਹਨ ਤਾਂ ਇੱਕ ਸੂਰਬੀਰ ਦਾ ਜਨਮ ਹੁੰਦਾ ਹੈ, ਇੱਕ ਸੰਤ ਦਾ । ਅਜੀਬ ਗੱਲ ਹੈ - ਨੀਤਸ਼ੇ ਨੂੰ ਜ਼ਰਥੁੱਸਤਰਾ ਉਤਪੰਨ ਕਰਨਾ ਪਿਆ ਜਿਸਤੋਂ ਹਿਟਲਰਵਾਦ ਪੈਦਾ ਹੋਇਆ ।

ਕਦੀ-ਕਦੀ ਪਾਰਸੀ ਲੋਕ ਸਾਨੂੰ ਜ਼ੂਨੀ ਹਿੰਦੁਸਤਾਨੀਆਂ ਦੀ ਯਾਦ ਦਿਵਾਉਂਦੇ ਹਨ -ਇਹ ਸਭ੍ਹ ਤੋਂ ਅੱਛਾ ਕਬਾਇਲੀ ਸਮਾਜ ਸਭ ਤੋਂ ਅੱਛੇ 'ਆਚਰਣ' ਵਾਲਾ ਵੀ ਹੈ । ਉਹਨਾਂ ਲਈ ਚੰਗਿਆਈ ਅਤੇ ਬੁਰਾਈ ਬਿਲਕੁਲ ਵੱਖ-ਵੱਖ ਚੀਜ਼ਾਂ ਹਨ - ਜਿਵੇਂ ਦਿਨ ਅਤੇ ਰਾਤ, ਸੂਰਜ ਅਤੇ ਚੰਨ, ਵਰਖਾ ਰੁੱਤ ਅਤੇ ਗਰਮੀ ਰੁੱਤ । ਸਮੁੱਚੀ ਪਾਰਸੀ ਕੌਮ ਵਿੱਚ ਇੱਕ ਪੂਰੀ ਸਦੀ ਦੌਰਾਨ ਕਿਸੇ ਆਦਮੀ ਨੂੰ ਕਿਸੇ ਕਤਲ ਦੇ ਦੋਸ਼ ਵਿੱਚ ਗ੍ਰਿਫ਼ਤਾਰ ਨਹੀਂ ਕੀਤਾ ਗਿਆ, ਇਹ ਕਿਹਾ ਜਾਂਦਾ ਹੈ, ਪਰ ਨਾ ਹੀ ਕੋਈ ਪਾਰਸੀ ਉਸ

ਬੁਲੰਦੀ ਤਕ ਪਹੁੰਚਿਆ ਸੁਣਿਆ ਗਿਆ ਹੈ ਜਿਥੇ ਅਨੇਕ ਹਿੰਦੂ ਰਿਸ਼ੀ-ਮੁਨੀ ਪਹੁੰਚੇ ਹਨ। ਪਾਰਸੀਆਂ ਦੀ ਈਮਾਨਦਾਰੀ ਉਹਨਾਂ ਨੂੰ ਸ਼ਾਹੂਕਾਰੇ ਦੇ ਧੰਦੇ ਵਿੱਚ ਲੈ ਗਈ ਜਿਵੇਂ ਕਵੇਕਰਾਂ ਨੂੰ ਚਾੱਕਲੇਟ ਬਣਾਉਣ ਦੇ ਕੰਮ ਵੱਲ। ਜੇ ਕਿਤੇ ਕੈਥਾਰ ਬਚੇ ਹੁੰਦੇ ਤਾਂ ਉਹਨਾਂ ਜ਼ਰੂਰ ਹੀ ਲੋਹੇ ਦਾ ਇੱਕ ਸ਼ਹਿਰ ਉਸਾਰ ਲੈਣਾ ਸੀ ਜਿੱਥੇ ਨੇਕੀ ਅਤੇ ਬਦੀ ਦੀ ਪਰਖ ਬਿਜਲ-ਚੁੰਬਕੀ ਡੋਲਣ-ਯੰਤਰਾਂ ਰਾਹੀਂ ਕੀਤੀ ਜਾਂਦੀ। ਇਸਦੇ ਅੰਦਰ ਖ਼ੂਬ ਨਿੱਘੇ ਬਰਾਂਡਿਆਂ ਵਿੱਚ ਲਗਪਗ ਨੰਗੇ ਆਦਮੀਆਂ ਅਤੇ ਔਰਤਾਂ ਨੇ ਤੁਰਦੇ-ਫਿਰਦੇ ਹੋਣਾ ਸੀ ਤੇ ਹੋ ਸਕਦੈ ਉਹ ਉਥੇ ਕੁਠਾਲੀਆ ਵਿੱਚ ਬੱਚਿਆਂ ਨੂੰ ਜਨਮ ਦਿੰਦੇ, ਅਤੇ ਰਸਾਇਣਕ ਜਾਂਚ ਰਾਹੀਂ ਅਜਿਹਾ ਕੈਥਾਰ ਪੈਦਾ ਕਰਦੇ ਜਿਸ ਅੰਦਰ ਨਾ ਕਿਸੇ ਬੁਰਾਈ ਜਾਂ ਦੰਡ ਦੀ ਭਾਵਨਾ ਹੁੰਦੀ। ਜਦੋਂ ਉਹ ਬਾਹਰ ਜਾਂਦਾ - ਲੋਹੇ ਦੀ ਦੀਵਾਰ ਨੂੰ ਪਾਰ ਕਰਦਾ - ਤਾਂ ਉਸਨੂੰ ਜ਼ੁਕਾਮ ਹੋ ਜਾਂਦਾ ਜਾਂ ਉਹ ਕਿਸੇ ਵੇਸਵਾ ਪਾਸ ਵੇਚ ਦਿੱਤਾ ਜਾਂਦਾ। ਕੈਥਾਰ ਨੇ ਪੱਛਮੀ ਦੁਨੀਆ ਦੇ ਇੱਕ ਸਭ ਤੋਂ ਉੱਤਮ ਸਾਮਵਾਦੀ ਸਮਾਜ ਦੀ ਉਤਪਤੀ ਕੀਤੀ।

ਇਸ ਲਈ, ਮੇਰੇ ਅਨੁਸਾਰ ਇਸ ਵਿੱਚ ਕੋਈ ਹੈਰਾਨੀ ਵਾਲੀ ਗੱਲ ਨਹੀਂ, ਕਿ ਸ਼ੁਰੂ ਵਿੱਚ ਹੀ ਬੁੱਧ ਧਰਮ ਦਾ ਵਿਰੋਧ ਹਿੰਦੂ ਧਰਮ ਵਲੋਂ ਕੀਤਾ ਗਿਆ ਸੀ ਜਿਸਨੇ ਆਖ਼ਰ ਬੋਧੀ ਨੈਤਿਕਤਾ ਨੂੰ ਹਰਾ ਦਿੱਤਾ ਅਤੇ ਬੁੱਧ ਧਰਮ ਨੂੰ ਆਪਣੇ ਅੰਦਰ ਹੀ ਇੰਜ ਸਮੇਟ ਲਿਆ ਕਿ ਅੱਜ ਇਹ ਪਤਾ ਨਹੀਂ ਲੱਗਦਾ ਕਿ ਮਹਾਯਾਨ ਕਿਸ ਪੱਖੋਂ ਵੇਦਾਂਤ ਤੋਂ ਵੱਖਰਾ ਹੈ। ਇਵੇਂ ਹੀ ਕੈਥੋਲਿਕ ਧਰਮ, ਜਿਸ ਦੀਆਂ ਮਹਾਨ ਪਰੰਪਰਾਵਾਂ ਕੇਵਲ ਗਿਰਜੇ ਵਿੱਚੋਂ ਹੀ ਪੈਦਾ ਨਹੀਂ ਹੋਈਆਂ ਸਗੋਂ ਇਸ ਵਿੱਚ ਗ਼ੈਰ-ਈਸਾਈਆਂ ਦੀ ਭੂਮਿਕਾ ਵੀ ਬਹੁਤ ਜ਼ਿਆਦਾ ਹੈ, ਵਿੱਚ ਅਜਿਹੀ 'ਸਚਾਈ' ਸੀ ਕਿ ਜੇਕਰ ਕੈਥਾਰਵਾਦ ਨਸ਼ਟ ਨਾ ਹੁੰਦਾ ਤਾਂ ਯੂਰਪੀ ਮਾਨਵਤਾ ਨਸ਼ਟ ਹੋ ਜਾਂਦੀ। ਲੜਾਈ ਈਸਾਈਆਂ ਅਤੇ ਕੈਥਾਰਾਂ ਦਰਮਿਆਨ ਨਹੀਂ ਸੀ - ਸਗੋਂ ਹੋਮਰ ਦੇ ਸਮੇਂ ਤੋਂ ਲੈ ਕੇ ਅੱਜ ਤਕ ਯੁੱਧ ਯੂਰਪ ਦੇ ਜ਼ਿੰਦਾ ਅਸੂਲਾਂ ਅਤੇ ਜੀਵਨ ਦੀ ਇਸ ਹਾਰਵਾਦ ਦਰਮਿਆਨ, ਸਹਿਣਸ਼ੀਲਤਾ ਅਤੇ ਸਰਦ ਮੌਤ ਦੇ ਦਰਮਿਆਨ ਸੀ : ਡਾਰਵਨਵਾਦ ਨਾ ਸਿਰਫ਼ ਇੱਕ ਜੀਵ-ਵਿਗਿਆਨਿਕ ਸਿਧਾਂਤ ਹੈ ਸਗੋਂ ਇਹ ਅਧਿਆਤਮਕ ਸਿਧਾਂਤ ਵੀ ਹੋ ਸਕਦਾ ਹੈ। ਭਗਵਤ-ਗੀਤਾ, ਇਸਦੀ ਗਾਂਧੀ ਜੀ ਨੇ ਭਾਵੇਂ ਕਿਹੋ ਜਿਹੀ ਵਿਆਖਿਆ ਕੀਤੀ ਹੈ, ਚੰਗਿਆਈ ਦੀ ਨਹੀਂ ਸਗੋਂ ਸਚਾਈ ਦੀ ਪੁਸ਼ਟਤਾ ਕਰਦੀ ਹੈ। ਸੱਚ ਕਿਸੇ ਦਾ ਪੱਖ ਨਹੀਂ ਲੈ ਸਕਦਾ - ਇਹ ਦੋਹਾਂ ਪਾਸਿਆਂ ਵਿੱਚ ਸ਼ਾਮਲ ਹੁੰਦਾ ਹੈ। ਮਹਾਂਭਾਰਤ ਦੀ ਲੜਾਈ ਦੇ ਨਾਇਕ ਕ੍ਰਿਸ਼ਣ ਹਨ ਪਰ ਉਹਨਾਂ ਤੋਂ ਵੱਡਾ ਨਾਇਕ ਮਹਾਨ ਯੋਧਾ ਭੀਸ਼ਮ ਵਿਖਾਈ ਦਿੰਦਾ ਹੈ। ਫਿਰ ਵੀ ਭੀਸ਼ਮ ਦੀ ਦਲੇਰੀ ਕ੍ਰਿਸ਼ਣ ਵਲੋਂ ਦਿੱਤਾ ਗਿਆ ਇੱਕ ਤੋਹਫ਼ਾ ਹੀ ਸੀ। ਸ਼੍ਰੀ ਕ੍ਰਿਸ਼ਣ ਨੇ ਆਪਣੇ ਹੀ ਖ਼ਿਲਾਫ਼, ਆਪਣੇ ਹੀ ਰਾਹੀਂ ਅਤੇ ਆਪਣੇ ਹੀ ਅੰਦਰ ਆਪਣੇ ਆਪ ਨਾਲ ਯੁੱਧ ਕੀਤਾ ਸੀ ਅਤੇ ਜੋ ਬਾਕੀ ਬਚਿਆ ਉਹ ਹਮੇਸ਼ਾ ਲਈ ਇਕ ਸੀ - ਸੱਚ।

ਕੈਥਾਰ ਤੇਰ੍ਹਵੀਂ ਸਦੀ ਦੇ ਬ੍ਰਹਮ-ਗਿਆਨੀ ਹਨ। ਜੇ ਕਿਤੇ ਮੈਂ ਉਹਨਾਂ ਦਾ ਸਮਕਾਲੀ ਹੁੰਦਾ ਤਾਂ ਮੈਂ ਸਿਮੋਨ ਦਯ ਮਾਂਫੋਰਟ ਨਾਲ ਮਿਲ ਜਾਣਾ ਸੀ - ਧਨ ਦੇ ਲੋਭ ਕਰਕੇ ਨਹੀਂ ਅਤੇ ਨਾ ਹੀ ਕੋਈ ਸ਼ੋਭਾ ਹਾਸਲ ਕਰਨ ਲਈ ਅਤੇ ਨਾ ਹੀ ਕਿਸੇ ਇੱਛਾ-

ਪੂਰਤੀ ਲਈ - ਮੈਂ ਤਾਂ ਸਗੋਂ ਕੈਥਾਰਾਂ ਵਿਰੁੱਧ ਲੜਨ ਨਾਲੋਂ ਇੱਛਾਵਾਂ-ਪੂਰਤੀ ਵਿਰੁੱਧ ਲੜਦਾ। ਮੈਂ ਤਾਂ ਸਚਾਈ ਦੇ ਉਸ ਸਾਫ਼ ਪ੍ਰਵਾਹ ਲਈ ਲੜਨਾ ਸੀ ਜੋ ਰੋਮਨ ਕੈਥੋਲਿਕ ਧਰਮ ਅੰਦਰ ਵਹਿੰਦੀ ਹੈ। ਹਰ ਲੜਾਈ ਵਿੱਚ ਇੱਕ ਕਰਮ ਹੁੰਦਾ ਹੈ ਅਤੇ ਇੱਕ ਉੱਤਰਾ--ਉਹਨਾਂ ਦੇ ਨਾਂ ਭਾਵੇਂ ਬਦਲ ਕੇ ਇਨੋਸੈਂਟ ਤੀਸਰਾ ਜਾਂ ਇਊਗ ਦਯ ਨੌਆਇਏ, ਓਕਸਿਆਰ ਦਾ ਬਿਸ਼ਪ, ਰੱਖ ਦਿੱਤੇ ਗਏ ਹੋਣ, "ਉਹ ਜੰਗਜੂ ਲਾਟਪਾਦਰੀ, ਲਾਲਚੀ - ਉਹ ਮਾਲ ਸਪਲਾਈ ਕਰਨ ਵਾਲਾ... ਪਾਸਕਲ ਅਤੇ ਯੀਸੂ ਪਾਦਰੀਆਂ ਦਰਮਿਆਨ ਅਜਿਹੀ ਹੀ ਜੰਗ ਲੜੀ ਗਈ ਸੀ।

ਪੋ ਨੇ ਆਪਣੀ ਹਵਾ ਦੀ ਸ਼ੁੱਧਤਾ ਅਤੇ ਦੂਜਿਆਂ ਪ੍ਰਤੀ ਅਪਣੱਤ ਦੇ ਇਹਸਾਸ ਕਾਰਨ ਮੈਨੂੰ ਈਸਾਈ ਧਰਮ ਨਾਲ ਡੂੰਘੀ ਪਛਾਣ ਕਰਾਉਣ ਦਾ ਮੌਕਾ ਦਿੱਤਾ ਜੋ ਹੋਰ ਕਿਸੇ ਨੇ ਵੀ ਨਹੀਂ ਸੀ ਦਿੱਤਾ ਭਾਵੇਂ ਇਹ ਅਜੀਬ ਹੀ ਲੱਗਦਾ ਹੋਵੇ ਕਿਉਂਕਿ ਮੈਂ ਹਰ ਵਿੱਥ ਨੂੰ ਵੇਖ ਤੇ ਮਾਣ ਸਕਦਾ ਸੀ। ਇਹ ਉਹੀ ਥਾਂ ਹੈ ਜਿੱਥੋਂ ਉਦਾਰਚਿੱਤ ਰਾਜਕੁਮਾਰ ਹੈਨਰੀ-ਚੌਥੇ ਨੇ ਪ੍ਰੋਟੈਸਟੈਂਟ ਦਾ ਪੱਖ ਛੱਡ ਕੇ ਕੈਥੋਲਿਕ ਪੱਖ ਨੂੰ ਅਪਣਾ ਲਿਆ ਸੀ - ਕਿਉਂਕਿ ਉਹ ਨਹੀਂ ਸੀ ਚਾਹੁੰਦਾ ਕਿ ਫ਼੍ਰਾਂਸ ਵਾਸੀ ਸ਼ਾਹੂਕਾਰ ਬਣ ਜਾਣ, ਉਹ ਚਾਹੁੰਦਾ ਸੀ ਕਿ ਉਹ ਸੰਤ ਅਤੇ ਸੂਰਬੀਰਤਾ ਵਾਲੇ ਵਿਚਾਰਾਂ ਵਾਲੇ ਪੁਰਖ ਬਣਨ। ਹਿਟਲਰ ਦਾ ਦੁਸ਼ਮਣ ਸਿਰਫ਼ ਚਰਚਿਲ ਹੀ ਨਹੀਂ ਸੀ, ਸਗੋਂ ਅਸਲ ਵਿੱਚ ਸੇਂਟ ਲੂਈ ਅਤੇ ਹੈਨਰੀ-ਚੌਥਾ ਵੀ ਸਨ। ਫ਼੍ਰਾਂਸ ਨੂੰ ਇੱਕ-ਨਾ-ਇੱਕ ਦਿਨ ਰਾਜਤੰਤਰ ਬਣਨਾ ਹੀ ਪਵੇਗਾ : ਉਹ ਅਜੀਬ ਰੂਸੀ ਕੱਟੜਪੰਥੀ ਜਾਰਜੇਜ਼ ਠੀਕ ਹੀ ਆਖਦਾ ਸੀ। ਜੇ ਤੁਸੀਂ ਸੱਚਮੁੱਚ ਹੀ ਫ਼੍ਰਾਂਸ ਨੂੰ ਜਾਣਦੇ ਹੋ ਅਤੇ ਪਿਆਰ ਕਰਦੇ ਹੋ ਤਾਂ ਤੁਸੀਂ ਸਿਰਫ਼ ਰਾਜਤੰਤਰਵਾਦੀ ਹੀ ਹੋ ਸਕਦੇ ਹੋ ਭਾਵੇਂ ਬਰਬਨਾਂ ਨੇ ਮਾਨਵਤਾ ਪ੍ਰਤੀ ਹਰ ਕਿਸਮ ਦੇ ਜੁਰਮ ਕੀਤੇ ਹੋਣ ਅਤੇ ਮੌਸਿਏ ਵਿਸੈਂਟ ਆਰਿਆਲ ਨੇ ਬਿਲਕੁਲ ਕੀਤੇ ਹੀ ਨਾ ਹੋਣ। ਵਿਚਾਰੇ ਪੋਪ ਇਨੋਸੈਂਟ ਤੀਸਰੇ ਜਾਂ ਫਿਰ ਫਾਸਿਸਟਾਂ ਨਾਲ ਗਠਜੋੜ ਕਰਨ ਵਾਲੇ ਪਾਅਸ ਬਾਰ੍ਹਵੇਂ ਦੇ ਸਾਰੇ ਪਾਪਾਂ ਦੇ ਬਾਵਜੂਦ ਪੋਪ-ਪਦ ਨੇ ਹੀ ਯੂਰਪ ਨੂੰ ਵਿਨਾਸ਼ ਤੋਂ ਬਚਾਇਆ ਹੈ, ਨਾ ਕਿ ਬ੍ਰਿਟਿਸ਼ ਹਾਊਸ ਆਫ਼ ਕਾੱਮਨਜ਼ ਨੇ ਜਿਵੇਂ ਕਿ ਲੋਕਾਂ ਦਾ ਖ਼ਿਆਲ ਹੈ। ਪ੍ਰਤਿਰੋਧ ਲਹਿਰ ਨੇ ਇੱਕ ਅਜਿਹਾ ਅਧਿਆਤਮਿਕ ਵਾਤਾਵਰਨ ਪੈਦਾ ਕਰ ਦਿੱਤਾ ਜਿਸ ਅੰਦਰ ਅਸਤਿਤਵਾਦੀਆਂ ਦੀ, ਉਹਨਾਂ ਗੁਪਤ ਕੈਥੋਲਿਕਾਂ ਦੀ, ਅਮੂਰਤ ਖੋਜ ਸੰਭਵ ਹੋ ਸਕੀ। ਤੇ ਇਸ ਪ੍ਰਤੀਰੋਧ ਲਹਿਰ ਨੂੰ ਪ੍ਰੇਰਣਾ ਦੇਣ ਵਾਲਾ ਕੋਈ ਰੂਸੋ ਨਹੀਂ ਸੀ, ਸਗੋਂ ਇਹ ਸੀ ਪੇਗੀ ਅਤੇ ਜਾਨ ਆੱਫ ਆੱਰਕ ਵਗ਼ੈਰਾ, ਵਗ਼ੈਰਾ।

ਫ਼੍ਰਾਂਸ ਹੀ ਇੱਕ ਅਜਿਹਾ ਦੇਸ਼ ਹੈ ਜਿਸਦਾ ਇਤਿਹਾਸ ਸਰਵਵਿਆਪੀ ਹੈ। ਫ਼੍ਰਾਂਸ ਦੀ ਹਰ ਜੰਗ ਮਨੁੱਖਤਾ ਲਈ ਲੜੀ ਗਈ ਜੰਗ ਹੈ। ਅੱਜ ਹਿੰਦੁਸਤਾਨ ਜੇਕਰ ਆਜ਼ਾਦ ਹੈ ਤਾਂ ਜੇਰੇਮੀ ਬੇਂਥਮ ਕਾਰਨ ਨਹੀਂ, ਸਗੋਂ ਨੇਪੋਲੀਅਨ ਕਰਕੇ। ਨੈਪੋਲੀਅਨ ਤਰਕਵਾਦੀ ਵਿਸ਼ਵਕੋਸ਼ਕਾਰਾਂ ਦਾ ਬੱਚਾ ਨਹੀਂ ਸੀ ਜਿਵੇਂ ਕਿ ਇਤਿਹਾਸਕਾਰ ਸੋਚਦੇ ਹਨ, ਸਗੋਂ ਮਾਕੀਆਂ (ਦੂਜੇ ਮਹਾਯੁੱਧ ਵਿਚ ਫ਼੍ਰਾਂਸ ਦੇ ਦੇਸ਼ ਭਗਤਾਂ ਦਾ ਗੁਪਤ ਦਲ) ਦੇ ਅੰਧਵਿਸ਼ਵਾਸੀ ਕੈਥੋਲਿਕਾਂ ਦਾ ਸੀ। ਪ੍ਰਭੂ ਦੀ ਮਿਹਰ ਨਾਲ ਉਹ ਸਮਰਾਟ ਬਣਿਆ ਅਤੇ ਸੇਂਟ ਪੀਟਰ ਦੇ ਚਰਚ ਵਲੋਂ ਸਨਮਾਨਿਆ ਗਿਆ।

ਕਿਉਂਕਿ ਸਚਾਈ ਦਾ ਕੋਈ ਇਤਿਹਾਸ ਨਹੀਂ ਹੁੰਦਾ, ਇਸ ਲਈ ਹਿੰਦੁਸਤਾਨ ਦਾ ਕੋਈ ਇਤਿਹਾਸ ਨਹੀਂ ਹੈ। ਜੇਕਰ ਫ਼ਰਾਂਸ ਦੀ ਹਰ ਲੜਾਈ ਮਾਨਵਤਾ ਲਈ ਲੜੀ ਗਈ ਹੈ ਤਾਂ ਇਹ ਕਹਿਣ ਵਿੱਚ ਈਮਾਨਦਾਰੀ ਹੈ ਕਿ ਹਿੰਦੁਸਤਾਨ ਵਿੱਚ ਕਦੇ ਵੀ ਕੋਈ ਲੜਾਈ ਮਾਨਵਤਾ ਦੀ ਖ਼ਾਤਰ ਨਹੀਂ ਲੜੀ ਗਈ ਅਤੇ ਜੇਕਰ ਕੋਈ ਲੜੀ ਵੀ ਗਈ ਹੈ ਤਾਂ ਉਹ ਛੇਤੀ ਹੀ ਭੁਲਾ ਦਿੱਤੀ ਗਈ। ਕ੍ਰਿਸ਼ਣ ਨੇ ਭੀਸ਼ਮ ਨੂੰ ਹਿੰਮਤ ਬਖ਼ਸ਼ ਕੇ ਉਸਦੇ ਖ਼ਿਲਾਫ਼ ਜੰਗ ਲੜੀ। ਮਹਾਤਮਾ ਗਾਂਧੀ ਨੇ ਮੁਸਲਮਾਨਾਂ ਲਈ ਲੜਦੇ ਹੋਏ ਮੁਸਲਮਾਨਾਂ ਵਿਰੁੱਧ ਲੜਾਈ ਲੜੀ। ਭਾਰਤੀ ਆਦਰਸ਼ਾਂ ਲਈ ਉਹਨਾਂ ਇੱਕ ਹਿੰਦੂ ਸ਼ਹੀਦ ਵਜੋਂ ਪ੍ਰਾਣ ਦਿੱਤੇ। ਉਹਨਾਂ ਸਚਾਈ ਲਈ ਆਪਣੀ ਜਾਨ ਦਿੱਤੀ।

ਪੋ ਵਿੱਚ ਲੇਜ਼ੋ ਮੇਰਾ ਪੱਕਾ ਸਾਥੀ ਰਿਹਾ। ਉਹ ਆਪਣੇ ਦੋਸਤਾਂ ਨੂੰ ਮਿਲਣ ਲਈ ਬਿਆਰਿਟਜ ਗਿਆ ਸੀ ਤੇ ਉਥੋਂ ਉਸਨੂੰ ਪਤਾ ਲੱਗਾ ਕਿ ਮੈਂ ਪੋ ਪਹੁੰਚਿਆ ਹੋਇਆ ਹਾਂ - ਸ਼ਾਇਦ ਇਸ ਬਾਰੇ ਮੈਂ ਆਪ ਹੀ ਉਸਨੂੰ ਦੱਸਿਆ ਸੀ। ਮੈਂ ਉਸਨੂੰ ਪ੍ਰੋਮਨਾਦ ਦੇ ਪਿਰੇਨੇ ਦੇ ਨਾਲ-ਨਾਲ ਆਪਣੀ ਦ੍ਰਿੜ੍ਹ ਅਤੇ ਵਿਦਵਤਾਪੂਰਨ ਚਾਲ ਵਿੱਚ ਚੱਲਦੇ ਵੇਖਿਆ ਸੀ ਅਤੇ ਜਿਉਂ ਹੀ ਉਸਨੇ ਮੈਨੂੰ ਵੇਖਿਆ ਉਹ ਮੇਰੇ ਵੱਲ ਇੰਜ ਦੌੜਦਾ ਆਇਆ ਜਿਵੇਂ ਕੋਈ ਸਕੂਲ ਵਿਦਿਆਰਥੀ ਆਪਣੇ ਅਧਿਆਪਕ ਵੱਲ ਦੌੜਦਾ ਹੈ। ਇਸ ਪਿੱਛੋਂ ਉਹ ਮੈਨੂੰ ਆਪਣੇ ਕਈ ਰਿਫ਼ੂਜੀ ਦੋਸਤਾਂ ਕੋਲ ਲੈ ਗਿਆ ਜੋ ਕੈਥਾਰ ਸਨ ਅਤੇ ਨਵੇਂ ਧਾਰਮਿਕ ਕਾਨੂੰਨ ਕਰਕੇ ਆਪਣੇ ਘਰ ਛੱਡ ਕੇ ਇਧਰ ਆ ਗਏ ਸਨ। ਕੈਥਾਰਾਂ ਦੀ ਧਰਮ - ਵਿਰੋਧਤਾ ਮੈਨੂੰ ਬਹੁਤੀ ਪਸੰਦ ਨਹੀਂ ਸੀ ਆਈ, ਇਸ ਲਈ ਮੈਂ ਫ਼੍ਰੈਂਕੋ ਨੂੰ ਪ੍ਰਵਾਨ ਕਰਨਾ ਜਾਂ ਇਸ ਨੀਚ ਰਾਜਤੰਤਰਵਾਦੀ ਲਈ ਲੜਨਾ ਬਿਲਕੁਲ ਨਾ ਚਾਹਿਆ। ਮੇਰੇ ਉਪਰ ਮਹਾਨ ਸਮਾਜਵਾਦੀ ਆਦਰਸ਼ਾਂ ਦਾ "ਮਾਰੂ" ਅਸਰ ਸੀ ਅਤੇ ਮੈਂ ਅਜਿਹੇ ਰਾਜਤੰਤਰ ਨੂੰ ਪਸੰਦ ਕਰਦਾ ਸੀ ਜਿੱਥੇ ਹਰ ਪ੍ਰਕਾਰ ਦੀਆਂ ਜਾਤੀਆਂ ਦਾ ਆਦਰਸ਼ਕ ਸਮਾਜ ਹੋਵੇ ਅਤੇ ਜਿੱਥੇ ਬਰਾਬਰਤਾ ਵਿਚ ਫ਼ਰਜ਼ ਵੰਡੇ ਹੋਏ ਹੋਣ। ਮੈਂ ਏਨਫ਼ਨਟੀਨ ਲਈ ਅਤੇ ਸੰਟ ਸਿਮੋਨ ਲਈ ਖਾਣਾ ਬਣਾ ਸਕਦਾ ਸੀ ਪਰ ਮੈਂ ਇਹ ਚੀਕਣਾ ਸੀ "ਬਾਦਸ਼ਾਹ ਸਲਾਮਤ ਰਹੇ।" ਸੱਚਮੁੱਚ ਇੱਕ ਬੇਹੂਦਾ ਵਿਚਾਰ।

ਲੇਜ਼ੋ ਅਤੇ ਮੈਂ ਬੁੱਧ ਧਰਮ ਬਾਰੇ ਲੰਮੀਆਂ-ਲੰਮੀਆਂ ਬਹਿਸਾਂ ਕਰਦੇ। ਉਸਦੀ ਜਾਣਕਾਰੀ ਉੱਚ ਪਾਏ ਦੀ ਸੀ : ਉਹ ਚੀਨੀ, ਜਪਾਨੀ ਅਤੇ ਭਾਰਤੀ ਲਿਖਤਾਂ ਦੇ ਹਵਾਲੇ ਏਨੀ ਅਸਾਨੀ ਨਾਲ ਦਿੰਦਾ ਕਿ ਮੈਨੂੰ ਹੈਰਾਨੀ ਵਿੱਚ ਪਾ ਦਿੰਦਾ। ਉਹ ਲਿਖਤਾਂ ਦੇ ਨਾ ਕੇਵਲ ਹਵਾਲੇ ਹੀ ਦਿੰਦਾ ਸੀ ਸਗੋਂ ਉਹਨਾਂ ਨੂੰ ਬਹੁਤ ਚੰਗੀ ਤਰ੍ਹਾਂ ਸਮਝਦਾ ਵੀ ਸੀ। ਉਹ ਆਧੁਨਿਕ ਭਾਰਤ ਅਤੇ ਮਹਾਤਮਾ ਗਾਂਧੀ ਬਾਰੇ ਵੀ ਜਾਣਕਾਰੀ ਰੱਖਦਾ ਸੀ। ਉਹ ਮੈਨੂੰ ਆਪਣੇ ਬਾਸਕ ਦੋਸਤਾਂ ਨਾਲ ਇੰਜ ਮਿਲਾਉਂਦਾ, "ਇਹਨਾਂ ਨੂੰ ਮਿਲੋ, ਇਹ ਸਾਹਿਬ ਗਾਂਧੀ ਦੇ ਦੇਸ਼ ਤੋਂ ਆਏ ਹਨ।" ਇੱਕ ਦਿਨ ਲੇਜ਼ੋ ਨੇ ਮੈਨੂੰ ਕਿਹਾ ਸੀ, "ਤੁਹਾਨੂੰ ਪਤੈ, ਜਰਮਨੀ ਵਿੱਚ ਵਿਦਿਆਰਥੀ ਦੇ ਤੌਰ 'ਤੇ ਮੈਂ ਪਰਖ ਵਜੋਂ ਕੁਝ ਸਮੇਂ ਲਈ ਸ਼ਾਕਾਹਾਰੀ ਬਣ ਗਿਆ ਸੀ ਜਦੋਂ ਮੈਂ ਏਕਸ ਵਾਪਸ ਜਾਵਾਂਗਾ ਤਾਂ ਇੱਕ ਵਾਰ ਫਿਰ ਸ਼ਾਕਾਹਾਰੀ ਬਣਨ ਦੀ ਕੋਸ਼ਿਸ਼ ਕਰਾਂਗਾ। ਮੈਂ ਹਿੰਦੁਸਤਾਨ ਜਾਣਾ ਚਾਹੁੰਦਾ ਹਾਂ - ਇੱਕ ਬੋਧੀ ਭਿਖਸ਼ੂ ਬਣ ਕੇ।"

ਮਾਦਲੇਨ ਬਾਰੇ ਅਸੀਂ ਕਦੇ ਕੋਈ ਗੱਲ ਨਹੀਂ ਸੀ ਕੀਤੀ। ਉਸਨੇ ਸਿਰਫ਼ ਇੱਕ ਵਾਰ ਹੀ ਉਸਦਾ ਜ਼ਿਕਰ ਕੀਤਾ ਸੀ — ਇਹ ਜਾਨਣ ਲਈ ਕਿ ਕੀ ਉਹ ਛੇਤੀ ਏਕਸ ਵਿੱਚ ਹੋਵੇਗੀ। ਮੈਂ ਉਸਨੂੰ ਦੱਸਿਆ ਸੀ ਕਿ ਉਹ ਦੋ ਹਫ਼ਤਿਆਂ ਤਕ ਉਥੇ ਪਹੁੰਚ ਜਾਵੇਗੀ।

ਮੈਂ ਲੇਜ਼ੋ ਨੂੰ ਇੱਕ ਵਾਰ ਵੀ ਨਾ ਕਿਹਾ ਕਿ ਉਹ ਮੇਰੇ ਨਾਲ ਚੱਲੇ, ਭਾਵੇਂ ਇਹ ਦਿਲਚਸਪੀ ਵਾਲਾ ਹੀ ਹੋਣਾ ਸੀ - ਜਦੋਂ ਕਿ ਮੈਂ ਹਰ ਰੋਜ਼ ਕਈ ਕੈਥਾਰ ਮੰਦਰਾਂ ਵਿੱਚ ਜਾਂਦਾ ਸੀ ਅਤੇ ਕਿਸਾਨਾਂ ਅਤੇ ਮੱਠਾਂ ਦੇ ਮੁਖੀਆਂ ਨਾਲ ਗੱਲਾਂ-ਬਾਤਾਂ ਕਰਦੇ ਹੋਏ ਮੈਂ ਸੁਣਿਆ ਸੀ ਕਿ ਆਲਬਿਜਾਂਸਿਆਂ ਪਰੰਪਰਾਵਾਂ ਹਾਲੇ ਵੀ ਉਥੇ ਹਰ ਥਾਂ ਜੀਵਿਤ ਹਨ। ਉਹ ਤਾਂ ਇਕ ਅਜੀਬ ਗੁਫਾ ਬਾਰੇ ਵੀ ਗੱਲਾਂ ਕਰਦੇ ਹਨ ਜਿੱਥੇ ਕੈਥਾਰਾਂ ਨੇ ਆਪਣਾ ਖ਼ਜ਼ਾਨਾ ਛੁਪਾਇਆ ਸੀ ਅਤੇ ਇਹ ਵੀ ਕਿ ਕਈ ਵਾਰ ਰਾਤ ਵੇਲੇ ਓਰਨੋਲਕ ਦੇ ਨਜ਼ਦੀਕ ਇੱਕ ਖ਼ਾਸ ਪਹਾੜੀ ਉਪਰ ਇੱਕ ਚਮਕਦਾ ਸਿਤਾਰਾ ਵੇਖਿਆ ਜਾ ਸਕਦਾ ਸੀ - ਇੱਕ ਨੀਲਾ ਸਿਤਾਰਾ ਜਿਸ ਵਿੱਚ ਪੀਲੇਪਨ ਨਾਲੋਂ ਲਾਲਗੀ ਵਧੇਰੇ ਝਲਕਦੀ ਸੀ। ਚਰਵਾਹੇ ਹਾਲੇ ਵੀ ਉਸਨੂੰ ਆਪਣੀਆਂ ਪਹਾੜੀਆਂ ਤੋਂ ਵੇਖਦੇ ਹਨ। ਜਦੋਂ ਤੁਸੀਂ ਇਸਨੂੰ ਵੇਖਦੇ ਤਾਂ ਤੁਹਾਡੇ ਮੂੰਹੋਂ ਖ਼ੁਦ-ਬ-ਖ਼ੁਦ ਨਿਕਲ ਆਉਂਦਾ : ਪਾਤੇਰ ਨੋਸਤੇਰ, ਕਿਉਂਕਿ ਇਹ ਪਤਾਲ ਵਿਚੋਂ ਨਿਕਲੀ ਕੋਈ ਅਧਰਮੀ ਆਤਮਾ ਹੀ ਹੋਵੇਗੀ ਜੋ ਆਖ਼ਰ ਸਵਰਗ ਵੱਲ ਜਾ ਰਹੀ ਸੀ। ਮੈਨੂੰ , ਜਿਸਨੂੰ ਇਹਨਾਂ ਇਤਿਹਾਸਿਕ ਥਾਵਾਂ ਵਿੱਚ ਧੜਕਣ ਮਹਿਸੂਸ ਹੁੰਦੀ ਹੈ, ਇੱਕ ਸ਼ੁਧ ਕੈਥਾਰ ਨੂੰ ਵੇਖਕੇ ਖ਼ੁਸ਼ੀ ਹਾਸਲ ਹੋਣੀ ਸੀ। ਮੈਨੂੰ ਯਕੀਨ ਹੈ, ਮੈਂ ਉਸਨੂੰ ਉਵੇਂ ਹੀ ਪਿਆਰ ਕਰਨਾ ਸੀ ਜਿਵੇਂ ਮੈਂ ਬੋਧੀਆਂ ਨੂੰ ਕਰਦਾ ਹਾਂ। ਪਰ ਲੇਜ਼ੋ ਮੇਰੀਆਂ ਸੰਵੇਦਨਾਵਾਂ ਪ੍ਰਤੀ ਬੜਾ ਭੱਦਾ ਰਵੱਈਆ ਰੱਖਦਾ ਸੀ। ਮੈਂ ਸਿਰਫ਼ ਇੱਕ ਸ਼ੋਧ - ਪ੍ਰਬੰਧ ਹੀ ਨਹੀਂ ਸੀ ਲਿਖਣਾ ਚਾਹੁੰਦਾ ਪਰੰਤੂ ਇੱਕ ਅਜਿਹਾ ਸ਼ੋਧ - ਪ੍ਰਬੰਧ ਲਿਖਣਾ ਚਾਹੁੰਦਾ ਸੀ ਜੋ ਇਤਿਹਾਸ ਦੇ ਦਰਸ਼ਨ ਪ੍ਰਤੀ ਇੱਕ ਭਾਰਤੀ ਯਤਨ ਵੀ ਹੁੰਦਾ। ਮੈਂ ਜਾਣਕਾਰੀ ਪ੍ਰਾਪਤ ਕਰਨ ਨਾਲੋਂ ਉਸਨੂੰ ਜਜ਼ਬ ਕਰਨਾ ਵਧੇਰੇ ਚਾਹੁੰਦਾ ਸੀ।

ਮੈਨੂੰ ਆਪਣੀ ਸਿਹਤ ਅੱਗੇ ਨਾਲੋਂ ਚੰਗੀ ਲੱਗ ਰਹੀ ਸੀ ਅਤੇ ਮੇਰਾ ਭਾਰ ਏਨੀ ਛੇਤੀ ਵੱਧ ਗਿਆ ਸੀ ਕਿ ਡਾਕਟਰ ਡ੍ਰੇਗਰ ਨੇ ਹੱਸਦੇ ਹੋਏ ਕਿਹਾ ਸੀ, "ਲਿਅ ਮਾਲਦ ਇਮਾ ਜਿਨਿਆਰ।" ਬੇਸ਼ਕ ਉਸਨੂੰ ਯਕੀਨ ਨਹੀਂ ਸੀ ਆ ਰਿਹਾ ਅਤੇ ਉਸਨੇ ਮੈਨੂੰ ਖ਼ੁਸ਼ ਕਰਨ ਲਈ ਹੀ ਇਹ ਕਿਹਾ ਸੀ। ਉਸਨੇ ਮੈਨੂੰ ਨਵੇਂ ਐਕਸ-ਰੇ ਫ਼ੋਟੋਗ੍ਰਾਫ਼ ਦਿੱਤੇ ਅਤੇ ਹਰ ਤਿੰਨਾਂ ਮਹੀਨਿਆਂ ਪਿੱਛੋਂ ਜਾਂਚ ਕਰਾਉਣ ਲਈ ਕਿਹਾ।

"ਆਧੁਨਿਕ ਦਵਾਈਆਂ ਨਾਲ, " ਉਸਨੇ ਕਿਹਾ, "ਫੋਲਿਕ ਏਸਿਡ ਦੀ ਖੋਜ ਪਿੱਛੋਂ ਸੰਗ੍ਰਹਿਣੀ ਰੋਗ ਵਾਂਗ ਹੁਣ ਤਪਦਿਕ ਨਿਰਾ ਵਹਿਮ ਹੀ ਬਣ ਕੇ ਰਹਿ ਗਿਆ ਹੈ। ਫੋਲਿਕ ਏਸਿਡ ਦੀ ਖੋਜ ਤੁਹਾਨੂੰ ਪਤਾ ਹੀ ਏ, ਜੰਗ ਛਿੜਨ ਤੋਂ ਥੋੜ੍ਹਾ ਚਿਰ ਪਹਿਲਾਂ ਹੁਣੇ ਜਿਹੇ ਹੀ ਹੋਈ ਸੀ। ਦਰਅਸਲ ਇਸਨੂੰ ਤੁਹਾਡੇ ਹੀ ਇੱਕ ਦੇਸ਼ਵਾਸੀ ਹਿੰਦੁਸਤਾਨੀ ਨੇ ਇਜਾਦ ਕੀਤਾ ਸੀ", ਉਸਨੇ ਇੰਜ ਕਿਹਾ ਜਿਵੇਂ ਇਸ ਜਾਣਕਾਰੀ ਉਪਰੰਤ ਮੇਰੇ ਲਈ ਇਹ ਕਾਫ਼ੀ ਸੀ ਕਿ ਮੈਨੂੰ ਹੁਣ ਆਪਣੀ ਬੀਮਾਰੀ ਪ੍ਰਤੀ ਕੋਈ ਚਿੰਤਾ ਨਹੀਂ

ਸੀ ਕਰਨੀ ਚਾਹੀਦੀ : ਮੈਂ ਠੀਕ ਹੋ ਜਾਵਾਂਗਾ ।

ਲਾਂਗਦਕ ਤਕ ਦੀ ਯਾਤਰਾ ਕਰਨ ਦੀ ਯੋਜਨਾ, ਮੇਰਾ ਇੱਕ ਪੁਰਾਣਾ ਵਾਅਦਾ ਸੀ ਜੋ ਮੈਂ ਆਪਣੇ ਆਪ ਨਾਲ ਕੀਤਾ ਸੀ ਅਤੇ ਮਾਦਲੇਨ ਦੀ ਵੀ ਇਹ ਤੀਬਰ ਖ਼ਾਹਸ਼ ਸੀ ਕਿ ਸ਼ੋਧ - ਪ੍ਰਬੰਧ ਲਿਖਣਾ ਸ਼ੁਰੂ ਕਰਨ ਤੋਂ ਪਹਿਲਾਂ ਮੈਂ ਇਹ ਵਾਅਦਾ ਜ਼ਰੂਰ ਪੂਰਾ ਕਰਾਂ । ਦੋ ਵਰ੍ਹੇ ਪਹਿਲਾਂ ਬਾਸਕ ਪ੍ਰਦੇਸ਼ ਦੀ ਆਪਣੀ ਪਹਿਲੀ ਯਾਤਰਾ ਦੌਰਾਨ ਅਸੀਂ ਕੋਮਨ ਵਿੱਚੀਂ ਲੰਘੇ ਸੀ ਪਰ ਉਹ ਏਨੀ ਉਦਾਸ ਸੀ ਕਿ ਅਸੀਂ ਕਿਤੇ ਵੀ ਕੁਝ ਵੇਖਣ ਲਈ ਨਹੀਂ ਸੀ ਰੁਕੇ । ਪਰ ਇਸ ਵਾਰ ਮੈਂ ਬੇਜ਼ਿਏ ਦੇ ਉਸ ਟੁੱਟੇ - ਭੱਜੇ ਗਿਰਜੇ ਨੂੰ ਵੇਖਾਂਗਾ ਜਿੱਥੇ ਸੱਤ ਹਜ਼ਾਰ ਆਦਮੀ, ਔਰਤਾਂ ਅਤੇ ਬੱਚਿਆਂ ਨੂੰ ਜ਼ਿੰਦਾ ਜਲਾ ਦਿੱਤਾ ਗਿਆ ਸੀ । ਮੈਂ ਨਾਰਬੋਨ ਵੀ ਜਾਵਾਂਗਾ ਅਤੇ ਉੱਥੋਂ ਦੇ ਮੱਠਾਂ ਨੂੰ ਵੀ ਵੇਖਾਂਗਾ । ਮੈਂ ਕਾਰਕਾਸ ਵੀ ਜ਼ਰੂਰ ਜਾਵਾਂਗਾ ਅਤੇ ਧਰਮ-ਵਿਦਰੋਹੀਆਂ ਦਾ ਉਹ ਰਜਿਸਟਰ ਵੀ ਵੇਖਾਂਗਾ ਜਿਸ ਵਿੱਚ ਉਹਨਾਂ ਦੇ ਨਾਂ ਦਰਜ ਹਨ ਅਤੇ ਉਹ ਤਾਰੀਖ਼ ਵੀ ਜਿਸ ਦਿਨ ਉਹਨਾਂ ਨੂੰ ਅੱਗ ਵਿੱਚ ਸੁੱਟਿਆ ਗਿਆ ਸੀ । ਇਹ ਸਾਰਾ ਕੁੱਝ ਮੇਰੇ ਲਈ ਬੜਾ ਦਿਲਚਸਪੀ ਭਰਪੂਰ ਹੋਵੇਗਾ ।

ਮੈਂ ਪੋ ਤੋਂ ਜਦੋਂ ਰਵਾਨਾ ਹੋਇਆ ਤਾਂ ਉਹ ਦਿਨ ਧੁੱਪ ਵਾਲੇ ਨਹੀਂ ਸਨ ਅਤੇ ਪਤਝੜ, ਸਮੇਂ ਤੋਂ ਪਹਿਲਾਂ, ਸਰਦੀ ਦੀ ਆਮਦ ਦਾ ਸੰਕੇਤ ਦੇ ਰਹੀ ਸੀ । ਲਾਂਗਦਕ ਆਪਣੇ ਸਰੂ ਦੇ ਰੁੱਖਾਂ; ਹੀਦਰ ਅਤੇ ਬਨ-ਸਿੰਗਲੀ ਝਾੜੀਆਂ ਨਾਲ ਖ਼ੂਬਸੂਰਤ ਵਿਖਾਈ ਦੇ ਰਿਹਾ ਸੀ ਅਤੇ ਗੈਰੀਗ ਦੀ ਸੁੰਦਰਤਾ ਏਨੀ ਅਥਾਹ ਸੀ ਕਿ ਤੁਸੀਂ ਕਿਸੇ ਕੋਮਲ ਪ੍ਰਾਂਤ ਵਿੱਚ ਵੀ ਨਹੀਂ ਵੇਖੀ ਹੋਣੀ। ਮੈਂ ਸੇਤ ਵੀ ਗਿਆ, ਕਿਉਂਕਿ ਮਾਦਲੇਨ ਨੂੰ ਸਿਮਤਿੱਆਰ ਮਾਰਿਆਂ ਨਾਲ ਅਥਾਹ ਲਗਾਓ ਸੀ । ਮੈਂ ਪਾਲ ਵੇਲਰੀ ਦੀ ਸਵੈਜੀਵਨੀ ਵਿੱਚੋਂ ਉਹ ਖ਼ੂਬਸੂਰਤ ਸਤਰਾਂ ਕਦੇ ਨਹੀਂ ਭੁੱਲ ਸਕਦਾ ਜੋ ਉਸਨੇ ਆਪਣੇ ਜਨਮ-ਸਥਾਨ ਬਾਰੇ ਲਿਖੀਆਂ ਸਨ :

"ਮੈਂ ਇੱਕ ਸਧਾਰਨ ਮਹੱਤਤਾ ਰੱਖਦੀ ਬੰਦਰਗਾਹ ਵਿੱਚ ਪੈਦਾ ਹੋਇਆ ਸੀ ਜੋ ਪਹਾੜੀ ਦੇ ਪੈਰਾਂ ਹੇਠ ਖਾੜੀ ਦੇ ਪਰਲੇ ਸਿਰੇ 'ਤੇ ਉਸਾਰੀ ਗਈ ਸੀ । ਉਸ ਪਹਾੜੀ ਤੋਂ ਚੱਟਾਨਾਂ ਦੀਆਂ ਚੱਟਾਨਾਂ ਹੇਠਾਂ ਡਿਗਦੀਆਂ ਤੇ ਤੱਟ ਦੀ ਆਮ ਰੇਖਾ ਤੇ ਆ ਟਿਕਦੀਆਂ....... ਇਹੋ ਜਿਹਾ ਏ ਮੇਰਾ ਜਨਮ ਸਥਾਨ ਜਿਸ ਬਾਰੇ ਮੈਂ ਬਿਨਾਂ ਵਲ ਫੇਰ ਦੇ ਇਹ ਲਿਖਣਾ ਚਾਹਾਂਗਾ ਕਿ ਮੇਰਾ ਜਨਮ ਇੱਕ ਅਜਿਹੀ ਥਾਂ ਹੋਇਆ ਸੀ ਜਿੱਥੇ ਜਨਮ ਲੈਣਾ ਮੈਨੂੰ ਪਸੰਦ ਹੋਵੇਗਾ ।"

ਮੰਅ ਪੇਈਏ ਹਮੇਸ਼ਾ ਵਾਂਗ ਆਪਣੇ ਆਰਕ ਦਯ ਤ੍ਰਿਅੰਫ ਕਰਕੇ ਅਤੇ ਪੇਰੂ ਦੇ ਦਿਲਕਸ਼ ਨਜ਼ਾਰੇ ਕਰਕੇ ਖ਼ੂਬਸੂਰਤ ਲੱਗ ਰਿਹਾ ਸੀ । ਪਰ ਮੈਂ ਘਰ ਪਹੁੰਚਣ ਲਈ ਉਤਾਵਲਾ ਸੀ : ਸ਼ਾਇਦ ਮੈਂ ਚੰਗੀ ਰਫ਼ਤਾਰ ਨਾਲ ਗੱਡੀ ਚਲਾਉਂਦਾ ਹੋਇਆ ਉਸੇ ਰਾਤ ਹੀ ਘਰ ਪਹੁੰਚ ਸਕਦਾ ਸੀ ਅਤੇ ਮਾਦਲੇਨ ਦੇ ਆਉਣ ਤੋਂ ਪਹਿਲਾਂ ਬਿਲਾ ਸਿਆਂਤ-ਆਨ ਖੁੱਲਾ ਰੱਖ ਸਕਦਾ ਸੀ । ਇਹ ਵੇਖ ਕੇ ਉਹ ਕਿੰਨੀ ਖ਼ੁਸ਼ ਹੋਵੇਗੀ ! ਸ਼ਾਮ ਤਕ ਮੈਂ ਨਾਈਮਸ ਪਹੁੰਚ ਗਿਆ ਸੀ । ਪੰਅ ਦਉ ਗਾਰ ਵਿਖੇ ਏਨਾ ਹਨੇਰਾ ਪੈ ਗਿਆ ਸੀ

ਕਿ ਮੈਂ ਕੇਵਲ ਦਰਿਆ ਦੇ ਡੂੰਘੇ ਵਹਾ ਦੀ ਆਵਾਜ਼ ਹੀ ਸੁਣ ਸਕਦਾ ਸੀ। ਮੈਨੂੰ ਚਿੰਤਾ ਹੋ ਰਹੀ ਸੀ ਕਿ ਮੈਂ ਆਪਣੇ ਨਾਲ ਚਾਬੀਆਂ ਨਹੀਂ ਸੀ ਲਿਆਇਆ, ਫਿਰ ਮੈਨੂੰ ਯਾਦ ਆਇਆ ਕਿ ਮਾਦਾਮ ਜਾਂਨ ਕੋਲ ਹਮੇਸ਼ਾ ਦੋਹਰੀਆਂ ਚਾਬੀਆਂ ਹੁੰਦੀਆਂ ਹਨ। ਰਾਤ ਨੌਂ ਵਜੇ ਮੈਂ ਏਕਸ ਪਹੁੰਚ ਗਿਆ ਸੀ। ਮਾਦਾਮ ਜਾਂਨ ਪਹਿਲਾਂ ਹੀ ਸੌਣ ਲਈ ਬਿਸਤਰੇ ਵਿੱਚ ਜਾ ਚੁੱਕੀ ਸੀ ਪਰ ਇਸ ਤੋਂ ਪਹਿਲਾਂ ਉਹ ਭਿਲਾ ਸਿਆਤ-ਆਨ ਹੋ ਆਈ ਸੀ ਅਤੇ ਮਾਦਾਮ ਲਈ ਸਫ਼ਾਈ ਕਰ ਆਈ ਸੀ। "ਡਾਕ ਮੈਂ ਤੁਹਾਡੇ ਮੇਜ਼ ਉਪਰ ਰੱਖ ਦਿੱਤੀ ਏ," ਉਸਨੇ ਮੈਨੂੰ ਚਾਬੀਆਂ ਫੜਾਉਂਦੇ ਹੋਏ ਕਿਹਾ ਸੀ। ਮੈਂ ਇਥੇ ਵਾਪਸ ਪਹੁੰਚ ਕੇ ਖ਼ੁਸ਼ ਸੀ। ਮੈਂ ਮੁੜ ਖ਼ੁਸ਼ੀ ਦੇ ਪਲ ਹੰਢਾਉਣ ਵਾਲਾ ਸੀ।

ਜਿਉਂ ਹੀ ਮੈਂ ਉਪਰ ਵੱਲ ਵਧਿਆ ਤਾਂ ਬੌਲਦ ਇੱਕ ਤਰ੍ਹਾਂ ਨਾਲ ਆਪਣੀਆਂ ਨਾਸਾਂ ਰਾਹੀਂ ਬੜ੍ਹਕ ਰਿਹਾ ਸੀ। ਮੈਂ ਉਸਨੂੰ ਘਾਹ ਪਾਇਆ ਅਤੇ ਹੋਰ ਜਾਣਕਾਰੀ ਹਾਸਲ ਕਰਨ ਲਈ ਅੰਦਰ ਗਿਆ। ਭਿਲਾ ਸਿਆਂਤ-ਆਨ ਕਿੰਨਾ ਆਪਣਾ-ਆਪਣਾ ਲੱਗ ਰਿਹਾ ਸੀ! ਜਿਉਂ ਹੀ ਨਹਾਉਣ ਲਈ ਮੈਂ ਕੱਪੜੇ ਉਤਾਰੇ ਤਾਂ ਮੇਰੀ ਨਜ਼ਰ ਹਾਲੇ ਵੀ ਕੋਨੇ ਵਿੱਚ ਪਏ ਆਪਣੇ ਸੂਟਕੇਸਾਂ ਉਪਰ ਪਈ। ਮੈਂ ਉਹਨਾਂ ਨੂੰ ਆਪਣੀ ਅਲਮਾਰੀ ਵਿੱਚ ਬੰਦ ਕਰ ਦਿੱਤਾ। ਜੋ ਬੀਤ ਗਿਆ, ਸੋ ਬੀਤ ਗਿਆ ਤੇ ਬੀਤਿਆ ਸਮਾਂ ਇਤਿਹਾਸ ਬਣ ਜਾਂਦਾ ਹੈ। ਹਾਂ, ਮੈਂ ਮਾਦਲੇਨ ਨਾਲ ਇਥੇ ਬਹੁਤ ਖ਼ੁਸ਼ ਹੋਵਾਂਗਾ। ਮੈਂ ਚਿੱਠੀਆਂ ਵੇਖਣ ਲਈ ਆਪਣੇ ਕਮਰੇ ਵਿੱਚ ਗਿਆ ; ਪੰਜ ਚਿੱਠੀਆਂ ਹਿੰਦੁਸਤਾਨ ਤੋਂ ਆਈਆਂ ਸਨ ਅਤੇ ਇੱਕ ਪੈਰਿਸ ਤੋਂ। ਮੈਂ ਆਪਣੇ ਲਈ ਗਰਮ ਚਾਕਲੇਟ ਤਿਆਰ ਕੀਤਾ ਅਤੇ ਪਾਣੀ ਦੀ ਗਰਮ ਬੋਤਲ ਲੈ ਕੇ ਬਿਸਤਰੇ ਵਿੱਚ ਵੜ ਗਿਆ। ਮੈਂ ਅਰਾਮਦਾਇਕ ਅਵਸਥਾ ਵਿੱਚ ਸੀ।

ਹਿੰਦੁਸਤਾਨ ਤੋਂ ਆਈਆਂ ਚਿੱਠੀਆਂ ਨੇ ਮੇਰੇ ਅੰਦਰ ਉਤਸੁਕਤਾ ਪੈਦਾ ਕਰ ਦਿੱਤੀ। ਛੋਟੀ ਮਾਂ ਪੂਰੀ ਉਮੀਦ ਲਾ ਕੇ ਬੈਠੀ ਹੋਈ ਸੀ। ਉਸਨੂੰ ਹੁਣੇ ਹੀ ਪਤਾ ਲੱਗਾ ਸੀ ਕਿ ਯੂਨੀਵਰਸਿਟੀ ਮੈਨੂੰ ਅਗਲੀਆਂ ਗਰਮੀਆਂ ਵਿੱਚ ਬੁਲਾਉਣ ਵਾਲੀ ਹੈ। ਮੇਰੇ ਵਾਪਸ ਪਰਤਣ ਤਕ ਖ਼ਾਲੀ ਰੱਖੀ ਗਈ ਅਸਾਮੀ ਵਿਰੁੱਧ ਮੈਨੂੰ ਲਗਾਉਣ ਲਈ ਉਹਨਾਂ ਨੇ ਔਪਚਾਰਕ ਰੂਪ ਵਿੱਚ ਇੱਕ ਮਤਾ ਪਾਸ ਕਰ ਦਿੱਤਾ ਸੀ। ਇਹ ਤਾਂ ਸਪਸ਼ਟ ਹੀ ਸੀ ਕਿ ਸੈਨੇਟ ਵਿੱਚ ਮੇਰੇ ਅੱਛੇ ਦੋਸਤ ਸਨ। ਛੋਟੀ ਮਾਂ ਮਾਦਲੇਨ ਦੇ ਭਾਰਤ ਆਉਣ ਤੇ ਖ਼ੁਸ਼ ਹੋਵੇਗੀ। ਆਖ਼ਰ ਸਾਨੂੰ "ਨੌਕਰ - ਚਾਕਰਾਂ ਵਾਲੇ ਅਤੇ ਅੰਗ੍ਰੇਜ਼ੀ ਢੰਗ ਦੀ ਕਮੋਡ ਵਾਲੇ ਯੂਰਪੀ ਵਿਖਾਈ ਦਿੰਦੇ ਇੱਕ ਘਰ ਵਿੱਚ ਰਹਿਣਾ ਹੋਵੇਗਾ।" ਉਸਦੇ ਵਿਚਾਰ ਵਿੱਚ ਸਰੋਜਾ ਮਾਦਲੇਨ ਦੀ ਇੱਕ ਚੰਗੀ ਸਹੇਲੀ ਬਣੇਗੀ। ਸਰੋਜਾ ਹਮੇਸ਼ਾ ਇੱਕਲੀ - ਇੱਕਲੀ ਅਤੇ ਉਦਾਸ ਦਿਖਾਈ ਦਿੰਦੀ ਸੀ। ਇਸਦੇ ਉਲਟ ਸੁਕੁਮਾਰੀ ਵਿੱਚ ਕਿੰਨੀ ਅਥਾਹ ਸਜੀਵਤਾ ਸੀ! ਉਹ ਛੇਤੀ ਹੀ ਦਸਵੀਂ ਦੀ ਪ੍ਰੀਖਿਆ ਪਾਸ ਕਰ ਲਵੇਗੀ - ਤੇ ਉਹ ਵੀ ਯਕੀਨਨ ਅੱਵਲ ਦਰਜੇ ਵਿੱਚ, ਤੇ ਫਿਰ ਯੂਨੀਵਰਸਿਟੀ ਵਿੱਚ ਦਾਖ਼ਲਾ ਲੈ ਲਵੇਗੀ। ਛੋਟੀ ਮਾਂ ਪਹਿਲਾਂ ਹੀ ਸੋਚਦੀ ਸੀ ਕਿ ਮੈਂ ਯੂਨੀਵਰਸਿਟੀ ਵਿੱਚ ਪ੍ਰੋਫ਼ੈਸਰ ਲੱਗ ਜਾਵਾਂਗਾ ਤੇ ਉਥੇ ਸੁਕੁਮਾਰੀ ਮੇਰੀ ਸ਼ਿਸ਼ ਹੋਵੇਗੀ। ਮੈਂ ਛੋਟੀ ਮਾਂ ਨੂੰ ਕਾਲਜ ਤੋਂ ਆਪਣੀ

ਕਾਰ ਵਿੱਚ ਘਰ ਛੱਡ ਜਾਇਆ ਕਰਾਂਗਾ ਅਤੇ ਉਹ ਮਾਦਲੇਨ ਨਾਲ ਟੁੱਟੀ - ਭੱਜੀ ਅੰਗ੍ਰੇਜ਼ੀ ਵਿੱਚ ਗੱਲਾਂ ਕਰਿਆ ਕਰੇਗੀ ਜੋ ਉਹ ਉਦੋਂ ਤਕ ਸਿੱਖ ਲਵੇਗੀ ਕਿਉਂਕਿ ਉਹ ਛੇਤੀ ਹੀ ਅੰਗ੍ਰੇਜ਼ੀ ਸਿੱਖਣਾ ਸ਼ੁਰੂ ਕਰ ਰਹੀ ਸੀ । ਸੁਕੁਮਾਰੀ ਨੇ ਉਸਦੀ ਅਧਿਆਪਕਾ ਬਣਨਾ ਸੀ । ਉਸਨੂੰ ਆਸ ਸੀ ਕਿ ਛੱਲੇ ਠੀਕ ਨਾਪ ਦੇ ਹੀ ਸਨ ; ਉਹ ਯੂਰਪੀ ਲੋਕਾਂ ਦੇ ਪੈਰਾਂ ਦੇ ਆਕਾਰ ਨਹੀਂ ਸੀ ਜਾਣਦੀ, ਨਹੀਂ ਤਾਂ ਉਸਨੇ ਜ਼ਰੂਰ ਹੀ ਸੁਨਿਆਰੇ ਪਾਸ ਜਾ ਕੇ ਮਾਦਲੇਨ ਲਈ ਠੀਕ ਨਾਪ ਦੇ ਬਣਵਾ ਦੇਣੇ ਸਨ । "ਆਪਣੇ ਪੁੱਤਰ ਰਾਮ ਨੂੰ ਮੋਹ ਭਰੀ ਅਸ਼ੀਰਵਾਦ ਸਹਿਤ । ਵਿਸ਼ਾਲਾਕਸ਼ੀ," ਉਸਨੇ ਦਸਤਖ਼ਤ ਕੀਤੇ ਸਨ ।

ਸਰੋਜਾ ਦੀ ਚਿੱਠੀ ਵਿੱਚ ਉਦਾਸੀਨਤਾ ਸੀ । ਉਸਨੇ ਲਿਖਿਆ ਸੀ ਕਿ ਉਸਨੂੰ ਹਰ ਹਾਲਤ ਵਿੱਚ ਯੂਰਪ ਜਾ ਕੇ ਆਪਣੀ ਪੜ੍ਹਾਈ ਜਾਰੀ ਰੱਖਣੀ ਹੋਵੇਗੀ : ਉਹ ਇੱਕ ਸਾਲ ਹੋਰ ਘਰ ਵਿੱਚ ਨਹੀਂ ਸੀ ਰਹਿ ਸਕਦੀ । ਪਿਤਾ ਦੀ ਮੌਤ ਤੋਂ ਬਾਅਦ ਉਸ ਪਾਸ ਹੰਝੂਆਂ ਦੇ ਦਰਿਆ ਤੋਂ ਛੁਟ ਹੋਰ ਕੁਝ ਨਹੀਂ ਸੀ । ਤੇ ਹੁਣ ਦਾਦਾ ਕਿਟੰਨਾ ਵੀ ਤਾਂ ਗੁਜ਼ਰ ਚੁੱਕੇ ਸਨ । ਘਰ ਵਿੱਚ ਹੋਰ ਕੋਈ ਬਜ਼ੁਰਗ ਨਹੀਂ ਸੀ ਰਿਹਾ । ਮੈਂ, ਮੈਂ ਉਹਨਾਂ ਤੋਂ ਬਹੁਤ ਦੂਰ ਸੀ । ਮੈਨੂੰ ਸਿਰਫ਼ ਆਪਣਾ ਮਨ ਬਣਾਉਣ ਦੀ ਲੋੜ ਸੀ, ਬਾਕੀ ਸਭ ਠੀਕ ਠਾਕ ਹੋ ਜਾਣਾ ਸੀ । ਉਹ ਮੇਰੇ ਉਪਰ ਬੋਝ ਨਹੀਂ ਬਣੇਗੀ ਅਤੇ ਉਹ ਮਾਦਲੇਨ ਦੀ ਇੱਕ ਚੰਗੀ ਨਣਾਨ ਬਣ ਕੇ ਰਹੇਗੀ । ਉਹ ਜਾਣਦੀ ਸੀ ਮੌਂਅ ਪੇਇਏ ਸਭ ਤੋਂ ਅੱਛੇ ਡਾਕਟਰੀ ਸਕੂਲਾਂ ਲਈ ਦੁਨੀਆ ਭਰ ਵਿੱਚ ਮਸ਼ਹੂਰ ਸੀ ਤੇ ਉਸਨੂੰ ਉਮੀਦ ਸੀ ਕਿ ਹੋ ਸਕਦੈ ਮੈਂ ਉਸਨੂੰ ਉਥੇ ਵਜ਼ੀਫ਼ਾ ਵੀ ਦਿਵਾ ਦੇਆਂ.....ਸਰੋਜਾ ਅਤੇ ਸੁਕੁਮਾਰੀ ਹਮੇਸ਼ਾ ਇਹੀ ਸੋਚਦੀਆਂ ਕਿ ਉਹਨਾਂ ਦਾ ਭਰਾ ਉਹਨਾਂ ਦੀ ਹਰ ਖ਼ਾਹਸ਼ ਪੂਰੀ ਕਰ ਸਕਦਾ ਹੈ ।

ਮੇਰੇ ਅੰਦਰ ਇਕ ਵੱਖਰੀ ਹੀ ਕਿਸਮ ਦੀ ਸਹਿਜ-ਪ੍ਰਵਿਰਤੀ ਸੀ - ਸ਼ਾਇਦ ਇੱਕ ਸਵੈ-ਸੁਰੱਖਿਆ ਦੀ ਪ੍ਰਵਿਰਤੀ — ਕੁਝ-ਕੁਝ ਰਹੱਸਮਈ ਅਤੇ ਅਨਾਮ ਜਿਸਨੇ ਸਰੋਜਾ ਦੇ ਭਿਲਾ ਸਿਆਂਤ-ਆਨ ਵਿਖੇ ਹੋਣ ਦੇ ਖ਼ਿਆਲ ਨੇ ਮੈਨੂੰ ਅੰਤਰੀਵੀ ਖ਼ੁਸ਼ੀ ਦਿੱਤੀ । ਇਸ ਪ੍ਰਵਿਰਤੀ ਵਿੱਚ ਹੁਣ ਇੱਕ ਭੈਣ ਦੀ ਸੰਵੇਦਨਸ਼ੀਲਤਾ ਦੀ ਦ੍ਰਿੜ੍ਹਤਾ ਨੇ ਵੀ ਸ਼ਾਮਲ ਹੋ ਜਾਣਾ ਸੀ ਜਿਸਨੇ ਮੈਨੂੰ ਇੱਕ ਅਜਿਹਾ ਕੇਂਦਰ-ਬਿੰਦੂ ਪ੍ਰਦਾਨ ਕਰਨਾ ਸੀ ਜਿੱਥੋਂ ਮੈਂ ਪਰਕਾਸ਼ਮਈ ਵਿਕੇਂਦ੍ਰਿਤ ਹੋਣਾ ਸੀ । ਅਸੀਂ ਸਾਰੇ ਹੀ ਆਪਣੇ ਆਪ ਲਈ ਇੱਕ ਅਜਿਹਾ ਬਾਹਰੀ ਸਹਾਰਾ ਭਾਲਣ ਵਿੱਚ ਲੱਗੇ ਰਹਿੰਦੇ ਹਾਂ - ਕੋਈ ਪਾਰਟੀ, ਕੋਈ ਅਧਿਆਪਕ, ਕੋਈ ਪਿਤਾ, ਕੋਈ ਪਾਪਮੋਚਕ - ਪਰ ਭਾਰਤ ਵਿੱਚ ਜਿੱਥੇ ਸਾਂਝੇ ਪਰਿਵਾਰ ਦੀ ਪ੍ਰਥਾ ਕਾਇਮ ਹੈ, ਸਾਨੂੰ ਇੱਕ ਤਿਕੋਨ ਦੇ ਅਨੇਕਾਂ ਆਕਾਰਾਂ ਵਾਲੇ ਪੈਰਾਮਿਡ ਦਾ ਸਾਹਮਣਾ ਕਰਨਾ ਪੈਂਦਾ ਹੈ । ਅਸੀਂ ਇੱਕ-ਦੂਜੇ ਦੇ ਚੱਜ-ਆਚਾਰਾਂ ਨੂੰ ਆਪਣੀ-ਆਪਣੀ ਦ੍ਰਿੜ੍ਹਤਾ ਨਾਲ ਨਾਪਦੇ ਹਾਂ । ਖ਼ਾਸ ਤੌਰ 'ਤੇ ਇੱਕ ਭੈਣ, ਜਿਸਦੇ ਅੰਦਰ ਇੱਕ ਔਰਤ ਵੀ ਛੁਪੀ ਹੋਈ ਹੈ ਪਰ ਜੋ ਔਰਤਾਂ ਵਾਲੀਆਂ ਮੰਗਾਂ ਤੋਂ ਰਹਿਤ ਹੈ ਅਤੇ ਜਿਸਦੇ ਪਰਿਵਾਰ ਪ੍ਰਤੀ ਲਗਾਓ ਅਤੇ ਅਭਿਮਾਨ ਨੇ ਤੁਹਾਨੂੰ ਇੱਕ ਦੇਵਤਾ ਦਾ ਦਰਜਾ ਦਿੱਤਾ ਹੈ, ਉਹ ਹਰ ਨਾਸਮਝਣਯੋਗ ਵਸਤੂ ਨੂੰ ਸਮਝਣਯੋਗ ਬਣਾ ਸਕਦੀ ਹੈ ਅਤੇ ਹਰ ਰਹੱਸਮਈ ਵਸਤੂ

ਨੂੰ ਬਿਲਕੁਲ ਸਰਲ ਅਤੇ ਸ਼ਰਧਾਮਈ। ਇਸ ਤੋਂ ਇਲਾਵਾ ਸਰੋਜਾ ਅੰਦਰ ਇੱਕ ਅਜਿਹੀ ਮਹਿਕ ਸੀ ਜਿਸਨੇ ਮੇਰੇ ਦਿਨਾਂ ਅਤੇ ਰਾਤਾਂ ਨੂੰ ਭਰਪੂਰ ਕਰ ਦੇਣਾ ਸੀ - ਸ਼ਰੀਰ ਦੀ ਇੱਕ ਅਜਿਹੀ ਮਹਿਕ ਜੋ ਇਸਤ੍ਰੀਤਵ ਦੇ ਸਧਾਰਨ ਸਿਧਾਂਤ ਵਿੱਚ ਵਿਖਰਦੀ ਹੈ।

ਮੈਂ ਖ਼ੁਸ਼ ਸੀ, ਇਸ ਵਿਚਾਰ ਨਾਲ ਮੈਂ ਬਹੁਤ ਖ਼ੁਸ਼ ਸੀ, ਹਾਲਾਂ ਕਿ ਮੈਂ ਜਾਣਦਾ ਸੀ ਕਿ ਉਹ ਕਦੇ ਨਹੀਂ ਆ ਸਕੇਗੀ। ਕੁਝ ਵੀ ਹੋਵੇ ਇਹ ਸਾਡੇ ਵਿੱਤ ਤੋਂ ਬਾਹਰ ਦੀ ਗੱਲ ਸੀ। ਫਿਰ ਮੈਂ ਉਸਨੂੰ ਹਰ ਰੋਜ਼ ਚਿੱਟੀ ਸਾੜ੍ਹੀ ਵਿੱਚ ਆਪਣੇ ਆਸ-ਪਾਸ ਮਹਿਸੂਸ ਕਰਦਾ ਸੀ, ਉਸਦੇ ਮੱਥੇ 'ਤੇ ਕੁੰਕੁਮ ਦਾ ਵੱਡਾ ਸਾਰਾ ਟਿੱਕਾ ਲੱਗਾ ਹੁੰਦਾ ਅਤੇ ਉਸਦੇ ਭਰਵੱਟੇ ਉਸਦੇ ਨੱਕ ਦੇ ਉਪਰ ਆਪਸ ਵਿੱਚ ਮਿਲ ਰਹੇ ਹੁੰਦੇ ਅਤੇ ਉਹ ਇੱਕ ਹਿਰਨੀ ਦੀ ਚਾਲ ਚੱਲ ਰਹੀ ਹੁੰਦੀ। ਜਦੋਂ ਉਹ ਆਪਣਾ ਹੱਥ ਮੇਰੇ ਸਿਰ ਉਪਰ ਰੱਖੇਗੀ ਤਾਂ ਮੈਂ ਠੀਕ ਹੋ ਜਾਵਾਂਗਾ; ਮੇਰੇ ਫੇਫੜਿਆਂ ਵਿੱਚ ਬੈਠੀ ਹਰ ਬੁਰੀ ਸ਼ੈਅ ਬਾਹਰ ਨਿਕਲ ਜਾਵੇਗੀ।

ਅਗਲਾ ਖ਼ਤ ਪਰਤਾਪ ਦਾ ਸੀ। ਇਸ ਵਿੱਚ ਉਸਨੇ ਇੱਕੋ ਗੱਲ 'ਤੇ ਆਪਣਾ ਵਿਸ਼ਵਾਸ ਪ੍ਰਗਟਾਇਆ ਸੀ ਕਿ ਮੈਂ ਉਸਦੀ ਮੰਗੇਤਰ ਦੇ ਦਿਲ ਵਿੱਚ ਤਬਦੀਲੀ ਲਿਆਉਣ ਦੀ ਸਮਰੱਥਾ ਰੱਖਦਾ ਹਾਂ। ਉਸਦਾ ਕਹਿਣਾ ਸੀ ਕਿ ਉਸਨੇ ਜੋ ਕੁਝ ਸੁਣ ਰੱਖਿਆ ਹੈ ਉਸ ਅਨੁਸਾਰ ਮੇਰੀ ਥੋੜ੍ਹੇ ਸਮੇਂ ਦੀ ਫੇਰੀ ਬਹੁਤ ਹੀ ਆਸ਼ਾਜਨਕ ਸੀ। ਭਾਰਤੀ ਕਦਰਾਂ - ਕੀਮਤਾਂ ਵਿੱਚ ਮੇਰੇ ਅਟੁੱਟ ਯਕੀਨ ਨੇ ਉਸਦੀ ਮੰਗੇਤਰ ਦੇ ਦਿਲ ਉਪਰ ਡੂੰਘਾ ਅਸਰ ਕੀਤਾ ਸੀ। ਉਹ, ਜੋ ਕਦੇ ਪਾਠ-ਪੂਜਾ ਵਿਚ ਸ਼ਾਮਲ ਨਹੀਂ ਸੀ ਹੁੰਦੀ, ਹੁਣ ਪ੍ਰਾਰਥਨਾ ਕਰਨ ਅਤੇ ਭਜਨ ਗਾਉਣ ਵਿੱਚ ਮਗਨ ਰਹਿੰਦੀ ਹੈ। ਉਸਦੀ ਮਾਂ ਵੀ ਉਸਦੇ ਇਸ ਵਤੀਰੇ ਤੋਂ ਹੈਰਾਨ ਹੈ ਅਤੇ ਉਹ ਸੋਚਦੀ ਹੈ ਕਿ ਕੀ ਮੈਂ ਦੁਬਾਰਾ ਨਹੀਂ ਆ ਸਕਦਾ - ਪਰ ਮੈਂ ਪਹਿਲਾਂ ਹੀ ਹਰਦੁਆਰ ਜਾ ਚੁੱਕਾ ਸੀ।

"ਇੱਕ ਹੋਰ ਵੀ ਸਚਾਈ ਉਘੜ ਕੇ ਸਾਹਮਣੇ ਆਈ ਹੈ ਜੋ ਮੈਂ ਤੁਹਾਨੂੰ ਅਲਾਹਾਬਾਦ ਨਹੀਂ ਦੱਸ ਸਕਿਆ। ਸਾਵਿੱਤਰੀ ਲੰਦਨ ਵਿੱਚ ਰਹਿੰਦੇ ਇੱਕ ਮੁਸਲਮਾਨ ਲੜਕੇ ਵਿੱਚ ਦਿਲਚਸਪੀ ਰੱਖਦੀ ਨਜ਼ਰ ਆਉਂਦੀ ਹੈ। ਭਾਵੇਂ 1951 ਦੇ ਸਾਲ ਵਿੱਚ ਇਹੋ-ਜਿਹੀ ਗੱਲ ਉਪਰ ਚਿੰਤਾ ਕਰਨੀ ਬੜੀ ਬੇਹੂਦਾ ਲੱਗਦੀ ਹੈ, ਪਰ ਉਸਦੀ ਮਾਂ ਕੁਝ ਪੁਰਾਣੇ ਖ਼ਿਆਲਾਂ ਦੀ ਹੈ ਤੇ ਇੰਜ ਅਜਿਹੀ ਸ਼ਾਦੀ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ। ਉਸਦਾ ਪਿਤਾ ਇੱਕ ਕਮਜ਼ੋਰ ਵਿਅਕਤੀ ਹੈ - ਉਹ ਟੱਬਰ ਦੀ ਮਰਜ਼ੀ ਦੇ ਨਾਲ-ਨਾਲ ਚੱਲਣ ਦਾ ਆਦੀ ਹੈ। ਇਸ ਤੋਂ ਇਲਾਵਾ ਉਹ ਸਾਵਿੱਤਰੀ ਦੀ ਖ਼ਾਹਸ਼ ਤੋਂ ਉਲਟ ਕੋਈ ਕਦਮ ਨਹੀਂ ਚੁੱਕ ਸਕਦਾ। ਉਹ ਬੁੱਢਾ ਖੂਸਟ, ਮੈਂ ਇਹ ਕਹਿ ਸਕਦਾ ਹਾਂ, ਮੇਰੀਆਂ ਪ੍ਰਾਪਤੀਆਂ ਤੋਂ ਉੱਕਾ ਪ੍ਰਭਾਵਿਤ ਨਹੀਂ ਹੈ : ਇੱਕ ਸੱਤਾਧਾਰੀ ਰਾਜਕੁਮਾਰ (ਭਾਵੇਂ ਇੱਕ ਛੋਟੇ ਜਿਹੇ ਸੂਬੇ ਦਾ ਹੀ ਕਿਉਂ ਨਾ ਹੋਵੇ) ਇੱਕ ਮਾਮੂਲੀ ਜਾਗੀਰਦਾਰ ਤੋਂ ਕਿਵੇਂ ਸਤੁੰਸ਼ਟ ਹੋ ਸਕਦਾ ਹੈ ਭਾਵੇਂ ਉਸਦਾ ਭਵਿੱਖ ਕਿੰਨਾ ਵੀ ਉੱਜਲ ਕਿਉਂ ਨਾ ਹੋਵੇ ? ਇਸ ਲਈ ਮੈਂ ਸੋਚਦਾ ਹਾਂ ਕਿ ਆਪਦੀਆਂ ਕੋਸ਼ਿਸ਼ਾਂ ਮੇਰੇ ਵਰਗੇ ਬੇਸਹਾਰਾ ਵਿਅਕਤੀ ਲਈ ਬਹੁਤ ਹੀ ਮਦਦਗਾਰ ਸਾਬਤ ਹੋ ਸਕਦੀਆਂ ਹਨ। ਮੈਨੂੰ ਕੁਝ ਨਹੀਂ ਸੁੱਝ ਰਿਹਾ ਕਿ ਮੈਂ ਕੀ ਕਰਾਂ !

"ਮੈਂ ਉਸਦੀ ਮਾਂ ਨੂੰ ਕਿਹਾ ਸੀ, ਸਗੋਂ ਮੈਂ ਆਪਣੀ ਮਾਂ ਰਾਹੀਂ ਇਹ ਗੱਲ ਉਸ ਤਕ ਪਹੁੰਚਾਈ ਸੀ ਕਿ ਜੇਕਰ ਸਾਵਿੱਤਰੀ ਨੂੰ ਤੁਹਾਡੇ ਨਾਲ ਹੋਰ ਮਿਲਣ - ਗਿਲਣ ਲਈ ਮਨਾ ਲਿਆ ਜਾਵੇ ਤਾਂ ਇਹ ਕਾਫ਼ੀ ਸਹਾਈ ਸਾਬਤ ਹੋਵੇਗਾ। ਉਹ ਹਾਲੇ ਸਿਰਫ਼ ਉਨੀਆਂ ਸਾਲਾਂ ਦੀ ਹੀ ਤਾਂ ਹੋਈ ਹੈ ਤੇ ਉਹ ਫ਼੍ਰਾਂਸ ਬਾਰੇ ਕੁਝ ਨਹੀਂ ਜਾਣਦੀ। ਜੇ ਤੁਸੀਂ ਉਸਨੂੰ ਆਪਣੇ ਕੋਲ ਬੁਲਾਉਣ ਦਾ ਸੱਦਾ ਭੇਜੋ ਤਾਂ ਇਹ ਕਿੰਨੀ ਚੰਗੀ ਗੱਲ ਹੋਵੇਗੀ। ਜੇਕਰ ਅਜਿਹਾ ਕਰਨਾ ਤੁਹਾਡੇ ਲਈ ਮੁਸ਼ਕਲ ਨਾ ਹੋਵੇ ਤਾਂ ਮੇਰੇ ਉਪਰ ਇੱਕ ਬਹੁਤ ਵੱਡਾ ਉਪਕਾਰ ਹੋਵੇਗਾ। ਤੁਸੀਂ ਮੇਰੇ ਲਈ ਇੱਕ ਭਰਾ ਵਾਂਗ ਹੋ। ਤੇ ਮੈਨੂੰ ਮਾਫ਼ ਕਰ ਦੇਣਾ।

"ਸਨੇਹ ਨਾਲ ਤੁਹਾਡਾ,
ਪਰਤਾਪ।"

ਅਗਲਾ ਖ਼ਤ ਵੀ ਉਸ ਵੱਲੋਂ ਹੀ ਸੀ। ਇਹ ਕਾਹਲੀ ਵਿੱਚ ਲਿਖੀਆਂ ਕੁਝ ਸਤਰਾਂ ਸਨ ਕਿ ਸਾਵਿੱਤਰੀ ਜਲ-ਮਾਰਗ ਰਾਹੀਂ ਰਵਾਨਾ ਹੋ ਚੁੱਕੀ ਹੈ, ਕਿਉਂਕਿ ਡਾਕਟਰਾਂ ਦਾ ਇਹ ਕਹਿਣਾ ਸੀ ਕਿ ਹਵਾਈ - ਜਹਾਜ਼ ਰਾਹੀਂ ਸਫ਼ਰ ਕਰਨ ਲਈ ਹਾਲੇ ਉਹਦਾ ਦਿਲ ਏਨਾ ਮਜ਼ਬੂਤ ਨਹੀਂ। ਸ. ਸ. ਮਲੋਜਾ ਜਹਾਜ਼ ਤਿੰਨ ਅਕਤੂਬਰ ਨੂੰ ਮਾਰਸੇਲਜ਼ ਪਹੁੰਚੇਗਾ। ਕੀ ਮੈਂ ਉਸਨੂੰ ਉਥੇ ਮਿਲ ਸਕਦਾ ਹਾਂ ਤੇ ਹੋ ਸਕਦਾ ਹੈ ਉਹ ਇੱਕ-ਦੋ ਦਿਨ ਸਾਡੇ ਘਰ ਵੀ ਠਹਿਰੇ ! ਤੁਹਾਡਾ ਸ਼ੁਕਰਗੁਜ਼ਾਰ, ਇਤਿਆਦਿ ਇਤਿਆਦਿ।

ਆਖ਼ਰੀ ਚਿੱਠੀ ਖ਼ੁਦ ਸਾਵਿੱਤਰੀ ਵੱਲੋਂ ਸੀ। ਇਹ ਉਸਨੇ ਪੋਰਟ ਸਈਦ ਤੋਂ ਪਾਈ ਸੀ ਤੇ ਬੜੀ ਸਾਧਾਰਨਤਾ ਵਿੱਚ ਇਹ ਲਿਖਿਆ ਸੀ ਕਿ ਉਸਦੀ ਮਾਂ ਨੇ ਉਸਨੂੰ ਮੇਰਾ ਪਤਾ ਦਿੱਤਾ ਹੈ ਅਤੇ ਜੇਕਰ ਮੇਰੇ ਪਾਸ ਕੁਝ ਵਕਤ ਹੋਵੇ ਤਾਂ ਉਹ ਮੈਨੂੰ ਮਾਰਸੇਲਜ਼ ਵਿਖੇ ਮਿਲ ਕੇ ਬਹੁਤ ਖ਼ੁਸ਼ ਹੋਵੇਗੀ। ਉਸਨੇ ਇਹ ਨਹੀਂ ਲਿਖਿਆ ਕਿ ਉਹ ਸਾਡੇ ਕੋਲ ਠਹਿਰੇਗੀ ਜਾਂ ਨਹੀਂ।

"ਸਾਡੇ ਘਰ ਵਿੱਚ ਤੁਹਾਡੇ ਨਾਲ ਹੋਈ ਮੁਲਾਕਾਤ ਨੂੰ ਭੁਲਾਇਆ ਨਹੀਂ ਜਾ ਸਕਦਾ ਮੈਨੂੰ ਆਸ ਹੈ ਕਿ ਉਥੋਂ ਦੇ ਮਾਹੌਲ ਦੀਆਂ ਬੇਹੂਦਗੀਆਂ ਨੇ ਤੁਹਾਡੀਆਂ ਸੰਵੇਦਨਸ਼ੀਲਤਾਵਾਂ ਨੂੰ ਭੰਗ ਨਹੀਂ ਕੀਤਾ ਹੋਵੇਗਾ। ਅਸੀਂ, ਉਤਰੀ-ਖੰਡ ਵਿੱਚ ਰਹਿਣ ਵਾਲੇ ਸਭਿਅਤਾ ਪ੍ਰਤੀ ਹਾਲੇ ਨਵੇਂ ਹੀ ਹਾਂ। ਮੈਂ ਤੁਹਾਨੂੰ ਮਿਲਣਾ ਚਾਹੁੰਦੀ ਹਾਂ। ਕੀ ਮੈਂ ਤੁਹਾਨੂੰ ਮਿਲਣ ਆ ਸਕਦੀ ਹਾਂ : ਮੈਂ ਫ਼੍ਰਾਂਸ ਨੂੰ ਜਾਨਣਾ ਚਾਹੁੰਦੀ ਹਾਂ। ਮੈਂ ਹਿੰਦੁਸਤਾਨ ਨੂੰ ਜਾਨਣਾ ਚਾਹੁੰਦੀ ਹਾਂ।

ਮੈਂ ਇਹ ਚਿੱਠੀ ਅੱਜ ਤਕ ਸਾਂਭ ਕੇ ਰੱਖੀ ਹੋਈ ਹੈ। ਇਹ ਇੱਕ ਸਫ਼ੈਦ ਮੋਟੇ ਪੀ. ਅਤੇ ਓ. ਨੋਟਪੇਪਰ 'ਤੇ ਲਿਖੀ ਹੋਈ ਸੀ ਜਿਸਦੇ ਖੱਬੇ ਪਾਸੇ ਝੰਡਾ ਉਕਰਿਆ ਹੋਇਆ ਸੀ ਅਤੇ ਜਿੱਥੇ ਲਿਖਣ ਲਈ ਹੋਰ ਜ਼ਿਆਦਾ ਥਾਂ ਨਹੀਂ ਸੀ। ਪਰ ਇਹ ਇੱਕ ਅੱਛੀ ਚਿੱਠੀ ਸੀ, ਮੈਂ ਮਹਿਸੂਸ ਕੀਤਾ। ਇਹ ਮੇਰੇ ਲਈ ਇੱਕ 'ਖ਼ਬਰ' ਲਿਆਈ ਸੀ।

ਕਿਵੇਂ-ਨਾ-ਕਿਵੇਂ ਮੈਂ ਮਹਿਸੂਸ ਕੀਤਾ ਕਿ ਖ਼ੁਦ ਸਰੋਜਾ ਵੀ ਆ ਰਹੀ ਹੈ।

ਮੇਰੀ ਡਾਕ ਵਿੱਚ ਆਖ਼ਰੀ ਖ਼ਤ ਚਾਚਾ ਚਾਰਲਸ ਦਾ ਸੀ। ਮਾਦਲੇਨ ਅਤੇ ਕੈਥਰੀਨ

ਨੂੰ ਉਹ ਖ਼ੁਦ ਕਾਰ ਰਾਹੀਂ ਪੈਰਿਸ ਲੈ ਗਿਆ ਸੀ। ਉਹ ਉਹਨਾਂ ਦੋਵਾਂ ਨੂੰ ਇੱਕ-ਦੂਜੇ ਦੇ ਏਨਾ ਨਜ਼ਦੀਕ ਵੇਖ ਕੇ ਬਹੁਤ ਖ਼ੁਸ਼ ਸੀ।

"ਤੁਹਾਡੀ ਜੋੜੀ ਕਿੰਨੀ ਖ਼ੂਬਸੂਰਤ ਹੈ," ਚਾਚਾ ਚਾਰਲਸ ਨੇ ਲਿਖਿਆ ਸੀ, "ਮੇਰਾ ਅਤੇ ਜੂਥਿ ਦਾ ਮਨ ਇੱਕ ਸ਼ੁਕਰਾਨੇ ਨਾਲ ਭਰਿਆ ਹੋਇਆ ਹੈ ਕਿ ਸਾਡੀ ਧੀ - ਮਾਦਲੇਨ ਮੇਰੀ ਆਪਣੀ ਧੀ ਵਾਂਗ ਹੀ ਹੈ - ਨੂੰ ਤੁਸਾਂ ਇੱਕ ਅਜਿਹਾ ਘਰ ਬਖ਼ਸ਼ਿਆ ਹੈ ਜਿੱਥੇ ਸੁੱਖ-ਸ਼ਾਂਤੀ ਅਤੇ ਮਾਨ-ਮਰਿਆਦਾ ਵਾਸ ਕਰਦੀ ਹੈ। ਜੇਕਰ ਈਸਾਈਅਤ ਪ੍ਰਾਰਥਨਾ ਤੁਹਾਡੇ ਲਈ ਕੋਈ ਅਰਥ ਰੱਖਦੀ ਹੈ ਤਾਂ ਮੈਂ ਇਹ ਦੁਆ ਕਰਦਾ ਹਾਂ ਕਿ ਉਹ ਤੁਹਾਡੀਆਂ ਅਕਾਂਖਿਆਵਾਂ ਨੂੰ ਪੂਰਿਆਂ ਕਰੇ.....ਕਿ ਤੁਹਾਡੀ ਸੁਹਿਰਦ ਸਮਰਥਾ ਤੁਹਾਡੀ ਆਪਣੀ ਪ੍ਰਾਚੀਨ ਅਤੇ ਮਹਾਨ ਧਰਤੀ ਦੇ ਨੇਕ ਕੰਮ ਆਵੇ। ਹਿੰਦੁਸਤਾਨ ਪਹਿਲਾਂ ਹੀ ਅੰਤਰ — ਰਾਸ਼ਟਰੀ ਮਾਮਲਿਆਂ ਵਿੱਚ ਇੱਕ ਮਹੱਤਵਪੂਰਨ ਭੂਮਿਕਾ ਨਿਭਾ ਰਿਹਾ ਹੈ। ਮੈਨੂੰ ਪੂਰਾ ਯਕੀਨ ਹੈ ਕਿ ਤੁਹਾਡੇ ਵਰਗੇ ਕਾਬਲੀਅਤ ਭਰਪੂਰ ਇਨਸਾਨ ਨੂੰ - ਜੋ ਇੱਕ ਉੱਤਮ ਘਰਾਣੇ ਨਾਲ ਸੰਬੰਧ ਰੱਖਦਾ ਹੈ -ਜ਼ਰੂਰ ਹੀ ਵਿਸ਼ੇਸ਼ ਮਹੱਤਵ ਵਾਲੇ ਉਪਯੋਗੀ ਅਹੁਦਿਆਂ 'ਤੇ ਬੁਲਾਇਆ ਜਾਵੇਗਾ।

ਮੈਂ ਜਾਣਦਾ ਹਾਂ ਤੁਸੀਂ ਕਿੰਨੀ ਲਗਨ ਅਤੇ ਵਿਲੱਖਣਤਾ ਨਾਲ, ਆਪਣੇ ਦੇਸ਼ ਦੀ ਸੇਵਾ ਕਰੋਗੇ। ਮਾਦਲੇਨ ਦੇ ਸਹਿਯੋਗ ਨਾਲ, ਮੈਨੂੰ ਪੂਰੀ ਆਸ ਹੈ, ਕੈਥਰੀਨ ਆਪਣੇ ਲਈ ਇੱਕ ਅੱਛਾ ਪਤੀ ਲੱਭ ਲਵੇਗੀ। ਦੋ-ਤਿੰਨ ਨੌਜਵਾਨ ਪਹਿਲਾਂ ਹੀ ਮੇਰੀ ਨਜ਼ਰ ਵਿੱਚ ਹਨ। ਪਰ ਕੈਥਰੀਨ ਨੂੰ ਸਮਝਾਉਣਾ ਬਹੁਤ ਮੁਸ਼ਕਲ ਹੈ ; ਮਾਦਲੇਨ ਵਾਂਗ ਉਹ ਵੀ ਆਦਮੀਆਂ ਤੋਂ ਘਬਰਾਉਂਦੀ ਹੈ। ਅਸਲ ਵਿੱਚ ਸਾਨੂੰ ਆਪਣੇ ਘਰ ਵਿੱਚ ਇੱਕ ਹੋਰ ਰਾਮਾਸਵਾਮੀ ਦੀ ਲੋੜ ਹੈ।

"ਬਹੁਤ ਹੀ ਸਨੇਹ ਨਾਲ,
ਚਾਚਾ ਚਾਰਲਸ।"

ਜੋ ਸ਼ਖ਼ਸ ਬੀਮਾਰ ਹੋਵੇ, ਉਸ ਲਈ ਮੋਹ ਅਤੇ ਸਤਿਕਾਰ ਦਾ ਇਹ ਹੜ੍ਹ ਇੱਕ ਬਹੁਤ ਵੱਡਾ ਦਿਲਾਸਾ ਸੀ। ਇਸ ਤੋਂ ਵੀ ਵੱਡਾ ਦਿਲਾਸਾ ਇਹ ਸੀ ਕਿ ਮਾਦਲੇਨ ਮੁੜ ਸਵੇਰੇ ਇਥੇ ਮੇਰੇ ਕੋਲ ਹੋਵੇਗੀ। ਗਾਰ ਸਿਆਂ ਸ਼ਾਰਲ ਵਿਖੇ ਰੇਲਗੱਡੀ ਦੇ ਪਹੁੰਚਦੇ ਹੀ ਮੈਂ ਉਸਦਾ ਖ਼ੂਬਸੂਰਤ ਅਤੇ ਦਮਕਦਾ ਚਿਹਰਾ ਵੇਖਾਂਗਾ। ਮੈਂ ਉਸ ਲਈ ਅਜ਼ੇਲੀਆ ਦੇ ਫੁੱਲਾਂ ਦਾ ਇੱਕ ਗੁਲਦਸਤਾ ਖ਼ਰੀਦਾਂਗਾ, ਜਿਹੋ ਜਿਹਾ ਇੱਕ ਵਾਰ ਟੈਕਸੀ-ਚਾਲਕ ਹੈਨਰੀ ਨੇ ਉਸ ਲਈ ਖ਼ਰੀਦਿਆ ਸੀ ਅਤੇ ਉਸਨੂੰ ਇੱਕ ਨਵੀਂ ਦੁਲਹਨ ਵਾਂਗ ਘਰ ਲੈ ਆਵਾਂਗਾ।

ਅਚਾਨਕ ਮੈਨੂੰ ਆਪਣੇ ਜੀਵਨ ਦਾ ਸਾਰਾ ਕਾਰ-ਵਿਹਾਰ ਮਾਦਲੇਨ ਵਿੱਚ ਕੇਂਦ੍ਰਿਤ ਹੋ ਕੇ ਰਹਿ ਗਿਆ ਪ੍ਰਤੀਤ ਹੋ ਰਿਹਾ ਸੀ। ਧਰਤੀ ਜਾਂ ਖ਼ਲਾਅ ਵਿੱਚ ਰਤਾ ਭਰ ਵੀ ਅਜਿਹੀ ਕੋਈ ਥਾਂ ਨਹੀਂ ਸੀ ਜਿੱਥੇ ਉਸਦੀ ਮੌਜੂਦਗੀ ਵਿਦਮਾਨ ਨਹੀਂ ਸੀ ਅਤੇ ਜਿਸਨੇ ਸਮਾਂ ਪਾ ਕੇ, ਹਮੇਸ਼ਾ-ਹਮੇਸ਼ਾ ਲਈ ਮੇਰੇ ਲਈ ਨਹੀਂ ਸੀ ਬਣਨਾ। ਮੈਂ ਹਾਲੇ ਤਕ ਏਸਕਲਾਰਮੰਦ ਬਾਰੇ ਨਹੀਂ ਸੀ ਭੁੱਲਿਆ, ਪਰ ਭਵਿੱਖ ਬਾਰੇ ਕੋਈ ਕੀ ਕਹਿ ਸਕਦਾ ਹੈ ? ਜੋਤਸ਼ੀ ਜਾਣਦੇ

ਸਨ ਅਤੇ ਉਹਨਾਂ ਨੇ ਕਈ ਬੱਚਿਆਂ ਦੇ ਹੋਣ ਦੀ ਭਵਿੱਖਵਾਣੀ ਕੀਤੀ ਸੀ। ਮੇਰੇ ਫੇਫੜੇ ਵਿੱਚ ਦਰਦ ਹੋ ਰਿਹਾ ਸੀ ਪਰ ਮੈਂ ਇਸਨੂੰ ਭੁਲਾ ਦਿੱਤਾ - ਮੈਂ ਕੇਵਲ ਮਾਦਲੇਨ ਬਾਰੇ ਸੋਚ ਰਿਹਾ ਸੀ। ਰਾਤ ਛੇਤੀ ਹੀ ਬੀਤ ਜਾਵੇਗੀ ਅਤੇ ਸਵੇਰ ਚੜ੍ਹ ਜਾਵੇਗੀ।

ਗੱਡੀ ਦੇ ਵਕਤ ਨਾਲ ਪਹੁੰਚਣ ਲਈ ਮੈਨੂੰ ਤੜਕੇ ਚਾਰ ਵਜੇ ਉੱਠਣਾ ਪਿਆ ਸੀ। ਮੁਰਗੇ ਹਾਲੇ ਵੀ ਬਾਂਗਾਂ ਦੇ ਰਹੇ ਸਨ ਅਤੇ ਜਿਉਂ ਹੀ ਮੈਂ ਆਪਣੀ ਕਾਰ ਮਰਸੇਲਜ਼ ਵੱਲ ਦੌੜਾਈ ਤਾਂ ਦਿਨ ਅਨਾਰ ਦੇ ਦਾਣਿਆਂ ਵਾਂਗ ਤਰੋ-ਤਾਜ਼ਾ ਵਿਖਾਈ ਦਿੱਤਾ। ਧਰਤੀ ਦੇ ਪੂਰੇ ਵਜੂਦ ਵਿੱਚੋਂ ਗੁਲਾਬ ਦੇ ਫੁੱਲਾਂ ਵਰਗੀ ਮਹਿਕ ਆ ਰਹੀ ਸੀ।

ਅਗਲੀ ਸਵੇਰ ਮੈਂ ਮਾਦਲੇਨ ਲਈ ਕਾਫ਼ੀ ਬਣਾਈ। ਕਾਲਜ ਮੁੜ ਖੁੱਲ੍ਹ ਗਿਆ ਸੀ। ਇੱਕ ਸਾਲ ਦੇ ਸਮੇਂ ਨੂੰ ਭਰਨ ਲਈ ਅਤੇ ਜ਼ਿੰਦਗੀ ਨੂੰ ਭਰਪੂਰ ਬਣਾਉਣ ਲਈ ਬਹੁਤ ਕੁਝ ਵਾਪਰਣ ਵਾਲਾ ਸੀ।

ਦੁਪਹਿਰ ਨੂੰ ਜਾਰਜੇਜ਼ ਵੀ ਆ ਗਿਆ। ਉਹ ਆਪਣਾ ਇਹ ਸੁਭਾਵਿਕ ਪੰਦਰਵਾੜਾ ਫ਼ਾਦਰ ਜ਼ੇਨੋਬਿਅਸ ਨਾਲ ਬਿਤਾ ਰਿਹਾ ਸੀ - ਉਸਦੇ ਵਲ ਖਾਂਦੇ ਹੱਥ, ਉਸਦੀਆਂ ਚਮਕਦੀਆਂ ਅੱਖਾਂ, ਉਸਦਾ ਰਹਿ-ਰਹਿ ਕੇ ਆਪਣੇ ਸਿਰ ਨੂੰ ਇਧਰ-ਉਧਰ ਝਟਕਾਉਣ ਦਾ ਅੰਦਾਜ਼, ਇਹ ਸਭ ਇਹ ਦਰਸਾਉਂਦਾ ਸੀ ਕਿ ਜਾਰਜੇਜ਼ ਦਾ ਸੁਭਾਅ ਇੱਕ ਉਸ ਚੰਗੇ ਘੋੜੇ ਵਰਗਾ ਸੀ ਜੋ ਹਮੇਸ਼ਾ ਸਵਾਰੀ ਕਰਾਉਣ ਅਤੇ ਟਪੂਸੀਆਂ ਮਾਰਨ ਲਈ ਉਤਾਵਲਾ ਹੋਵੇ। ਉਹ ਗਿਰਜੇ ਵਿੱਚ ਬਦੀ ਦੇ ਸਿਧਾਂਤ ਉਪਰ ਚਰਚਾ ਕਰਦਾ ਰਿਹਾ ਸੀ ਅਤੇ ਉਸਨੂੰ ਇਸ ਗੱਲ ਦਾ ਅਫ਼ਸੋਸ ਸੀ ਕਿ ਉਥੇ ਹੋਈਆਂ ਮਾਅਰਕੇ ਦੀਆਂ ਵਿਚਾਰ-ਚਰਚਾਵਾਂ ਵਿੱਚ ਮੈਂ ਹਾਜ਼ਰ ਨਹੀਂ ਸੀ।

"ਤੁਹਾਨੂੰ ਪਤੈ, ਰਾਮਾਸਵਾਮੀ," ਉਸਨੇ ਕਿਹਾ, "ਸਾਡੀਆਂ ਸ਼ਾਮਾਂ ਰੌਸ਼ਨੀ ਅਤੇ ਖ਼ਾਮੋਸ਼ੀਆਂ ਨਾਲ ਭਰੀਆਂ ਪਈਆਂ ਸਨ। ਫ਼ਾਦਰ ਜ਼ੇਨੋਬਿਅਸ ਤੇ ਮੈਂ ਕਈ-ਕਈ ਘੰਟੇ ਇੱਕਠੇ ਬਿਤਾਉਂਦੇ, ਉਹ ਇੱਕ ਖੁੰਢੀ ਕਹੀ ਨਾਲ ਆਪਣੀ ਕਬਰ ਖੋਦਦੇ ਅਤੇ ਮੈਂ ਬਗ਼ੀਚੀ ਵਿਚ ਬਲੂਤ ਦੇ ਇੱਕ ਵਿਸ਼ਾਲ ਰੁੱਖ ਹੇਠ ਖਲੋ ਕੇ ਈਸਾਈ ਧਰਮ ਦੇ ਸਿਧਾਂਤਾਂ ਦੀ ਸ਼ੋਭਾ ਬਾਰੇ ਬੋਲਦਾ ਰਹਿੰਦਾ। ਇਹ ਅਕਸਰ ਨਹੀਂ ਹੁੰਦਾ ਕਿ ਤੁਸੀਂ ਮਨੁੱਖ ਦੀ ਸੁੰਦਰਤਾ ਨੂੰ ਉਦੋਂ ਹੀ ਵੇਖਦੇ ਹੋ ਜਦੋਂ ਉਹ ਸ਼ਾਨ-ਸ਼ੌਕਤ ਦੇ ਪਲਾਂ ਵਿੱਚੋਂ ਗੁਜ਼ਰ ਰਿਹਾ ਹੋਵੇ, ਸਗੋਂ ਜਦੋਂ ਉਹ ਪੀੜ ਦੀ ਛੂਹ ਵਿੱਚ ਹੁੰਦਾ ਹੈ ਤਾਂ ਉਦੋਂ ਅਸੀਂ ਉਸਦੇ ਸੰਤਾਪਮਈ ਚਿਹਰੇ ਉਪਰ ਬੜੇ ਉਘੜਵੇਂ ਭਾਵਾਂ ਨੂੰ ਤੱਕਦੇ ਹਾਂ। ਗੇਲਿਲੀ ਵਿੱਚ ਤਕਰੀਰ ਕਰਨ ਸਮੇਂ ਜ਼ਰੂਰ ਹੀ ਈਸਾ ਮਸੀਹ ਦਾ ਚਿਹਰਾ ਉਨਾ ਨੂਰਾਨੀ ਨਹੀਂ ਦਿਖਦਾ ਹੋਵੇਗਾ ਜਿੰਨਾ ਸਲੀਬ ਉਪਰ ਲਟਕਣ ਸਮੇਂ। ਬਦੀ ਹਮੇਸ਼ਾ ਮਨਮੋਹਣੀ ਹੁੰਦੀ ਹੈ ਕਿਉਂਕਿ ਇਸ ਤੋਂ ਬਗੈਰ ਕਿਸੇ ਚੰਗਿਆਈ, ਕਿਸੇ ਸੰਸਾਰ ਜਾਂ ਕਿਸੇ ਈਸਾ ਮਸੀਹ ਦੀ ਕਲਪਣਾ ਨਹੀਂ ਕੀਤੀ ਜਾ ਸਕਦੀ। ਹੁਣ ਮੈਂ ਲੂਸਿਫ਼ਰ ਦੇ ਲੋਭ ਨੂੰ ਸਮਝ ਸਕਦਾ ਹਾਂ। ਬਦੀ ਦੇ ਨਸ਼ੇ ਨਾਲ ਕੋਈ ਵੀ ਗੁੱਟ ਹੋ ਸਕਦਾ ਹੈ ਪਰ ਨੇਕੀ ਨਾਲ ਨਹੀਂ।"

"ਇਹ ਤਾਂ ਕੁਦਰਤੀ ਹੀ ਏ," ਮੈਂ ਉੱਤਰ ਵਿੱਚ ਕਿਹਾ, "ਕਿਉਂਕਿ ਬਦੀ ਵਿੱਚ ਤੁਸੀਂ ਨੇਕੀ ਦੀ ਖੋਜ ਕਰਦੇ ਹੋ ਪਰ ਨੇਕੀ ਵਿੱਚ ਤੁਸੀਂ ਖ਼ੁਦ-ਬ-ਖ਼ੁਦ ਹੀ ਨੇਕ ਹੁੰਦੇ ਹੋ।

ਨਸ਼ਾ ਕਰਨ ਲਈ ਤੁਹਾਨੂੰ ਨਸ਼ਈ ਦੀ ਲੋੜ ਹੁੰਦੀ ਹੈ ਅਤੇ ਉਸਦੀ ਜੋ ਆਪਣੇ ਆਪ ਨੂੰ ਨਸ਼ੇ ਵਿੱਚ ਵੇਖਦਾ ਹੈ। ਬਾਈਬਲ ਦੀ ਇਹ ਕਹਾਵਤ ਤੁਹਾਨੂੰ ਯਾਦ ਹੋਵੇਗੀ - ਸੱਜੇ ਹੱਥ ਨੂੰ ਇਹ ਪਤਾ ਨਹੀਂ ਲੱਗਣਾ ਚਾਹੀਦਾ ਕਿ ਖੱਬੇ ਹੱਥ ਨੇ ਕੀ ਕੀਤਾ ਹੈ ? ਚੰਗਿਆਈ ਆਪਣੇ ਆਪ ਨੂੰ ਕਦੇ ਨਹੀਂ ਜਾਣ ਸਕਦੀ ਜਿਵੇਂ ਰੌਸ਼ਨੀ ਆਪਣੇ ਆਪ ਨੂੰ।"

"ਤਾਂ ਫਿਰ ਰੌਸ਼ਨੀ ਆਪਣੇ ਆਪ ਨੂੰ ਕਿਵੇਂ ਜਾਣ ਸਕਦੀ ਏ ?"

"ਮੈਂ ਕਿਹਾ, "ਇਹ ਉਸ ਆਦਮੀ ਵਾਂਗ ਹੀ ਏ ਜੋ ਪੈਰਿਸ ਜਾ ਰਿਹਾ ਹੋਵੇ ਤੇ ਆਪਣੇ ਆਪ ਨੂੰ ਦੱਸ ਰਿਹਾ ਹੋਵੇ, 'ਹਾਲੇ ਵੀ ਚਾਰ ਸੌ ਪੰਜਾਹ ਕਿਲੋਮੀਟਰ ਦੂਰ ਹੈ, ਮੈਂ ਦਿ ਜੰਅ ਵਿਚ ਹਾਂ : ਦੋ ਸੌ ਕਿਲੋਮੀਟਰ ਦੂਰ, ਮੈਂ ਓਕਸਿਆਰ ਵਿੱਚ ਹਾਂ, ਅੱਠਵੰਜਾ ਕਿਲੋਮੀਟਰ ਦੂਰ ਮੈਂ ਫੰਤੇਨਬਲੋ ਵਿਚ ਹਾਂ।' ਤੇ ਅਚਾਨਕ ਉਹ ਪਰਤ ਦਯ ਭਾਂਭ ਪਹੁੰਚ ਜਾਂਦਾ ਹੈ ਤੇ ਆਖਦਾ ਹੈ, 'ਸਿਰਫ਼ ਸੱਤ ਕਿਲੋਮੀਟਰ।' ਤੇ ਜਦੋਂ ਉਹ ਸ਼ਹਿਰ ਵਿਚ ਦਾਖ਼ਲ ਹੁੰਦਾ ਹੈ, ਉਸ ਕਿਸੇ ਤੋਂ ਪੁੱਛਦਾ ਹੈ, ਜਨਾਬ, ਕੀ ਤੁਸੀਂ ਦੱਸ ਸਕਦੇ ਹੋ ਕਿ ਪੈਰਿਸ ਕਿਥੇ ਏ ?' ਤੇ ਜੇ ਅਗਲਾ ਬੰਦਾ ਕੋਈ ਚਲਾਕ ਪੈਰਿਸਵਾਸੀ ਏ - ਸਾਰੇ ਪੈਰਿਸਵਾਸੀ ਚਲਾਕ ਹੀ ਹੁੰਦੇ ਨੇ - ਤਾਂ ਉਹ ਕਹੇਗਾ, 'ਇਹ ਹਾਲੇ ਵੀ ਇਥੋਂ ਸੈਂਤੀ ਕਿਲੋਮੀਟਰ ਦੂਰ ਏ, ਹਜ਼ੂਰ। ਤੁਸੀਂ ਇੰਜ ਕਰੋ - ਇਸ ਜਰਨੈਲੀ ਸੜਕ 'ਤੇ ਸਿੱਧੇ ਤੁਰੇ ਚਲੋ, ਫਿਰ ਤੁਸੀਂ ਸੱਜੇ ਹੱਥ ਮੁੜ ਜਾਣਾ। ਤੁਸੀਂ ਉਹ ਸੜਕ ਵੇਖ ਰਹੇ ਹੋ ਨਾ ਜਿੱਥੇ ਸੂਰਜ ਚਮਕ ਰਿਹਾ ਏ ? ਤੁਸੀਂ ਸਿੱਧੇ ਉਥੇ ਪਹੁੰਚ ਜਾਓ, ਫਿਰ ਹਵਾਈਅੱਡਾ ਲੰਘ ਕੇ ਇੱਕ ਪੁਲ ਆਵੇਗਾ, ਫਿਰ ਵਿੰਗ-ਤੜਿੰਗੀਆਂ ਲੰਮੀਆਂ-ਲੰਮੀਆਂ ਗਲੀਆਂ, ਜਿਨ੍ਹਾਂ ਦੇ ਦੋਵਾਂ ਪਾਸੇ ਪਾੱਪਲਰ ਦੇ ਰੁੱਖ ਲੱਗੇ ਨੇ। ਉਸ ਪਿੱਛੋਂ ਤੁਸੀਂ ਫਿਰ ਇੱਕ ਵਾਦੀ ਵਿੱਚ ਦਾਖ਼ਲ ਹੋਵੋਗੇ, ਇੱਕ ਕਬਰਸਤਾਨ ਆਵੇਗਾ, ਇੱਕ ਰੇਲਵੇ - ਸਟੇਸ਼ਨ ਤੇ ਫਿਰ ਸ਼ਹਿਰ।' ਪਰ ਜਦੋਂ ਕੁਝ ਮਿੰਟਾਂ ਪਿੱਛੋਂ ਉਸ ਆਦਮੀ ਨੂੰ ਇੱਕ ਸਿਪਾਹੀ ਮਿਲਦਾ ਹੈ ਤੇ ਉਹ ਉਸਤੋਂ ਪੈਰਿਸ ਬਾਰੇ ਪੁੱਛਦਾ ਹੈ। 'ਪੈਰਿਸ' ? ਜਨਾਬ, ਇਹੀ ਤਾਂ ਪੈਰਿਸ ਏ।' ਪੈਰਿਸ ਉਥੇ ਨਹੀਂ ਏ, ਜਾਰਜੇਜ਼, ਕਿਉਂਕਿ ਉਥੇ ਓਕਸਿਆਰ ਏ ਜਾਂ ਪਰਤ ਦਯ ਭਾਂਭ ਏ; ਪੈਰਿਸ ਉਥੇ ਇਸ ਲਈ ਏ, ਕਿਉਂਕਿ ਉਹ ਪੈਰਿਸ ਏ। ਤੁਸੀਂ ਪੈਰਿਸ ਵਿੱਚ ਜਾ ਕੇ ਇਹ ਨਹੀਂ ਪੁੱਛਦੇ - ਕਿ ਪੈਰਿਸ ਕਿੱਥੇ ਏ - ਤੇ ਨਾ ਹੀ ਇੱਕ ਵਾਰ ਪੈਰਿਸ 'ਚ ਪਹੁੰਚ ਕੇ ਤੁਸੀਂ ਪੈਰਿਸ ਤੋਂ ਸਿਵਾ ਕਿਸੇ ਹੋਰ ਨੂੰ ਜਾਣਦੇ ਹੋ। ਸਭ ਦੂਰੀਆਂ, ਜਿਵੇਂ ਤੁਸੀਂ ਜਾਣਦੇ ਹੀ ਹੋ, ਮੇਰੇ ਦੋਸਤ, ਨਤਰਦਾਮ ਤੋਂ ਸ਼ੁਰੂ ਹੁੰਦੀਆਂ ਨੇ ; ਅਤੇ ਪੈਰਿਸ ਸਿਫ਼ਰ ਤੋਂ ਸ਼ੁਰੂ ਹੁੰਦਾ ਏ।"

"ਪਰ ਪੈਰਿਸ ਏਤੋਆਲ ਅਤੇ ਬਉਤ ਸ਼ਾਰਮੰਨ ਤੋਂ ਬਣਿਆ ਏ। ਪੈਰਿਸ ਲੂਭਰ ਅਤੇ ਇਊਜਿਨ ਫ਼ਯਨੋ ਤੋਂ ਬਣਿਆ ਏ। ਪੈਰਿਸ ਪੂਰਨ ਨਹੀਂ ਏ। ਪੂਰਨ ਦਾ ਅਸਤਿਤਵ ਇਸ ਲਈ ਏ ਕਿਉਂਕਿ ਅੰਸ਼ਾਂ ਦਾ ਅਸਤਿਤਵ ਏ।"

"ਅੱਛਾ ਹੁਣ ਆਪਾਂ ਨੂੰ ਤਰਕਮਈ ਹੋਣਾ ਪਵੇਗਾ। ਅੰਸ਼, ਪੂਰਨ ਦਾ ਭਾਵ ਪ੍ਰਗਟਾਉਂਦਾ ਏ ਪਰ ਕਿਸੇ ਦੇ ਮਨ ਅੰਦਰ ਪੂਰਨ-ਸਪੂੰਰਨ ਦਾ ਅਰਥ ਅਪੂਰਨ ਨਹੀਂ ਹੁੰਦਾ। 'ਜਦੋਂ

ਪੂਰਨ ਵਿਚੋਂ ਪੂਰਨ ਕੱਢ ਲਿਆ ਜਾਂਦਾ ਏ ਤਾਂ ਬਾਕੀ ਜੋ ਬਚਦਾ ਏ ਉਹ ਪੂਰਨ ਹੀ ਹੁੰਦਾ ਏ,' ਇਹੀ ਉਪਨਿਸ਼ਦਾਂ ਵਿੱਚ ਲਿਖਿਆ ਏ। ਪੁਨਰ -ਜਨਮ ਇਸ ਲਈ ਨਹੀਂ ਏ ਕਿ ਮੌਤ ਏ, ਸਗੋਂ ਪੁਨਰਜਨਮ ਇਸ ਲਈ ਏ ਕਿ ਜੀਵਨ ਏ। ਕਦੇ ਕਿਸੇ ਦੀ ਮੌਤ ਨਹੀਂ ਹੋਈ ਅਤੇ ਨਾ ਹੀ ਕੋਈ ਮਰੇਗਾ। ਮੌਤ ਤਾਂ ਇੱਕ ਨਕਾਰਾਤਮਿਕ ਵਿਚਾਰ ਏ।"

"ਓਹ, ਤੁਸੀਂ ਫਿਰ ਆਪਣੇ ਵੇਦਾਂਤ ਫ਼ਲਸਫ਼ੇ 'ਤੇ ਆ ਗਏ ਹੋ। ਮਾਇਆ, ਮਾਇਆ ਪ੍ਰਤੀ ਮਾਇਆ ਏ - ਜਿੱਥੇ ਬ੍ਰਾਹਮਣ ਏ ਉਥੇ ਮਾਇਆ ਨਹੀਂ ਟਿਕ ਸਕਦੀ।"

"ਪਰ", ਮਾਦਲੇਨ ਨੇ ਟੋਕਿਆ, "ਕੀ ਗੌਤਮ-ਬੁੱਧ ਦੀ ਮਾਤਾ ਦਾ ਨਾਂ ਵੀ ਮਾਇਆ ਨਹੀਂ ਸੀ ? ਇਸਦਾ ਇਹ ਮਤਲਬ ਨਹੀਂ ਨਿਕਲਦਾ ਕਿ ਭਰਮ ਨੇ ਸਚਾਈ ਨੂੰ 'ਜਨਮ' ਦਿੱਤਾ ਸੀ ? ਤੇ ਕਿਉਂਕਿ ਸਚਾਈ ਹੱਦ ਵਿੱਚ ਆ ਗਈ ਸੋ ਮਾਇਆ ਮਰ ਗਈ, ਭਰਮ ਦੀ ਮੌਤ ਹੋ ਗਈ ਤੇ ਇੰਜ ਬੁੱਧ ਦੀ ਮਾਂ ਮਰ ਗਈ।"

"ਇਹੋ ਜਿਹੇ ਵਿਚਾਰ ਓਲਡਨਬਰਗ ਜਾਂ ਉਸ ਵਰਗੇ ਕੁਝ ਲੋਕਾਂ ਨੇ ਪ੍ਰਗਟਾਏ ਸਨ। ਪਰ ਨਹੀਂ, ਇਸਨੂੰ ਇਸ ਤਰ੍ਹਾਂ ਨਹੀਂ ਸਮਝਿਆ ਜਾ ਸਕਦਾ। ਸਚਾਈ, ਜੋ ਹਮੇਸ਼ਾ ਵਿਦਮਾਨ ਰਹੀ ਹੈ ਅਤੇ ਹੈ, ਸਚਾਈ ਨੇ ਕਦੇ ਕੋਈ ਜਨਮ ਨਹੀਂ ਲਿਆ ਅਤੇ ਇਹ ਆਪਣੇ ਸਬੂਤ ਵਜੋਂ ਆਪਣੇ ਆਪ ਨੂੰ ਕਿਸੇ ਵੀ ਰੂਪ ਵਿੱਚ ਨਹੀਂ ਪ੍ਰਗਾਟਾਉਂਦੀ, ਉਸਦਾ ਕੋਈ ਬਾਪ ਨਹੀਂ ਹੁੰਦਾ ਅਤੇ ਨਾ ਹੀ ਕੋਈ ਮਾਂ। ਮਾਇਆ ਆਪਣੀ ਕੁੱਖ ਵਿੱਚੋਂ ਸਚਾਈ ਨੂੰ ਜਨਮ ਦਿੰਦੇ ਵੇਖ ਕੇ - ਬਲਕਿ ਮਨੁੱਖ ਵਲੋਂ ਆਪਣੀ ਸਹੀ ਵਾਸਤਵਿਕਤਾ ਨੂੰ ਸੱਚਾਈ ਵਜੋਂ ਵੇਖ ਕੇ - ਇਹ ਵੇਖਦੀ ਹੈ ਕਿ ਭਰਮ ਦਾ ਕਦੇ ਵੀ ਅਸਤਿਤਵ ਨਹੀਂ ਸੀ, ਉਸਦਾ ਕਦੇ ਅਸਤਿਤਵ ਹੋਵੇਗਾ ਵੀ ਨਹੀਂ। ਸੋ ਮਾਇਆ ਦੀ ਮੌਤ ਨਹੀਂ ਸੀ ਹੋਈ ; ਮਾਇਆ ਨੇ ਸਚਾਈ ਨੂੰ ਸਚਾਈ ਵਜੋਂ ਪਹਿਚਾਣਿਆ; ਮਾਇਆ ਆਪਣੇ ਆਪ ਵਿੱਚ ਸਚਾਈ ਤੋਂ ਸਿਵਾ ਹੋਰ ਕੁਝ ਨਹੀਂ ਸੀ। ਸ਼ੂਨਤਾ ਨੂੰ, ਨਿਰਵਾਣ ਨੂੰ ਕਦੇ ਕਿਸੇ ਨੇ ਤੱਕਿਆ ਹੈ ? ਖ਼ਲਾਅ ਕੀ ਹੈ - ਕੇਵਲ ਮੈਂ ਨੂੰ ਮੈਂ ਨਾ ਹੋ ਕੇ ਆਪਣੇ ਅੰਦਰ ਵੇਖਣਾ। ਬੁਰਾਈ; ਮੈਂ ਲਗਪਗ ਇੱਕ ਦ੍ਰਿਸ਼ਟੀ-ਵਿਗਿਆਨਿਕ ਵਜੋਂ ਕਿਹਾ ਸੀ, ਇੱਕ ਇਖ਼ਲਾਕੀ ਅਸਲੀਅਤ ਏ। ਦ੍ਰਿਸ਼ਟੀਵਿਗਿਆਨ ਗੁਰੂਤਾ-ਖਿੱਚ ਨਾਲੋਂ ਵਧੇਰੇ ਵਾਸਤਵਿਕ ਨਹੀਂ ਏ। ਧਰਤੀ ਤੋਂ ਇੱਕ ਖ਼ਾਸ ਦੂਰੀ 'ਤੇ ਜਾ ਕੇ ਗੁਰੂਤਾ-ਖਿੱਚ ਸਮਾਪਤ ਹੋ ਜਾਂਦੀ ਏ। ਦਿਮਾਗੀ ਨਸਾਂ ਵਿੱਚ ਇੱਕ ਖ਼ਾਸ ਛੂਹ ਤੁਹਾਡੀ ਦ੍ਰਿਸ਼ਟੀ ਨੂੰ ਬਦਲ ਸਕਦੀ ਏ ਤੇ ਤੁਸੀਂ ਸਰਜਨ ਦੀ ਇੱਛਾ ਅਨੁਸਾਰ ਵੱਡੀਆਂ ਚੀਜ਼ਾਂ ਨੂੰ ਛੋਟੇ ਰੂਪ ਵਿੱਚ ਅਤੇ ਛੋਟੀਆਂ ਚੀਜ਼ਾਂ ਨੂੰ ਵੱਡੇ ਰੂਪ ਵਿੱਚ ਵੇਖ ਸਕਦੇ ਹੋ। ਸਪੇਖ ਪਰਮਤੱਤ ਨਹੀਂ ਹੋ ਸਕਦਾ। ਨੈਤਿਕ ਪ੍ਰਤਿਕ੍ਰਿਆ ਆਖ਼ਰ ਜੈਵਿਕ ਪ੍ਰਤਿਕ੍ਰਿਆ ਹੀ ਤਾਂ ਏ।"

"ਤੇ ਰੱਬ ?" ਜਾਰਜੇਜ਼ ਖਿਝ ਕੇ ਫੁਸਫੁਸਾਇਆ। ਉਹ ਮੈਨੂੰ ਮੰਪਾਲੇ ਵਿੱਚ ਕਿਧਰੇ ਲੈ ਗਿਆ ਸੀ ਅਤੇ ਉਹ ਪ੍ਰਾਸ਼ਚਿਤ ਅਤੇ ਪ੍ਰਾਰਥਨਾ ਕਰਨ ਪਿੱਛੋਂ ਆਪਣਾ ਕੰਮ ਮੁਕਾਉਣ ਦੀ ਖ਼ਾਹਸ਼ ਨਾਲ ਪੂਰੀ ਤਰ੍ਹਾਂ ਤਿਆਰ ਹੋਕੇ ਆਇਆ ਸੀ।" ਰੱਬ ਆਖ਼ਰ ਹੈ ਏ। ਰੱਬ ਬੜਾ ਚੰਗਾ ਏ।"

"ਰੱਬ ਹੈ, ਤੇ ਚੰਗਿਆਈ ਇਸੇ 'ਹੈ' ਦਾ ਹਿੱਸਾ ਏ। ਚੰਗਿਆਈ ਕੇਵਲ ਸੱਚ ਹੀ ਹੋ ਸਕਦੀ ਏ, ਜਿਵੇਂ ਕਿ ਯੂਨਾਨੀਆਂ ਦਾ ਕਹਿਣਾ ਏ।"

"ਤਾਂ ਫਿਰ ਰਾਤ ਕਿਵੇਂ ਬਣਦੀ ਏ ?"

"ਗ਼ੈਰ - ਮੌਜੂਦਗੀ।"

"ਤੇ ਦਿਨ ?"

"ਆਪਣੇ ਆਪ।"

ਸਾਡੇ ਦਰਮਿਆਨ ਇੱਕ ਲੰਮੀ, ਅਸਥਿਰ ਖ਼ਾਮੋਸ਼ੀ ਛਾ ਗਈ, ਇੱਕ ਅਜਿਹੀ ਖ਼ਾਮੋਸ਼ੀ ਜੋ ਪਹਾੜਾਂ ਉਪਰ ਵੇਖਣ ਨੂੰ ਮਿਲਦੀ ਹੈ। ਅਗਰ ਕੋਈ ਪੂਰਬ ਵੱਲ ਜਾਂਦਾ ਜਾਂ ਦੱਖਣ ਵੱਲ ਨੂੰ, ਦੋਹਾਂ ਪਾਸੇ ਹੀ ਡੂੰਘੀ ਬਰਫ਼ ਸੀ ਅਤੇ ਵਾਦੀ ਦੇ ਦੂਜੇ ਬੰਨਿਉਂ ਮਾਣੀਆਂ ਦੇ ਢੇਰ ਹੇਠਾਂ ਵੱਲ ਰਿੜ੍ਹਦੇ ਹੋਏ ਵੇਖੇ ਜਾ ਸਕਦੇ ਸਨ। ਇਥੇ ਹੁਣ ਸਵਾਲ ਰਸਤੇ ਦਾ ਨਹੀਂ ਸੀ ਸਗੋਂ ਸਹਿਜ-ਪ੍ਰਵਿਰਤੀ ਦਾ ਸੀ - ਪਹਾੜ ਦੇ ਭੂਗੋਲ ਵਿੱਚ ਨਹੀਂ, ਸਗੋਂ ਖ਼ਾਮੋਸ਼ੀ ਵਿੱਚ ਕੁਝ ਸੀ ਜੋ ਕਹਿੰਦਾ ਸੀ। ਸਚਾਈ ਵਿਕਰਤ ਕ੍ਰਿਆ ਹੈ। ਰੱਬ ਪ੍ਰਤੀ ਗਿਆਨ ਹੈ। ਜਾਰਜੇਜ਼, ਜਿਸਨੇ ਬਰਫ਼ ਤੋਦਿਆਂ ਨੂੰ ਡਿਗਦੇ ਤੱਕਿਆ ਸੀ, ਹੈਰਾਨ ਹੋਇਆ ਇੱਕ ਟੱਕ ਵੇਖਦਾ ਰਿਹਾ ਸੀ। ਉਸਨੇ ਕੇਵਲ ਹੇਠਾਂ ਵਗਦੀ ਨਦੀ ਦੇ ਪ੍ਰਵਾਹ ਨੂੰ ਹੀ ਸੁਣਿਆਂ ਸੀ ਅਤੇ ਪੰਛੀਆਂ ਦੀ ਉਡਾਣ ਨੂੰ।

"ਤੁਹਾਨੂੰ ਪਤੈ," ਮੈਂ ਬੋਲਦਾ ਗਿਆ, "ਸਿਜ਼ਾਂ ਨੂੰ ਬੋਦਲਿਆਰ ਦਾ 'ਲਯਸ਼ਾਰੋ' ਜ਼ਬਾਨੀ ਯਾਦ ਸੀ। ਅਤੇ ਰੇਨਰ ਮਾਰਿਆ ਰਿਲਕੇ ਉਪਰ ਸਿਜ਼ਾਂ ਦੀਆਂ ਰਚਨਾਵਾਂ ਦਾ ਡੂੰਘਾ ਪ੍ਰਭਾਵ ਸੀ। ਮੈਨੂੰ ਚਿੱਤਰਕਲਾ ਦੀ ਕੋਈ ਸਮਝ ਨਹੀਂ ਏ - ਪਰ ਮੈਨੂੰ ਰਿਲਕੇ ਪੰਸ਼ਦ ਏ। ਖ਼ੈਰ, ਰਿਲਕੇ ਨੇ ਕਿਹਾ ਸੀ, 'ਲਯਸ਼ਾਰੋ ਨੇ ਮਨੁੱਖੀ ਸੂਝਬੂਝ ਨੂੰ ਇੱਕ ਨਵੀਂ ਦਿਸ਼ਾ ਦਿੱਤੀ ਹੈ।' ਅਸਲ ਵਿੱਚ ਬੁਰਾਈ ਦੀ ਪਹਿਚਾਣ ਸੰਤਪੁਣੇ ਦੀ ਸ਼ੁਰੂਆਤ ਏ। ਕੀ ਤੁਹਾਨੂੰ ਬੋਦਲਿਆਰ ਦੀਆਂ ਇਹ ਭਿਆਨਕ ਸਤਰਾਂ ਯਾਦ ਨੇ ?

*"ਤਦ, ਓ ਮੇਰੀ ਮਹਿਬੂਬਾ (ਤੂੰ) ਕੀੜਿਆਂ ਨੂੰ ਕਹਿ*
*ਜੋ ਤੈਨੂੰ ਚੁੰਮਦੇ ਹੋਏ ਖਾ ਜਾਣਗੇ*
*ਮੈਂ ਆਪਣੇ ਗਲੇ-ਸੜੇ ਪਿਆਰ ਦੇ ਰੂਪ ਅਤੇ*
*ਦੈਵੀ-ਸੱਤਾ ਦੀ ਰੱਖਿਆ ਕੀਤੀ ਹੈ।"*

"ਹਾਂ, ਮੈਂ ਆਪਣੀ ਮਸਤੀ 'ਚ ਹੀ ਹਾਂ, ਤੇ ਇਸੇ ਲਈ ਰੇਨਰ ਰਿਲਕੇ ਫ਼ਰਿਸ਼ਤਿਆਂ ਵਿੱਚ ਮਸਤ ਹੋ ਗਿਆ ਸੀ ਅਤੇ ਆਪਣੇ ਸਰੀਰ ਨੂੰ ਉਸਨੇ ਏਨੀ ਮੱਹਤਤਾ ਦਿੱਤੀ ਕਿ ਜਦੋਂ ਉਹ ਘਾਤਕ ਰੂਪ ਵਿਚ ਬੀਮਾਰ ਪੈ ਗਿਆ ਸੀ ਤਾਂ ਉਸਨੇ ਕਿਸੇ ਵੀ ਡਾਕਟਰ ਨੂੰ ਆਪਣੇ ਸਰੀਰ ਨੂੰ ਛੂਹਣ ਦੀ ਆਗਿਆ ਨਹੀਂ ਸੀ ਦਿੱਤੀ। ਸਰੀਰ ਦੀ ਪਵਿੱਤਰਤਾ ਦੇਵਦਾਸੀ ਦੇ ਫ਼ਰਜ਼ ਵਾਂਗ ਏ - ਇਸਦਾ ਕਾਰਜ ਆਪਣੇ ਹੀ ਪਸਾਰੇ ਵਿੱਚ ਵਾਪਰਦਾ ਏ। ਜੇਕਰ ਮਨ ਪਵਿੱਤਰ ਨਹੀਂ ਤਾਂ ਸਰੀਰ ਪਵਿੱਤਰ ਨਹੀਂ ਹੋ ਸਕਦਾ।"

"ਤਾਂ ?"

"ਤਾਂ ਆਦਮੀ ਨੂੰ ਮਨ ਜਾਂ ਸਰੀਰ ਦੀ ਪਵਿੱਤਰਤਾ ਦੀ ਖ਼ਾਹਸ਼ ਨਾ ਕਰਦੇ ਹੋਏ

ਖ਼ੁਦ ਪਵਿੱਤਰ ਬਣਨਾ ਚਾਹੀਦਾ ਏ। ਆਦਮੀ ਨੂੰ ਖੰਡ ਦੀ ਮਿਠਾਸ ਦਾ ਸੁਆਦ ਚੱਖਣ ਦੀ ਖਾਹਸ਼ ਨਹੀਂ ਰੱਖਣੀ ਚਾਹੀਦੀ, ਜਿਵੇਂ ਕਿ ਤੇਰ੍ਹਵੀਂ ਸਦੀ ਵਿੱਚ ਬ੍ਰਿਧ ਧਰਮਗੁਰੂ ਮਹਾਤਮਾ ਮਾਧਵ ਅਚਾਰਿਆ ਨੇ ਕਿਹਾ ਸੀ — ਮੈਂ ਹਮੇਸ਼ਾ ਇੱਕ ਅਜਿਹੇ ਆਦਮੀ ਬਾਰੇ ਸੋਚਦਾ ਰਹਿੰਦਾ ਹਾਂ ਜੋ ਚਾੱਕਲੇਟ ਮਿਠਾਈ ਨੂੰ ਚੂਸਦਾ ਰਹਿੰਦਾ ਏ ! ਪਰ ਸਾਨੂੰ, ਜਿਵੇਂ ਕਿ ਵੇਦਾਂਤਵਾਦੀ ਕਹਿੰਦੇ ਹਨ, ਖ਼ੁਦ ਇੱਕ ਮਿਠਾਸ ਬਣਨਾ ਚਾਹੀਦਾ ਏ।"

"ਪਰ ਕਿਸੇ ਨੂੰ ਇਸ ਬਾਰੇ ਕਿਵੇਂ ਪਤਾ ਲੱਗੇਗਾ ?"

"ਤੁਸੀਂ ਸੱਚਮੁੱਚ ਗੰਭੀਰ ਹੋ ?" ਮੈਂ ਪੁੱਛਿਆ।

"ਗੰਭੀਰ ? ਕਿਉਂ, ਹਾਂ, ਯਕੀਨਨ।"

"ਤਾਂ ਫਿਰ ਸੁਣੋ," ਮੈ ਕਿਹਾ। ਮੈਂ ਪਹਾੜ ਵਿੱਚ ਵੀ ਰਸਤੇ ਤੋਂ ਵਾਕਫ਼ ਸੀ। ਮੇਰੇ ਪੈਰਾਂ ਵਿੱਚ ਬਰਫ਼ੀਲੇ ਤੋਦਿਆਂ ਦਾ ਗਿਆਨ ਮੌਜੂਦ ਸੀ, ਮੇਰੇ ਸਾਹ ਹਵਾਈ ਲਹਿਰਾਂ ਦੀ ਪਹਿਚਾਣ ਰੱਖਦੇ ਸਨ। ਮੈਨੂੰ ਕਿਸੇ ਚੀਜ਼ ਦਾ ਕੋਈ ਖ਼ੌਫ਼ ਨਹੀਂ ਸੀ, ਕਿਉਂਕਿ ਉਸ ਖ਼ਾਮੋਸ਼ੀ ਵਿੱਚ ਤੁਸੀਂ ਆਪਣੇ ਹੀ ਪੈਰਾਂ ਦੀ ਆਵਾਜ਼ ਨੂੰ ਸੁਣ ਸਕਦੇ ਸੀ। ਮਾਦਲੇਨ ਸਾਡੇ ਦਰਮਿਆਨ ਸੀ ਅੰਤੇ ਕਦੀ-ਕਦੀ ਮੈਂ ਉਸ ਦੀਆਂ ਪ੍ਰਾਰਥਨਾਵਾਂ ਨੂੰ ਸੁਣ ਸਕਦਾ ਸੀਂ। "ਮਿਠਾਸ ਕਿਥੇ ਹੁੰਦੀ ਏ, ਜਦੋਂ ਤੁਸੀਂ ਇਸਨੂੰ ਮਹਿਸੂਸ ਕਰਦੇ ਹੋ ? ਕੀ ਤੁਹਾਡੀ ਜ਼ਬਾਨ 'ਚ ?"

"ਹਾਂ, ਉਥੇ ਹੀ ਤਾਂ।"

"ਸਿਰਫ਼ ਇਸ ਕਰਕੇ ਕਿ ਚਾੱਕਲੇਟ ਮਿਠਾਈ, ਜਾਂ ਚਾਹੋ ਤਾਂ ਖੰਡ ਕਹਿ ਲਵੋ, ਤੁਹਾਡੀ ਜੀਭ ਉਪਰ ਹੁੰਦੀ ਏ, ਕੀ ਇਹ ਮਿਠਾਸ ਪੈਦਾ ਕਰਦੀ ਏ ? ਜੇ ਤੁਸੀਂ ਇਸ ਨੂੰ ਇੱਕ ਮਰੇ ਆਦਮੀ ਦੀ ਜੀਭ ਉਪਰ ਪਾਉਂਦੇ ਹੋ ਜਾਂ ਕਿਸੇ ਸੁੱਤੇ ਹੋਏ ਬੱਚੇ ਦੀ ਜੀਭ ਉਪਰ ਤਾਂ ਉਹ ਉਠ ਕੇ ਇਹ ਨਹੀਂ ਕਹਿਣਗੇ, 'ਓਹ ! ਕਿੰਨੀ ਕਮਾਲ ਦੀ ਚਾੱਕਲੇਟ ਮਿਠਾਈ ਏ ! ਬਿਲਕੁਲ ਨਹੀਂ।"

"ਨਹੀਂ, ਉਹ ਇਹ ਨਹੀਂ ਕਹਿ ਸਕਦੇ।"

"ਤੇ ਇੰਜ ਜੀਭ ਦਾ ਹਰਕਤ ਵਿੱਚ ਆਉਣਾ ਜ਼ਰੂਰੀ ਏ, ਉਸ ਵਿਚੋਂ ਰਾਲ ਪੈਦਾ ਹੋਣਾ ਜ਼ਰੂਰੀ ਏ, ਰਸਾਇਣਿਕ ਯੋਜੁਨ ਦਾ ਵਾਪਰਨਾ ਜ਼ਰੂਰੀ ਏ - ਤੇ ਜਦੋਂ ਇਹ ਗਲੇ ਦੇ ਹੇਠਾਂ ਉਤਰਦੀ ਏ ਤਾਂ ਇਹ ਮਿਠਾਸ ਬਣ ਜਾਂਦੀ ਏ। ਬਿਲਕੁਲ ਉਵੇਂ ਜਿਵੇਂ ਜਦੋਂ ਤੁਸੀਂ ਕੌਫ਼ੀ ਪੀਂਦੇ ਹੋ ਤਾਂ ਤੁਸੀਂ ਉਸੇ ਪਲ ਇਸਦੀ ਚੰਗਿਆਈ ਨੂੰ ਨਹੀਂ ਮਹਿਸੂਸ ਕਰਦੇ - ਇਹ ਤੁਸੀਂ ਉਦੋਂ ਹੀ ਮਹਿਸੂਸ ਕਰਦੇ ਹੋ ਜਦੋਂ ਇਸਦੀ ਝੁਣਝੁਣਾਹਟ ਤੁਹਾਡੀ ਕੰਗਰੋੜ ਤਕ ਪਹੁੰਚ ਜਾਂਦੀ ਏ, ਫਿਰ ਤੁਸੀਂ ਮਾਦਲੇਨ ਨੂੰ ਆਖਦੇ ਹੋ, 'ਵਾਹ, ਮਾਦਲੇਨ, ਕਿੰਨੀ ਕਮਾਲ ਦੀ ਕਾੱਫ਼ੀ ਬਣਾਈ ਏ।' "

"ਮਾਦਲੇਨ ਦੀ ਕਾੱਫ਼ੀ ਬਾਰੇ ਤਾਂ ਇਹ ਸੱਚ ਹੀ ਏ !"

"ਤੇ ਮੇਰੀ ਕਾੱਫ਼ੀ ਬਾਰੇ," ਮੈਂ ਹੱਸਿਆ। "ਖ਼ੈਰ, ਚਾੱਕਲੇਟ ਮਿਠਾਈ ਤੁਹਾਡੀ ਜੀਭ ਉਪਰ ਏ - ਇਹ ਪਿਘਲ ਗਈ ਏ। ਮਿਠਾਸ ਦੀ ਸ਼ੁਰੂਆਤ ਮਿਠਾਸ ਦੀ ਪਹਿਚਾਣ ਤੋਂ ਹੁੰਦੀ ਏ। ਕਹਿਣ ਦਾ ਭਾਵ - ਮਿਠਾਸ ਵਿੱਚ - ਭਾਵੇਂ ਉਹ ਕਿਤੇ ਵੀ ਹੋਵੇ

– ਤੁਸੀਂ ਮਿਠਾਸ ਦਾ ਸਵਾਦ ਚੱਖਦੇ ਹੋ। ਇੱਕਦਮ ਬਕਵਾਸ।"

"ਪਰ ਇਹ ਇੱਕ ਸਚਾਈ ਏ।"

"ਜਿਵੇਂ ਇੱਕ ਮਹਾਨ ਗਿਆਨੀ ਪੁਰਖ ਦਾ ਕਹਿਣਾ ਏ : ਅਨੁਭਵ ਵਿੱਚ ਕੋਈ ਵਿਸ਼ਾ ਵਿਦਵਾਨ ਨਹੀਂ ਹੁੰਦਾ। ਕੇਵਲ ਅਨੁਭਵ ਹੀ ਵਿਦਵਾਨ ਹੁੰਦਾ ਏ।"

"ਹੂੰ, ਇਹ ਕਿਵੇਂ ?"

"ਗਿਆਨ ਦੀ ਉਤਪਤੀ ਤੋਂ ਪਹਿਲਾਂ ਸੰਵੇਦਨਾ ਨੂੰ ਆਪਣਾ ਕੰਮ ਮੁਕਾ ਲੈਣਾ ਚਾਹੀਦਾ ਏ। ਗਿਆਨ ਵਿੱਚ ਕੋਈ ਵਿਸ਼ਾ ਵਿਦਮਾਨ ਨਹੀਂ ਹੁੰਦਾ – ਜੇ ਇਦਾਂ ਹੈ, ਤਾਂ ਇਸਦਾ ਗਿਆਨ ਕਿਸਨੂੰ ਹੋ ਸਕਦਾ ਏ ? ਤੁਸੀਂ ਹੋ ਸਕਦੈ, ਇਹ ਕਹੋ, 'ਮੈਨੂੰ' ਤੇ 'ਮੈਂ' ਨੂੰ 'ਮੈਂ' ਦਾ ਗਿਆਨ ਕਿਸ ਰਾਹੀਂ ਹਾਸਲ ਹੁੰਦਾ ਏ – ?"

"ਗਿਆਨ ਰਾਹੀਂ," ਮਾਦਲੇਨ ਨੇ ਕਿਹਾ।

"ਇੰਜ ਗਿਆਨ ਨੂੰ 'ਮੈਂ' ਦਾ ਗਿਆਨ, ਗਿਆਨ ਰਾਹੀਂ ਹਾਸਲ ਹੁੰਦਾ ਏ ਜਿਸਦਾ ਮਤਲਬ ਏ ਕਿ ਗਿਆਨ ਹੀ 'ਮੈਂ' ਏ।"

"ਹਾਂ, ਇਹ ਤਾਂ ਹੈ।"

"ਇਸੇ ਕਰਕੇ ਹੀ ਤਾਂ ਖੰਡ ਮਿੱਠੀ ਨਹੀਂ ਏ, ਸਗੋਂ ਮਿਠਾਸ ਮਿੱਠੀ ਏ ਜਾਂ ਜਾਰਜੇਜ਼ ਇੱਕ ਆਦਮੀ ਨਹੀਂ ਏ, ਸਗੋਂ ਉਹ ਆਦਮੀ ਜਾਰਜੇਜ਼ ਏ।"

ਮਾਦਲੇਨ ਉਪਰ ਇਹਨਾਂ ਗੱਲਾਂ ਦਾ ਜਿਵੇਂ ਜਾਦੂ ਹੋ ਗਿਆ ਸੀ। ਉਹ ਹੈਰਾਨ ਸੀ ਕਿ ਇਹ ਸਾਰੀ ਸਿਆਣਪ ਮੈਂ ਕਿੱਥੋਂ ਹਾਸਲ ਕੀਤੀ ਸੀ। ਉਹ ਨਹੀਂ ਸੀ ਜਾਣਦੀ ਕਿ ਮੈਂ ਪਹਾੜ ਨੂੰ ਮਹਿਸੂਸ ਕੀਤਾ ਸੀ ਅਤੇ ਪਹਾੜ ਹੁਣ ਮੇਰੇ ਅੰਦਰ ਸੀ ਨਾ ਕਿ ਮੈਂ ਪਹਾੜ ਦੇ ਉਪਰ।

"ਜਾਰਜੇਜ਼, ਜਾਰਜੇਜ਼ ਦੇ ਅੰਦਰਲੇ ਸਭ ਆਦਮੀਆਂ ਨੂੰ ਜਾਣਦਾ ਏ, "ਮੈਂ ਫਿਰ ਆਪਣੀ ਗੱਲ ਸ਼ੁਰੂ ਕੀਤੀ।

"ਹਾਂ, ਕਹੀ ਜਾਓ," ਉਸਨੇ ਕਿਹਾ।

"ਜਾਰਜੇਜ਼ਪੁਣੇ ਨੂੰ ਕੇਵਲ ਜਾਰਜੇਜ਼ ਹੀ ਜਾਣਦਾ ਏ।"

"ਆਪਾਂ ਇਹ ਮੰਨ ਲੈਂਦੇ ਹਾਂ।"

"ਜਾਰਜੇਜ਼ ਆਦਮੀਆਂ ਨੂੰ ਵੇਖਦਾ ਏ, ਅਨੇਕਾਂ ਆਦਮੀਆਂ ਨੂੰ ਤੇ ਆਖਦਾ ਏ, ਉਹ ਏ ਆਦਮੀ, ਇੱਕ ਅਮੂਰਤੀਕਰਨ।"

"ਇਹ ਤਾਂ ਹੈ।"

"ਪਰ ਜਾਰਜੇਜ਼ ਨੇ ਕੋਈ ਇੱਕ ਆਦਮੀ ਨਹੀਂ ਵੇਖਿਆ। ਉਸਨੇ ਆਦਮੀਆਂ ਨੂੰ ਵੇਖਿਆ ਏ।"

"ਆਦਮੀਪੁਣਾ ਸਾਰੇ ਆਦਮੀਆਂ ਦਾ ਸੱਤ ਏ – ਸਾਰੇ ਆਦਮੀਆਂ ਦੀ ਸਚਾਈ ਅਤੇ ਜਾਰਜੇਜ਼ ?"

"ਉਹ ਆਦਮੀ ਏ।"

"ਕੀ ਆਦਮੀ ਦਾ ਆਦਮੀਪੁਣਾ, ਜਾਰਜੇਜ਼ ਦੇ ਜਾਰਜੇਜ਼ਪੁਣੇ ਤੋਂ ਵੱਖਰਾ ਏ ?" ਉਹ

ਕਾਫ਼ੀ ਦੇਰ ਸੋਚਦਾ ਰਿਹਾ ਅਤੇ ਫਿਰ ਬੋਲਿਆ, "ਯਕੀਨਨ, ਨਹੀਂ।"

"ਤਾਂ ਫਿਰ ਜਾਰਜੇਜ਼ ਕੀ ਏ ? ਜਾਰਜੇਜ਼ ਇੱਕ ਆਦਮੀ ਏ। ਇੰਜ ਜਾਰਜੇਜ਼ ਜਾਰਜੇਜ਼ ਨਹੀਂ ਏ - ਜਾਰਜੇਜ਼ ਆਦਮੀ ਏ। ਤੇ ਆਦਮੀ ਸਿਰਫ਼ ਆਦਮੀ ਹੁੰਦਾ ਏ ; ਇੱਕ ਸਿਧਾਂਤ ਇੱਕ ਸਚਾਈ। ਸੋ ਜਾਰਜੇਜ਼ ਸਚਾਈ ਏ।"

ਮੇਰੇ ਲਈ ਇਹ ਵਾਰਤਾਲਾਪ ਗੰਗਾ ਵਿੱਚ ਇਸ਼ਨਾਨ ਕਰਨ ਵਾਂਗ ਸੀ - ਮੇਰੇ ਪਾਪ ਧੁਲ ਗਏ ਸਨ। ਜਾਰਜੇਜ਼ ਮੈਥੋਂ ਬਹੁਤ ਦੂਰ ਅਤੇ ਉਨਤ ਦਿਖਾਈ ਦੇ ਰਿਹਾ ਸੀ ; ਉਸਦੇ ਹੰਝੂ ਨਿਕਲ ਆਏ ਲੱਗ ਰਹੇ ਸਨ। ਮੈਂ ਉਸਦੇ ਪ੍ਰਾਰਥਨਾਮਈ ਬੋਲ ਸੁਣ ਸਕਦਾ ਸੀ। ਉਸਦਾ ਹੱਥ ਉਸਦੇ ਮੱਥੇ ਉਪਰ ਫੈਲਿਆ ਹੋਇਆ ਸੀ ਅਤੇ ਉਹ ਆਪਣੀਆਂ ਹੀ ਅੱਖਾਂ ਵਿੱਚ ਝਾਕ ਰਿਹਾ ਸੀ। ਸ਼ਾਮ ਦਾ ਹਨੇਰਾ ਸਾਰੇ ਪਾਸਿਉਂ ਪਸਰ ਰਿਹਾ ਸੀ - ਪੰਛੀ ਚੀਕ-ਚਿਹਾੜਾ ਪਾ ਰਹੇ ਸਨ। ਮਾਦਲੇਨ ਨੇ ਮੇਰਾ ਹੱਥ ਫੜ ਲਿਆ ਤੇ ਉਸਨੂੰ ਆਪਣੀ ਗੱਲ੍ਹ ਨਾਲ ਦਬਾ ਲਿਆ ਸੀ। ਇਸ ਵਾਰ ਮੈਂ ਉਸਨੂੰ ਪੂਰੀ ਤਰ੍ਹਾਂ ਜਿੱਤ ਲਿਆ ਸੀ : ਮੈਂ ਕਿਸੇ ਅਜਨਬੀ ਰੱਬ ਅੱਗੇ ਨਹੀਂ ਝੁਕਦਾ। ਔਰਤ ਦਾ ਰੱਬ, ਉਸਦੇ ਆਦਮੀ ਦਾ ਰੱਬ ਹੀ ਹੋਣਾ ਚਾਹੀਦਾ ਹੈ। ਪੋ ਅਤੇ ਪਹਾੜਾਂ ਦੀ ਇਕੱਲਤਾ ਨੇ ਮੈਨੂੰ ਆਪਣੇ ਆਪੇ ਵਿੱਚ ਵਾਪਸ ਲੈ ਆਂਦਾ ਸੀ। ਹੁਣ ਮੈਂ ਮਾਦਲੇਨ ਦੇ ਨਾਲ ਮੁੜ ਅਸ਼ ਦੇ ਗਿਰਜੇ ਵਿੱਚ ਜਾ ਸਕਦਾ ਸੀ, ਉਸਦੇ ਨਾਲ ਬੈਠ ਕੇ ਝੁਕ ਸਕਦਾ ਸੀ ਅਤੇ ਭੈ - ਮੁਕਤ ਹੋ ਸਕਦਾ ਸੀ। ਜਦੋਂ ਭੈਅ ਆਪਣੇ ਆਪ ਨੂੰ ਜਾਣ ਲੈਂਦਾ ਹੈ ਤਾਂ ਇਹ ਆਪਣੇ ਆਪ ਵਿੱਚ ਸਚਾਈ ਬਣ ਜਾਂਦਾ ਹੈ।

ਮੈਂ ਖ਼ੁਸ਼ ਨਹੀਂ ਸੀ, ਮੈਂ ਸਧਾਰਨ ਅਵਸਥਾ ਵਿੱਚ ਸੀ। ਇਹ ਸੰਸਾਰ ਮੈਨੂੰ ਇੱਕ ਬਹੁਤ ਵਿਸ਼ਾਲ ਅਤੇ ਇੱਕ ਗੋਲ ਜਗ੍ਹਾ ਜਾਪਿਆ, ਜਿਸ ਵਿੱਚ ਮੈਂ ਰਹਿਣਾ ਸੀ। ਸ਼ਾਮ ਖ਼ੂਬਸੂਰਤ ਸੀ ਅਤੇ ਅਸੀਂ ਸੈਰ ਲਈ ਪਹਾੜੀ ਉਪਰ ਚਲੇ ਗਏ। ਸਤੰਬਰ ਆ ਕੇ ਲੰਘ ਵੀ ਗਿਆ ਸੀ, ਫਿਰ ਵੀ ਸਰਦੀ ਹਾਲੇ ਨਹੀਂ ਸੀ ਆਈ। ਸੁਰਮਈ ਸ਼ਾਮ ਵਿੱਚ ਰੁੱਖਾਂ ਦੇ ਪੱਤੇ ਬਹੁਤ ਪਿਆਰੇ ਲੱਗ ਰਹੇ ਸਨ। ਇਥੋਂ ਦੂਰ, ਇੱਕ ਸਚਾਈ ਵਾਂਗ, ਮੈਂ ਸੋਚਿਆ - ਸਮੁੰਦਰ ਨੂੰ ਚਾਹੀਦੈ, ਉਹ ਆਪਣੇ ਆਪਨੂੰ ਫੈਲਾ ਲਵੇ। ਤੁਸੀਂ ਇਥੇ ਖਰਖਰੀ ਹਵਾ ਨੂੰ ਸੁੰਘ ਸਕਦੇ ਸੀ, ਆਪਣੇ ਸਾਹਾਂ ਵਿੱਚ ਲੂਣੀ ਮਹਿਕ ਮਹਿਸੂਸ ਕਰ ਸਕਦੇ ਸੀ। ਹਾਥੀ ਉਪਰ ਸਵਾਰ ਹੋ ਕੇ ਮੈਂ ਗਾਇਆ, "ਸ਼ਿਵ ਓਹਮ, ਸ਼ਿਵ ਓਹਮ," ਮੈਂ ਪਹਿਲੀ ਵਾਰ ਆਪਣੇ ਫੇਫੜਿਆਂ ਵਿੱਚ ਪੂਰਾ ਸਾਹ ਭਰਦੇ ਹੋਏ ਇਸਨੂੰ ਗਾਇਆ ਸੀ।

*ਨਚ ਵਿਯੋਮਭੂਮਿਨੰ ਤੇਜੋ ਨਾ ਵਾਯੂਹ*
*ਚਿਦਾ ਨੰਦਰੂਪਹ, ਸ਼ਿਵਓਹਮ ਸ਼ਿਵਓਹਮ।*

*ਨਾ ਸੁਣ ਰਿਹਾ ਹਾਂ, ਨਾ ਚੱਖ ਰਿਹਾ ਹਾਂ*
*ਨਾ ਸੁੰਘ ਰਿਹਾ ਹਾਂ, ਨਾ ਦੇਖ ਰਿਹਾ ਹਾਂ*
*ਪਰ ਚੇਤਨਤਾ ਅਤੇ ਆਨੰਦ ਦਾ ਰੂਪ ਹਾਂ :*
*ਸ਼ਿਵ ਮੈਂ ਹਾਂ, ਮੈਂ ਸ਼ਿਵ ਹਾਂ।*

ਖ਼ੂਬਸੂਰਤ ਪਲ, ਸਚਾਈ ਦੇ ਯਕੀਨਾਂ ਸਹਿਤ ਪਹਾੜੀ ਤੋਂ ਰਿੜ੍ਹਦੇ ਹੋਏ ਵਾਦੀ ਵੱਲ ਸਰਕ ਗਏ ।

*ਅਹੰਮ ਨਿਰਵਿਕਲਪੀ ਨਿਰਾਕਾਰ ਰੂਪਿਹ*
*ਚਿਦਾਨੰਦ ਰੂਪਹ, ਸ਼ਿਵਓਹਮ, ਸ਼ਿਵਓਹਮ ।*

*ਮੈਂ ਕਲਪਨਾ ਤੋਂ ਪਰੇ ਹਾਂ, ਨਿਰਾਕਾਰ ਦਾ ਰੂਪ ਹਾਂ,*
*ਚੇਤਨਤਾ ਅਤੇ ਅਨੰਦ ਦਾ ਰੂਪ ਹਾਂ,*
*ਸ਼ਿਵ ਮੈਂ ਹਾਂ, ਮੈਂ ਸ਼ਿਵ ਹਾਂ ।*

ਉਸ ਸ਼ਾਮ ਬਦੀ ਕਿੱਥੇ ਛੁਪ ਗਈ ਸੀ ? ਕਈ ਵਾਰ ਕਿਸੇ ਪਲ ਬਦੀ ਕਿੱਥੇ ਛੁਪ ਜਾਂਦੀ ਹੈ ? ਕਦੇ ਕਿਸੇ ਪਲ ਤੁਹਾਥੋਂ ਸੂਰਜ ਕਿਉਂ ਖੁੱਸ ਜਾਂਦਾ ਹੈ ? ਮੈਂ ਤੁਹਾਡੇ ਤੋਂ ਪੁੱਛਦਾ ਹਾਂ । ਰੌਸ਼ਨੀ ਦੀ ਅਣਹੋਂਦ ਰਾਤ ਨੂੰ ਸਾਕਾਰ ਕਰਦੀ ਹੈ, ਇਹ ਤੁਹਾਡਾ ਵਿਸ਼ਵਾਸ ਹੈ । ਪਰ ਦਿਨ ਹਮੇਸ਼ਾ ਵਿਦਮਾਨ ਹੁੰਦਾ ਹੈ, ਬਦੀ ਇੱਕ ਵਹਿਮ ਹੈ, ਇੱਕ ਪਰਛਾਵਾਂ ।

ਉਸ ਸ਼ਾਮ ਮੈਨੂੰ ਜਾਰਜੇਜ਼ ਉਪਰ ਬੜਾ ਤਰਸ ਆਇਆ । ਉਹ ਕਿੰਨਾ ਭੋਲਾ, ਅਰਾਮਮਈ ਲੱਗ ਰਿਹਾ ਸੀ - ਉਹ ਮੈਨੂੰ ਇੱਕ ਸੰਤ ਵਾਂਗ ਜਾਪਿਆ ।

ਮੈਂ ਹੁਣ ਨਾਇਕ ਦੀ ਭੂਮਿਕਾ ਨਿਭਾ ਰਿਹਾ ਸੀ । ਮਾਦਲੇਨ ਦੀ ਸਾਰੀ ਦਇਆ ਜਾਰਜੇਜ਼ ਨੂੰ ਅਰਪਿਤ ਹੋ ਗਈ ਸੀ । ਮਾਦਲੇਨ ਜਿੱਤ ਗਈ ਸੀ ਤੇ ਇਸੇ ਲਈ ਮੈਂ ਆਪਣੇ ਆਪ ਨੂੰ ਆਜ਼ਾਦ ਮਹਿਸੂਸ ਕੀਤਾ । ਲਗਾਤਾਰ ਕਈ ਦਿਨ ਮੈਂ ਆਪਣੀਆਂ ਸੈਰਾਂ ਦੌਰਾਨ ਅਤੇ ਘਰ ਵਿੱਚ ਵੀ ਸੰਸਕ੍ਰਿਤ ਦੇ ਸ਼ਲੋਕਾਂ ਦਾ ਗਾਇਨ ਕਰਦਾ ਰਿਹਾ ਸੀ । ਮੈਂ ਆਪਣੇ ਆਪ ਨੂੰ ਅੱਛਾ ਮਹਿਸੂਸ ਕਰ ਰਿਹਾ ਸੀ । ਮੇਰਾ ਸਿਧਾਂਤ - ਇਤਿਹਾਸ ਪ੍ਰਤੀ ਮੇਰਾ ਫ਼ਲਸਫ਼ਾ - ਆਲਬਿਜਾਂਸਿਆਂ ਵਿਧਰਮ ਜੋ ਯੂਰਪੀ ਇਤਿਹਾਸਕਾਰਾਂ ਨੂੰ ਪੇਚੀਦਾ ਲੱਗਦਾ ਰਿਹਾ ਸੀ - ਦੀਆਂ ਅਨੇਕਾਂ ਘੁੰਡੀਆ ਖੋਲ੍ਹਦਾ ਸੀ । ਜਿੱਤ ਪੋਪ ਦੀ ਨਹੀਂ ਸੀ ਹੋਈ, ਸਗੋਂ ਕੱਟੜਤਾ, 'ਸਮਰਥਾ' ਦੀ ਹੋਈ ਸੀ ।

ਕਦੇ ਕਿਸੇ ਸ਼ਾਮ, ਜਦੋਂ ਮੈਂ ਹਾਲੇ ਵੀ ਆਪਣੇ ਕੰਮ ਵਿਚ ਰੁੱਝਾ ਹੁੰਦਾ, ਜਾਰਜੇਜ਼ ਆ ਜਾਂਦਾ ਅਤੇ ਮੈਂ ਉਸਨੂੰ ਅਤੇ ਮਾਦਲੇਨ ਨੂੰ ਬੜੇ ਉਤਸ਼ਾਹਪੂਰਵਕ ਵਿਚਾਰ - ਚਰਚਾ ਕਰਦੇ ਸੁਣਦਾ । ਮਾਦਲੇਨ ਨੇ ਹੁਣ ਤਕ 'ਪਵਿੱਤਰ ਪਿਆਲੇ' ਉਪਰ ਆਪਣੀ ਖੋਜ ਦੇ ਕੰਮ ਨੂੰ ਪੂਰੀ ਤਰ੍ਹਾਂ ਵਿਸਾਰ ਦਿੱਤਾ ਸੀ । ਉਸਦਾ ਕਹਿਣਾ ਸੀ ਕਿ ਅਸਲ ਵਿੱਚ ਇਹ ਵਿਸ਼ਾ ਆਲਬਿਜਾਂਸਿਆਂ ਪਰੰਪਰਾ ਦਾ ਹੀ ਇੱਕ ਅੰਗ ਹੈ - ਉਸਨੂੰ ਇਸ ਬਾਰੇ ਪੱਕਾ ਯਕੀਨ ਸੀ - ਇਸ ਲਈ ਉਸਨੇ ਆਪਣਾ ਵੱਧ ਤੋਂ ਵੱਧ ਧਿਆਨ ਬੁੱਧ ਮਤ ਵੱਲ ਕੇਂਦ੍ਰਿਤ ਕਰ ਦਿੱਤਾ ਸੀ । ਬੁੱਧ ਦੀ ਤੀਖਣ ਦਇਆ-ਭਾਵਨਾ ਅਤੇ ਬੌਧਿਕ ਉਤਸ਼ਾਹ ਅਕਸਰ ਉਸਦੀਆਂ ਸ਼ਾਮਾਂ ਨੂੰ ਖ਼ੁਸ਼ੀ ਅਤੇ ਅਸਚਰਜਤਾ ਨਾਲ ਭਰ ਦਿੰਦੇ । ਉਹ ਮੇਰੇ ਨਾਲ ਬਿਸਤਰੇ ਵਿੱਚ ਲੇਟੀ ਮੈਨੂੰ ਇੱਕ ਤੋਂ ਬਾਅਦ ਇੱਕ ਜਾਤਕ-ਕਥਾ ਸੁਣਾਉਂਦੀ ਰਹਿੰਦੀ । ਉਹ ਹੈਰਾਨ ਸੀ ਕਿ ਯੂਰਪ ਨੂੰ ਬੁੱਧ ਧਰਮ ਨੇ ਨਹੀਂ : ਈਸਾਈ ਧਰਮ ਨੇ ਜਿੱਤ ਲਿਆ ਸੀ ।

ਮੈਂ ਉਸਨੂੰ ਉਸ ਪਰੰਪਰਾ ਦੀ ਯਾਦ ਦੁਆਈ ਕਿ ਅਸ਼ੋਕ ਦੇ ਇੱਕ ਪੁੱਤਰ ਨੂੰ ਪਵਿੱਤਰ ਧਰਮ ਦੇ ਪਰਚਾਰ ਲਈ ਸਿਕੰਦਰੀਆ ਭੇਜਿਆ ਗਿਆ ਸੀ ਅਤੇ ਇਹ ਵੀ ਕਿ ਬਾਅਦ ਦੇ ਕਈ ਸਿਕੰਦਰੀਆ ਵਿਚਾਰਕ ਖ਼ਾਸ ਕਰਕੇ ਪਲਾਟਿਨਸ, ਬੋਧੀ ਵਿਚਾਰਧਾਰਾ ਦੇ ਬਹੁਤ ਰਿਣੀ ਰਹੇ ਹਨ। ਪਰ ਸਾਡੀ ਸੂਚਨਾ, ਮੈਂ ਬੋਲਦਾ ਗਿਆ, ਹਾਲੇ ਵੀ ਕਾਫ਼ੀ ਅਧੂਰੀ ਸੀ। ਹਿੰਦੁਸਤਾਨੀਆਂ ਵਾਂਗ, ਯੂਨਾਨੀ ਵੀ ਬੌਧਿਕ ਦ੍ਰਿਸ਼ਟੀ ਪ੍ਰਤੀ ਬੜੇ ਜਗਿਆਸੂ ਸਨ - ਸ਼ਾਇਦ ਸਾਡੇ ਤੋਂ ਕੁਝ ਵਧੇਰੇ ਉਦਾਰਚਿੱਤ। ਸੋ ਇਹ ਗੱਲ ਬਹੁਤੀ ਮਹੱਤਤਾ ਨਹੀਂ ਰੱਖਦੀ ਕਿ ਸੰਨਿਆਸੀ ਕਿਹੜੀ ਥਾਂ ਤੋਂ ਆਏ ਸਨ, ਉਹਨਾਂ ਦਾ ਹਮੇਸ਼ਾ ਸਤਿਕਾਰ ਹੁੰਦਾ ਸੀ। ਇੱਕ ਯੂਨਾਨੀ ਦੰਦ-ਕਥਾ ਅਨੁਸਾਰ ਇੱਕ ਭਾਰਤੀ ਰਿਸ਼ੀ ਖ਼ੁਦ ਉਹਨਾਂ ਦਿਨਾਂ ਵਿੱਚ ਸੁਕਰਾਤ ਨੂੰ ਮਿਲਣ ਗਿਆ ਸੀ ਜਦੋਂ ਦਇਆਵਾਨ ਪ੍ਰਭੂ ਹਾਲੇ ਜਿਊਂਦੇ ਸਨ। ਮੈਂ ਗੱਲ ਮੁਕਾਈ ਕਿ ਕਿਵੇਂ ਬਾਅਦ ਵਿੱਚ ਬੋਧੀ ਗੋਚਰਵਾਦ ਨੇ ਜ਼ਰੂਰ ਹੀ ਅਰਸਤੂ ਸੰਪਰਦਾਇ ਨੂੰ ਆਪਣੇ ਵੱਲ ਪ੍ਰੇਰਿਤ ਕੀਤਾ ਹੋਵੇਗਾ... ਆਦਿ, ਆਦਿ।

ਜਾਰਜੇਜ਼ ਅਕਸਰ ਮਾਦਲੇਨ ਨਾਲ ਲੰਮੀਆਂ ਸੈਰਾਂ ਤੇ ਨਿਕਲ ਜਾਂਦਾ। ਉਹ ਉਸਦੀ ਮੌਜੂਦਗੀ ਵਿੱਚ ਆਪਣੇ ਆਪਨੂੰ ਸੁਰੱਖਿਅਤ ਅਤੇ ਸ਼ਾਂਤਮਈ ਮਹਿਸੂਸ ਕਰਦਾ। ਅਸੀਂ ਉਸ ਅੰਦਰ ਇੱਕ ਨਵੇਂ ਜਾਰਜੇਜ਼ ਨੂੰ ਵੇਖਿਆ ਜੋ ਬੜਾ ਨਿਮਾਣਾ ਅਤੇ ਸੁਘੜ ਪ੍ਰਤੀਤ ਹੋ ਰਿਹਾ ਸੀ ; ਕਦੇ-ਕਦੇ ਤਾਂ ਉਸਦੇ ਚਿਹਰੇ 'ਤੇ ਅਜਿਹੇ ਹਾਵ-ਭਾਵ ਉਘੜਦੇ ਕਿ ਸਾਨੂੰ ਇਹ ਹੈਰਾਨੀ ਹੁੰਦੀ ਕਿ ਇਸ ਨੇ ਕਿਤੇ ਸਾਰੀ ਰਾਤ ਪ੍ਰਾਰਥਨਾ ਕਰਦੇ ਹੀ ਨਾ ਗੁਜ਼ਾਰੀ ਹੋਵੇ। ਉਹ ਜ਼ਰੂਰ ਹੀ ਮਾਨੀਸਿਕ ਤੌਰ 'ਤੇ ਪ੍ਰੇਸ਼ਾਨ ਸੀ। ਉਸ ਲਈ ਕੈਥੋਲਿਕਵਾਦ ਹਾਲੇ ਵੀ ਨਵਾਂ ਹੀ ਸੀ। ਉਸਨੂੰ ਉਸ ਵਿੱਚੋਂ ਰਸਤਾ ਨਹੀਂ ਸੀ ਮਿਲ ਰਿਹਾ ਜਿਵੇਂ ਕਿ ਆਪਣੇ ਪਿਤਾ ਪੁਰਖਿਆਂ ਦੇ ਧਰਮ ਵਿੱਚੋਂ ਹਾਸਲ ਕਰ ਲੈਂਦਾ ਸੀ। ਬਜ਼ੁਰਗ ਇਵਾਨ ਪਾਵਲੋਵਿਚ ਜ਼ਰੂਰ ਹੀ ਉਸਨੂੰ ਇਸ ਵਿਸ਼ੇ 'ਤੇ ਲਿਖਦਾ ਰਹਿੰਦਾ ਹੋਵੇਗਾ, ਕਿਉਂਕਿ ਗੱਲਾਂ-ਗੱਲਾਂ ਵਿੱਚ ਉਹ ਕਦੇ-ਕਦੇ ਆਪਣੇ ਪਿਤਾ ਦੀ ਚਿੱਠੀ ਜੇਬ ਵਿਚੋਂ ਕੱਢ ਲੈਂਦਾ ਸੀ ਤੇ ਫਿਰ ਉਸ ਵਿੱਚੋਂ ਇੱਕ ਜਾਂ ਦੋ ਪੈਰੇ ਜ਼ਰੂਰ ਪੜ੍ਹ ਕੇ ਸੁਣਾਉਂਦਾ। ਬੁਰਾਈ ਰੱਬ ਦਾ ਪ੍ਰਮਾਣ ਤਾਂ ਨਹੀਂ ਹੋ ਸਕਦੀ ਪਰ ਫਿਰ ਵੀ ਇਹ ਉਸਦੀ ਹੋਂਦ ਦਾ ਪੂਰਵ-ਸੰਕੇਤ ਜ਼ਰੂਰ ਦਿੰਦੀ ਹੈ। ਵਿਰੋਧਾਭਾਸ ਉਵੇਂ ਦਾ ਉਵੇਂ ਸੀ ਅਤੇ ਅਲਓਸ਼ਾ ਵਾਂਗ ਜਦੋਂ ਉਸਨੂੰ ਐਲਡਰ ਦੀ ਗਲ-ਸੜ ਰਹੀ ਦੇਹ ਦੀ ਗੰਧ ਆਈ, ਜਾਰਜੇਜ਼ ਬੜਾ ਮਲੂਕ, ਮਹਿਰਮ ਅਤੇ ਮਯੂਸ ਦਿਖਾਈ ਦਿੱਤਾ।

ਮਾਦਲੇਨ ਨੇ ਉਸ ਲਈ ਇੱਕ ਅਜਿਹੀ ਇਸਤਰੀਵੀ ਮੌਜੂਦਗੀ ਪੈਦਾ ਕੀਤੀ ਜਿਸਦੀ ਆਦਮੀ ਨੂੰ ਕਸ਼ਟ ਵਿੱਚ ਤਲਾਸ਼ ਹੁੰਦੀ ਹੈ - ਇੱਕ ਸਹਾਇਕ ਹੱਥ ਇੱਕ ਦਿਆਲੂ ਤੱਕਣੀ, ਕੋਟ ਉਠਾਉਣ ਜਾਂ ਡਗਮਗਾਉਂਦੇ ਕਦਮਾਂ ਨੂੰ ਸਹਾਰਾ ਦੇਣ ਦੀ ਕੋਸ਼ਿਸ਼। ਮਾਦਲੇਨ ਵੱਲੋਂ ਤਾਂ ਸਹਿਯੋਗ ਦਾ ਹੱਥ ਹਮੇਸ਼ਾ ਉਸ ਵੱਲ ਵਧਿਆ ਹੋਇਆ ਸੀ ਅਤੇ ਉਸਨੂੰ ਇਸੇ ਗੱਲ ਦਾ ਆਪਣੇ ਆਪ 'ਤੇ ਪੂਰਨ ਯਕੀਨ ਵੀ ਸੀ ; ਪਰ ਹੁਣ ਜਾਰਜੇਜ਼ ਉਸ ਵੱਲ ਝੁਕਿਆ ਪਿਆ ਸੀ।

ਫਿਰ ਵੀ ਆਉਣ ਵਾਲੇ ਕੁਝ ਦਿਨਾਂ ਅੰਦਰ ਅਸੀਂ ਛੇਤੀ ਹੀ ਬਹੁਤ ਮਸਰੂਫ਼ ਹੋਣ

ਵਾਲੇ ਸੀ। ਸਾਵਿੱਤਰੀ 13 ਅਕਤੂਬਰ ਨੂੰ ਪਹੁੰਚ ਰਹੀ ਸੀ ਤੇ ਮੈਂ ਉਸਨੂੰ ਘਾਟ 'ਤੇ ਮਿਲਣਾ ਸੀ। ਉਸਨੇ ਮੈਨੂੰ ਤਾਰ ਭੇਜੀ ਸੀ ਤੇ ਮੈਂ ਮਾਦਲੇਨ ਨੂੰ ਇਸ ਬਾਰੇ ਦੱਸ ਦਿੱਤਾ ਸੀ। ਮਾਦਲੇਨ ਨੂੰ ਇਹ ਸੁਝ ਨਹੀਂ ਸੀ ਰਿਹਾ ਕਿ ਉਸਨੂੰ ਇੱਕ ਭਾਰਤੀ ਲੜਕੀ ਨਾਲ ਕਿਵੇਂ ਮਿਲਣਾ-ਵਰਤਣਾ ਹੋਵੇਗਾ। ਉਹ ਹੈਰਾਨ ਸੀ ਕਿ ਕਿਤੇ ਸਾਵਿੱਤਰੀ ਮਾਦਲੇਨ ਅਤੇ ਉਸਦੇ ਚੱਜ ਅਚਾਰਾਂ ਨੂੰ ਵੇਖ ਕੇ ਘਬਰਾ ਹੀ ਨਾ ਜਾਏ। "ਆਖ਼ਰ ਸਾਨੂੰ ਯੂਰਪੀ ਲੋਕਾਂ ਨੂੰ ਸਭਿਅਕ ਹੋਏ ਸਿਰਫ਼ ਇੱਕ ਹਜ਼ਾਰ ਸਾਲ ਹੀ ਤਾਂ ਹੋਏ ਹਨ। ਤੇ ਮੇਰੀਆਂ ਜਿਹੜੀਆਂ ਕਮਜ਼ੋਰੀਆਂ ਨੂੰ ਤੁਸੀਂ ਮਾਫ਼ ਕਰ ਦਿੰਦੇ ਹੋ, ਸ਼ਾਇਦ ਸਾਵਿੱਤਰੀ ਨਾ ਕਰੇ।" ਮੈਂ ਮਾਦਲੇਨ ਨੂੰ ਭਰੋਸਾ ਦੁਆਇਆ ਕਿ ਹਿੰਦੁਸਤਾਨੀ ਲੋਕ ਬਹੁਤ ਹੀ ਸਹਿਣਸ਼ੀਲ ਹਨ ਤੇ "ਮਾਦਲੇਨ ਦੀ ਅਸ਼ਿਸ਼ਟਤਾ" 'ਚੋਂ ਉਸਨੂੰ ਅਨੰਦ ਆਏਗਾ, ਕੋਈ ਠੇਸ ਨਹੀਂ ਪਹੁੰਚੇਗੀ। ਇਸ ਤੋਂ ਇਲਾਵਾ ਸਾਵਿੱਤਰੀ ਪਹਿਲਾਂ ਵੀ ਯੂਰਪ ਵਿੱਚ ਦੋ ਸਾਲ ਰਹਿ ਚੁੱਕੀ ਸੀ ਅਤੇ ਮਾਦਲੇਨ ਵੱਲੋਂ ਇੰਜ ਘਬਰਾਉਣਾ ਕੋਈ ਅਰਥ ਨਹੀਂ ਸੀ ਰੱਖਦਾ।

"ਤੁਸੀਂ ਹਮੇਸ਼ਾ ਹੀ ਠੀਕ ਹੁੰਦੇ ਹੋ, ਮੇਰੇ ਸਿਰਤਾਜ ਤੇ ਮੈਂ ਹਮੇਸ਼ਾ ਗ਼ਲਤ", ਉਸਨੇ ਰਤਾ ਕੁ ਖਿਝ ਕੇ ਤੇ ਗੱਲਬਾਤ ਵਿੱਚੋਂ ਅਨੰਦ ਲੈਂਦੇ ਹੋਏ ਕਿਹਾ ਤੇ ਫਿਰ ਉਹ ਫੁੱਲਗੋਭੀ ਉਪਰ ਸਫ਼ੇਦ ਚਟਨੀ ਪਾਉਣ ਲਈ ਰਸੋਈ ਵਿੱਚ ਚਲੀ ਗਈ। ਜਦੋਂ ਤੋਂ ਉਹ ਸ਼ਾਕਾਹਾਰੀ ਬਣੀ ਸੀ ਉਸਨੂੰ ਖਾਣਾ ਬਣਾਉਣ ਵਿੱਚ ਬੜਾ ਅਨੰਦ ਆਉਣ ਲੱਗਾ – ਕਿਉਂਕਿ ਉਸਦਾ ਕਹਿਣਾ ਸੀ – ਸਰਦੀਆਂ ਵਿੱਚ ਜਦੋਂ ਤੁਹਾਡੇ ਪਾਸ ਸਿਰਫ਼ ਚਕੰਦਰ ਅਤੇ ਆਲੂ, ਟਮਾਟਰ ਅਤੇ ਪਾਲਕ ਹੀ ਹੁੰਦੇ ਹਨ ਤਾਂ ਖਾਣੇ ਨੂੰ ਸਵਾਦੀ ਬਣਾਉਣ ਲਈ ਇੱਕ ਖ਼ਾਸ ਪ੍ਰਬੀਨਤਾ ਦੀ ਲੋੜ ਹੁੰਦੀ ਹੈ, ਜਦੋਂ ਕਿ ਮਾਸਾਹਾਰੀਆਂ ਲਈ ਮੀਟ ਤਾਂ ਤਿਆਰ-ਬਰ ਤਿਆਰ ਹੀ ਰਹਿੰਦਾ ਹੈ – ਗਾਂ ਦਾ ਹੋਵੇ ਜਾਂ ਸੂਰ ਦਾ।"

"ਤੇ ਜਿਥੋਂ ਤਕ ਸਮੁੰਦਰੀ – ਸਬਜ਼ੀ ਦਾ ਸੰਬੰਧ ਏ," ਉਹ ਛੋਟੀ ਮਾਂ ਦੀ ਕਲਕੱਤੇ ਵਾਲੀ ਕਹਾਣੀ ਨੂੰ ਯਾਦ ਕਰਦੀ ਬੋਲੀ, "ਉਹ ਤਾਂ ਸਿੱਧੀ ਤੁਹਾਡੇ ਮੂੰਹ 'ਚ ਜਾ ਸਕਦੀ ਏ ਤੇ ਕਿੰਨੀ ਸੁਆਦੀ ਵੀ ਹੋਵੇਗੀ। ਵੇਖੋ, ਉਹ ਵੇਖੋ ਸਿੱਪ....."

ਮਾਦਲੇਨ ਨੂੰ ਆਪਣੇ ਆਪਨੂੰ ਸਹੀ ਸਾਬਤ ਕਰਨ ਲਈ ਹਮੇਸ਼ਾ ਕਿਸੇ-ਨਾ-ਕਿਸੇ ਸਿਧਾਂਤ ਦੀ ਲੋੜ ਪੈਂਦੀ ਸੀ। ਮੈਂ ਉਸਨੂੰ ਅਕਸਰ ਖਿਝਾਉਂਦਾ ਤੇ ਕਹਿੰਦਾ – "ਤੈਨੂੰ ਮਾਦਲੇਨ ਇਸ ਕਰਕੇ ਕਿਹਾ ਜਾਂਦਾ ਏ ਕਿਉਂਕਿ ਤੇਰੇ ਪਹਿਚਾਣ-ਪੱਤਰ ਵਿੱਚ ਇਹੀ ਨਾਂ ਲਿਖਿਆ ਏ, ਤੂੰ ਨਾਮਵਾਦੀ ਏਂ।"

ਅਕਤੂਬਰ ਦੇ ਉਹ ਦਿਨ ਨਿੱਘੀ ਤੇ ਚਾਨਵੀਂ ਧੁੱਪ ਨਾਲ ਭਰੇ ਹੋਏ ਸਨ। ਹਵਾਵਾਂ ਵਗਣੀਆਂ ਸ਼ੁਰੂ ਹੋ ਗਈਆਂ ਸਨ ਅਤੇ ਮੈ-ਸਿਆਂਤ-ਭਿਕਹੋਆਰ ਸੁਪਨੇਹੀਣ ਨੀਂਦ ਵਿੱਚ ਵੇਖਣ ਵਾਂਗ ਸੀ – ਨੀਲੇ ਅਕਾਸ਼ ਵਿੱਚ ਕਿਤੇ ਵੀ ਨਹੀਂ। ਜਾਗਣ 'ਤੇ ਤੁਸੀਂ ਜ਼ੈਤੂਨ ਦੇ ਰੁੱਖਾਂ ਨੂੰ ਵੇਖ ਸਕਦੇ ਸੀ ਅਤੇ ਲੇ-ਬਾਕਸ ਬਹੁਤ ਦੂਰ ਲੱਗਦਾ ਸੀ। ਤੁਸੀਂ ਭੂਮਧ-ਸਾਗਰ ਦੀ ਸੁੰਦਰਤਾ ਨੂੰ ਤੱਕ ਕੇ ਆਪ ਮੁਹਾਰੇ ਬੋਲ ਸਕਦੇ ਸੀ, "ਨਿਰਸੰਦੇਹ, ਮੈਂ ਇਥੇ ਹਾਂ, ਮੈਂ ਮੈਸਿਆਂਤ ਭਿਕਹੋਆਰ ਹਾਂ।" ਸੰਸਾਰ ਅਸਲ ਦਿਖਾਈ ਦਿੰਦਾ ਹੈ ਜਦੋਂ ਦੂਸਰੇ ਸੱਚੇ ਹੋ ਜਾਂਦੇ ਹਨ।

ਹੋਰ ਵੀ ਕਈ ਪ੍ਰਤੱਖ ਸਚਾਈਆਂ ਸਨ ਜਿਨ੍ਹਾਂ ਨੇ ਸਾਡੀਆਂ ਸ਼ਾਮਾਂ ਨੂੰ ਰੰਗੀਨ ਬਣਾ ਦਿੱਤਾ ਸੀ। ਮਾਦਲੇਨ ਹਾਲੇ ਡਾਕਟਰ ਪਾਸ ਨਹੀਂ ਸੀ ਗਈ ; ਉਸਦਾ ਕਹਿਣਾ ਸੀ ਕਿ ਉਹ ਇੱਕ ਹਫਤਾ ਹੋਰ ਇੰਤਜ਼ਾਰ ਕਰੇਗੀ। ਦਰਅਸਲ ਉਸਨੂੰ ਕਿਸੇ ਡਾਕਟਰ ਦੀ ਸਲਾਹ ਦੀ ਲੋੜ ਨਹੀਂ ਸੀ। ਉਸਦਾ ਰਹੱਸਮਈ ਚਿਹਰਾ, ਉਸਦੀਆਂ ਨਜ਼ਰਾਂ ਵਿੱਚ ਆਇਆ ਟੇਢਾਪਨ, ਜਿਵੇਂ ਉਹ ਆਪਣੀ ਨੱਕ ਵੱਲ ਨਹੀਂ ਸਗੋਂ ਧੁੰਨੀ ਵੱਲ ਵੇਖ ਰਹੀ ਹੋਵੇ, ਇਹ ਦਰਸਾਉਂਦਾ ਸੀ ਕਿ ਉਹ ਗਰਭਵਤੀ ਹੋ ਗਈ ਹੈ। ਮੈਂ ਉਸਨੂੰ ਮਜ਼ਾਕ ਕਰਦੇ ਹੋਏ ਕਿਹਾ ਸੀ ਕਿ ਜਿਵੇਂ ਕੋਈ ਵਿਅਕਤੀ ਚੰਗੇ ਅਤੇ ਮੰਦੇ ਤਰਬੂਜ ਬਾਰੇ ਉਸਨੂੰ ਵੇਖ ਕੇ ਹੀ ਦੱਸ ਸਕਦਾ ਹੈ ਉਵੇਂ ਹੀ ਮੈਂ ਉਸਨੂੰ ਸੁੰਘ ਸਕਦਾ ਹਾਂ ਤੇ ਇਥੋਂ ਤਕ ਕਿ ਉਸਨੂੰ ਹੋਣ ਵਾਲੇ ਬੱਚੇ ਦੇ ਲਿੰਗ ਬਾਰੇ ਵੀ ਦੱਸ ਸਕਦਾ ਹਾਂ।

"ਮੇਰੇ ਪਾਸ ਹਾਲੇ ਇੱਕ ਹੋਰ ਵੀ ਰਹੱਸ ਏ, "ਉਸਨੇ ਇੰਜ ਕਿਹਾ ਜਿਵੇਂ ਉਹ ਗੱਲਬਾਤ ਦਾ ਵਿਸ਼ਾ ਬਦਲਣਾ ਚਾਹੁੰਦੀ ਹੋਵੇ।

"ਉਹ ਕੀ ਏ ਮਾਦਲੇਨ ?"

"ਮੈਂ ਕੈਥਰੀਨ ਨੂੰ ਏਕਸ ਬੁਲਾਇਆ ਏ ਕਿਉਂਕਿ ਉਸਨੂੰ ਗਰਮੀਆਂ 'ਚ ਛੁੱਟੀ ਨਹੀਂ ਮਿਲੀ ਸੀ। ਉਸਨੇ ਮੈਨੂੰ ਲਿਖਿਆ ਏ ਕਿ ਉਹ ਇਸ ਹਫਤੇ ਦੇ ਅਖ਼ੀਰ 'ਚੇ ਇਥੇ ਆਏਗੀ।"

"ਇਹ ਤਾਂ ਬਹੁਤ ਚੰਗੀ ਗੱਲ ਏ," ਮੈਂ ਕਿਹਾ।

"ਇੱਕ ਚੰਗੀ ਗੱਲ ਤੋਂ ਵੀ ਵੱਧ। ਇਹ ਇੱਕ ਪ੍ਰੇਰਨਾ ਏ।" ਤੇ ਉਸਨੇ ਮੇਰੇ ਵੱਲ ਇੰਜ ਵੇਖਿਆ ਜਿਵੇਂ ਉਹ ਮੇਰੇ ਵੱਲੋਂ ਕੁਝ ਹੋਰ ਵੀ ਸਮਝਣ ਲਈ ਚਾਹ ਰਹੀ ਹੋਵੇ।

"ਅੱਛਾ, ਇਹ ਪ੍ਰੇਰਨਾ ਏ।" ਮੈਂ ਕਿਹਾ। "ਤਾਂ ਫਿਰ ?"

"ਮੈਂ ਕੈਥਰੀਨ ਨੂੰ ਨਹੀਂ ਛੱਡਣਾ ਚਾਹੁੰਦੀ। ਉਹ ਬਹੁਤ ਗੰਭੀਰ ਏ। ਮੈਂ ਨਹੀਂ ਚਾਹੁੰਦੀ ਕਿ ਉਹ ਕਿਸੇ ਤੜਕ-ਭੜਕ ਵਿੱਚ ਫਸ ਜਾਏ ਤੇ ਉਸਦੀ ਜ਼ਿੰਦਗੀ ਦੀ ਕਹਾਣੀ ਕਿਸੇ ਪਲਾਸ-ਦਯ-ਲਾ-ਕਥੀਦ੍ਰਲ 'ਚ ਜਾ ਕੇ ਮੁੱਕੇ। ਮੈਂ ਚਾਹੁੰਦੀ ਹਾਂ ਉਹ ਸੂਰਜ ਦੀਆਂ ਧੁੱਪਾਂ ਨੂੰ ਮਾਣੇ।"

"ਠੀਕ ਏ, ਫਿਰ ?"

"ਉਸਨੂੰ ਨ੍ਰਿਤ ਪਸੰਦ ਨਹੀਂ ਆਇਆ ਅਤੇ ਉਸਨੂੰ ਹਰ ਤਰ੍ਹਾਂ ਦੇ ਬੰਦਿਆਂ ਤੋਂ ਨਫ਼ਰਤ ਏ। ਉਸਦਾ ਕਹਿਣਾ ਏ ਕਿ ਉਹ ਕਿਸੇ ਵੀ ਧਨਾਢ ਨਾਲ ਵਿਆਹ ਨਹੀਂ ਕਰਾਏਗੀ ਜਿਸ ਬਾਰੇ ਉਸ ਦਾ ਪਿਤਾ ਚਾਹੁੰਦਾ ਏ। ਉਹਨਾਂ ਦੀ ਮੌਜੂਦਗੀ ਹੀ ਉਸਨੂੰ ਜ਼ਿੱਲਤ ਭਰੀ ਲੱਗਦੀ ਏ।"

"ਤਾਂ ?"

"ਉਹ ਕਿਸੇ ਆਦਮੀ ਨੂੰ ਉਸਦੇ ਆਪਣੇ ਗੁਣਾਂ ਕਾਰਨ ਪਿਆਰ ਕਰਨਾ ਚਾਹੁੰਦੀ ਏ ਨਾ ਕਿ ਆਪਣੀ ਟੀਪ-ਟਾਪ ਲਈ ਜਾਂ ਪੈਰਿਸ ਵਿੱਚ ਕਿਸੇ ਬੰਗਲੇ ਦੀ ਖ਼ਾਤਰ ਜਾਂ ਦਉਭਿਲ ਵਿੱਚ ਕਿਸੇ ਪੇਂਡੂ ਕੋਠੀ ਖ਼ਾਤਰ। ਚਾਚਾ ਚਾਰਲਸ ਤਾਂ ਇੱਕ ਜਾਗੀਰਦਾਰ ਦੇ

ਇਸ ਤਰ੍ਹਾਂ ਦੇ ਪ੍ਰੁੱਤ੍ਰ ਤੋਂ ਵੱਧ ਕੁਝ ਨਹੀਂ ਸੋਚ ਸਕਦੇ ਜਿਸਨੇ ਵਕਾਲਤ ਪਾਸ ਕੀਤੀ ਹੋਈ ਏ ਤੇ ਪੈਰਿਸ ਵਿੱਚ ਰਉ ਦਯ ਰਿਭੋਲੀ ਵਿਖੇ ਸਥਾਪਿਤ ਹੋ ਚੁੱਕਾ ਏ। ਕੈਥਰੀਨ ਇੱਕ ਬਹੁਤ ਹੀ ਪਿਆਰੀ ਲੜਕੀ ਏ - ਉਸਦਾ ਸੁਪਨਾ ਏ ਕਿ ਉਸਦਾ ਇੱਕ ਅੱਛਾ ਕੈਥੋਲਿਕ ਪਤੀ ਹੋਵੇ ਤੇ ਉਹ ਬਹੁਤ ਸਾਰੇ ਬੱਚਿਆਂ ਦੀ ਮਾਂ ਬਣੇ। ਉਹ ਆਧੁਨਿਕ ਜ਼ਿੰਦਗੀ ਨੂੰ ਬਰਦਾਸ਼ਤ ਨਹੀਂ ਕਰ ਸਕਦੀ। ਉਹ ਇਸਦੀ ਹੋਂਦ ਤੋਂ ਪਹਿਲਾਂ ਹੀ ਬਹੁਤ ਘਬਰਾਈ ਹੋਈ ਏ - ਤੇ ਉਸ ਅੰਦਰ ਮੁੜ ਯਕੀਨ ਪੈਦਾ ਕਰਨਾ ਤਾਂਤ ਜ਼ੁਬਿ ਦੇ ਵੱਸ ਦੀ ਗੱਲ ਨਹੀਂ। ਉਸਨੂੰ ਇੱਕ ਸਾਊ, ਪਵਿੱਤਰ ਆਤਮਾ ਵਾਲੇ ਮਰਦ ਦੀ ਲੋੜ ਏ।"

ਮੈਂ ਇਹ ਸਭ ਸਮਝਦਾ ਸੀ। "ਪਰੰਤੂ," ਮੈਂ ਹੱਸਿਆ, "ਕੇਵਲ ਬਦੀ ਹੀ ਰੱਬ ਦਾ ਪ੍ਰਮਾਣ ਦੇ ਸਕਦੀ ਏ, ਨੇਕੀ ਨਹੀਂ।"

"ਤਾਂ ਫਿਰ ਤੁਸੀਂ ਹੀ ਉਸਦੇ ਪੂਰਵਬੋਧ ਬਣ ਸਕਦੇ ਸੀ, "ਉਸਨੇ ਆਪਣੀ ਗੱਲ ਜਾਰੀ ਰੱਖੀ, "ਤੇ ਅਲਓਸ਼ਾ ਆਪਣੀ ਮਾਦਲੇਨ ਲੱਭ ਹੀ ਲਵੇਗਾ।"

ਸਰਦੀਆਂ ਵਿੱਚ ਸਾਡੀਆਂ ਬਿਪਤਾਵਾਂ ਦੀ ਪੂਰਵਗਾਮੀ ਹਲਕੀ ਠੰਡ ਨੇ ਮੈਨੂੰ ਕੁਝ ਦਿਨਾਂ ਲਈ ਬਿਸਤਰੇ ਅੰਦਰ ਟਿਕਾ ਦਿੱਤਾ। ਮੈਂ ਆਪਣੇ ਥੀਸਸ ਉਪਰ ਕਰੜੀ ਮਿਹਨਤ ਨਾਲ ਕੰਮ ਕੀਤਾ ਅਤੇ ਜਿਉਂ ਹੀ ਮੈਂ ਠੀਕ ਹੋਇਆ ਤਾਂ ਮੈਂ ਮੁੜ ਘਰ ਤੋਂ ਬਾਹਰ ਨਿਕਲਣ ਦੀ ਖ਼ੁਸ਼ੀ ਹਾਸਲ ਕਰ ਲਈ। ਅਸਮਾਨ ਬੜਾ ਖ਼ੂਬਸੂਰਤ ਦਿਖਾਈ ਦੇ ਰਿਹਾ ਸੀ ਅਤੇ ਉਸ ਅੰਦਰ ਇੱਕ ਵਿਸ਼ਾਲ ਤਾਂਘ ਲੁਕੀ ਹੋਈ ਸੀ। ਅਬਾਬੀਲਾਂ ਟੈਲੀਫ਼ੂਨ ਦੀਆਂ ਤਾਰਾਂ ਉਪਰ ਆ ਗਈਆਂ ਸਨ। ਹਵਾ ਬੰਦ ਸੀ। ਹੇਠਾਂ ਵਾਦੀ ਵਿੱਚ ਮੌਸਿਏ ਸ਼ੇਭਾਸ਼ੋ ਦਾ ਗਧਾ ਆਪਣੀ ਨਿੱਕੀ ਜਿਹੀ ਪੂਛ ਨਾਲ ਮੱਖੀਆਂ ਉਡਾ ਰਿਹਾ ਸੀ। ਲਗਦਾ ਸੀ ਜਿਵੇਂ ਉਹ ਮੇਰੇ ਵਿਚਾਰਾਂ ਤੋਂ ਜਾਣੂ ਹੋਵੇ ਕਿਉਂਕਿ ਉਸਨੇ ਉਤਾਂਹ ਮੇਰੇ ਵੱਲ ਤੱਕਿਆ ਸੀ ਤੇ ਫਿਰ ਸਿਰ ਸੁੱਟ ਕੇ ਘਾਹ ਚਰਨ ਲੱਗ ਪਿਆ ਸੀ। ਖ਼ਾਮੋਸ਼ੀ ਵਿੱਚ ਕੀਤਾ ਕੋਈ ਵੀ ਸੰਕੇਤ ਸਚਾਈ ਨੂੰ ਦੁਹਰਾਉਂਦਾ ਪ੍ਰਤੀਤ ਹੁੰਦਾ ਹੈ।

ਮੈਂ ਆਪਣੇ ਅੰਦਰ ਜਵਾਨੀ ਦੀ ਭਾਵਨਾ ਮਹਿਸੂਸ ਕਰਦੇ ਹੋਏ ਪਹਾੜੀ ਤੋਂ ਹੇਠਾਂ ਉਤਰਿਆ। ਅਗਲੀ ਸਵੇਰ ਮੈਂ ਮਾਦਲੇਨ ਨੂੰ ਅਲਵਿਦਾ ਕਹੀ ਅਤੇ ਕਏ ਸ਼ਿਆ ਜਾਕ ਵਿਖੇ ਸਾਵਿੱਤਰੀ ਨੂੰ ਮਿਲਣ ਲਈ ਰਵਾਨਾ ਹੋ ਗਿਆ। ਮੈਨੂੰ ਜਾਪਿਆ ਜਿਵੇਂ ਮੈਂ ਨੈਨੀਤਾਲ ਜਾ ਰਿਹਾ ਹੋਵਾਂ। ਹਵਾ ਤੇਜ਼ ਚੱਲ ਰਹੀ ਸੀ - ਤੇ ਮਹਿਸੂਸ ਹੁੰਦਾ ਸੀ ਜਿਵੇਂ ਕਿਤੇ ਬਰਫ਼ ਪਈ ਹੋਵੇ। ਮੈਂ ਹਿਮਾਲੀਆ ਨੂੰ ਮਿਲਣ ਜਾ ਰਿਹਾ ਸੀ। ਗੰਗਾ ਹਰ ਥਾਂ ਹੀ ਵਹਿੰਦੀ ਹੈ।

ਦਾਦੀ ਮਾਂ ਲਕਸ਼ੱਮਾ ਸਾਨੂੰ ਇੱਕ ਬਹੁਤ ਹੀ ਪਿਆਰੀ ਕਹਾਣੀ ਸੁਣਾਉਂਦੀ ਹੁੰਦੀ ਸੀ : "ਇੱਕ ਵਾਰ ਦੀ ਗੱਲ ਹੈ, ਧਰਮਪੁਰੀ ਉਪਰ ਧਰਮਰਾਜ ਦਾ ਰਾਜ ਸੀ। ਉਸਦਾ ਇੱਕ ਸੋਲਾਂ ਸਾਲ ਦਾ ਪੁੱਤਰ ਸੀ - ਸਤਿਆਕਾਮ। ਉਸਨੂੰ ਉਸਦੀ ਸੁਤੇਲੀ ਮਾਂ ਨੇ ਦੇਸ਼ - ਨਿਕਾਲਾ ਦੇ ਦਿੱਤਾ ਸੀ, ਕਿਉਂਕਿ ਉਹ ਆਪਣੇ ਪੁੱਤਰ ਲੋਕਮਿੱਤਰ ਨੂੰ ਸਿੰਘਾਸਣ 'ਤੇ ਬਿਠਾਉਣਾ ਚਾਹੁੰਦੀ ਸੀ। ਧਰਮਰਾਜ ਇੱਕ ਬਹੁਤ ਹੀ ਕਮਜ਼ੋਰ ਵਿਅਕਤੀ ਸੀ ਅਤੇ ਇੰਜ ਇੱਕ ਦਿਨ ਮੰਤਰੀ ਬਾਲਕ ਸਤਿਆਕਾਮ ਨੂੰ ਰਾਜਨਗਰੀ ਤੋਂ ਦੂਰ ਲੈ ਗਿਆ ਅਤੇ ਉਸਨੂੰ ਇੱਕ ਸੰਘਣੇ ਜੰਗਲ ਵਿੱਚ ਛੱਡ ਆਇਆ। ਤੇ ਸਤਿਆਕਾਮ, ਜੋ ਰੱਜ ਕੇ ਸੋਹਣਾ ਸੀ ('ਜਿਵੇਂ ਚਾਨਣ ਦੀਆਂ ਰਿਸ਼ਮਾਂ ਨੂੰ ਪਿਘਲਾ ਕੇ ਅਤੇ ਚਾਂਦੀ ਵਾਂਗ ਠੋਸ ਬਣਾ ਕੇ ਉਸਦੇ ਹੱਥਾਂ ਅਤੇ ਪੈਰਾਂ ਨੂੰ ਬਣਾਇਆ ਗਿਆ ਸੀ, ਦਾਦੀ ਮਾਂ ਦੱਸਦੀ) ਜੰਗਲ ਵਿੱਚ ਮਾਯੂਸੀ ਦੀ ਹਾਲਤ ਵਿੱਚ ਇਧਰ-ਉਧਰ ਘੁੰਮਦਾ ਰਿਹਾ, ਕਦੇ ਉਹ ਕਿਸੇ ਤਿਤਲੀ ਤੋਂ ਪੁੱਛਦਾ ਤੇ ਕਦੇ ਕਿਸੇ ਹਾਥੀ ਤੋਂ। ਪਰ ਕਿਸੇ ਕੋਲ ਵੀ ਉਸਦੀਆਂ ਗੱਲਾਂ ਦਾ ਕੋਈ ਜਵਾਬ ਨਹੀਂ ਸੀ ਸਗੋਂ ਉਹਨਾਂ ਨੂੰ ਉਸ ਉਤੇ ਤਰਸ ਆਉਂਦਾ ਅਤੇ ਉਹ ਰੋ ਪੈਂਦੇ। ਇਸ ਤੋਂ ਪਤਾ ਲੱਗਦਾ ਸੀ ਕਿ ਹਾਥੀ ਦੀ ਨਜ਼ਰ ਏਨੀ ਕਮਜ਼ੋਰ ਕਿਉਂ ਹੈ ਅਤੇ ਤਿੱਤਲੀ ਦੇ ਖੰਭਾ ਉਪਰ ਦੋ ਵਾਧੂ ਅੱਖਾਂ ਕਿਉਂ ਲੱਗੀਆਂ ਹਨ - ਤੇ ਰੁੱਖ ਜਿਹੜੇ ਹਵਾਵਾਂ ਨੇ ਖੋਖਲੇ ਬਣਾ ਦਿੱਤੇ ਸਨ, ਅਜਿਹਾ ਵਰਲਾਪ ਕਰ ਰਹੇ ਸਨ ਕਿ ਪੂਰਾ ਜੰਗਲ ਸੁਣ ਸਕਦਾ ਸੀ। ਜੰਗਲ ਦੇ ਇਸ ਰਾਹ ਉਪਰ ਏਨੀ ਵੱਡੀ ਸਚਾਈ ਪਹਿਲਾਂ ਕਦੇ ਨਹੀਂ ਸੀ ਵੇਖਣ ਨੂੰ ਆਈ : ਇਥੋਂ ਤਕ ਕਿ ਗਿੱਦੜ ਵੀ ਭੱਜਾ-ਭੱਜਾ ਖ਼ਰਗੋਸ਼ ਕੋਲ ਇਹ ਸ਼ੁਭ ਸਮਾਚਾਰ ਦੇਣ ਗਿਆ ਕਿ ਇੱਕ ਰਾਜਕੁਮਾਰ ਜਿਸਦੇ ਸਿਰ ਉਪਰ ਸਚਾਈ ਦੀ ਤਵੀ ਲਿਸ਼ਕਾਂ ਮਾਰਦੀ ਹੈ, ਜੰਗਲ ਵਿੱਚ ਆਇਆ ਹੈ।

"ਫਿਰ , ਅਚਾਨਕ ਸਾਰੇ ਜੰਗਲ ਵਿੱਚ ਖ਼ਾਮੋਸ਼ੀ ਛਾ ਗਈ ਤੇ ਸਤਿਆਕਾਮ ਦੇ ਬਿਲਕੁਲ ਸਾਹਮਣੇ ਛੋਟੀ ਪਗਡੰਡੀ ਉਪਰ ਇੱਕ ਗੀਟੇ ਵਾਂਗ ਗੋਲ ਤੇ ਮੰਦਰ ਵਿੱਚ ਰੱਖੀ ਫੁੱਲਾਂ ਦੀ ਇਕ ਟੋਕਰੀ ਜਿਡੀ ਇੱਕ ਬੁਦੂਮੇਕਾਏ ਆ ਖੜੀ ਹੋਈ ਜਿਸ ਉਪਰ ਨੀਲ ਗਾਂ ਵਰਗੀਆਂ ਕਾਲੀਆਂ ਤੇ ਚਿੱਟੀਆਂ ਧਾਰੀਆਂ ਸਨ। ਭਾਵੇਂ ਨਾ ਹੀ ਹਵਾ ਚੱਲੀ ਸੀ, ਨਾ ਹੀ ਕੋਈ ਖੜਾਕ ਹੋਇਆ ਸੀ ਇਸ ਨਿੱਕੀ ਜਿਹੀ ਸਬਜ਼ੀ ਨੇ ਆਪਣੇ ਆਪ ਨੂੰ ਵੇਲ ਨਾਲੋਂ ਤੁੜਾ ਲਿਆ ਸੀ ਤੇ ਫਿਰ ਰਿੜ੍ਹਦੀ ਹੋਈ ਰਾਜਕੁਮਾਰ ਦੇ ਸਾਹਮਣੇ ਆ ਖੜੋਤੀ ਸੀ। ਉਸਨੂੰ ਵੇਖ ਕੇ ਰਾਜਕੁਮਾਰ ਦੀਆਂ ਅੱਖਾਂ ਵਿੱਚ ਵੀ ਹੰਝੂ ਭਰ ਆਏ। ਪਰ ਫਿਰ ਅਚਾਨਕ ਉਸਨੇ ਦੂਰ ਪਹਾੜ ਦੀ ਇੱਕ ਗੁਫਾ ਵਿੱਚੋਂ ਸ਼ੇਰ ਦੀ ਦਹਾੜ ਨੂੰ ਸੁਣਿਆ ਤੇ ਇੰਜ ਇਸ ਇੱਕ ਦਮ ਵਾਪਰੇ ਡਰ ਵਿੱਚ ਉਸਨੇ ਆਪਣੀਆਂ ਅੱਖਾਂ ਨਾਲ ਇਸ ਗੋਲ ਤੇ ਰਿੜ੍ਹਦੀ

ਹੋਈ ਸਬਜ਼ੀ ਨੂੰ ਤੱਕਿਆ। ਉਸਨੂੰ ਹਿਲਦੇ-ਜੁਲਦੇ ਵੇਖਕੇ ਉਸਦਾ ਮਨ ਉਸ ਵੱਲ ਖਿੱਚਿਆ ਗਿਆ ਤੇ ਉਹ ਉਸਦੇ ਪਿੱਛੇ-ਪਿੱਛੇ ਤੁਰ ਪਿਆ। ਦਿਨ ਪਿਘਲ ਕੇ ਦੁਪਹਿਰ ਦੀ ਗਰਮੀ ਵਿੱਚ ਵਟ ਗਿਆ ਸੀ ਤੇ ਫਿਰ ਦੁਪਹਿਰ ਇੱਕ ਕੇਲੇ ਦੇ ਰੁੱਖ ਹੇਠ ਆਰਾਮ ਕਰਨ ਲੱਗੀ। ਉਦੋਂ ਨਾ ਹੀ ਕੋਈ ਪੰਛੀ, ਨਾ ਹੀ ਕੋਈ ਗਲਹਿਰੀ ਤੇ ਨਾ ਹੀ ਕੋਈ ਸ਼ਹਿਦ ਦੀ ਮੱਖੀ ਹਿਲਜੁਲ ਰਹੀ ਸੀ। ਆਪਣੇ ਆਪ ਵਿੱਚ ਮਸਤ ਉਹ ਬੁਧੁਮੇਕਾਏ ਦੇ ਪਿੱਛੇ-ਪਿੱਛੇ ਚੱਲਦਾ ਰਿਹਾ। ਇੰਨੇ ਵਿੱਚ ਸ਼ਾਮ ਪੈ ਗਈ। ਸੰਝ ਦੀ ਠੰਡਕ ਵਿੱਚ ਪਰਿੰਦੇ ਪਾਣੀ ਪੀ ਰਹੇ ਸਨ ਅਤੇ ਜਾਨਵਰਾਂ ਨੇ ਆਪਣੇ ਬੱਚਿਆਂ ਨੂੰ ਘਾਹ-ਚਾਰੇ ਤੇ ਭੋਜਨ ਦੀ ਭਾਲ ਵਿੱਚ ਬਾਹਰ ਕੱਢ ਦਿੱਤਾ ਸੀ। ਰਾਤ ਪੈਂਦੇ ਹੀ ਗੋਲ-ਮਟੋਲ ਸਬਜ਼ੀ ਨੇ ਆਪਣੇ ਆਪਨੂੰ ਇੱਕ ਬਹੁਤ ਵੱਡੇ ਮਹਿਲ ਵਰਗੀ ਇੱਕ ਵਿਸ਼ਾਲ ਚੱਟਾਨ ਨਾਲ ਪਟਕਾਇਆ ਤੇ ਫਿਰ ਉਹ ਫਟ ਗਈ। ਇਸ ਬੁਧੁਮੇਕਾਏ ਦੇ ਅੰਦਰੋਂ ਇੱਕ ਜਵਾਨ ਤੇ ਸੁਲੱਖਣੀ ਰਾਜਕੁਮਾਰੀ ਬਾਹਰ ਨਿਕਲੀ ਜਿਸਦੀ ਸੁੰਦਰਤਾ ਅੱਖਾਂ ਨੂੰ ਚੁੰਧਿਆ ਦਿੰਦੀ ਸੀ ਅਤੇ ਰਾਤ ਦੇ ਹਨੇਰੇ ਨੂੰ ਰੌਸ਼ਨ ਕਰ ਸਕਦੀ ਸੀ। 'ਉਹ !' ਰਾਜਕੁਮਾਰ ਨੇ ਹੈਰਾਨੀ ਵਿੱਚ ਕਿਹਾ। ਤੇ ਇਸਤੋਂ ਪਹਿਲਾਂ ਕਿ ਉਸਨੂੰ ਪਤਾ ਲੱਗਦਾ ਕਿ ਉਹ ਕਿਥੇ ਖੜਾ ਸੀ ਉਹ ਵਿਸ਼ਾਲ ਚੱਟਾਨ ਉਪਰ ਨੂੰ ਸਰਕ ਗਈ ਤੇ ਉਸਦੇ ਅੰਦਰੋਂ ਇੱਕ ਦਰਵਾਜ਼ਾ ਬਾਹਰ ਨੂੰ ਖੁੱਲ੍ਹ ਗਿਆ। ਉਸਦੇ ਸਾਹਮਣੇ ਸੋਨੇ ਦੀਆਂ ਪੌੜੀਆਂ ਹੇਠਾਂ ਨੂੰ ਜਾ ਰਹੀਆਂ ਸਨ ਤੇ ਜਿਉਂ ਹੀ ਉਹ ਅੰਦਰ ਦਾਖ਼ਲ ਹੋਇਆ ਉਸਨੇ ਉਥੇ ਅਨੇਕਾਂ ਨੌਕਰ-ਚਾਕਰ, ਖੁਸਰੇ ਤੇ ਗੋਲੀਆਂ ਨੂੰ ਵੇਖਿਆ। ਧਰਤੀ ਹੇਠਲੇ ਇਸ ਸੰਸਾਰ ਵਿੱਚ ਵੱਡੀਆ-ਵੱਡੀਆਂ ਇਮਾਰਤਾਂ ਸਨ, ਬੈਠਕਾਂ ਸਨ, ਦੀਵਾਨਖ਼ਾਨੇ ਸਨ ਤੇ ਸੋਨੇ ਨਾਲ ਭਰੀਆਂ ਕੋਠੜੀਆਂ ਸਨ। ਹਰ ਥਾਂ ਸ਼ੀਸ਼ੇ ਹੀ ਸ਼ੀਸ਼ੇ ਚਮਕ ਰਹੇ ਸਨ। ਦੁੱਧ-ਚਿੱਟੀਆਂ ਛੇ ਰਾਜਕੁਮਾਰੀਆਂ ਇੱਕਠੀਆਂ ਹੋ ਕੇ ਰਾਜਕੁਮਾਰ ਦੇ ਸਵਾਗਤ ਲਈ ਆ ਗਈਆਂ। ਅਤੇ ਜਦੋਂ ਉਹ ਪ੍ਰਣਾਮ ਕਰ ਕੇ ਇੱਕ ਪਾਸੇ ਖੜ੍ਹੋ ਗਈਆਂ, ਬੁਧੁਮੇਕਾਏ, ਜੋ ਹੁਣ ਰਾਜਕੁਮਾਰੀ ਬਣ ਗਈ ਸੀ, ਹੱਥ ਵਿੱਚ ਫੁੱਲਾਂ ਦਾ ਹਾਰ ਫੜੀ ਸਾਹਮਣੇ ਵਾਲੇ ਦਰਵਾਜ਼ੇ ਵਿੱਚੀਂ ਉਸ ਕੋਲ ਆਈ। 'ਮੈਂ ਸੱਤ ਭੈਣਾਂ ਵਿੱਚੋਂ ਸਭ ਤੋਂ ਵੱਡੀ ਹਾਂ, ਤੇ ਮੈਂ ਅਵੰਤੀ ਦੀ ਰਾਜਕੁਮਾਰੀ ਹਾਂ, ਮੇਰੇ ਜ਼ਾਲਮ ਪਿਓ ਨੇ ਮੈਨੂੰ ਦੇਸ਼ ਨਿਕਾਲਾ ਦੇ ਦਿੱਤਾ ਸੀ।' ਇੰਜ ਉਹਨਾਂ ਦੋਹਾਂ ਨੇ ਆਪਸ ਵਿੱਚ ਵਿਆਹ ਕਰ ਲਿਆ। ਪਰ ਉਸ ਮਹਿਲ ਵਿਚ ਉਹਨਾਂ ਦਾ ਇੱਕ ਦੁਸ਼ਮਣ ਵੀ ਸੀ ਤੇ ਉਹ ਸੀ ਉਥੋਂ ਦਾ ਮੋਟਾ-ਬੁੱਢਾ ਬਾਂਦਰ.. ਡਿਉਢੀ-ਸਰਦਾਰ। ਉਹ ਦੁੱਧ ਦੇ ਕੜਾਹੇ ਕੋਲ ਸੁੱਤਾ ਪਿਆ ਸੀ। ਸੱਤ ਭੈਣਾਂ ਨੇ ਇਕੱਠੀਆਂ ਹੋਕੇ ਉਸ ਨੂੰ ਕੜਾਹੇ ਵਿੱਚ ਸੁੱਟ ਦਿੱਤਾ। ਨੌਕਰ-ਚਾਕਰ ਤੇ ਗੋਲੀਆਂ ਬਹੁਤ ਖ਼ੁਸ਼ ਤੇ ਆਜ਼ਾਦ ਹੋ ਗਈਆਂ ਕਿਉਂਕਿ ਉਹ ਬੜਾ ਜ਼ਾਲਮ ਸੀ।

"ਇੰਜ ਉਹ ਉਥੇ ਕੋਈ ਵੀਹ ਸਾਲ ਰਹੇ। ਇੰਨੇ ਵਿੱਚ ਦੁਨੀਆ ਬਹੁਤ ਵੱਡੀ ਹੋ ਗਈ ਤੇ ਦੂਰ-ਦੂਰ ਤਕ ਫੈਲ ਗਈ ਸੀ ; ਲੁਕਾਈ ਨੂੰ ਆਪਣੇ ਰਹਿਣ ਲਈ ਹੋਰ ਤੇ ਹੋਰ ਇਲਾਕੇ ਦੀ ਜ਼ਰੂਰਤ ਸੀ। ਇੰਜ ਉਸ ਜੰਗਲ ਦੇ ਵਿਚਕਾਰ ਇੱਕ ਵੱਡਾ ਸ਼ਹਿਰ ਉਸਰ ਗਿਆ ਜਿਸ ਵਿੱਚ ਸੜਕਾਂ ਸਨ, ਪਾਰਕ ਸਨ ਤੇ ਫੁੱਲ-ਝੰਡੀਆਂ ਨਾਲ ਸਜੀਆਂ

ਇਮਾਰਤਾਂ ਸਨ । ਗਰਮੀਆਂ ਵਿੱਚ ਨਹਾਉਣ ਲਈ ਤਲਾਅ ਤੇ ਮੀਂਹਾਂ ਵਿੱਚ ਬਚਾਅ ਲਈ ਛੱਜੇ । ਸ਼ਾਮ ਨੂੰ ਉਹ ਸੜਕਾਂ ਨੂੰ ਸੰਦਲ ਦੀ ਖ਼ੁਸ਼ਬੋ ਵਾਲੇ ਪਾਣੀ ਨਾਲ ਧੋਂਦੇ । ਇਸ ਮਹਾਂਨਗਰੀ ਦਾ ਨਾਂ ਸੀ ਦੰਡਕਵਤੀ । ਤੇ ਇੱਕ ਦਿਨ ਸਤਿਆਕਾਮ ਅਤੇ ਰਾਮਾਦੇਵੀ, ਜੋ ਇਸ ਨਿੱਕੀ ਜਿਹੀ ਸਲਤਨਤ 'ਤੇ ਰਾਜ ਕਰ ਰਹੇ ਸਨ, ਨੇ ਕਿਸੇ ਹੋਰ ਰਾਜੇ ਦੇ ਹਾਥੀਆਂ, ਘੋੜਿਆਂ ਤੇ ਊਠਾਂ ਨੂੰ ਆਪਣੀ ਰਾਜਧਾਨੀ ਅੰਦਰ ਦਾਖ਼ਲ ਹੁੰਦੇ ਵੇਖਿਆ । ਇਹ ਇੱਕ ਬੁੱਢਾ ਰਾਜਾ ਸੀ ਜੋ ਤੀਰਥ ਯਾਤਰਾ ਲਈ ਬਨਾਰਸ ਜਾ ਰਿਹਾ ਸੀ । ਉਸਦੇ ਨਾਲ ਉਸਦੀਆਂ ਚਾਰ ਰਾਣੀਆਂ ਵੀ ਸਨ । ਮਹਿਲ ਵਿੱਚ ਉਹਨਾਂ ਦਾ ਉਚਿਤ ਸਵਾਗਤ ਕੀਤਾ ਗਿਆ । ਭਾਵੇਂ ਸਤਿਆਕਾਮ ਮਹਿਮਾਨਾਂ ਨੂੰ ਵੇਖਦਿਆਂ ਹੀ ਜਾਣ ਗਿਆ ਸੀ ਕਿ ਉਹ ਕੌਣ ਸਨ ਪਰ ਮਹਾਰਾਣੀ ਰਾਮਾਦੇਵੀ ਨੇ ਉਨ੍ਹਾਂ ਨੂੰ ਨਾ ਪਹਿਚਾਣਿਆ । ਮਹਿਮਾਨਾਂ ਲਈ ਇੱਕ ਆਲੀਸ਼ਾਨ ਦਾਵ੍ਹਤ ਦਾ ਪ੍ਰਬੰਧ ਕੀਤਾ ਗਿਆ । ਅਤੇ ਜਦੋਂ ਸਤਿਆਕਾਮ ਨੇ ਆਪਣੇ ਮਹਿਮਾਨਾਂ ਨੂੰ ਗੰਗਾ-ਜਲ ਵਰਤਾਉਣਾ ਸ਼ੁਰੂ ਕੀਤਾ ਤਾਂ ਮਹਾਰਾਣੀ ਦੀਆਂ ਛਾਤੀਆਂ ਵਿੱਚੋਂ ਦੁੱਧ ਦੀਆਂ ਧਾਰਾਂ ਇੰਜ ਵਗਣ ਲੱਗ ਪਈਆਂ ਕਿ ਸਾਰੇ ਹੈਰਾਨ ਦੇ ਹੈਰਾਨ ਰਹਿ ਗਏ । ਸਤਿਆਕਾਮ ਆਪਣੀ ਮਾਂ ਦੇ ਚਰਨਾਂ ਵਿੱਚ ਝੁਕ ਗਿਆ ਤੇ ਉਹਨਾਂ ਨੂੰ ਸੱਤ ਰਾਜਕੁਮਾਰੀਆਂ ਦੀ ਕਥਾ ਸੁਣਾਈ । ਹੰਝੂਆਂ ਭਰੀਆਂ ਅੱਖਾਂ ਨਾਲ ਬੁੱਢੇ ਰਾਜੇ ਤੇ ਉਸਦੀਆਂ ਤਿੰਨ ਰਾਣੀਆਂ (ਚੌਥੀ ਰਾਣੀ ਬੜੇ ਖੋਟੇ ਮਨ ਵਾਲੀ, ਜਵਾਨ ਤੇ ਲਾਲਚੀ ਸੀ ) ਨੇ ਨੌਜਵਾਨ ਰਾਜਕੁਮਾਰ ਦੀ ਆਗਿਆਕਾਰਤਾ ਅਤੇ ਖ਼ੂਬਸੂਰਤੀ ਦੀ ਪ੍ਰਸੰਸਾ ਕੀਤੀ । ਉਹਨਾਂ ਦੱਸਿਆ ਕਿ ਜਦੋਂ ਦਾ ਰਾਜਕੁਮਾਰ ਉਹਨਾਂ ਤੋਂ ਵੱਖ ਹੋਇਆ ਹੈ, ਉਥੇ ਭੁੱਖ-ਮਰੀ ਅਤੇ ਕੰਗਾਲੀ ਨੇ ਹੀ ਰਾਜ ਕੀਤਾ ਹੈ ਤੇ ਹੁਣ ਪ੍ਰਾਸ਼ਚਿਤ ਕਰਨ ਵਜੋਂ ਉਹ ਤੀਰਥ-ਯਾਤਰਾ ਲਈ ਬਨਾਰਸ ਜਾ ਰਹੇ ਹਨ ; ਸ਼ਾਇਦ ਗੰਗਾ-ਮਾਈ ਉਹਨਾਂ ਦੇ ਪਾਪ ਧੋ ਕੇ ਉਹਨਾਂ ਨੂੰ ਖ਼ੁਸ਼ਹਾਲੀ ਮੋੜ ਦੇਵੇ । ਇਸ ਦਰਮਿਆਨ ਬੁੱਢੇ ਰਾਜੇ ਦੇ ਸਰਦਾਰ ਨੇ ਘੋੜਸਵਾਰਾਂ ਨੂੰ ਰਾਜਧਾਨੀ ਭੇਜ ਦਿੱਤਾ । ਧਰਮਾਪੁਰੀ ਦੇ ਵਾਸੀ ਰਾਜਕੁਮਾਰ ਦੀ ਉਡੀਕ ਕਰਨ ਲੱਗੇ । ਉਹਨਾਂ ਆਪਣੇ ਹੱਥਾਂ ਵਿੱਚ ਕੁੰਕੁਮ-ਪਾਣੀ ਅਤੇ ਚਾਂਦੀ ਦੀਆਂ ਧੂਫ਼ਦਾਨੀਆਂ ਲੈ ਲਈਆਂ । ਮਹਿਲਾਂ ਦੇ ਵਿਹੜੇ ਚੌਲਾਂ ਦੇ ਚੂਰਨ ਨਾਲ ਸ਼ਿੰਗਾਰ ਦਿੱਤੇ ਗਏ ਅਤੇ ਹਰ ਦਰਵਾਜ਼ੇ 'ਤੇ ਅੰਬ ਦੇ ਪੱਤੇ ਲਟਕਾ ਦਿੱਤੇ ਗਏ । ਉਧਰ ਬੁੱਢਾ ਰਾਜਾ ਆਪਣੀਆਂ ਚਾਰ ਰਾਣੀਆਂ ਨੂੰ ਨਾਲ ਲੈ ਕੇ ਪਵਿੱਤਰ ਸ਼ਹਿਰ ਬਨਾਰਸ ਦੇ ਰਾਹ ਪੈ ਗਿਆ ।

"ਜਿਉਂ ਹੀ ਹਵਾਵਾਂ ਨੂੰ ਰਾਜਕੁਮਾਰ ਦੀ ਮਹਿਲਾਂ ਵੱਲ ਵਾਪਸੀ ਦੀ ਸੁਗੰਧ ਪਹੁੰਚੀ, ਰਾਹਾਂ ਦੇ ਦੋਵੇਂ ਪਾਸੇ ਸੁਨਹਿਰੀ ਘਾਹ ਉਗ ਖਲੋਤਾ, ਸੇਹਿਆਂ ਨੇ ਰਸਤੇ ਵਿੱਚੋਂ ਸਾਰੇ ਕੰਡੇ ਹੂੰਝ ਦਿੱਤੇ । ਪੰਛੀਆਂ ਦੇ ਬੋਟ, ਆਪਣੀਆਂ ਪੀਲੀਆਂ-ਨੰਗੀਆਂ ਧੌਣਾਂ ਆਲ੍ਹਣਿਆਂ 'ਚੋਂ ਬਾਹਰ ਕੱਢ ਕੇ, ਹਾਥੀ ਦੀ ਕਾਠੀ 'ਤੇ ਬੈਠੇ ਰਾਜਕੁਮਾਰ ਅਤੇ ਰਾਜਕੁਮਾਰੀ ਨੂੰ ਤੱਕਣ ਲੱਗੇ । ਹਵਾ ਵਿੱਚ ਨੌਂ ਰਾਗਾਂ ਦਾ ਸੰਗੀਤ ਅਲਾਪਣ ਲੱਗਾ... ।"

"ਤੇ ਬੱਚਿਓ ਹੁਣ ਜਦੋਂ ਤੁਸੀਂ ਸੌਂ ਜਾਓਗੇ ਤਾਂ ਤੁਹਾਨੂੰ ਇਹ ਸੰਗੀਤ ਸੁਣਾਈ ਦੇਵੇਗਾ," ਦਾਦੀ ਮਾਂ ਆਖਦੀ ।

ਪ੍ਰੋਭਾਂਸ ਦੇ ਉਸ ਸਰਦ ਅਤੇ ਸਾਫ਼ ਦਿਨ ਮੈਂ ਹਵਾ ਵਿੱਚ ਅਜਿਹਾ ਸੰਗੀਤ ਸੁਣ ਸਕਦਾ ਸੀਂ। ਮਿਸਟ੍ਰੱਲ ਨੇ ਪਹਿਲਾਂ ਹੀ ਅਸਮਾਨ ਵਿੱਚੋਂ ਸਾਰੇ ਬੱਦਲ ਸਾਫ਼ ਕਰ ਦਿੱਤੇ ਸਨ, ਉਵੇਂ ਜਿਵੇਂ ਸੇਹਿਆਂ ਨੇ ਜੰਗਲੀ ਰਾਹ ਵਿੱਚੋਂ ਸਾਰੇ ਕੰਡੇ ਹੂੰਝ ਦਿੱਤੇ ਸਨ।

ਸਾਵਿੱਤਰੀ ਸੱਚਮੁੱਚ ਹੀ ਜਨਮ ਤੋਂ ਰਾਜਕੁਮਾਰੀ ਸੀ ਪਰ ਇਹ ਕਹਾਣੀ ਮੈਨੂੰ ਇਸ ਕਰਕੇ ਯਾਦ ਆਈ ਸੀ ਕਿ ਜਿਉਂ ਹੀ ਮੈਂ ਘਾਟ ਤੇ ਖੜਾ ਉਸਨੂੰ ਜਹਾਜ਼ ਵਿੱਚੋਂ ਬਾਹਰ ਆਉਂਦੀ ਨੂੰ ਉਡੀਕ ਰਿਹਾ ਸੀ ਤਾਂ ਮੇਰੇ ਸਾਹਮਣੇ ਗੋਲ-ਮਟੋਲ ਤੇ ਸ਼ਰਮਾਕਲ ਜਿਹੀ ਕੁੜੀ ਇੱਕ ਤਰ੍ਹਾਂ ਨਾਲ ਗੇਂਦ ਵਾਂਗ ਰਿੜ੍ਹਦੀ ਹੋਈ ਮੇਰੇ ਵੱਲ ਆਈ ਸੀ। ਉਸਦੇ ਪਿੱਛੇ-ਪਿੱਛੇ ਉਸਦਾ ਉਤਸ਼ਾਹੀ, ਨਿਆਰਾ ਅਤੇ ਇੱਕੋ-ਇੱਕ ਭਰਾ ਵੀ ਆ ਰਿਹਾ ਸੀ। ਮੈਨੂੰ ਸਾਵਿੱਤਰੀ ਦਾ ਹੱਥ ਫੜਕੇ ਉਸਨੂੰ ਘਾਟ ਤੋਂ ਬਾਹਰ ਲਿਆਉਣਾ ਪਿਆ ਸੀ ਕਿਉਂਕਿ ਮੈਨੂੰ ਡਰ ਸੀ ਕਿ ਜਿਵੇਂ ਉਹ ਚੱਲ ਰਹੀ ਸੀ, ਕਿਤੇ ਕਿਸੇ ਦੇ ਟਰੰਕ ਜਾਂ ਮਾਲ-ਅਸਬਾਬ ਵਿੱਚ ਨਾ ਜਾ ਵੱਜੇ।

ਉਹ ਮੇਰੇ ਨਾਲ ਏਕਸ ਜਾਣ ਅਤੇ ਕੁਝ ਦਿਨ ਸਾਡੇ ਨਾਲ ਬਿਤਾਉਣ ਲਈ ਝੱਟ ਮੰਨ ਗਈ ਪਰ ਉਸਦੇ ਭਰਾ ਨੇ ਛੇਤੀ ਹੀ ਲੰਦਨ ਲਈ ਰਵਾਨਾ ਹੋਣਾ ਸੀ। ਉਸਨੇ ਛੇਤੀ ਤੋਂ ਛੇਤੀ ਸਕੂਲ ਵਾਪਸ ਪਹੁੰਚਣਾ ਸੀ - ਉਹ ਪਹਿਲਾਂ ਹੀ ਕਾਫ਼ੀ ਲੇਟ ਹੋ ਗਿਆ ਸੀ। ਅਸੀਂ ਬੜੀ ਕਾਹਲੀ-ਕਾਹਲੀ ਵਿੱਚ ਕਾਣ-ਬਿਆਰ ਵਿਖੇ ਦੁਪਹਿਰ ਦਾ ਖਾਣਾ ਖਾਧਾ। ਇੱਕ ਔਰਤ ਦੇ ਚਿਹਰੇ ਉਪਰ ਏਨਾ ਹਾਸਾ ਵੇਖ ਕੇ ਮਾਰਸੇਲ ਬੰਦਰਗਾਹ ਵੀ ਹੈਰਾਨ ਹੋ ਰਹੀ ਸੀ। ਸਾਵਿੱਤਰੀ ਬੜੀ ਭੋਲੀ, ਸੱਚੀ-ਸੁੱਚੀ ਅਤੇ ਸੁਤੰਤਰ ਦਿਖਾਈ ਦੇ ਰਹੀ ਸੀ। ਇਸ ਤੋਂ ਉਲਟ ਉਸਦਾ ਭਰਾ, ਸ਼ਰਮਾਕਲ ਅਤੇ ਗਿਆਨਵਾਨ ਦਿਖਾਈ ਦੇ ਰਿਹਾ ਸੀ। ਉਸਨੇ ਤਾਂ ਈਟਨ ਜਾਣਾ ਸੀ ਪਰ ਜੰਗ ਨੇ ਉਸਨੂੰ ਇੱਕ ਐਂਗਲੋ-ਇੰਡੀਅਨ ਸਕੂਲ ਵਿੱਚ ਭੇਜ ਦਿੱਤਾ। ਉਸ ਮਹੌਲ ਤੋਂ ਉਹ ਬਹੁਤ ਦੁਖੀ ਹੋਇਆ ਸੀ ਤੇ ਇੰਜ ਸਰਕਾਰੀ ਅਫ਼ਸਰਾਂ ਦੇ ਮੁੰਡਿਆਂ ਦੀਆਂ ਬੇਹੂਦਗੀਆਂ ਅਤੇ ਮੋਟੇ-ਭੱਦੇ ਸ਼ਾਹੂਕਾਰਾਂ ਦੇ ਧਰਮਸੂਤਰਾਂ ਤੋਂ ਦੂਰ ਭੱਜਣ ਲਈ ਉਸਨੇ ਅੰਗ੍ਰੇਜ਼ੀ ਕਵਿਤਾ ਨਾਲ ਮੋਹ ਪਾ ਲਿਆ। ਖੇਤਾਂ ਵਿੱਚ ਇਕੱਲੇ ਘੁੰਮਦੇ ਹੋਏ ਉਹ ਸ਼ੈਲੇ, ਵਰਡਸਵਰਥ ਜਾਂ ਗੇਰਾਰਡ ਮੈਨਲੇਅ ਹਾੱਪਕਿਨਜ਼ ਦੀ ਕਵਿਤਾ ਗੁਣਗੁਣਾਉਂਦਾ ਰਹਿੰਦਾ। ਉਸਨੇ ਫ਼ੈਸਲਾ ਕਰ ਰੱਖਿਆ ਸੀ ਕਿ ਉਹ ਪ੍ਰੋਫ਼ੈਸਰ ਬਣੇਗਾ ਅਤੇ ਕਵਿਤਾ ਪੜ੍ਹਾਇਆ ਕਰੇਗਾ।

ਫ਼੍ਰਾਂਸ ਬਾਰੇ ਉਹ ਜੋ ਕੁਝ ਜਾਣਦਾ ਸੀ-ਉਹ ਸੀ ਸਿਰਫ਼ ਉਥੋਂ ਦੀ ਕਵਿਤਾ, ਜੋ ਉਸਨੇ ਸਕੂਲੀ ਪੜ੍ਹਾਈ ਦੌਰਾਨ ਪੜ੍ਹੀ ਸੀ। ਵਿਕਟਰ ਹਿਊਗੋ ਅਤੇ ਲਮਰਟੀਨ ਦੀ ਉਹ ਬਹੁਤ ਪ੍ਰਸੰਸਾ ਕਰਦਾ, ਗੇਰਾਰਡ ਦਯ ਨਰਭਲ ਨੂੰ ਸਮਝਣ ਦੀ ਕੋਸ਼ਿਸ਼ ਕਰਦਾ ਅਤੇ ਬੋਦਲਿਆਰ ਬਾਰੇ ਉਸਦਾ ਇਹ ਕਹਿਣਾ ਸੀ ਕਿ ਉਹ ਉਸਦੀ ਸਮਝ ਵਿੱਚ ਨਹੀਂ ਪੈਂਦਾ ਤੇ ਇਵੇਂ ਹੀ ਪਾਲ ਵੈਲੇਰੀ ਵੀ। ਮੈਂ ਆਨੰਦ ਨੂੰ - ਇਹੀ ਉਸਦਾ ਨਾਂ ਸੀ - ਦੱਸਿਆ ਕਿ ਵੈਲੇਰੀ ਦਾ ਘਰ ਉਥੋਂ ਬਹੁਤੀ ਦੂਰ ਨਹੀਂ - ਤੇ ਇਹ ਜਾਣਣ ਤੋਂ ਪਹਿਲਾਂ ਕਿ ਮੈਂ ਕਿੱਥੇ ਸੀ, ਮੈਂ ਸਾਵਿੱਤਰੀ ਨੂੰ ਇੱਕ ਗੀਤ ਗਾਉਂਦੇ ਹੋਏ ਸੁਣਿਆ :

*ਦੁਪਹਿਰ ਨੇ ਜਿਵੇਂ ਉਸਨੂੰ ਅੱਗ ਲਾ ਦਿੱਤੀ ਹੋਵੇ*

*ਸਾਗਰ, ਸਾਗਰ ਹਮੇਸ਼ਾ ਲਈ ਨਵਾਂ ਹੋ ਗਿਆ ।*

ਉਸਦੀ ਆਵਾਜ਼ ਵਿੱਚ ਸਾਦਗੀ ਅਤੇ ਅਪਣਤ ਦੀ ਤੀਬਰਤਾ ਸੀ ਜਿਵੇਂ ਫ਼੍ਰਾਂਸੀਸੀ, ਮੀਰਾ ਦੀ ਬ੍ਰਜ ਵਾਂਗ ਅਸਾਨੀ ਨਾਲ ਬੋਲੀ ਜਾ ਸਕਦੀ ਸੀ । ਆਨੰਦ ਨੇ ਹੀ ਉਸਨੂੰ ਇਹ ਗੀਤ ਸਿਖਾਇਆ ਸੀ ਕਿਉਂਕਿ ਦੋ ਸਤਰਾਂ ਤੋਂ ਬਾਅਦ ਉਹ ਅੱਗੋਂ ਭੁੱਲ ਗਈ ਸੀ; ਆਨੰਦ ਨੇ ਉਸ ਗੀਤ ਦੀਆਂ ਬਾਕੀ ਸਤਰਾਂ ਨੂੰ ਪੂਰਾ ਕੀਤਾ ਅਤੇ ਮੈਂ ਇਹ ਵੇਖ ਸਕਦਾ ਸੀ ਕਿ ਅਜਿਹਾ ਕਰ ਕੇ ਉਹ ਆਪਣੇ ਗਿਆਨ ਦਾ ਪ੍ਰਦਰਸ਼ਨ ਨਹੀਂ ਸੀ ਕਰ ਰਿਹਾ ਕਿ ਮੈਂ ਇਹ ਵੇਖਾਂ ਕਿ ਉਸਦੇ ਲਹਿਜੇ ਵਿੱਚ ਕੋਈ ਕਮੀ ਤਾਂ ਨਹੀਂ ਸੀ । ਨਹੀਂ, ਉਸਦਾ ਲਹਿਜਾ ਉਸਦੀ ਭੈਣ ਨਾਲੋਂ ਕਿਤੇ ਅੱਛਾ ਸੀ । ਉਸਨੇ ਜੋ ਕੁਝ ਕਿਹਾ, ਪੂਰੀ ਸੰਜੀਦਗੀ ਨਾਲ ਕਿਹਾ ਸੀ ।

ਸਾਵਿੱਤਰੀ ਲਈ ਜ਼ਿੰਦਗੀ ਇੱਕ ਖੇਡ ਸੀ, ਇੱਕ ਗੀਤ । ਉਹ ਗਲੀ ਵਿੱਚ ਚਲਦੀ (ਉਸਨੂੰ ਰਤਾ ਘੱਟ ਵਿਖਾਈ ਦਿੰਦਾ ਸੀ) ਅਤੇ ਮੇਰੀਆਂ ਭੈਣਾਂ ਵਾਂਗ ਚਾਰ ਗੇਂਦਾਂ ਇੱਕਠੀਆਂ ਲੈ ਕੇ ਉਹਨਾਂ ਨੂੰ ਹਵਾ ਵਿੱਚ ਉਛਾਲਦੀ ਤੇ ਫਿਰ ਕਵਿਤਾ ਦੀ ਤਾਲ ਦੇ ਨਾਲ-ਨਾਲ ਉਹ ਉਹਨਾਂ ਨੂੰ ਆਪਣੇ ਹੱਥਾਂ ਨਾਲ ਇੰਜ ਉਪਰ ਦੇ ਉਪਰ ਹੀ ਰਹਿਣ ਦਿੰਦੀ ਕਿ ਉਹ ਹੇਠਾਂ ਨਾ ਡਿਗਦੀਆਂ । ਉਹ ਬੜੀ ਕਾਹਲੀ-ਕਾਹਲੀ ਬੋਲਦੀ ਸੀ ਅਤੇ ਉਸਦੀਆਂ ਖ਼ੂਬਸੂਰਤ ਗੱਲਾਂ-ਬਾਤਾਂ ਵਿੱਚ ਗ਼ਮ ਦਾ ਇੱਕ ਪੜਾਅ ਛੁਪਿਆ ਹੋਇਆ ਸੀ, ਉਸਦੀਆਂ ਅੱਖਾਂ ਵਾਂਗ ਹੀ ਵਿਸ਼ਾਲ । ਤੁਸੀਂ ਇਸਨੂੰ ਮਹਿਸੂਸ ਕਰਦੇ ਹੋਏ ਜਾਣ ਸਕਦੇ ਸੀ ਕਿ ਇਹ ਕਿਸੇ ਇੱਕ ਘਟਨਾ ਜਾਂ ਵਿਚਾਰ ਨਾਲ ਨਹੀਂ ਪੈਦਾ ਹੋ ਗਿਆ ਹੋਵੇਗਾ, ਸਗੋਂ ਇਹ ਕਿਸੇ ਪੂਰਵਲੇ ਕਰਮਾਂ ਦਾ ਫਲ ਹੋਵੇਗਾ, ਕਿਸੇ ਹੋਰ ਉਮਰ ਦੀ ਉਦਾਸੀ, ਗ਼ਮ ਦਾ ਇਹ ਪਰਛਾਵਾਂ ਉਸ ਉਪਰ ਇਵੇਂ ਭਾਰੂ ਹੋ ਗਿਆ ਸੀ ਜਿਵੇਂ ਉਸ ਘੜੀ ਉਸਦੇ ਲੁਕਾਉਣ ਲਈ ਹੀ ਉਸਨੇ ਗੀਤ ਗਾਉਣਾ ਸ਼ੁਰੂ ਕਰ ਦਿੱਤਾ ਸੀ ਜਾਂ ਲੱਗਦਾ ਸੀ ਕਿ ਉਹ ਹੁਣੇ ਇੱਕ ਨਾਟਕੀ ਅੰਦਾਜ਼ ਵਿੱਚ ਸਿਗਰਟ ਸੁਲਗਾ ਲਵੇਗੀ ਤਾਂ ਕਿ ਉਹ ਕਿਸੇ ਅਜਿਹੀ ਬੇਨਾਮ ਬੀਮਾਰੀ ਨੂੰ ਲੁਕੋ ਲਵੇਗੀ ਜੋ ਦੂਜੇ ਤਾਂ ਉਸਨੂੰ ਵੇਖ ਅਤੇ ਮਹਿਸੂਸ ਕਰ ਸਕਦੇ ਸੀ ਪਰ ਉਹ ਜਿਵੇਂ ਉਸ ਬਾਰੇ ਕੁਝ ਵੀ ਨਹੀਂ ਸੀ ਜਾਣਦੀ। ਮੈਂ ਛੇਤੀ ਹੀ ਵੇਖਿਆ ਕਿ ਉਸਦੇ ਅੰਦਰਲਾ ਸ਼ੋਖ਼-ਕਲਾ-ਭੰਡਾਰ, ਲਾ-ਤ੍ਰੇਵਿਏਤਾ ਜਾਂ ਕਾਰਮੇਨ ਤੋਂ ਕੁਝ ਹਲਕਾ-ਫੁਲਕਾ ਜਾਂ ਫਿਰ ਕੋਈ ਨੀਗਰੋ ਅਧਿਆਤਮਕ ਜਾਂ ਜਾਜ਼ ਦਾ ਉੱਚਾ ਸੁਰ—" ਅਸਮਾਨ ਨਾਲਾ ਹੈ ਤੇ ਮੈਂ ਤੈਨੂੰ ਪਿਆਰ ਕਰਦੀ ਹਾਂ.... " ਉਨਾ ਹੀ ਅਮੀਰ ਸੀ ਜਿੰਨਾ ਕਿ ਮੀਰਾ ਪਰੰਪਰਾ ਪ੍ਰਤਿ ਉਸਦਾ ਗਿਆਨ ।

ਅਸੀਂ ਕਾਹਲੀ ਵਿੱਚ ਆਨੰਦ ਨੂੰ ਰੇਲਗੱਡੀ ਤਕ ਪਹੁੰਚਾਇਆ ਕਿਉਂਕਿ ਉਸਨੇ ਰਵਾਨਗੀ ਦਾ ਸੰਕੇਤ ਦੇ ਦਿੱਤਾ ਸੀ । ਅਸੀਂ ਮਸੀਂ ਹੀ ਵਾਪਸ ਕਾਰ ਵਿੱਚ ਪਹੁੰਚੇ ਸੀ ਕਿ ਸਾਵਿੱਤਰੀ ਨੇ ਗਾਉਣਾ ਸ਼ੁਰੂ ਕਰ ਦਿੱਤਾ, "ਉਹ ਮੇਰੇ ਪ੍ਰੀਤਮ, ਉਹ ਮੇਰੇ ਪਿਆਰੇ...." ਮੈਨੂੰ ਆਨੰਦ ਦੇ ਉਹ ਆਖ਼ਰੀ ਸ਼ਬਦ ਯਾਦ ਆਏ ਜੋ ਉਸਨੇ ਸਾਵਿੱਤਰੀ ਨੂੰ ਕਹੇ ਸਨ : "ਭੈਣਾ, ਮੈਂ ਮਾਰਸੇਲਸ ਦੇ ਇਸ਼ਤਿਹਾਰਾਂ ਵਿੱਚ ਲਾ-ਤ੍ਰੇਮਿਏਤਾ ਵੇਖਿਆ ਹੈ, ਉਸਨੂੰ ਵੇਖਣਾ ਨਾ ਭੁੱਲਣਾ - ਤੇ ਟਾ-ਟਾ," ਜਦੋਂ ਗੱਡੀ ਚੱਲ ਪਈ ਤਾਂ ਉਸਨੇ ਕਿਹਾ

ਸੀ। ਸਾਵਿੱਤਰੀ ਨੇ ਗੁਣਗੁਣਾਉਣਾ ਜਾਰੀ ਰੱਖਿਆ : "ਓ ਮੇਰੇ ਦੋਸਤ, ਓ ਮੇਰੇ ਮਿੱਤਰ," ਉਹ ਆਪਣੇ ਆਪ ਵਿੱਚ ਗੁਆਚੀ ਪਈ ਸੀ। ਲੱਗਦਾ ਸੀ ਕਿ ਉਸਨੂੰ ਇਹ ਬਿਲਕੁਲ ਯਾਦ ਨਹੀਂ ਸੀ ਕਿ ਉਹ ਮਾਰਸੇਲਸ, ਸੇਂਟ-ਚਾਰਲਸ ਵਿਖੇ ਸੀ।

ਜਦੋਂ ਅਸੀਂ ਘਰ ਵੱਲ ਚੱਲ ਰਹੇ ਸੀ ਤਾਂ ਉਸਨੇ ਇੱਕ ਗੀਤ ਦਾ ਟੱਪਾ ਬੋਲਦੇ ਹੋਏ ਆਪਣੇ ਪੈਰਾਂ ਦੀ ਤਾਲ ਉਸ ਨਾਲ ਜੋੜੀ। ਮੈਨੂੰ ਸਮਝ ਨਹੀਂ ਸੀ ਲੱਗ ਰਹੀ ਕਿ ਮੈਂ ਕੀ ਕਰਾਂ ਕਿਉਂਕਿ ਨਾ ਤਾਂ ਮੈਂ ਇਸ ਟੀਨੋ-ਰੋਸੀ ਨੂੰ ਜਾਣਦਾ ਸੀ ਤੇ ਨਾ ਹੀ ਇਸਨੂੰ ਜਾਣਨ ਦੀ ਮੇਰੇ ਅੰਦਰ ਕੋਈ ਉਤਸੁਕਤਾ ਸੀ। ਮੈਂ ਮੈਸੂਰ ਦਾ ਇੱਕ ਦਿਹਾਤੀ ਬ੍ਰਾਹਮਣ ਸੀ ਅਤੇ ਸਾਡੇ ਇਲਾਕੇ ਵਿੱਚ ਹਰ ਕੋਈ ਕਿਸੇ ਦਾਅਵਤ-ਪ੍ਰਤੀਯੋਗਤਾ ਲਈ ਰਾਮ ਅਤੇ ਕ੍ਰਿਸ਼ਣ ਦੇ ਵਿਆਹ ਦੇ ਗੀਤ ਜਾਂ ਸੰਸਕ੍ਰਿਤ ਦੇ ਸ਼ਲੋਕ ਸਿਖਦਾ ਸੀ। ਮੈਂ ਇਸ ਪਿੱਠ-ਭੂਮੀ ਨੂੰ ਨਾਲ ਲੈ ਕੇ ਫ਼੍ਰਾਂਸ ਵਿੱਚ ਆਇਆ ਸੀ ਅਤੇ ਇਥੇ ਆ ਕੇ ਮਾਦਲੇਨ ਅਤੇ ਉਸਦੇ ਦੋਸਤਾਂ, ਜੋ ਸਾਰੇ ਜਾਂ ਤਾਂ ਕੈਥੋਲਿਕ ਸਨ ਜਾਂ ਕੱਟੜ ਕਮਿਊਨਿਸਟ, ਦੇ ਟੋਲੇ ਵਿੱਚ ਘਿਰ ਗਿਆ ਸੀ। ਪਰ "ਅਸਮਾਨ ਨੀਲਾ ਹੈ ਤੇ ਮੈਂ ਤੈਨੂੰ ਪਿਆਰ ਕਰਦੀ ਹਾਂ," ਦਾ ਇਹ ਸੰਸਾਰ ਮੇਰੇ ਲਈ ਉਕੀ ਹੀ ਕੋਈ ਸਾਰਥਕਤਾ ਨਹੀਂ ਸੀ ਰੱਖਦਾ। ਮੈਂ ਸ਼ਾਇਦ ਜਾਜ਼ ਮਾਸਟਰਾਂ ਨਾਲੋਂ ਬਰਨਾਟਡ-ਦ-ਵੇਂਟਾਡੋਰ ਜਾਂ ਮੇਰੀ-ਦ-ਫ਼੍ਰਾਂਸ ਅਤੇ ਉਸਦੇ :

*ਪਿਆਰੇ ਦੋਸਤ ਜੇਕਰ ਅਸੀਂ ਇਕ ਦੂਜੇ ਦੇ ਹਾਂ*
*ਤਾਂ ਨਾ ਤਾਂ ਤੂੰ ਹੀ ਮੇਰੇ ਬਗ਼ੈਰ ਏਂ*
*ਤੇ ਨਾ ਹੀ ਮੈਂ ਤੇਰੇ ਬਗ਼ੈਰ*

ਦੇ ਬਾਰੇ ਵਧੇਰੇ ਜਾਣਦਾ ਸੀ।

ਇਸ ਤੋਂ ਇਲਾਵਾ ਜ਼ੈਤੂਨ ਦੇ ਇਹਨਾਂ ਰੁੱਖਾਂ ਵਿੱਚ, ਜੋ ਮੇਰੇ ਸਾਹਮਣੇ ਜਿਵੇਂ ਸਦੀਆਂ ਤੋਂ ਫੈਲੇ ਹੋਏ ਸਨ ਅਤੇ ਜਿਨ੍ਹਾਂ ਨੇ ਰੋਮ ਦੇ ਅਨੇਕਾਂ ਰਾਜਦੂਤਾਂ, ਪਾਦਰੀਆਂ, ਧਰਮਯੋਧਿਆਂ ਅਤੇ ਰਾਜਕੁਮਾਰਾਂ ਨੂੰ ਤੱਕਿਆ ਸੀ ਅਤੇ ਖ਼ੁਦ ਨਪੋਲੀਅਨ ਨੂੰ ਵੀ, ਜੋ ਆਪਣੀ ਸ਼ਾਨ ਦੇ ਸੌ ਦਿਨ ਪੂਰੇ ਹੋਣ ਤੋਂ ਪਹਿਲਾਂ ਐਲਬਾ ਤੋਂ ਵਾਪਸ ਆਇਆ ਸੀ, ਮੈਂ ਹੈਰਾਨਗੀ ਨਾਲ ਸੋਚਿਆ ਕਿ ਕੀ ਮੰ-ਸਿਆਂਤ ਭਿਕਹੋਆਰ ਦੀ ਪ੍ਰਾਚੀਨਤਾ, ਸਿਆਣਪਤਾ ਅਤੇ ਸ਼ੋਭਾ ਦੇ ਸਾਹਮਣੇ ਕਿਸੇ ਵੀ ਹਾਰਲੇਮ ਗੰਵਾਰ ਗੀਤ ਵਿੱਚ ਸ਼ਰਧਾ ਦਾ ਅਭਾਵ ਨਹੀਂ ਹੈ? ਇੱਕ ਸੱਚੇ ਨੀਗਰੋ ਲਈ ਅਜਿਹਾ ਭੜਕੀਲਾ ਗੀਤ ਕਿਸੇ ਆਦ੍ਰਿਸ਼ਟਮਾਨ ਪ੍ਰਤੀ ਅਰਾਧਨਾ ਦਾ ਰੂਪ ਹੋ ਸਕਦਾ ਹੈ ਪਰ ਇੱਕ ਹਿੰਦੁਸਤਾਨੀ ਲਈ ਇਹ ਧਰਤੀ ਪ੍ਰਤੀ, ਜੋਬੀਲੇ ਪਹਾੜਾਂ ਪ੍ਰਤੀ ਅਤੇ ਫ਼ਰਾਂਸ ਪ੍ਰਤੀ ਸਤਿਕਾਰ ਦਾ ਅਭਾਵ ਪ੍ਰਤੀਤ ਹੁੰਦਾ ਹੈ। ਅਸੀਂ ਦੂਜਿਆਂ ਨੂੰ ਉਹੀ ਕੁਝ ਅਰਪਿਤ ਕਰ ਸਕਦੇ ਹਾਂ ਜੋ ਸਾਡਾ ਆਪਣਾ ਹੋਵੇ, ਭਾਵੇਂ ਇਹ ਇਮਲੀ ਦੇ ਬੀਜ ਹੀ ਕਿਉਂ ਨਾ ਹੋਣ, ਦਾਦਾ ਕਿਹਾ ਕਰਦੇ ਸਨ। ਇਸ ਲਈ ਹਿੰਦੁਸਤਾਨੀਆਂ ਨੇ ਜੇਕਰ ਫ਼੍ਰਾਂਸ ਨੂੰ ਕੁਝ ਦੇਣਾ ਹੀ ਹੈ ਤਾਂ ਸਾਨੂੰ ਚਾਹੀਦਾ ਹੈ ਕਿ ਅਸੀਂ ਉਸਨੂੰ ਮੀਰਾ ਜਾਂ ਸ਼ੰਕਰ ਦੀ ਸ਼ੋਭਾ ਦੇਈਏ। ਪਰ ਕਦੇ ਵੀ ਉਸ ਦੇ ਅਮੀਰਾਂ ਦੀ ਦੇਵਸ਼੍ਰੇਣੀ ਲਈ, ਉਸਦੇ ਦਰਿਆਵਾਂ ਦੀ ਉਦਾਰਤਾ ਲਈ ਅਤੇ ਉਸਦੇ ਕਵੀਆਂ ਦੀ ਨਿਰਮਲਤਾ

ਲਈ ਇਸ ਤਰ੍ਹਾਂ ਦੀ ਟੈਂ-ਟੈਂ ਤਾਂ ਨਾ ਦੇਈਏ। ਫ਼੍ਰਾਂਸ ਦੀ ਧਰਤੀ ਉਪਰ ਜੋ ਆਪਣਾ ਪੈਰ ਰੱਖਦਾ ਹੈ ਕੀ ਉਹ ਜਾਣਦਾ ਹੈ ਕਿ ਉਹ ਉਸ ਧਰਤੀ ਉਪਰ ਪੈਰ ਰੱਖ ਰਿਹਾ ਹੈ ਜਿਥੇ ਸੇਂਟ ਲੂਈ ਚੱਲਿਆ ਕਰਦਾ ਸੀ, ਜਿੱਥੇ ਹੈਨਰੀ ਚੌਥਾ ਘੋੜੇ 'ਤੇ ਸੈਰ ਕਰਦਾ ਹੁੰਦਾ ਸੀ ਤੇ ਜਿੱਥੇ ਮਹਾਨ ਮਿਸਟ੍ਰੱਲ ਪੌਣ ਵਗਦੀ ਹੈ ? ਜਾਂ ਉਹ ਉਸ ਮੌਂ-ਸਿਆਂਤ ਭਿਕਟੋਆਰ ਨੂੰ ਵੇਖ ਰਿਹਾ ਹੈ ਜਿਸਨੂੰ ਕਦੇ ਸਿਜ਼ਾ ਨੇ ਜਾਮਣੀ ਅਤੇ ਚਾਂਦੀ ਰੰਗੇ ਰੰਗ ਵਿੱਚ, ਵੀਨਸੀ ਹਰੇ ਅਤੇ ਗੰਧਲੇ ਲਾਲ ਰੰਗ ਵਿੱਚ ਪ੍ਰਸਿੱਧ ਕੀਤਾ ਸੀ ? ਜਾਂ ਇਹ ਕਿ ਬੇਆਨੇ ਦੇਸ਼ ਦੀ ਸ਼ਰਧਾਂਜਲੀ ਫ਼੍ਰਾਂਸ ਦੀ ਮਹਾਰਾਣੀ ਤਕ ਪਹੁੰਚਾਉਣ ਲਈ ਪੇਗੀ ਨੇ ਪੈਰਿਸ ਤੋਂ ਚਾਰਟਰਸ ਤਕ ਦਾ ਅਠਾਸੀ ਕਿਲੋਮੀਟਰ ਦਾ ਰਸਤਾ ਪੈਦਲ ਤੈਅ ਕੀਤਾ ਸੀ ?

*ਪ੍ਰਭਾਤ ਦਾ ਤਾਰਾ, ਮਲਕਾ ਬਹੁਤ ਦੂਰ ਹੈ,*
*ਇਥੇ ਅਸੀਂ ਆਪਦੇ ਪ੍ਰਸਿੱਧ ਦਰਬਾਰ ਵੱਲ ਆ ਰਹੇ ਹਾਂ*
*ਇਹ ਸਾਡੇ ਗ਼ਰੀਬੜੇ ਪਿਆਰ ਦਾ ਪਠਾਰ ਹੈ,*
*ਤੇ ਇਹ ਸਾਡੇ ਅਥਾਹ ਸੰਤਾਪ ਦਾ ਮਹਾਂਸਾਗਰ।*

ਭਾਵੇਂ ਇਹ ਸ਼ਬਦ ਮੈਂ ਵਧੇਰੇ ਕਰਕੇ ਆਪਣੇ ਆਪ ਨੂੰ ਕਹੇ ਸਨ, ਸਾਵਿੱਤਰੀ ਨੇ ਜ਼ਰੂਰ ਹੀ ਇਹਨਾਂ ਨੂੰ ਮਹਿਸੂਸ ਕੀਤਾ ਹੋਵੇਗਾ, ਕਿਉਂਕਿ ਉਸਦਾ ਭੜਕੀਲਾ ਅਲਾਪ ਮੱਧਮ ਪੈ ਕੇ ਇੱਕ ਪਿਆਰੇ ਗੀਤ ਵਿੱਚ ਤਬਦੀਲ ਹੋ ਗਿਆ ਸੀ ਤੇ ਫਿਰ ਇੱਕਦਮ ਸ਼ਾਂਤ ਹੋ ਗਿਆ ਸੀ। ਮੌਂ-ਸਿਆਂਤ ਭਿਕਟੋਆਰ ਸਾਡੇ ਸਾਹਮਣੇ ਇੱਕ ਪ੍ਰਮਾਣਿਤ ਅਤੇ ਜਾਣੇ-ਪਹਿਚਾਣੇ ਬਜ਼ੁਰਗ ਵਾਂਗ ਖੜਾ ਸੀ – ਇੱਕ ਪਿਤਾ ਦੇ ਰੂਪ ਵਿੱਚ ਨਹੀਂ ਸਗੋਂ ਇੱਕ ਚਾਚੇ ਦੇ ਰੂਪ ਵਿੱਚ ; ਅਸੀਂ ਉਸਦੇ ਬੱਚੇ ਸਾਂ। ਜਿਉਂ ਹੀ ਕਾਰ ਦੀ ਰਫ਼ਤਾਰ ਨੇ ਜ਼ੋਰ ਫੜਿਆ ਤੇ ਪਹਾੜੀ ਚੜ੍ਹਨ ਲੱਗੀ, ਮੈਂ ਭਿਲਾ ਸਿਆਂਤ-ਆਨ ਦੀਆਂ ਜਗਦੀਆਂ ਬੱਤੀਆਂ ਨੂੰ ਤੱਕਿਆ। ਸਾਵਿੱਤਰੀ ਦੇ ਕਾਰ ਵਿਚੋਂ ਬਾਹਰ ਨਿਕਲਣ ਤਕ, ਮਾਦਲੇਨ ਉਸਦੇ ਸਵਾਗਤ ਲਈ ਆ ਪਹੁੰਚੀ ਸੀ।

ਕੁਝ ਮਹੀਨਿਆਂ ਬਾਅਦ, ਮਾਦਲੇਨ ਨੇ ਮੈਨੂੰ ਦੱਸਿਆ ਸੀ ਕਿ ਸਾਵਿੱਤਰੀ ਬਿਲਕੁਲ ਉਹੋ ਜਿਹੀ ਹੀ ਸੀ ਜਿਹੋ ਜਿਹਾ ਉਸਨੇ ਇੱਕ ਹਿੰਦੁਸਤਾਨੀ ਔਰਤ ਬਾਰੇ ਮਨ ਵਿੱਚ ਉਲੀਕਿਆ ਸੀ – ਸਾਊ, ਸਾਦੀ ਅਤੇ ਬਹੁਤ ਸ਼ਾਂਤ।

"ਇਸ ਨਿੱਕੇ ਜਿਹੇ ਘਰ ਵਿੱਚ ਤੁਹਾਡਾ ਨਿੱਘਾ ਸਵਾਗਤ ਹੈ," ਮਾਦਲੇਨ ਨੇ ਬੌਲਦ ਦੇ ਨੇੜੇ ਖਲੋਂਦੇ ਹੋਏ ਕਿਹਾ, "ਹੋਰ ਵੀ ਵਧੇਰੇ ਸਵਾਗਤ, ਕਿਉਂਕਿ ਤੁਸੀਂ ਔਰਤ ਹੋ ਤੇ ਇੱਕ ਹਿੰਦੁਸਤਾਨੀ। ਆਉ, ਅੰਦਰ ਲੰਘ ਆਓ !"

ਜਿਉਂ ਹੀ ਮੈਂ ਸਮਾਨ ਨੂੰ ਫ਼ਰਸ਼ 'ਤੇ ਰੱਖਿਆ, ਸਾਵਿੱਤਰੀ ਨੇ ਖਿੜਕੀ ਖੋਲ੍ਹ ਦਿੱਤੀ ਅਤੇ ਬਾਹਰ ਵੇਖਦੇ ਹੋਏ ਕਿਹਾ, "ਵਾਹ ! ਕਿੰਨੀ ਸੋਹਣੀ ਥਾਂ ਹੈ, ਔਹ ਵੇਖੋ ਸਿਵਜੀ ਦਾ ਚੰਦ !" ਤੇ ਫਿਰ ਹੋਰ ਕਿਹਾ, "ਬਿਲਕੁਲ ਜਿਵੇਂ ਨੈਨੀਤਾਲ ਵਿੱਚ !" ਜਿਉਂ ਹੀ ਉਹ ਪੌੜੀਆਂ ਚੜ੍ਹ ਕੇ ਉਪਰ ਪਹੁੰਚੀ, ਉਸਨੇ ਮਹਿਸੂਸ ਕੀਤਾ ਕਿ ਇਹ ਇੱਕ ਮਹਿਲ ਹੈ – ਤੇ ਇਵੇਂ ਹੀ ਅਸੀਂ। ਅਸੀਂ ਚੀਜ਼ਾਂ ਨੂੰ ਬਣਾਉਂਦੇ ਹਾਂ – ਚੀਜ਼ਾਂ ਸਾਨੂੰ ਨਹੀਂ।

ਮਾਦਲੇਨ ਉਸਨੂੰ ਕਦੇ ਵੀ ਇੱਕ ਮਹਿਲ ਨਹੀਂ ਬਣਾ ਸਕਦੀ ਸੀ ਅਤੇ ਨਾ ਹੀ ਮੈਂ ਉਸਨੂੰ ਇੱਕ ਘਰ। ਮਾਦਲੇਨ ਲਈ ਇਹ ਇੱਕ ਵਿੱਲਾ ਸੀ ਤੇ ਮੈਂ ਹਮੇਸ਼ਾ ਇਹ ਮਹਿਸੂਸ ਕੀਤਾ ਸੀ ਕਿ ਮੈਂ ਉਸਦਾ ਮਹਿਮਾਨ ਹਾਂ। ਮੇਰੇ ਲਈ ਤਾਂ ਭਿਲਾ ਸਿਆਂਤ-ਆਨ ਇੱਕ ਆਸ਼ਰਮ ਦਾ ਰੂਪ ਹੋਣਾ ਚਾਹੀਦਾ ਸੀ ਤੇ ਸਭ ਆਸ਼ਰਮਾਂ ਵਾਂਗ ਇਹ ਤਦ ਦੇਵਤਿਆਂ ਅਤੇ ਮੇਰੇ ਪੂਰਵਜਾਂ ਦੀ ਮਲਕੀਅਤ ਹੋਣਾ ਚਾਹੀਦਾ ਸੀ। ਬ੍ਰਾਹਮਣ ਕਦੇ ਵੀ ਸਮਕਾਲੀ ਨਹੀਂ ਹੁੰਦਾ, ਉਹ ਜਾਂ ਤਾਂ ਭੂਤਕਾਲ ਵਿੱਚ ਵਿਚਰਦਾ ਹੈ ਜਾਂ ਭਵਿੱਖ ਕਾਲ ਵਿਚ, ਤੇ ਇਵੇਂ ਹੀ ਇੱਕ ਰਿਸ਼ੀ ਆਪਣੀ ਬੰਸਾਵਲੀ ਸ਼ੁਰੂ ਕਰਦਾ ਹੈ ਤੇ ਇੱਕ ਗੁਰੂ ਜੀਵਨ ਅਤੇ ਮੌਤ ਦਾ ਚੱਕਰ ਖ਼ਤਮ ਕਰਦਾ ਹੈ। ਕਿੱਥੇ, ਮੈਂ ਤੁਹਾਨੂੰ ਪੁੱਛਦਾ ਹਾਂ, ਮੈਂ ਆਪਣਾ ਇੱਕ ਮਕਾਨ, ਇੱਕ ਘਰ ਕਿੱਥੇ ਬਣਾਉਣਾ ਸੀ ? ਕਿਸ ਦਰਿਆ, ਤਲਾਅ ਦੇ ਕੰਢੇ ਜਾਂ ਮੰਦਰ ਦੀ ਡਿਉਢੀ ਵਿੱਚ ?

ਪ੍ਰੋਭਾਂਸ ਦਾ ਬਾਗ਼ ਕਿਸੇ ਚੀਨੀ ਲੋਕਕਥਾ ਵਰਗਾ ਹੈ ਜਿਸ ਵਿੱਚ ਅਨੇਕਾਂ ਪਾਦਰੀ, ਮਹੰਤ, ਗਿਰਜੇ ਦੇ ਰਾਜਕੁਮਾਰ ਹਨ ; ਨਸਵਾਰ ਦੀਆਂ ਡੱਬੀਆਂ, ਰੰਡੀਆਂ ਅਤੇ ਸ਼ਾਤੋ ਨਿਆਫ ਦਿਉ ਪਾਪ, ਹਰਾਮੀਪੁਣਾ, ਖ਼ਜ਼ਾਨੇ ਨੂੰ ਸਾਂਭਣ ਲਈ ਤਰਸਕਨ ਦਾ ਦੈਂਤ, ਕੈਦੀਆਂ ਲਈ ਮੰ-ਮਾਜ਼ਰ ਦੀ ਕਾਲ ਕੋਠੜੀ; ਤੇ ਕੋਈ ਪਰੀ ਰਾਣੀ ਜਿਸਨੂੰ ਕਿਸੇ ਤਲਵਾਰ ਨਾਲ ਜਾਂ ਨਜ਼ਰ ਨਾਲ ਨਹੀਂ ਸਗੋਂ ਕਿਸੇ ਸੂਖਮ ਕਵਿਤਾ ਨਾਲ ਜਿੱਤਿਆ ਜਾ ਸਕਦਾ ਹੈ, ਅਜਿਹੀ ਕਵਿਤਾ ਜਿਸ ਦੇ ਭਾਵਾਂ ਨੂੰ ਸਾਫ਼ ਦਰਪਣਾਂ ਦੇ ਤਲਾਅ ਵਿੱਚ ਤਰ ਕੇ ਹੀ ਸਮਝਿਆ ਜਾ ਸਕਦਾ ਹੈ, ਪਰ ਜਿੱਥੇ ਚੀਨੀ ਰਾਣੀ ਜਵਾਨ ਅਤੇ ਭਰਪੂਰ ਜੋਬਨ ਵਿੱਚ ਲੱਦੀ ਹੋਵੇਗੀ; ਉਥੇ ਪ੍ਰੋਭਾਂਸ ਦੀ ਰਾਣੀ, ਇੱਕ ਪਤਲੀ, ਘੁਮੰਡੀ ਅਤੇ ਕੁਆਰੀ ਹੋਵੇਗੀ, ਸ਼ਰਾਬਖ਼ਾਨੇ ਜਾਣ ਬਾਰੇ ਜਾਂ ਪੰਛੀਆਂ ਦੀ ਸਿਆਣਪ ਬਾਰੇ ਜਾਂ ਮਾਰਗਦਰਸ਼ਨ ਕਰਨ ਵਾਲੇ ਤਾਰਿਆਂ ਬਾਰੇ ਕਿਸੇ ਨਾਲ ਗੱਪ-ਸ਼ੱਪ ਮਾਰਨ ਲਈ ਉਥੇ ਗਧੇ ਦੀ ਸਵਾਰੀ ਕੀਤੀ ਜਾ ਸਕਦੀ ਹੈ; ਅਤੇ ਜਦੋਂ ਚੰਦਰਮਾ ਚਮਕੇਗਾ, ਜਿਵੇਂ ਕਿ ਸੇਚਵਾਨ ਵਿੱਚ, ਤਾਂ ਕੀ ਪੂਰਾ ਦੇਸ਼ ਇਸ ਤਰ੍ਹਾਂ ਦਿਖਾਈ ਦੇਵੇਗਾ ਜਿਵੇਂ ਵਾਂਗ-ਚੂ ਜਾਂ ਚਾਂਗ-ਯੀ ਨੇ ਘੋਟਣੇ ਨਾਲ ਚੌਲ ਰਗੜਦੇ ਹੋਏ (ਹਾਲਾਂ ਕਿ ਪ੍ਰੋਭਾਂਸ ਵਿੱਚ ਇਸਦੀ ਥਾਂ ਸ਼ਰਾਬ ਕੱਢਦੇ ਹੋਏ ਹੋਣਾ ਚਾਹੀਦਾ ਹੈ) ਕਿਸੇ ਸਲਤਨਤ ਦੀ ਕਲਪਨਾ ਦਾ ਗੀਤ ਗਾਇਆ ਹੋਵੇਗਾ ?

ਤੇ ਵਾਂਗ-ਚੂ ਚਾਂਗ-ਯੀ ਨੂੰ ਆਖਦਾ ਹੈ, ਨੌਵੇਂ ਡ੍ਰੇਗਨ ਦੀ ਰਾਤ ਵਾਂਗ ਚੰਦਰਮਾ ਇਸ ਵਾਦੀ ਨੂੰ ਆਪਣੀ ਰੌਸ਼ਨੀ ਨਾਲ ਭਰ ਦੇਵੇਗਾ, ਅਤੇ ਚਾਰ ਵਾਦੀਆਂ ਦੀਆਂ ਚਾਰ ਤਿਤਲੀਆਂ ਤੋਂ ਬਣਾਈ ਗਈ ਦਵਾਈ ਦਾ ਘੁੱਟ ਪੀਕੇ ਤੇ ਚੰਨ ਦੀਆਂ ਰਿਸ਼ਮਾਂ 'ਤੇ ਅਸੀਂ ਚਾਂਗਟੂ ਦੇ ਦੁਰਗ ਤਕ ਪਹੁੰਚ ਸਕਦੇ ਹਾਂ। ਤੇ ਉਥੇ ਸਾਡਾ ਸਵਾਗਤ ਕਰਨ ਲਈ ਸ਼ਹਿਜ਼ਾਦੀ ਦਰਵਾਜ਼ੇ ਵਿੱਚ ਖੜੀ ਹੋਵੇਗੀ ਤੇ ਉਹ ਸਾਨੂੰ ਬਾਂਸ ਦੀ ਸ਼ਰਾਬ ਅਤੇ ਸਣ ਦੀ ਸ਼ਰਾਬ ਭੇਂਟ ਕਰੇਗੀ। ਉਥੇ ਸਾਡੇ ਆਲੇ ਦੁਆਲੇ ਅਨੇਕਾਂ ਖ਼ੂਬਸੂਰਤ ਲੜਕੀਆਂ ਨੱਚ ਰਹੀਆਂ ਹੋਣਗੀਆਂ ਅਤੇ ਅਸੀਂ ਕਿੰਨੇ ਮਜ਼ੇ ਵਿੱਚ ਹੋਵਾਂਗੇ..... ਹੈ ਨਾ ਚੌਂਗ ?" ਤਦ ਫਿਰ ਜਿਵੇਂ ਕਿ ਮੂਲੇ ਦਉ ਪਾਪ ਦੀ ਕਿਸੇ ਵੀ ਚੰਗੀ ਕਹਾਣੀ ਵਿੱਚ ਵਾਪਰਦਾ ਹੈ, ਰਾਜਕੁਮਾਰ ਦਾ ਕੋਈ ਘੁਮੰਡੀ ਨੌਕਰ ਗਧੇ ਨੂੰ ਉਪਰ ਲੈ ਜਾਵੇਗਾ, ਦੁਰਗ ਦੇ ਧੁਰ

ਉਪਰ ਤੇ ਜਦੋਂ ਉਸ ਗਧੇ ਨੇ ਇੱਕ ਧੋਬੀ ਦੇ ਤਲਾਅ ਜਿੰਨੀ ਚੌੜੀ ਨਦੀ ਵੱਲ ਤੱਕਿਆ ਹੋਵੇਗਾ ਤਾਂ ਉਸਨੂੰ ਚੜ੍ਹਦੇ ਹੋਏ ਰੱਥ, ਮਸਰੂਫ਼ ਸੌਦਾਗਰ, ਅਤੇ ਸਰਪਟ ਦੌੜਦੇ ਘੋੜੇ ਵਿਖਾਈ ਦਿੰਦੇ ਹਨ; ਉਹ ਢਾਲਾਂ ਅਤੇ ਕ੍ਰਿਪਾਨਾਂ ਵਾਲੇ ਨੌਜਵਾਨਾਂ ਨੂੰ ਵੇਖਦਾ ਹੈ ਅਤੇ ਸੁਨਹਿਰੀ ਧੁੱਪ ਨੂੰ, ਜਿਸਦੇ ਖੱਬੇ ਹੱਥ ਖੜੀਆਂ ਔਰਤਾਂ ਡਿਊਕ ਨੂੰ ਸ਼ਰਧਾਂਜਲੀ ਭੇਂਟ ਕਰ ਰਹੀਆਂ ਹੁੰਦੀਆਂ ਹਨ ਅਤੇ ਸੱਜੇ ਹੱਥ ਖੜੀਆਂ ਔਰਤਾਂ ਇੱਕ ਪੀਲੇ ਭਿਖਸ਼ੂ ਜਾਂ ਮੈਂਡਾਰਿਨ ਨੂੰ ਚੁੰਮ ਰਹੀਆਂ ਹੁੰਦੀਆਂ ਹਨ... ਤੇ ਫਿਰ ਮਾਊਂਟ ਵੂ ਤੋਂ ਤਿੰਨ ਹੰਸ ਉਡਦੇ ਆਉਂਦੇ ਹਨ ਤੇ ਅਚਾਨਕ ਇੱਕ ਕਾਲੀ-ਨੀਲੀ ਘਟਾ ਉਪਰ ਨੂੰ ਉਠਦੀ ਹੈ ਤੇ ਉਹ ਦੁਰਗ ਅਤੇ ਚੰਨ ਨੂੰ ਹੂੰਝ ਕੇ ਲੈ ਜਾਂਦੀ ਹੈ। ਤਦ ਵਾਂਗ-ਚੂ ਚਾਂਗ-ਯੀ ਨੂੰ ਕਹੇਗਾ, "ਵੇਖਿਆ, ਕਿੰਨੀ ਮਜ਼ੇਦਾਰ ਸੀ ਸਾਡੀ ਸੈਰ - ਤੇ ਚੰਨ ਦੀਆਂ ਰਿਸ਼ਮਾਂ, ਜਿਨ੍ਹਾਂ ਉਪਰ ਅਸੀਂ ਸਵਾਰ ਹੋਏ ਸੀ ਕਿੰਨੀਆਂ ਖ਼ੂਬਸੂਰਤ ਸਨ," ਤੇ ਵਾਂਗ ਘੋਟਣੇ ਨੂੰ ਕੰਧ ਨਾਲ ਟਿਕਾ ਕੇ ਕਹੇਗਾ, "ਚਾਂਗ, ਕੀ ਆਪਾਂ ਆਪਣੀਆਂ ਚਾਰ ਤਲੀਆਂ ਜਿੱਡੀ ਜਾਲੀ ਨਹੀਂ ਬਣਾ ਸਕਦੇ ਜਿਸ ਨਾਲ ਸਲਤਨਤ ਨੂੰ ਆਪਣੇ ਕਮਰਬੰਦ ਵਿੱਚ ਬੰਦ ਕਰ ਲਈਏ ?" ਚਾਂਗ ਕਾਫ਼ੀ ਦੇਰ ਤਕ ਸੋਚਦਾ ਰਹਿੰਦਾ ਹੈ ਤੇ ਫਿਰ ਆਖਦਾ ਹੈ, "ਕਿਉਂ ਨਹੀਂ ; ਕਿਉਂ ਨਹੀਂ, ਪਰ ਤੂੰ ਪਹਿਲਾਂ ਐਹ ਨਸਵਾਰ ਦੀ ਚੁਟਕੀ ਲੈ," ਤੇ ਉਸਦੇ ਇਹ ਕਹਿਣ ਦੀ ਦੇਰ ਹੁੰਦੀ ਹੈ ਕਿ ਮੰਦਰ ਦੀਆਂ ਪ੍ਰਭਾਤੀ ਘੰਟੀਆਂ ਖੜਕ ਉਠਦੀਆਂ ਹਨ ਤੇ ਚੈਂਗ ਅਤੇ ਵੈਂਗ ਆਪਣੇ ਘੋਟਣੇ ਕੋਲ ਸੁੱਤੇ ਪਏ ਮਿਲਦੇ ਹਨ। ਘਰ ਦਾ ਰਖਵਾਲਾ ਉਹਨਾਂ ਦੀ ਵੱਖੀ ਵਿੱਚ ਠੁੱਡ ਮਾਰਦਾ ਹੈ ਤੇ ਆਖਦਾ ਹੈ, "ਓਏ, ਉਠੋ ਇਥੋਂ ! ਅਸੀਂ ਪੰਜ ਪਾਨਲਿਆਂਮ ਐਵੇਂ ਤਾਂ ਨਹੀਂ ਦਿੰਦੇ ਜਾਂ ਕੀ ਤੁਹਾਡਾ ਖ਼ਿਆਲ ਏ ਕਿ ਪਾਨਲਿਆਂਗ ਘਾਹ ਦੇ ਟੰਡਲਾਂ 'ਤੇ ਲੱਗਦੇ ਨੇ ?" ਅਤੇ ਉਹ ਅੱਖਾਂ ਮਲਦੇ ਉਠ ਖੜੋਂਦੇ ਹਨ ਤੇ ਵੇਖਦੇ ਹਨ ਕਿ ਚਿੱਟਾ ਦਿਨ ਨਿਕਲਿਆ ਹੁੰਦਾ ਹੈ।

ਪਰ ਸਾਡੇ ਲਈ ਇਹ ਕੋਈ ਚਿੱਟਾ ਦਿਨ ਨਹੀਂ ਸੀ ਕਿਉਂਕਿ ਸਾਡੇ ਸਿਰਾਂ ਉਪਰ ਤਾਂ ਸਰੂ ਦੇ ਰੁੱਖਾਂ ਦੇ ਪਰਛਾਵਿਆਂ ਵਿਚ ਪੁੰਨਿਆ ਦਾ ਚੰਨ ਚਮਕ ਰਿਹਾ ਸੀ। ਕਦੇ ਉਹਦੀ ਚਾਨਣੀ ਚਿਨਾਰ ਦੇ ਰੁੱਖਾਂ ਉਪਰ ਫੈਲਦੀ ਅਤੇ ਕਦੇ ਉਜੜੇ ਹੋਏ ਰੋਮ ਸ਼ਹਿਰ ਜਾਂ ਦੁਰਗ ਦੇ ਖੰਡਰਾਂ ਅਤੇ ਤਲਾਵਾਂ ਉਪਰ, ਕਦੇ ਹਰੀਆਂ-ਭਰੀਆਂ ਵੇਲਾਂ ਉਪਰ ਅਤੇ ਕਦੇ ਲੰਮੀ ਦੂਰ ਜਾਂਦੀ ਰੇਲਵੇ ਪਟੜੀ ਉਪਰ-ਸਮੁੱਚੀ ਰਾਤ ਦਾ ਤਾਣਾ ਬਾਣਾ ਇੱਕ ਅਜਿਹੀ ਗੁੰਜਾਰ ਵਿੱਚ ਲਿਪਟਿਆ ਪਿਆ ਸੀ ਕਿ ਇਹ ਇੱਕ ਅਜਿਹੇ ਸੰਸਾਰ ਵਰਗਾ ਦਿਖਾਈ ਦਿੰਦਾ ਜੋ ਜੁਗਨੂੰਆਂ ਨੇ ਬਣਾਇਆ ਹੋਵੇ। ਕੋਈ ਪਰੀ-ਕਹਾਣੀ ਸੱਚ ਨਿਕਲ ਆਈ ਸੀ, ਕਿਸੇ ਰਾਜਕੁਮਾਰੀ ਨੇ ਸੱਚਮੁੱਚ ਹੀ ਆਪਣੇ ਪੱਲੇ ਵਿਚੋਂ ਅਜਿਹੀ ਦੁਨੀਆ ਉਣ ਦਿੱਤੀ ਸੀ ਤੇ ਉਸਨੂੰ ਆਪਣੇ ਆਨੰਦ ਲਈ ਫੈਲਾ ਦਿੱਤਾ ਸੀ ਜਿਵੇਂ ਉਹ ਬੰਸਰੀ ਦੇ ਮਧੁਰ ਸੰਗੀਤ ਵਿੱਚ ਆਪਣਾ ਹੀ ਚਿਹਰਾ ਤੱਕ ਰਹੀ ਹੋਵੇ। ਤੇ ਉਹ ਜੇਰੂਸਲੇਮ ਦੇ ਯੋਧੇ ਦੇ ਆਉਣ ਦੀ ਉਡੀਕ ਕਰਨ ਲੱਗੀ।

ਮੈਂ ਜਾਣਦਾ ਸੀ ਮੈਂ ਜੋ ਕੁਝ ਕਹਿ ਰਿਹਾ ਸੀ, ਸਭ ਬਕਵਾਸ ਸੀ। ਮੈਂ ਹੋਰ ਕੁਝ ਬੋਲ ਵੀ ਤਾਂ ਨਹੀਂ ਸੀ ਸਕਦਾ। ਸਾਵਿੱਤਰੀ ਅਜਿਹੀ ਮਿੱਟੀ ਦੀ ਬਣੀ ਹੋਈ ਸੀ ਜਿਸ

ਲਈ ਹਰ ਵਾਸਤਵਿਕਤਾ ਨੂੰ ਪਰਛਾਵੇਂ ਦੀ ਲਪੇਟ ਵਿੱਚ ਰੱਖਣਾ ਪੈਂਦਾ ਸੀ ਤਾਂ ਕਿ ਉਹ ਸਾਕਾਰ ਲੱਗੇ ; ਸਚਾਈ ਨੂੰ ਇੱਕ ਅੜਾਉਣੀ, ਇੱਕ ਰਹੱਸ, ਇੱਕ ਗਿਆਨ-ਗਣਿਤ ਬਣਾਉਣਾ ਹੁੰਦਾ ਸੀ। ਉਸ ਲਈ, ਮੈਂ ਵੇਖ ਸਕਦਾ ਸੀ, ਹਰ ਚੀਜ਼ ਇੱਕ ਸੰਕੇਤ, ਇੱਕ ਪ੍ਰਤੀਕ ਸੀ ਅਤੇ ਸਮੇਂ ਦੀ ਹਸਤੀ ਮਿਟ ਚੁੱਕੀ ਸੀ ਤਾਂ ਕਿ ਦਰਿਆ, ਪੂਰੀ ਰਾਤ ਵਹਿ ਸਕੇ, ਰੁੱਖ ਹੋਰ ਤੇ ਹੋਰ ਉਚੇ ਹੋ ਜਾਣ, ਪਹਾੜ ਆਪਣੇ ਹੀ ਭਾਰ ਉਪਰ ਸਰਕਣ; ਬੋਲ ਇੰਜ ਬੋਲੇ ਜਾਣ ਜਿਵੇਂ ਪਿਛਾਂਹ ਛੱਡੇ ਜਾ ਰਹੇ ਹੋਣ, ਦੇਹ ਆਪਣੇ ਆਪ ਵਿੱਚ ਇੱਕ ਅਜਿਹਾ ਤਾਬੂਤ ਬਣ ਜਾਵੇ ਜਿਸ ਵਿੱਚ ਮਨੁੱਖ ਆਪਣੇ ਆਪਨੂੰ ਵੇਖ ਸਕੇ, ਹੱਡ-ਮਾਸ ਦੇ ਰੂਪ ਵਿੱਚ ਨਹੀਂ ਸਗੋਂ ਖ਼ਲਾਅ ਵਿਚ ਯੱਖ ਹੋਈ ਰੌਸ਼ਨੀ ਦੇ ਰੂਪ ਵਿੱਚ, ਇੱਕ ਤੋਹਫ਼ੇ ਦੇ ਰੂਪ ਵਿੱਚ, ਇੱਕ ਵਸਤੂ ਦੇ ਰੂਪ ਵਿੱਚ, ਇੱਕ ਸਚਾਈ ਦੇ ਰੂਪ ਵਿੱਚ। ਉਸ ਲਈ ਹਰ ਚੀਜ਼ ਇੱਕ ਭੇਦ ਸੀ, ਸਿਵਾਏ ਉਸਦਾ ਆਪਣਾ ਆਪਾ - ਇਸ ਲਈ ਸਭ ਕੁਝ ਇੱਕ ਮਿੱਥ ਵਾਂਗ ਲੱਗ ਰਿਹਾ ਸੀ ਅਤੇ ਹਰ ਵਾਕਿਆ ਅਸਚਰਜ। ਹਰ ਆਦਮੀ - ਘੋੜੇ 'ਤੇ ਸਵਾਰ ਕ੍ਰਿਸਾਣ ਆਪਣੇ ਹੱਥ ਵਿਚ ਤੰਗਲੀ ਚੁੱਕੀ ਅੱਧੀ ਰਾਤ ਨੂੰ ਘਰ ਵਾਪਸ ਪਰਤ ਰਿਹਾ, ਜਾਂ ਕਿਸੇ ਖਲੋਤੀ ਮੋਟਰ ਦਾ ਡ੍ਰਾਈਵਰ ਜਿਸਤੋਂ ਮੈਂ ਕਿਸੇ ਪਿੰਡ ਦਾ ਰਾਹ ਪੁੱਛਿਆ ਸੀ, ਤੇ ਜਿਸਦੀ ਲਾਲ ਬੱਤੀ ਕੁਝ ਗਾ ਰਹੀ ਅਤੇ ਚਹਿਚਹਾ ਰਹੀ ਸੀ - ਇਹ ਸਭ, ਇਹ ਸਭ ਕੁਝ ਉਸ ਲਈ ਇੱਕ ਮਹਿਲ ਤੋਂ ਵੇਖੀ ਗਈ ਇੱਕ ਅਜਿਹੀ ਧਰਤੀ ਵਾਂਗ ਸੀ, ਜਿਸਦਾ ਕਿਸੇ ਰਹੱਸਮਈ ਪਿਤਾ ਨੇ ਕੋਈ ਨਾਂ ਰੱਖਿਆ ਹੋਵੇਗਾ ਪਰ ਕਿਸੇ ਨੂੰ ਉਸਦੇ ਨੇੜੇ ਨਹੀਂ ਜਾਣ ਦਿੰਦਾ ਹੋਵੇਗਾ। ਇਹ ਸੰਸਾਰ ਮਹਿਲ ਦੇ ਦਰਵਾਜ਼ੇ ਦੇ ਬਾਹਰ ਖਲੋਤੇ ਇੱਕ ਭਿਖਾਰੀ ਵਾਂਗ ਸੀ ਅਤੇ ਹਰ ਚੀਜ਼ ਇੱਕ ਅਦਭੁਤ ਮਨੋਹਰਤਾ ਸੀ। ਤੇ ਮੈਂ ਇੱਕ ਪਿਤਾ ਸੀ, ਇੱਕ ਕਥਾਵਾਚਕ, ਇੱਕ ਸਕੂਲ ਮਾਸਟਰ। ਕਿੰਨਾ ਅਜੀਬ ਕੰਮ ਹੈ, ਮੈਂ ਆਪਣੇ-ਆਪ ਨੂੰ ਕਿਹਾ ਅਤੇ ਮੈਂ ਆਪਣੇ-ਆਪ ਵਿੱਚ ਖ਼ੁਸ਼ ਸੀ।

ਮੈਂ ਇਸ ਲਈ ਵੀ ਬਹੁਤ ਖ਼ੁਸ਼ ਸੀ ਕਿ ਅਜਿਹੀ ਕੋਈ ਗੱਲ ਨਹੀਂ ਸੀ ਜਿਸਨੂੰ ਸਾਵਿੱਤਰੀ ਨਾ ਸਮਝ ਸਕਦੀ ਹੋਵੇ। ਜੇਕਰ ਮੈਂ ਕਹਿੰਦਾ ਸੀ, "ਇਹ ਗਧਿਆਂ ਦੇ ਖਾਣ ਲਈ ਘਾਹ ਏ ਤੇ ਲਾਤੀਨੀ ਭਾਸ਼ਾ ਵਿਚ ਇਸਦਾ ਨਾਂ ਈਨਨਥੇਰਾ ਏ ; ਤੇ ਇਹ ਬਰਬਰੀ ਦਾ ਸਰੂ ਏ ਕਿਉਂਕਿ ਇਸਨੂੰ ਸਾਰਾਸ਼ਾਂ ਇਥੇ ਲਿਆਏ ਸਨ ਤੇ ਇਹ ਉਹ ਥਾਂ ਏ ਜਿਥੇ ਮਲਕਾ ਜਾਨ ਨੂੰ ਕੈਦ ਕੀਤਾ ਗਿਆ ਸੀ, ਕਿਉਂਕਿ ਉਸਦਾ ਪਿਓ ਪਾਗਲ ਹੋ ਗਿਆ ਸੀ ; ਤੇ ਇਹ ਉਹ ਦੋਜ਼ਖ਼ ਏ ਜਿਸਦਾ ਦਾਂਤੇ ਨੇ ਜ਼ਿਕਰ ਕੀਤਾ ਸੀ" (ਇਹ ਮੈਂ ਇਸ ਲਈ ਕਿਹਾ ਸੀ ਕਿਉਂਕਿ ਉਸ ਸਮੇਂ ਅਸੀਂ ਲੇ-ਬਾਕਸ ਦੀ ਪਠਾਰ ਕੋਲ ਪਹੁੰਚ ਗਏ ਸੀ) ਇਹ ਕੋਈ ਵੱਡੀ ਗੱਲ ਨਹੀਂ ਸੀ ; ਇਹ ਸਭ ਕੁਝ ਜਿਵੇਂ ਜ਼ਰੂਰੀ ਸੀ, ਇੱਕ ਸਪਸ਼ਟੀਕਰਨ, ਪ੍ਰਬੁੱਧਤਾ। ਤੇ ਅਜਿਹੀ ਗੱਲਬਾਤ ਉਸਦੇ ਚਿਹਰੇ ਉਪਰ ਅਸਚਰਜਤਾ ਦੇ ਭਾਵ ਪੈਦਾ ਕਰ ਦਿੰਦੀ, ਅੱਡੇ ਹੋਏ ਬੁੱਲ੍ਹਾਂ ਵਾਲੀ ਹੈਰਾਨੀ, ਕਿ ਅਸਲ ਵਿੱਚ ਘਾਹ ਨੂੰ ਈਨਨਥੇਰਾ ਦੇ ਨਾਂ ਨਾਲ ਹੀ ਸੱਦਿਆ ਜਾਣਾ ਚਾਹੀਦਾ ਹੈ, ਕਿ ਬਾਕਸ ਦੇ ਮਹਾਰਾਜੇ ਬੇਲਥਾਜ਼ਾਰ ਦੀ ਵੰਸ਼ ਹੋਣਗੇ ਤੇ ਬੇਲਥਾਜ਼ਾਰ ਮੇਜ ਭਾਰਤ ਤੋਂ ਆਇਆ ਸੀ ਜਿਵੇਂ ਕਿਹਾ ਜਾਂਦਾ ਹੈ ਅਤੇ ਇਹ ਕਿ ਦਾਂਤੇ ਨੇ ਵੀ ਕਿਹਾ ਸੀ। ਤੇ ਅਸਲ ਵਿੱਚ ਇਹ ਕਿ ਮੈਂ ਤੇ ਉਹ

ਉਥੇ ਵਿਦਮਾਨ ਸਾਂ, ਕਿ ਹਰ ਚੀਜ਼ ਉਵੇਂ ਨਹੀਂ ਸੀ ਤੇ ਇਹ ਕਿ ਹਰ ਚੀਜ਼ ਉਵੇਂ ਸੀ ; ਇਹ ਸਭ ਉਸ ਲਈ ਅਜਿਹੀਆਂ ਸਚਾਈਆਂ ਸਨ ਜਿਨ੍ਹਾਂ ਨੂੰ ਕਿਸੇ ਪਰਮਾਣ ਦੀ ਲੋੜ ਨਹੀਂ ਸੀ। ਉਹ ਖ਼ੁਦ ਇੱਕ ਪਰਮਾਣ ਸੀ ਕਿ ਰਾਤ ਦਾ ਮਤਲਬ ਦਿਨ ਨਹੀਂ ਹੁੰਦਾ। ਤੇ ਨਾ ਹੀ ਦਿਨ ਦਾ ਮਤਲਬ ਰਾਤ ਹੈ। ਕਿ ਇਹ ਫ਼੍ਰਾਂਸ ਹੈ ਤੇ ਇਸ ਕਰਕੇ ਇਹ ਹਿੰਦੁਸਤਾਨ ਨਹੀਂ ਹੈ, ਕਿ ਉਹ ਇੱਕ ਲੜਕੀ ਹੈ, ਇੱਕ ਔਰਤ ਹੈ ਤੇ ਮੈਂ ਇੱਕ ਮਰਦ- ਇਹ ਸਭ ਇੱਕ ਪ੍ਰਤੱਖ ਰਹੱਸ ਪ੍ਰਤੀਤ ਹੁੰਦਾ, ਇਕ ਸਵੀਕ੍ਰਿਤੀ - ਤੇ ਇੰਜ ਹੀ ਅਗਲੀ ਖੜੀ ਚਟਾਨ ਤਕ ਅਤੇ ਫਿਰ ਚੰਨ ਜੋ ਦੂਰ ਸਮੁੰਦਰ ਦੀ ਹਿੱਕ 'ਤੇ ਚਮਕਦਾ ਹੈ ਉਸ ਵਿੱਚ ਖ਼ਾਮੋਸ਼ੀ ਭਰੀ ਜਾ ਸਕਦੀ ਹੈ। ਇੱਕ ਸਥਿਰਤਾ ਤਦ ਹਵਾ ਨੂੰ ਭਰ ਦਿੰਦੀ ਜਿਵੇਂ ਇਸ ਸੰਸਾਰ ਨੂੰ ਵਾਸਤਵਿਕ ਬਣਾ ਦਿੱਤਾ ਗਿਆ ਸੀ ਕਿਉਂਕਿ ਇਸਨੂੰ ਕਿਸੇ ਨੇ ਵੇਖਿਆ ਨਹੀਂ ਸੀ। ਇਸ ਤੋਂ ਪਤਾ ਲੱਗਦਾ ਕਿ ਸਾਵਿੱਤਰੀ ਕਿਉਂ ਬਾਰ-ਬਾਰ ਆਪਣੀਆਂ ਅੱਖਾਂ ਮੀਚ ਲੈਂਦੀ ਸੀ ਤੇ ਫਿਰ ਜਦੋਂ ਉਹ ਬੋਲਦੀ ਸੀ ਤਾਂ ਇੰਜ ਲੱਗਦਾ ਸੀ ਜਿਵੇਂ ਉਹ ਮੇਰੇ ਨਾਲ ਗੱਲਾਂ ਕਰ ਰਹੀ ਹੋਵੇ ਜਿਸਨੂੰ ਮੈਂ ਨਹੀਂ ਜਾਣਦਾ ਸੀ, ਪਰ ਉਹ ਸੀ ਮੈਂ ਹੀ, ਕੇਵਲ ਮੈਂ ਹੀ ਸੀ ਜੋ ਸੁਣਦੇ ਹੋਏ ਵੀ ਨਹੀਂ ਸੁਣਦਾ ਸੀ, ਦੇਖਦੇ ਹੋਏ ਵੀ ਨਹੀਂ ਦੇਖਦਾ ਸੀ ਅਤੇ ਜਾਣਦੇ ਹੋਏ ਵੀ ਨਹੀਂ ਜਾਣਦਾ ਸੀ ਪਰ ਜੋ ਖ਼ੁਦ ਗਿਆਨ ਸੀ।

ਮੈਂ ਉਸਨੂੰ ਕੀ ਨਹੀਂ ਸੀ ਸੁਣਾ ਸਕਦਾ ? ਉਸਨੇ ਘਾਹ 'ਤੇ ਬੈਠਦੇ ਹੋਏ ਪੋਲੇ ਜਿਹੇ ਕਿਹਾ, "ਤੁਸੀਂ ਸੰਸਕ੍ਰਿਤ ਦੇ ਕੁਝ ਸਲੋਕ ਤਾਂ ਸੁਣਾ ਸਕਦੇ ਹੋ ਜੋ ਇਸ ਮੌਕੇ 'ਤੇ ਢੁਕਵੇਂ ਹੋਣ ?" ਇੰਜ ਮੈਂ ਉਸਨੂੰ ਭਰਥਰੀ ਹਰੀ ਦੀਆਂ ਕੁਝ ਖ਼ੂਬਸੂਰਤ ਸਤਰਾਂ ਸੁਣਾਈਆਂ :

*ਮਾਤਰ ਮੇਦਿਨੀ ਤਾਤ ਮਾਰੂਤ ਸਖਾ ਜਯੋਤਿ :*
*ਸੁਬੰਦੁ-ਜਲ*
*ਓ ਮਾਤਾ ਧਰਤੀ ਅਤੇ ਪਿਤਾ ਹਵਾ*
*ਓ ਦੋਸਤ ਅਗਨੀ, ਭਾਈਬੰਦ ਜਲ*
*ਓ ਭਰਾਤਾ ਅਕਾਸ਼- ਮੈਂ ਆਪ ਸਭ ਨੂੰ*
*ਅੰਤਿਮ ਵਦਾਇਗੀ 'ਤੇ ਪ੍ਰਣਾਮ ਕਰਦਾ ਹਾਂ।*
*ਆਪਦੇ ਲੰਮੇ ਸਾਥ ਵਿੱਚ*
*ਮੈਂ ਅਨੇਕਾਂ ਨੇਕ ਕੰਮ ਕੀਤੇ ਹਨ।*

*ਆਪ ਰਾਹੀ ਹੀ ਮੈਂ ਪਵਿੱਤਰ ਤੇ ਰੋਸ਼ਨਮਈ ਸਿਆਣਪ ਹਾਸਲ ਕੀਤੀ ਹੈ,*
*ਮਨ ਦੀ ਮਿੱਠੀ ਮਾਯਾ ਨੂੰ ਉਧੇੜਿਆ ਹੈ*
*ਤੇ ਹੁਣ ਮੈਂ ਪਰਮਪਿਤਾ ਬ੍ਰਹਮ ਵਿੱਚ ਲੀਨ ਹੋ ਜਾਵਾਂਗਾ।*

ਅਸੀਂ ਚੰਨ ਦੀ ਚਾਦਰ ਹੇਠ ਚੱਲ ਰਹੇ ਸੀ। ਲੇ-ਬਾਕਸ ਦੀ ਟੀਸੀ ਉਪਰ ਪਿੰਡ ਵਿੱਚ ਕੁੱਤੇ ਭੌਂਕ ਰਹੇ ਸਨ, ਕੋਈ ਕਾਰ ਬੜਾ ਚੁਭਵਾਂ ਤੇ ਘਸੀਟੀਵਾਂ ਸ਼ੋਰ ਪੈਦਾ ਕਰ

ਰਹੀ ਸੀ ਜਿਵੇਂ ਉਹ ਕਿਸੇ ਤਿਲਕਵੀਂ ਸੜਕ 'ਤੇ ਦੌੜ ਰਹੀ ਹੋਵੇ ਅਤੇ ਸਾਡੇ ਸਿਰਾਂ ਉਪਰ ਬਧਿਆਤਾਂ ਦੀ ਖਿਆਲੀ ਹਫੜਾ-ਦਫੜੀ ਮੰਡਰਾ ਰਹੀ ਸੀ। ਮੈਂ ਹੈਰਾਨ ਹੋ ਰਿਹਾ ਸੀ ਕਿ ਕੀ ਕੋਈ ਮਨੁੱਖ ਕਦੇ ਇਸ ਧਰਤੀ ਨੂੰ ਹਾਸਲ ਕਰ ਸਕਦਾ ਹੈ ; ਕੀ ਇਹ ਸੰਸਾਰ ਇਸ ਘੜੀ ਮੇਰੇ ਅੰਦਰ ਨਹੀਂ ਵਿਚਰ ਰਿਹਾ, ਤੇ ਮੈਂ ਆਪਣੇ ਹੀ ਅੰਦਰ ਨਹੀਂ ਵਿਚਰ ਰਿਹਾ ਹਾਂ ? ਸਾਵਿੱਤਰੀ ਨੇ ਅਜਿਹੀ ਭਾਵਨਾ ਪ੍ਰਗਟਾਈ ਕਿ ਤੁਸੀਂ ਜੋ ਮਰਜ਼ੀ ਕਰ ਲਵੋ, ਤੁਸੀਂ, ਤੁਸੀਂ ਕੇਵਲ 'ਹੋ' ਹੀ ਹੋ ਸਕਦੇ ਹੋ ਅਤੇ ਕਿਉਂਜੋ ਤੁਸੀਂ ਕੇਵਲ 'ਹੋ' ਹੀ ਹੋ ਸਕਦੇ ਹੋ ਇਸ ਲਈ ਤੁਹਾਡੇ ਨਾਲ ਕੁਝ ਨਹੀਂ ਵਾਪਰ ਸਕਦਾ। ਗੁਣ ਉਸ ਲਈ ਕੋਈ ਸਿਧਾਂਤ ਨਹੀਂ ਸੀ, ਨਾ ਹੀ ਕੋਈ ਅਨੁਸ਼ਾਸਨ; ਇਹ ਕੇਵਲ ਸਵੀਕ੍ਰਿਤੀ ਸੀ ਕਿ ਉਹ ਪਰਤਾਪ ਨਾਲ ਸ਼ਾਦੀ ਕਰੇ ਜਾਂ ਲੰਦਨ ਵਿੱਚ ਰਹਿੰਦੇ ਉਸ ਮੁਸਲਮਾਨ ਨੂੰ ਪਸੰਦ ਕਰੇ – ਉਸਨੇ ਉਹਨਾਂ ਦੋਵਾਂ ਦਾ ਬੜੇ ਅਸਪਸ਼ਟ ਰੂਪ ਵਿੱਚ ਜ਼ਿਕਰ ਕੀਤਾ – ਉਹ ਦੋਵੇਂ ਇੱਕ ਅਨੁਭਵ ਦੇ ਫ਼ੌਰੀ ਹਵਾਲੇ ਸਨ – ਆਪਣੇ ਆਪ ਵਿੱਚ ਹੀ ਘਟਣ ਵਾਲੇ। ਉਸ ਲਈ ਸਚਾਈ ਨਾ ਤਾਂ ਆਉਣ ਵਾਲਾ ਹੀ ਕੱਲ੍ਹ ਸੀ ਤੇ ਨਾ ਹੀਂ ਬੀਤਿਆ ਕੱਲ੍ਹ – ਤੇ ਇਸੇ ਲਈ ਉਹ ਹਿੰਦੁਸਤਾਨ ਦਾ ਬਹੁਤ ਘੱਟ ਜ਼ਿਕਰ ਕ਼ਰਦੀ ਸੀ, ਸਚਾਈ ਉਹ ਹੈ ਜਿੱਥੇ ਤੁਸੀਂ ਖੜੇ ਹੋ – ਕਿਉਂਕਿ ਅਸਲ ਵਿੱਚ 'ਕਿਤੇ ਵੀ' ਜਾਂ 'ਕੋਈ ਵੀ' ਨਾਂ ਦੀ ਕੋਈ ਚੀਜ਼ ਨਹੀਂ ਹੁੰਦੀ ਹੈ ਸਗੋਂ ਜੋ ਹੈ ਉਹੀ ਸਭ ਹੈ....

ਮੈਂ ਅਜਿਹੀ ਮੌਜੂਦਗੀ ਕਦੇ ਵੀ ਮਹਿਸੂਸ ਨਹੀਂ ਸੀ ਕੀਤੀ, ਨਹੀਂ, ਸਰੋਜਾ ਵਿੱਚ ਵੀ ਨਹੀਂ, ਜੋ ਆਪਣੇ ਆਪ ਨੂੰ ਜ਼ਿੰਦਗੀ ਦਾ ਇੱਕ ਤੋਹਫਾ ਬਣਾਉਂਦੀ ਹੈ ਤੇ ਇੰਜ ਮੈਨੂੰ ਇੱਕ ਸੁਭਾਵਿਕ ਪਵਿੱਤਰਤਾ ਦਾ ਇਹਸਾਸ ਹੋਇਆ ਜੋ ਤੁਹਾਡੇ ਉਜੱਡਪੁਣੇ ਨੂੰ ਨੰਗਾ ਕਰਦੀ ਹੈ ਜਿਵੇਂ ਐਕਸ-ਰੇ ਤੁਹਾਡੀਆਂ ਹੱਡੀਆਂ ਦਾ ਪ੍ਰਗਟਾਵਾ ਕਰ ਦਿੰਦੀ ਹੈ। ਉਸ ਦਿਨ ਸਵੇਰੇ ਜਦੋਂ ਅਸੀਂ ਲੇ-ਬਾਕਸ ਲਈ ਰਵਾਨਾ ਹੋਣ ਲੱਗੇ ਸੀ ਤਾਂ ਮਾਦਲੇਨ ਨੇ ਮੈਨੂੰ ਕਿਹਾ ਸੀ, "ਪਰ ਰਾਮ, ਉਹ ਵਾਸਤਵਿਕ ਨਹੀਂ ਏ, ਉਹ ਇੱਕ ਖਿਆਲੀ ਸੰਸਾਰ ਵਿੱਚ ਜਿਉਂਦੀ ਏ, ਇੱਕ ਸੁਪਨਮਈ ਸੰਸਾਰ ਵਿੱਚ। ਕੋਈ ਕਲਪਨਾ ਨਹੀਂ ਕਰ ਸਕਦਾ ਕਿ ਉਹ ਅੰਗ੍ਰੇਜ਼ੀ ਬਸ ਦੀ ਛੱਤ ਉਪਰ ਏ। ਫਿਰ ਵੀ ਉਹ ਸਭ ਵਾਂਗ ਚੱਲਦੀ-ਫਿਰਦੀ, ਗੱਲਾਂ ਕਰਦੀ ਤੇ ਹੱਸਦੀ ਏ। ਉਹ ਅਜੀਬ ਲੜਕੀ ਏ, ਮੈਨੂੰ ਤਾਂ ਉਸਨੇ ਬੌਂਦਲਾ ਦਿੱਤਾ ਏ।"

"ਤੁਹਾਡੀ ਸ਼ਾਦੀ ਹੋਈ ਨੂੰ ਕਾਫ਼ੀ ਦੇਰ ਹੋ ਗਈ ਏ ?" ਕਾਰ ਵੱਲ ਵਾਪਸ ਆਉਂਦੇ ਹੋਏ ਸਾਵਿੱਤਰੀ ਨੇ ਪੁੱਛਿਆ। ਉਸਨੇ ਕੀ ਪੁੱਛਿਆ ਸੀ ਤੇ ਮੈਂ ਕੀ ਜਵਾਬ ਦਿੱਤਾ ਸੀ, ਇਹ ਕੋਈ ਬਹੁਤੀ ਮਹੱਤਤਾ ਨਹੀਂ ਰੱਖਦਾ ਪਰ ਜੋ ਕੁਝ ਵਾਪਰਿਆ ਉਹ ਸਿਰਫ਼ ਚੰਨ ਦੀ ਚਾਨਣੀ ਨੇ ਹੀ ਤੱਕਿਆ ਸੀ – ਅਸਲ ਵਿੱਚ, ਕੇਵਲ ਸਚਾਈ ਹੀ ਪ੍ਰਕਾਸ਼ਮਾਨ ਕਰਨ ਦੇ ਸਮਰਥ ਹੁੰਦੀ ਹੈ।

"ਹੋ ਗਏ ਕੋਈ ਸਾਢੇ ਤਿੰਨ ਸਾਲ," ਮੈਂ ਕਿਹਾ।

"ਮਾਦਲੇਨ ਇੱਕ ਬਹੁਤ ਹੀ ਸੱਚੀ – ਸੁੱਚੀ ਔਰਤ ਏ – ਉਸਦੇ ਬੋਲਾਂ ਵਿੱਚ ਨਿਮਰਤਾ ਹੁੰਦੀ ਏ, ਮੈਂ ਉਸਦੀਆਂ ਭਾਵਨਾਵਾਂ ਤੋਂ ਬਹੁਤ ਪ੍ਰਭਾਵਿਤ ਹਾਂ। ਮੈਨੂੰ ਦੱਸੋ,

ਕੀ ਹਮੇਸ਼ਾ ਸੱਚ ਬੋਲਣਾ ਸੰਭਵ ਏ ?"

"ਨਹੀਂ," ਮੈਂ ਜਵਾਬ ਦਿੱਤਾ। "ਘੱਟੋ ਘੱਟ ਮੈਂ ਤਾਂ ਇੰਜ ਨਹੀਂ ਕਰ ਸਕਦਾ। ਇਸਦਾ ਮਤਲਬ ਨਹੀਂ ਕਿ ਮੈਂ ਬਹੁਤ ਜ਼ਿਆਦਾ ਝੂਠ ਬੋਲਦਾ ਹਾਂ, ਸਗੋਂ ਮੈਨੂੰ ਲੱਗਦਾ ਏ ਕਿ ਸਚਾਈ ਦੀ ਕੇਵਲ ਸਾਪੇਖਕ ਮਹੱਤਤਾ ਹੁੰਦੀ ਏ। ਅਸੀਂ ਸਾਰੇ ਮਰਦ, ਔਰਤਾਂ ਤੇ ਬੱਚੇ ਜਿਵੇਂ ਇੱਕ ਕੁਸ਼ਤੀ ਦੇਖ ਰਹੇ ਹਾਂ ਜਾਂ ਕਿਸੇ ਪਵਿੱਤਰ ਜਲੂਸ ਵਿੱਚ ਸ਼ਾਮਲ ਹਾਂ : ਉੱਚਾ ਲੰਮਾ ਪਿਤਾ ਪਹਿਲਵਾਨ 'ਤੇ ਹੋਏ ਵਾਰ ਨੂੰ ਵੇਖਦਾ ਹੈ ਜਾਂ ਦੇਵੀ ਨੂੰ ਹੀਰਿਆਂ-ਜਵਾਹਰਾਤਾਂ ਨਾਲ ਸ਼ਿੰਗਾਰੇ ਹੋਏ ਤੱਕਦਾ ਹੈ ਤੇ ਪੁੱਤਰ ਪੁੱਛਦਾ ਹੈ, ਪਾਪਾ, ਤੁਸੀਂ ਹੱਸ ਕਿਉਂ ਰਹੇ ਹੋ, ਤੁਸੀਂ ਕੀ ਵੇਖਿਆ ?' ਤੇ ਉਹ ਬੱਚੇ ਨੂੰ ਆਪਣੇ ਮੋਢਿਆਂ ਉਪਰ ਚੁੱਕ ਲੈਂਦਾ ਹੈ ਅਤੇ ਉਸਨੂੰ ਉੱਤਰੀ ਭਾਰਤ ਦੇ ਮੁਸਲਿਮ ਪਹਿਲਵਾਨ ਦਾ ਨਾਂ ਦੱਸਦਾ ਹੈ ਜਾਂ ਉਸ ਦੇਵੀ ਦਾ ਨਾਂ ਦੱਸਦਾ ਹੈ ਜਿਸਦਾ ਸਵਾਮੀ ਦੇਵਤਾ ਮੰਦਰ ਦੇ ਦਰਵਾਜ਼ੇ ਉੱਤੇ ਉਡੀਕ ਕਰ ਰਿਹਾ ਹੁੰਦਾ ਹੈ। ਪਰ ਦੋਹਾਂ ਹਾਲਤਾਂ ਵਿੱਚ ਬੱਚਾ, ਜੋ ਹੁਣ ਪਿਤਾ ਦੇ ਮੋਢਿਆਂ ਉਪਰ ਚੜ੍ਹ ਕੇ ਉਸ ਤੋਂ ਵੀ ਉੱਚਾ ਹੋ ਗਿਆ ਹੁੰਦਾ ਹੈ, ਬਿਲਕੁਲ ਵੱਖਰੀ ਕਿਸਮ ਦਾ ਅਨੁਭਵ ਕਰਦਾ ਹੈ। ਕੋਈ ਵੀ ਸ਼ਖ਼ਸ ਤੁਹਾਡੀਆਂ ਨਜ਼ਰਾਂ ਦੇ ਪੱਧਰ 'ਤੇ ਦੂਜਿਆਂ ਨੂੰ ਨਹੀਂ ਵੇਖ ਸਕਦਾ। ਤੇ ਇੰਜ ਕੋਈ ਵੀ ਸ਼ਖ਼ਸ ਵਾਸਤਵਿਕ ਸੱਚ ਨਹੀਂ ਬੋਲ ਸਕਦਾ - ਵਿਗਿਆਨਿਕ ਵੀ ਨਹੀਂ।"

"ਨਹੀਂ, ਵਿਗਿਆਨਿਕ ਵੀ ਨਹੀਂ ?" ਉਸਨੇ ਪੁੱਛਿਆ।

"ਨਹੀਂ, ਵਿਗਿਆਨਿਕ ਵੀ ਨਹੀਂ ਕਿਉਂਕਿ ਵਿਗਿਆਨ ਵੱਧ ਤੋਂ ਵੱਧ ਸਮੀਕਰਣ ਦੇ ਦਰਮਿਆਨ ਸਮੀਕਰਣ ਹੈ। ਪਹਿਲਾਂ ਤੁਸੀਂ ਦੋ ਪ੍ਰਤੀਕ ਸਵੀਕਾਰ ਕਰਦੇ ਹੋ ਤੇ ਫਿਰ ਸੰਯੋਜਨ ਅਤੇ ਕਾਰਜ ਦੁਆਰਾ ਉਸਦੀ ਤੁਲਨਾ ਕਰ ਕੇ ਵੇਖਦੇ ਹੋ ਕਿ ਉਹ ਇੱਕ-ਦੂਜੇ ਨਾਲ ਮੇਲ ਖਾਂਦੇ ਹਨ। ਇਹ ਉਵੇਂ ਹੀ ਹੈ ਜਿਵੇਂ ਇਹ ਚੰਨ ਕਿਸੇ ਤਲਾਅ ਵਿੱਚ ਝਾਕਦਾ ਹੋਇਆ ਆਪਣੇ ਆਪ ਨੂੰ ਤੱਕਦਾ ਹੈ ਤੇ ਆਪਣੇ ਆਪ ਨੂੰ ਇਹ ਜਾਣਦਾ ਹੋਇਆ ਕਿ ਉਹ ਚੰਨ ਹੀ ਹੈ, ਉਹ ਆਖਦਾ ਹੈ, "ਮੈਂ ਚੰਨ ਹਾਂ।" ਸਮੁੱਚੀ ਸਾਇੰਸ ਸਿਰਫ਼ ਦੁਹਰਾਊ ਮਾਤਰ ਹੀ ਹੈ। ਕੀ ਤੁਸੀਂ ਯੂਲਰ ਅਤੇ ਪ੍ਰਭੂ ਦੀ ਉਹ ਮਸ਼ਹੂਰ ਕਹਾਣੀ ਸੁਣੀ ਹੋਈ ਏ ? ਮੇਰੇ ਪਿਤਾ ਜੀ ਅਕਸਰ ਮੈਨੂੰ ਇਹ ਸੁਣਾਉਂਦੇ ਹੁੰਦੇ ਸਨ। ਯੂਲਰ ਅਤੇ ਡਿਡਰੋ ਦੋਵੇਂ ਕੈਥਰੀਨ ਮਹਾਨ ਦੇ ਦਰਬਾਰ ਵਿੱਚ ਸਨ। ਕਿਸੇ ਨੇ ਡਿਡਰੋ ਨੂੰ ਕਿਹਾ, 'ਇੱਕ ਜਰਮਨ ਆਦਮੀ ਆਇਆ ਏ, ਬੜਾ ਮਹਾਨ ਏ, ਉਹ ਰੱਬ ਦੀ ਹੋਂਦ ਨੂੰ ਸਿੱਧ ਕਰਨ ਦੀ ਸ਼ਕਤੀ ਰੱਖਦਾ ਏ।' 'ਬਹੁਤ ਖ਼ੂਬ' ਡਿਡਰੋ ਨੇ ਕਿਹਾ, 'ਬੜਾ ਪਹੁੰਚਿਆ ਆਦਮੀ ਏ।' ਇੰਜ ਯੂਲਰ ਨੂੰ ਰੱਬ ਦੀ ਹੋਂਦ ਨੂੰ ਸਾਬਤ ਕਰਨ ਲਈ ਡਿਡਰੋ ਕੋਲ ਲਿਆਂਦਾ ਗਿਆ। ਦਰਬਾਰ ਲੱਗ ਗਿਆ। ਲੋਕਾਂ ਨੇ ਤਰ੍ਹਾਂ-ਤਰ੍ਹਾਂ ਦੇ ਰੁਮਾਲ, ਟੋਪੀਆਂ ਅਤੇ ਮੌਜ਼ਾਬੰਦ ਪਹਿਨ ਰੱਖੇ ਸਨ ਅਤੇ ਉਹਨਾਂ ਤੋਂ ਖ਼ੁਸ਼ਬੋਦਾਰ ਪੌਡਰਾਂ ਦੀ ਮਹਿਕ ਆ ਰਹੀ ਸੀ। ਯੂਲਰ ਸਿੱਧ ਡਿਡਰੋ ਕੋਲ ਗਿਆ ਅਤੇ ਉਂਗਲੀ ਦੇ ਇਸ਼ਾਰਿਆਂ ਨਾਲ ਕਹਿਣ ਲੱਗਾ :

$$\text{'ਸ਼੍ਰੀਮਾਨ.}\quad \frac{\text{ੳ+ਅ}}{\text{ਸ}} = \text{ਕ. ਸੋ, ਰੱਬ ਹੈ।}$$

ਦਰਬਾਰ ਵਿੱਚ ਇੱਕ ਉੱਚਾ ਹਾਸਾ ਗੂੰਜ ਉਠਿਆ ਤੇ ਅਪਮਾਣਤ ਡੇਨਿਸ ਡਿਡਰੋ, ਕਿਹਾ ਜਾਂਦਾ ਹੈ, ਨੇ ਵਾਪਸ ਫ਼੍ਰਾਂਸ ਜਾਣ ਲਈ ਮਹਾਰਾਣੀ ਤੋਂ ਆਗਿਆ ਮੰਗੀ। ਕੈਥਰੀਨ ਮਹਾਨ ਨੇ ਸੁਹਿਰਦਤਾਪੂਰਵਕ ਉਸਦੀ ਬੇਨਤੀ ਸਵੀਕਾਰ ਕਰ ਲਈ। ਡੇਨਿਸ ਡਿਡਰੋ ਵਾਪਸ ਪੈਰਿਸ ਵਿੱਚ ਆਪਣੀ ਕੁਟੀਆ ਅਤੇ ਸ਼ਬਦਕੋਸ਼ ਪਾਸ ਪਰਤ ਗਿਆ।

"ਅਸੀਂ ਸਭ ਡੇਨਿਸ ਡਿਡਰੋ ਦੇ ਜੁੱਟ ਹਾਂ, ਕਿਉਂਕਿ ਇਹ 'ਕ' ਹੀ ਸਭ ਕੁਝ ਦੀ ਵਿਆਖਿਆ ਕਰਦਾ ਹੈ।

"ਬੜੀ ਅਜੀਬ ਕਹਾਣੀ ਏ," ਸਾਵਿੱਤਰੀ ਨੇ ਕਿਹਾ।

"ਇਹੀ ਸਾਡੀ ਅਖੌਤੀ 'ਪ੍ਰਗਤੀ' ਦਾ ਸਮੁੱਚਾ ਇਤਿਹਾਸ ਏ। ਇਹ ਕਹਿਣਾ ਕਿ ਬਿਜਲੀ ਫ਼ਲਾਣੇ ਅਤੇ ਫ਼ਲਾਣੇ ਦਾ ਸਮੀਕਰਣ ਏ, ਦਾ ਮਤਲਬ ਇਹ ਵੇ ਕਿ ਬਿਜਲੀ, ਬਿਜਲੀ ਏ। ਇਹ ਬਿਲਕੁਲ ਇੰਜ ਆਖਣ ਵਾਂਗ ਏ ਕਿ ਮੈਂ ਇੱਕ ਵਸਤੂ ਨੂੰ ਵੇਖ ਰਿਹਾ ਹਾਂ ਜਾਂ ਰੱਬ 'ਕ' ਦੇ ਬਰਾਬਰ ਏ। ਜਦੋਂ ਵੇਖਣ ਨਾਲ ਕੋਈ ਵਸਤੂ ਇੱਕ ਸ਼ਕਲ ਅਖਤਿਆਰ ਕਰ ਲੈਂਦੀ ਏ ਅਤੇ ਵਸਤੂ ਦਾ ਅਕਾਰ ਵੇਖਣ ਦੀ ਸ਼ਕਤੀ ਪੈਦਾ ਕਰਦੀ ਏ, ਜਿਵੇਂ ਕਿ ਮਹਾਨ ਰਿਸ਼ੀ ਦਾ ਆਖਣਾ ਹੈ, 'ਤਾਂ ਦੱਸੋ ਤੁਸੀਂ ਕੀ ਵੇਖਦੇ ਹੋ ?'

"ਤੁਸੀਂ ਕੁਝ ਨਹੀਂ ਵੇਖਦੇ ਹੋ ਜਾਂ ਸਿਰਫ਼ ਆਪਣੇ ਆਪਨੂੰ ਵੇਖਦੇ ਹੋ", ਸਾਵਿੱਤਰੀ ਨੇ ਜਵਾਬ ਦਿੱਤਾ ਅਤੇ ਮੈਂ ਉਸਦੇ ਨਿਜੀ ਅਨੁਭਵ ਦੀ ਫ਼ੌਰੀ ਮਾਣਤਾ ਤੋਂ ਹੈਰਾਨ ਰਹਿ ਗਿਆ।

"ਤਾਂ ਫਿਰ ਸੱਚ ਕੀ ਏ ?" ਮੈਂ ਪੁੱਛਿਆ। ਹੁਣ ਤਕ ਅਸੀਂ ਲੇ-ਬਾਕਸ ਦੀ ਪਠਾਰ ਦੇ ਸਿਰੇ 'ਤੇ ਫ਼ੋਰਟ ਸਾਰਾਸਿਨ ਦੇ ਨਜ਼ਦੀਕ ਪਹੁੰਚ ਚੁੱਕੇ ਸੀ ਤੇ ਸਮੁੱਚਾ ਲਾ-ਕਾਮਾਰਗ ਸਾਡੇ ਪੈਰਾਂ ਹੇਠ ਸੀ।

"ਹੋਣਾ ਹੀ ਸੱਚ ਏ," ਉਸਨੇ ਉੱਤਰ ਦਿੱਤਾ।

"ਤੇ ਹੋਣਾ ਕੀ ਏ ?"

"ਇਹ ਸਵਾਲ ਕੌਣ ਪੁੱਛਦਾ ਏ ?"

"ਮੈਂ ਖ਼ੁਦ।"

"ਕੌਣ ?"

"ਮੈਂ।"

"ਕਿਸ ਵੱਲੋਂ ?"

"ਕਿਸੇ ਵੱਲੋਂ ਨਹੀਂ।"

"ਤਦ 'ਮੈਂ ਹਾਂ' ਹੈ।"

"ਸਗੋਂ ਮੈਂ, ਮੈਂ ਹਾਂ।"

"ਦੁਹਰਾਉ!" ਉਹ ਹੱਸੀ।

"ਸਾਵਿੱਤਰੀ ਆਖਦੀ ਹੈ - ਸਾਵਿੱਤਰੀ, ਸਾਵਿੱਤਰੀ ਵੀ।"

"ਤੇ ਤੁਸੀਂ ਆਖਦੇ ਹੋ - ਸਾਵਿੱਤਰੀ ਕੀ ਏ ?" ਉਸਨੇ ਪੁੱਛਿਆ।

"ਮੈਂ"।

ਤੇ ਉਸ ਘੜੀ ਚੰਨ ਅਤੇ ਚਾਰੇ ਪਾਸੇ ਪਸਰੀ ਹੋਈ ਖ਼ਾਮੋਸ਼ੀ ਇਸ ਗੱਲ ਦੀ ਤਸਦੀਕ ਕਰ ਰਹੀ ਲੱਗਦੀ ਸੀ ਕਿ ਕੇਵਲ "ਮੈਂ" ਹੀ ਪ੍ਰਕਾਸ਼ਮਾਨ ਸੀ।

"ਸਾਵਿੱਤਰੀ ਕੋਈ ਨਹੀਂ ਏ," ਕੁਝ ਚਿਰ ਪਿੱਛੋਂ ਮੈਂ ਮੁੜ ਕਹਿਣਾ ਸ਼ੁਰੂ ਕੀਤਾ।

"ਨਹੀਂ, ਨਹੀਂ ਏ। ਮੈਨੂੰ ਪਤਾ ਏ।"

"ਕਿਤੇ ਵੀ ਕੁਝ ਵੀ ਨਹੀਂ ਏ," ਮੈਂ ਜ਼ੋਰ ਦੇ ਕੇ ਕਿਹਾ।

"ਹੂੰ" ਉਸਨੇ ਕਿਹਾ। "ਸਿਵਾਇ ਇਸਦੇ ਕਿ ਵੇਖਣ ਵਿੱਚ ਵੇਖਦੇ ਹੋਏ ਅਸੀਂ ਇੱਕ ਪੈਗ਼ੰਬਰ ਨੂੰ ਵੇਖਦੇ ਹਾਂ।"

"ਤੇ ਪੈਗ਼ੰਬਰ ਕੀ ਵੇਖਦਾ ਹੈ ?"

"ਕੁਝ ਨਹੀਂ," ਉਸਨੇ ਉੱਤਰ ਦਿੱਤਾ।

"ਜਦੋਂ ਮੈਂ, ਹੈ ਏ, ਤੇ ਜਦੋਂ ਕਿਤੇ ਵੀ ਕੁਝ ਵੀ ਨਹੀਂ ਏ, ਤਾਂ ਮੈਂ ਤੋਂ ਵੱਖ 'ਕੁਝ ਨਹੀਂ' ਕੀ ਏ ?"

"ਇੰਜ, ਜਦੋਂ ਮੈਂ ਉਸ ਰੁਖ ਨੂੰ, ਸਰੂ ਦੇ ਰੁੱਖ ਨੂੰ, ਚੀਲ ਦੇ ਰੁੱਖ ਨੂੰ ਇਸ ਚੰਨ ਦੀ ਚਾਨਣੀ ਵਿੱਚ ਤੱਕਦੀ ਹਾਂ ਤਾਂ ਮੈਂ, ਮੈਂ ਨੂੰ ਵੇਖਦੀ ਹਾਂ - ਮੈਂ, ਮੈਂ ਨੂੰ ਵੇਖਦੀ ਹਾਂ - ਮੈਂ, ਮੈਂ ਨੂੰ ਵੇਖਦੀ ਹਾਂ।"

"ਹੂੰ।"

"ਇਹੀ ਸਚਾਈ ਏ," ਉਹ ਬੋਲੀ ਤੇ ਅਸੀਂ ਉਥੋਂ ਪਿਛਾਂਹ ਮੁੜ ਗਏ ਤੇ ਪਿੰਡ ਵੱਲ ਵਾਪਸ ਤੁਰ ਪਏ।

ਸਾਰੇ ਰਾਹ ਰੋਨ ਪੁਲ ਉਪਰ ਅਤੇ ਮੰਮਾਜਰ ਦੇ ਨਾਲ-ਨਾਲ ਬੋਕਿਆਰ, ਆਰਲ, ਭੋਭੇਨਾਰਸ ਵਿੱਚੀਂ ਅਤੇ ਮੰ-ਸਿਆਂਤ ਭਿਕਰੋਆਰ ਦੀਆਂ ਅੰਤਰਧਿਆਨ ਹੋਈਆਂ ਕੰਧੀਆਂ ਦੇ ਨਾਲ-ਨਾਲ ਚੱਲਦੇ ਸਾਰੇ ਰਾਹ ਉਹ ਖ਼ਾਮੋਸ਼ ਹੀ ਰਹੀ। ਜਾਂ ਜੇ ਵਿੱਚ-ਵਿੱਚ ਉਹ ਕਦੇ ਕੁਝ ਬੋਲੀ ਵੀ ਸੀ ਤਾਂ ਉਹ ਸੀ ਸਿਰਫ਼ 'ਮਾਫ਼ ਕਰਨਾ' ਉਦੋਂ ਜਦੋਂ ਮੋੜ ਕੱਟਦੇ ਵਕਤ ਉਸਦਾ ਪੈਰ ਮੇਰੇ ਪੈਰ ਨਾਲ ਲੱਗ ਜਾਂਦਾ ਸੀ। ਸਾਰੇ ਹਿੰਦੁਸਤਾਨੀਆਂ ਵਾਂਗ ਉਹ ਅੰਗ-ਛੋਹ ਪ੍ਰਤੀ ਬੜੀ ਭਾਵੁਕ ਸੀ ਤੇ ਉਹ ਇੰਜ ਪਿਛਾਂਹ ਹੋ ਜਾਂਦੀ ਸੀ ਜਿਵੇਂ ਇਹ ਕਿਸੇ ਨਕਲੀ ਚੀਜ਼ ਨੂੰ ਛੂਹ ਗਿਆ ਹੋਵੇ।

ਤਦ ਮੈਂ ਉਸਨੂੰ ਆਪਣੇ ਬੌਲਦ ਅਤੇ ਹਾਥੀ ਬਾਰੇ ਦੱਸਿਆ ਤੇ ਉਸਨੇ ਮੇਰੀਆਂ ਕਹਾਣੀਆਂ ਦਾ ਖ਼ੂਬ ਅਨੰਦ ਮਾਣਿਆ।

"ਕੀ ਮੈਂ ਤੁਹਾਡੇ ਬੌਲਦ ਲਈ ਘਾਹ ਲੈ ਜਾ ਸਕਦੀ ਹਾਂ ?" ਸੁੱਤੇ ਪਏ ਸ਼ਹਿਰ ਵਿੱਚ ਦਾਖ਼ਲ ਹੋਣ ਤੋਂ ਥੋੜ੍ਹਾ ਪਹਿਲਾਂ ਜਦੋਂ ਅਸੀਂ ਕਥਾਸੋ ਪਹਾੜੀ ਉਪਰ ਖੜੇ ਸੀ ਤਾਂ ਉਸਨੇ ਪੁੱਛਿਆ।

ਮੈਂ ਕਿਹਾ, "ਕਿਉਂ ਨਹੀਂ।" ਉਸਨੇ ਚੰਦ ਦੀ ਚਾਨਣੀ ਵਿੱਚ ਹੇਠਾਂ ਝੁਕ ਕੇ ਕੁਝ ਘਾਹ ਤੋੜਿਆ ਅਤੇ ਇੱਕ ਕਿਸਾਨ-ਔਰਤ ਵਾਂਗ ਉਸਨੂੰ ਆਪਣੀ ਸਾੜ੍ਹੀ ਦੇ ਲੜ ਵਿੱਚ ਬੰਨ੍ਹ ਲਿਆ। ਜਦੋਂ ਅਸੀਂ ਪਲਾਸ ਦਯ ਲਾ-ਰੇਪੁਬਲਿਕ ਕੋਲ ਪਹੁੰਚੇ, ਉਸ ਕਿਹਾ, "ਕਿਵੇਂ ਹਰ ਚੀਜ਼ ਜਾਗਦੀ ਪਈ ਏ ! ਮੈਂ ਇਹ ਸਮਝ ਨਹੀਂ ਸਕਦੀ ਕਿ ਕੋਈ ਚੀਜ਼ ਕਿਵੇਂ ਮੁਰਦਾ ਹੋ ਸਕਦੀ ਏ।"

"ਇਥੇ ਏਕਸ ਵਿੱਚ ਇੱਕ ਕਹਾਵਤ ਪ੍ਰਚਲਿਤ ਏ ਕਿ ਮੁਰਦੇ ਗਿਰਜੇ ਦੀਆਂ ਬੁਰਜੀਆਂ ਵਿੱਚ ਵੱਸਦੇ ਨੇ – ਜਦੋਂ ਕੁੱਤੇ ਸੌਂ ਜਾਂਦੇ ਨੇ ਤਾਂ ਤੁਸੀਂ ਉਹਨਾਂ ਦੀਆਂ ਪ੍ਰਤਿਧੁਨੀਆਂ ਸੁਣ ਸਕਦੇ ਹੋ ।" ਤੇ ਉਸਨੂੰ ਯਾਦ ਆਇਆ ਮੇਰੀ ਯਾਦਾਸ਼ਤ ਹਾਲੇ ਧੁੰਦਲੀ ਨਹੀਂ ਹੋਈ ।

"ਮੈਨੂੰ ਖੇਦ ਏ – ਮੈਂ ਰਹਿ-ਰਹਿ ਕੇ ਤੁਹਾਡੇ ਪੈਰਾਂ ਨੂੰ ਠੇਡੇ ਲਾ ਰਹੀ ਹਾਂ," ਉਸਨੇ ਇੰਜ ਕਿਹਾ ਜਿਵੇਂ ਉਹ ਜਵਾਬ ਵਿੱਚ ਆਪਣੇ ਹੀ ਆਪ ਨੂੰ ਕਹਿ ਰਹੀ ਹੋਵੇ । ਪਿਤਾ ਜੀ ਕਹਿੰਦੇ ਹਨ – ਮੈਂ ਜ਼ਰੂਰ ਕਿਸੇ ਪਿਛਲੇ ਜਨਮ 'ਚ ਲੰਗੜੀ ਘੋੜੀ ਰਹੀ ਹੋਵਾਂਗੀ । ਤੁਸੀਂ ਮੈਨੂੰ ਭਾਵੇਂ ਜਿੰਨੀ ਮਰਜ਼ੀ ਪੱਧਰੀ ਤੋਂ ਪੱਧਰੀ ਧਰਤੀ 'ਤੇ ਕਿਉਂ ਨਾ ਖੜੇ ਕਰ ਦਿਓ, ਮੈਨੂੰ ਲੜਖੜਾਉਣ ਲਈ ਕੋਈ ਨਾ ਕੋਈ ਚੀਜ਼ ਜ਼ਰੂਰ ਮਿਲ ਜਾਵੇਗੀ । ਇੱਕ ਵਾਰ ਜਦੋਂ ਅਸੀਂ ਸ਼ਿਕਾਰ 'ਤੇ ਗਏ ਸੀ ਤੇ ਮੈਂ ਹਾਥੀ ਤੋਂ ਡਿਗ ਪਈ ਸੀ ਤੇ ਜਿਉਂ ਹੀ ਪਿਤਾ ਜੀ ਨੂੰ ਪਤਾ ਲੱਗਾ ਕਿ ਮੈਂ ਹਾਥੀ ਦੇ ਥੱਲੇ ਆ ਗਈ ਹਾਂ, ਉਹਨਾਂ ਸਿਸਕਣਾ ਸ਼ੁਰੂ ਕਰ ਦਿੱਤਾ ; ਪਰ ਤੁਹਾਡੀ ਪਰੀ ਕਹਾਣੀ ਦੀ ਬੁਦੂਮੇਕਾਏ ਵਾਂਗ ਮੈਂ ਜੰਗਲੀ ਝਾੜੀ ਵਿੱਚੋਂ ਬਾਹਰ ਆ ਗਈ ਤੇ ਮੈਨੂੰ ਕੁਝ ਵੀ ਨਹੀਂ ਸੀ ਹੋਇਆ । ਇਹੋ ਜਿਹੇ ਲੋਕ ਵੀ ਹਨ । ਮੈਂ ਹਮੇਸ਼ਾ ਘੋੜਿਆਂ ਤੋਂ, ਪੌੜੀਆਂ ਤੋਂ, ਰੇਲਗੱਡੀਆਂ ਤੋਂ ਹੇਠਾਂ ਡਿਗ ਪੈਂਦੀ ਹਾਂ – ਇੱਕ ਵਾਰ ਅਲਾਹਾਬਾਦ ਤੋਂ ਫਿਰੋਜ਼ਾਬਾਦ ਜਾਂਦੇ ਮੈਂ ਚੱਲਦੀ ਗੱਡੀ 'ਚੋਂ ਬਾਹਰ ਡਿਗ ਪਈ ਸੀ ਅਤੇ ਪਿਤਾ ਜੀ ਨੂੰ ਜ਼ੰਜੀਰ ਖਿੱਚਣੀ ਪਈ । ਖ਼ੁਸ਼ਕਿਸਮਤੀ ਨਾਲ ਇਹ ਇੱਕ ਮੀਟਰ ਚੌੜੀ ਰੇਲ ਪਟੜੀ ਸੀ ਤੇ ਅਸੀਂ ਉਪਰ ਪਹਾੜਾਂ ਵੱਲ ਜਾ ਰਹੇ ਸੀ ; ਇਸ ਤੋਂ ਇਲਾਵਾ ਅਸੀਂ ਹਾਲੇ ਸਟੇਸ਼ਨ ਤੋਂ ਬਹੁਤੇ ਦੂਰ ਨਹੀਂ ਗਏ ਸੀ । ਫਿਰ ਵੀ ਸਾਰੇ ਕਿਵੇਂ ਘਬਰਾ ਗਏ ਸਨ । ਤੇ ਮੈਂ, ਇੱਕ ਆਤਮਵਿਸ਼ਵਾਸੀ ਬੱਚੇ ਵਾਂਗ-ਪਰ ਯਕੀਨਨ ਸਿਸਕੀਆਂ ਭਰਦੇ ਹੋਏ – ਰੇਲਗੱਡੀ ਦੇ ਪਿੱਛੇ-ਪਿੱਛੇ ਦੌੜੀ ਆ ਗਈ ਸੀ । ਉਦੋਂ ਤੋਂ ਬਾਅਦ ਮੈਂ ਜਦੋਂ ਕਦੇ ਵੀ ਸਫ਼ਰ ਲਈ ਕਿਧਰੇ ਜਾਂਦੀ ਤਾਂ ਹਮੇਸ਼ਾ ਮੇਰੇ ਨਾਲ ਇੱਕ ਨੌਕਰ ਜ਼ਰੂਰ ਭੇਜਿਆ ਜਾਂਦਾ ਜੋ ਮੇਰੀ ਪੂਰੀ ਨਿਗਰਾਨੀ ਰੱਖਦਾ ।"

"ਪਰ ਫਿਰ ਉਹਨਾਂ ਤੁਹਾਨੂੰ ਯੂਰਪ ਕਿਵੇਂ ਭੇਜ ਦਿੱਤਾ ?"

"ਹਾਂ । ਫੋਕੀ ਸ਼ਾਨ-ਸ਼ੌਕਤ ਅਤੇ ਸੁਰੱਖਿਆ ਵਿੱਚੋਂ ਉਹਨਾ ਨੇ ਫੋਕੀ ਸ਼ਾਨ-ਸ਼ੌਕਤ ਨੂੰ ਚੁਣ ਲਿਆ । ਉਹ ਚਾਹੁੰਦੇ ਨੇ ਕਿ ਮੈਂ ਉਹ ਵਿਦਿਆ ਹਾਸਲ ਕਰਾਂ ਜੋ ਕਿਸੇ ਰਾਜਪੂਤ ਔਰਤ ਨੇ ਹੁਣ ਤਕ ਨਾ ਪ੍ਰਾਪਤ ਕੀਤੀ ਹੋਵੇ ਤਾਂ ਕਿ ਮੇਰੇ ਪਿਤਾ ਜੀ ਇਹ ਕਹਿ ਸਕਣ– 'ਇਹ ਵੇ ਸਾਵਿੱਤਰੀ; ਇਸਨੇ ਯੂਨਿਵਰਸਿਟੀ ਆੱਫ ਆੱਕਸਫ਼ੋਰਡ ਜਾਂ ਲੰਦਨ ਤੋਂ ਡਾੱਕਟਰੇਟ ਦੀ ਡਿਗਰੀ ਹਾਸਲ ਕੀਤੀ ਏ ।' ਕਿਉਂਜੋ ਯੁਵਰਾਜਾਂ ਦੇ ਸਾਰੇ ਖ਼ਿਤਾਬ ਖ਼ਤਮ ਕਰ ਦਿੱਤੇ ਗਏ ਨੇ ਇਸ ਲਈ ਉਹਨਾਂ ਨੂੰ ਇਸਦੇ ਇਵਜ਼ ਵਿੱਚ ਕਿਸੇ ਹੋਰ ਢੰਗ ਰਾਹੀਂ ਮਾਣ-ਸਤਿਕਾਰ ਹਾਸਲ ਹੋਣਾ ਚਾਹੀਦਾ ਏ – ਪਰ ਮੈਨੂੰ ਯੂਰਪ 'ਚ ਰਹਿਣਾ ਚੰਗਾ ਲੱਗਦਾ ਏ । ਮੈਂ ਕੁਝ ਕਰਨ ਵਿੱਚ ਯਕੀਨ ਰੱਖਦੀ ਹਾਂ, ਆਪਣੇ ਮੰਤਵ ਦੀ ਪੂਰਤੀ ਲਈ ਪੂਰੀ ਇਕਾਗਰਤਾ ਦੀ ਹਾਮੀ ਹਾਂ ਤੇ ਇਵੇਂ ਹੀ ਪੂਰੀ ਖੁੱਲ੍ਹ ਦੇ ਇਹਸਾਸ ਦੀ," ਉਸਨੇ ਕਿਹਾ ਤੇ ਹੱਸ ਪਈ "ਪਰ ਮੈਂ ਏਨੀ ਪੱਕੀ ਆਲਸੀ ਹਾਂ ਕਿ ਇੱਕ ਵਾਰ ਸੌਂ

ਜਾਵਾਂ ਤਾਂ ਮੈਨੂੰ ਕੋਈ ਗਰਮ ਸੂਈ ਚੁਭੋ ਕੇ ਹੀ ਜਗਾਇਆ ਜਾ ਸਕਦਾ ਏ। ਮੇਰੇ ਲਈ ਨੀਂਦ ਇੱਕ ਸਭ ਤੋਂ ਵਧੇਰੇ ਮਹੱਤਵਪੂਰਨ ਸਰੀਰਕ ਲੋੜ ਏ। "

"ਮਾਫ਼ ਕਰਨਾ, ਬਹੁਤ ਦੇਰ ਹੋ ਗਈ ਏ," ਮੈਂ ਕਿਹਾ।

"ਉਹ ਹੋ ; ਮੇਰੇ ਕਹਿਣ ਦਾ ਭਾਵ ਏ ਜਦੋਂ ਮੈਂ ਸੌਂਦੀ ਹਾਂ ਤਾਂ ਖ਼ੂਬ ਸੌਂਦੀ ਹਾਂ। ਸੋ ਸਵੇਰੇ ਨੌਂ ਵਜੇ ਤੋਂ ਪਹਿਲਾਂ ਮੇਰੇ ਉਠਣ ਦੀ ਉਮੀਦ ਦਾ ਰੱਖਣਾ। ਮੈਂ ਤਾਂ ਇੱਕ ਮੱਝ ਵਾਂਗ ਸੌਂਦੀ ਹਾਂ।"

ਹੁਣ ਤਕ ਅਸੀਂ ਪੌੜੀਆਂ ਚੜ੍ਹ ਚੁੱਕੇ ਸੀ। ਉਹ ਬੋਲੀ, "ਇਹ ਮੇਰਾ ਬੌਲਦ ਏ, ਖ਼ੈਰ। ਤੇ ਉਸਨੇ ਉਸਦੇ ਮੂੰਹ ਵਿੱਚ ਘਾਹ ਰੱਖ ਦਿੱਤਾ, ਉਵੇਂ ਜਿਵੇਂ ਕੋਈ ਆਰਤੀ-ਪੂਜਾ ਸਮੇਂ ਕਰਦਾ ਹੈ। ਫਿਰ ਮੈਂ ਉਸਨੂੰ ਉਸਦੇ ਕਮਰੇ ਤਕ ਲੈ ਗਿਆ ਤੇ ਕਿਹਾ, "ਲਓ ਹੁਣ ਸੌਂ ਜਾਓ, ਖ਼ੂਬ ਸਵੋਂ ਸਾਵਿੱਤਰੀ।" ਮੈਂ ਉਸ ਚਾਨਣਮਈ ਰਾਤ ਉਪਰ ਆਪਣੀ ਆਖ਼ਰੀ ਝਾਤ ਮਾਰੀ ਤੇ ਜਿਉਂ ਹੀ ਅੰਦਰ ਵੜਿਆ ਤਾਂ ਵੇਖਿਆ ਮਾਦਲੇਨ ਜਾਗ ਰਹੀ ਸੀ ਤੇ ਖਿੜਕੀ ਵਿੱਚੀਂ ਮੰਸਿਏ ਪੌਚੋਂ ਦੇ ਪਿਛਵਾੜੇ ਵੱਲ ਵੇਖ ਰਹੀ ਸੀ।

"ਰਾਮ, ਕਿੰਨੀ ਖ਼ੂਬਸੂਰਤ ਰਾਤ ਏ," ਉਸਨੇ ਕਿਹਾ ਤੇ ਮੈਨੂੰ ਖਿੜਕੀ ਵੱਲ ਲੈ ਜਾਂਦੇ ਹੋਏ ਆਪਣੀਆਂ ਬਾਹਾਂ ਵਿੱਚ ਕੱਸ ਲਿਆ। ਮੈਂ ਆਪਣੇ ਅੰਦਰ ਉਸਦੀ ਮੌਜੂਦਗੀ ਦੇ ਭਰਪੂਰ ਅਨੰਦ ਨੂੰ ਮਹਿਸੂਸ ਕਰ ਸਕਦਾ ਸੀ ਤੇ ਮੈਨੂੰ ਸ਼ੰਕਾ ਹੋਈ ਕਿ ਸਾਡੇ ਦਰਮਿਆਨ ਉਥੇ ਕੋਈ ਹੋਰ ਵੀ ਸੀ, ਇੱਕ ਹੋਰ ਮੌਜੂਦਗੀ ਜੋ ਵਧੇ ਫੁਲੇਗੀ, ਇਸ ਰਾਤ ਵਾਂਗ ਹੀ, ਹੋਂਦ ਵਿੱਚ ਆਉਣ ਦੀ ਸੰਰਚਨਾ ਰਚਦਾ ਹੋਇਆ : ਇਹ ਤੀਸਰੀ ਮੌਜੂਦਗੀ ਸਾਡੀ ਆਪਣੀ ਤੋਂ ਵਧੇਰੇ ਵਾਸਤਵਿਕ ਹੋਵੇਗੀ, ਵਧੇਰੇ ਚਿਰ-ਸਥਾਈ ਤੇ ਉਸ ਤੋਂ ਹੋਰ ਮੌਜੂਦਗੀਆਂ ਰਾਹੀਂ ਕਿਸੇ ਹੋਰ ਦੀ ਮੌਜੂਦਗੀ ਹੋਵੇਗੀ ਜੋ ਹੋਰ ਵੀ ਵਧੇਰੇ ਚਿਰ-ਸਥਾਈ ਹੋਵੇਗੀ - ਜ਼ੈਤੂਨ ਦੇ ਉਹਨਾਂ ਰੁੱਖਾਂ ਵਾਂਗ ਜੋ ਕਿਸੇ ਬੀਤੇ ਯੁੱਗ ਦੇ ਰੋਮਵਾਸੀਆਂ ਨੇ ਧਰਤੀ ਵਿੱਚ ਉਗਾਏ ਸਨ ਤੇ ਸਾਡੇ ਲਈ ਵਾਸਤਵਿਕ ਬਣਾ ਦਿੱਤੇ ਗਏ ਸਨ ਜਿਨ੍ਹਾਂ ਦੀ ਮੌਜੂਦਗੀ ਤੋਂ ਤਾਂ ਉਹ ਨਾਵਾਕਫ਼ ਹਨ ਪਰ ਉਸ ਰਾਤ ਜ਼ਰੂਰ ਮਹਿਸੂਸ ਕੀਤੀ ਗਈ ਹੋਵੇਗੀ। ਇੱਕ ਗਰਭ, ਜਿਸ ਦੀਆਂ ਨਾ ਅੱਖਾਂ ਹਨ ਨਾ ਪੈਰ, ਨੇ ਫਿਰ ਵੀ ਪ੍ਰਸਥਿਤੀਆਂ ਦੇ ਇਸ ਸੰਮੇਲਨ ਨੂੰ ਰੌਸ਼ਨਮਈ ਕਰ ਦਿੱਤਾ ਜਿਸ ਵਿੱਚ ਦੋ ਜੀਵਾਂ ਨੇ ਇੱਕ ਅਜਿਹੀ ਸਚਾਈ ਨੂੰ ਜਾਣ ਲਿਆ ਜਿਸ ਦਾ ਆਦਿ, ਮਧ ਤੇ ਅੰਤ ਸਭ ਸੀ, ਫਿਰ ਵੀ "ਮੈਂ" ਦੇ ਕਿਨਾਰੇ 'ਤੇ ਪਲ ਭਰ ਲਈ ਸਮਰਪਿਤ। ਖੋਜ, ਇੱਕ ਅਜਿਹੀ ਫੁਸਫੁਸਾਹਟ ਹੁੰਦੀ ਹੈ ਜੋ ਆਪਣੇ ਆਪ ਨਾਲ ਕੀਤੀ ਜਾਂਦੀ ਹੈ ਅਤੇ ਪਿਆਰ ਦੀ ਰਾਤ ਇੱਕ ਅਜਿਹਾ ਸ਼ਵ-ਲੇਪਣ, ਇੱਕ ਪਵਿੱਤਰਤਾ ਹੁੰਦੀ ਹੈ ਜਿਸਨੂੰ ਅਸੀਂ ਸਮੇਂ ਦੀ ਵਲਗਣ 'ਚੋਂ ਬਾਹਰ ਰੱਖਦੇ ਹਾਂ, ਇਸ ਗਿਆਨ ਨਾਲ ਕਿ ਸਿਰਜਣ ਹੀ ਸੱਚਾਈ ਹੈ।

ਜਦੋਂ ਮੈਂ ਆਪਣੇ ਆਪ ਵਿੱਚ ਜਾਗਿਆ ਤਾਂ ਮੈਨੂੰ ਮਾਦਲੇਨ ਦੇ ਰੋਣ ਦੀ ਆਵਾਜ਼ ਸੁਣਾਈ ਦਿੱਤੀ, ਜਿਵੇਂ ਕੁੱਖ ਵਿੱਚ ਅਜਿਹੀ ਰੌਸ਼ਨੀ ਪੈਦਾ ਹੋ ਗਈ ਸੀ ਜਿਸਨੂੰ ਸਹਿਣਾ ਔਖਾ ਹੋ ਗਿਆ ਸੀ। ਮੈਂ ਉਸਨੂੰ ਵਾਪਸ ਬਿਸਤਰੇ ਵਿੱਚ ਲਿਟਾ ਦਿੱਤਾ ਤੇ ਕਈ ਘੰਟੇ ਉਸਦੇ ਨਾਲ ਲੱਗ ਕੇ ਲੇਟਿਆ ਰਿਹਾ। ਉਸਦੇ ਮੱਥੇ ਨੂੰ ਛੂੰਹਦਾ ਰਿਹਾ ਤੇ ਉਸਦੇ ਪਸੀਨੇ

ਨੂੰ ਪੂੰਝਦਾ ਰਿਹਾ, ਜਿਵੇਂ ਉਸਦੀ ਪੀੜ ਆਪਣੀ ਹੀ ਕਿਸਮ ਦੀ ਪੀੜ ਸੀ ਤੇ ਅਜਿਹੀ ਪੀੜ ਪਹਿਲਾਂ ਕਦੇ ਕਿਸੇ ਮਨੁੱਖ ਨੂੰ ਨਹੀਂ ਸੀ ਹੋਈ। ਇੱਕ ਬੇਨਾਮ ਪੀੜ ਨਾਲੋਂ ਵਧੇਰੇ ਦੁੱਖਦਾਈ ਪੀੜ ਹੋਰ ਕੋਈ ਨਹੀਂ ਸੀ ਹੁੰਦੀ ਅਤੇ ਸੰਸਾਰ ਦੀ ਸਮੁੱਚੀ ਚਮਕ-ਦਮਕ ਕੇਵਲ ਇੱਕ ਅਗੰਮੀ ਵਾਕ ਹੈ, ਇੱਕ ਚੀਕ ਕਿ ਮੌਤ ਵਾਪਰਨੀ ਹੀ ਹੈ, ਕਿ ਇੱਕ-ਦੂਸਰੇ ਤੋਂ ਵਿਛੜਨਾ ਹੈ, ਕਿ ਠੋਸ ਛਾਤੀਆਂ ਦੀ ਪੀੜ ਨੂੰ ਦੂਰ ਕਰਨ ਲਈ ਹਰ ਪਤੀ ਬੇਬਸ ਹੁੰਦਾ ਹੈ, ਭਾਵੇਂ ਉਹ ਉਸਦੇ ਅੰਤਰੀਵ ਵਿੱਚ ਹੀ ਕਿਉਂ ਨਾ ਹੋਵੇ। ਅੰਤਰੀਵ ਵਿੱਚ ਆਖ਼ਰ ਕੌਣ ਹੈ ? ਕੋਈ ਨਹੀਂ। ਇਹ ਤੁਹਾਡੀ ਆਪਣੀ ਹੀ ਪੀੜ ਹੁੰਦੀ ਹੈ ਜੋ ਤੁਹਾਡੇ ਸਵੈ ਨਾਲ ਸਿਸਕੀਆਂ ਭਰਦੀ ਹੈ। ਔਰਤ ਹੋਣਾ ਸੰਤਾਪ ਸਹਿਣਾ ਹੈ, ਆਦਮੀ ਦਾ ਬੋਝ ਝੱਲਣਾ ਹੈ। ਬਰਬਾਦੀ ਦੇ ਦਰਵਾਜ਼ੇ ਤਕ ਪਹੁੰਚਣ ਤੋਂ ਪਹਿਲਾਂ ਹੀ ਮੀਂਹ ਵਰ੍ਹ ਪਵੇਗਾ। ਕੇਵਲ ਰਾਤ ਦਾ ਹੀ ਅਸਤਿਤਵ ਹੈ ਅਤੇ ਖ਼ਾਲੀ ਦਿਨ ਦੀ ਥਕਾਵਟ ਦਾ ਵੀ।

ਮਾਦਲੇਨ ਦਾ ਜਿਸਮ ਪੂਰਨ ਇਸਤ੍ਰੀਤਵ ਇਖ਼ਤਿਆਰ ਕਰ ਚੁੱਕਾ ਸੀ - ਤੇ ਮੈਂ ਆਪਣੇ ਆਪ ਨੂੰ ਧੋਖਾ ਦੇ ਰਿਹਾ ਸੀ।

ਅਗਲੀ ਸਵੇਰ ਜਦੋਂ ਮੈਂ ਬਾਹਰ ਨਿਕਲਿਆ ਤਾਂ ਸਾਵਿੱਤਰੀ ਪਹਿਲਾਂ ਹੀ ਬਗ਼ੀਚੇ ਵਿੱਚ ਖੜੀ ਸੀ। ਉਸਦੀਆਂ ਉਂਗਲਾਂ ਕਦੇ ਕਿਸੇ ਤੇ ਕਦੇ ਕਿਸੇ ਗੁਲਾਬ ਨੂੰ ਛੂਹ ਰਹੀਆਂ ਸਨ। ਉਹ ਚੀਲ ਦੇ ਰੁੱਖਾਂ ਅਤੇ ਸਮੁੰਦਰ ਦੀ ਮਹਿਕ ਨੂੰ ਸੁੰਘ ਰਹੀ ਸੀ; ਉਸਦੀਆਂ ਅੱਖਾਂ ਜਿਵੇਂ ਆਪਣੇ ਅੰਦਰ ਹੀ ਅੰਦਰ ਝਾਕ ਰਹੀਆਂ ਹੋਣ - ਇਵੇਂ ਜਿਵੇਂ ਕੁਝ ਆਪਹੁਦਰਾਪਣ ਵਾਪਰ ਗਿਆ ਹੋਵੇ, ਜਿਵੇਂ ਧਰਤੀ ਆਪਣੀ ਧੁਰੀ ਤੋਂ ਖਿਸਕ ਗਈ ਹੋਵੇ ਤੇ ਇੱਕ ਨਵਾਂ ਵਿਸੂਵੀ-ਦੁਬਿੰਦੇ ਸ਼ੁਰੂ ਹੋ ਗਿਆ ਹੋਵੇ। ਇਹ ਨਹੀਂ ਕਿ ਧਰੁਵੀ ਬਰਫ਼ ਪਿਘਲ ਗਈ ਹੋਵੇ, ਨਾ ਹੀ ਰਿੱਛ ਚੀਕਦੇ ਹੋਏ ਧਰਤੀ ਦੇ ਗੇੜੇ ਕੱਟ ਰਹੇ ਹਨ, ਨਾ ਹੀ ਉਤਰੀ ਧਰੁਵ ਜਾਲਪਾਦ ਹੀ ਉਸਨੂੰ ਬਹੁਤ ਗਰਮ ਪਾ ਕੇ ਬਰਫ਼ ਉਪਰ ਖੜੀ ਨਾ ਹੋ ਰਹੀ ਹੋਵੇ ਤੇ ਆਪਣੇ ਆਪਨੂੰ ਮਾਣਮਤੀ ਖ਼ੁਸ਼ੀ ਵਿੱਚ ਮਰਦਾਂ ਦੇ ਸਾਹਮਣੇ ਖੜਨ ਦੀ ਕੋਈ ਹਿਚਕਿਚਾਹਟ ਮਹਿਸੂਸ ਹੋ ਰਹੀ ਹੋਵੇ ਸਗੋਂ ਕੋਈ ਬਹੁਤ ਹੀ ਅਪਣੱਤ ਵਾਲੀ ਚੀਜ਼, ਕੋਈ ਭੂ-ਵਿਗਿਆਨਿਕ ਪਰਤ ਟੁਕੜਿਆਂ ਵਿੱਚ ਖਿੰਡ ਗਈ ਸੀ ਅਤੇ ਅਕਾਸ਼ ਨੇ ਆਪਣੀਆਂ ਗਹਿਰਾਈਆਂ ਖ਼ਾਲੀ ਕਰ ਦਿੱਤੀਆਂ ਸਨ। ਇੱਕ ਨਵਾਂ ਯੁੱਗ ਸ਼ੁਰੂ ਹੋ ਗਿਆ ਸੀ, ਨਵੇਂ ਜੀਵ-ਜੰਤੂਆਂ ਅਤੇ ਨਵੀਂ ਬਨਸਪਤੀ ਨਾਲ - ਜਿੱਥੇ ਬਾਂਦਰ ਬੋਲ ਸਕਦੇ ਸਨ, ਪੰਛੀ ਤੁਰ ਸਕਦੇ ਸਨ, ਜਿੱਥੋਂ ਦੇ ਆਦਮੀ ਲੰਮੇ-ਲੰਮੇ ਸਨ ਜੋ ਇੱਕ-ਦੂਜੇ ਨੂੰ ਝੱਟ ਹੀ ਪਹਿਚਾਣਦੇ ਹੋਏ ਸਮਝ ਲੈਂਦੇ ਸਨ। ਸਮਾਂ ਧਰਤੀ ਉਪਰ ਧੁੱਪ ਵਾਂਗ ਲੇਟਿਆ ਹੋਇਆ ਸੀ ਅਤੇ ਜਦੋਂ ਫੁੱਲ ਉਗਦੇ ਸਨ ਤਾਂ ਉਹ ਸਜਾਵਟ ਲਈ ਜਾਂ ਫਲਾਂ ਦੀ ਖ਼ਾਤਰ ਨਹੀਂ ਸਗੋਂ ਇਸ ਲਈ ਕਿ ਕੱਕਰ ਇਕੱਠਾ ਹੋ ਕੇ ਆਪਣੇ ਆਪ ਨੂੰ ਇੱਕ ਗੋਲ ਦਾਇਰੇ ਵਿੱਚ ਸਮੇਟ ਸਕੇ ਅਤੇ ਔਰਤ ਸੂਰਜ ਦੇ ਰੌਸ਼ਨ ਪਲਾਂ ਵਿੱਚ ਆਪਣੇ ਹੀ ਆਪ ਨੂੰ ਛੂਹਣ ਤੁਰ ਪਏ। ਉਥੇ ਕੋਈ ਬਹੁਤੀਆਂ ਔਰਤਾਂ ਨਹੀਂ ਸਨ, ਇੱਕ ਹੀ ਔਰਤ ਸੀ, ਇੱਕ ਆਕਾਰ, ਇੱਕ ਧੁਨੀ, ਇੱਕ ਪਿਆਰ। ਕਿਸੇ ਨੂੰ ਕੁਝ ਕਹਿਣ ਲਈ ਕੁਝ ਵੀ ਨਹੀਂ

ਸੀ ਅਤੇ ਨਾ ਹੀ ਕੁਝ ਦੇਣ ਲਈ ਸੀ ਜਾਂ ਕੁਝ ਲੈਣ ਲਈ; ਸਗੋਂ ਇਹ ਆਪਣੇ ਹੀ ਅੰਤਰੀਵ ਵਿੱਚ ਝਾਤੀ ਮਾਰਨ ਵਾਂਗ ਸੀ ਜਿਵੇਂ ਇੱਕ ਬੱਚਾ ਆਪਣੀ ਧੁੰਨੀ ਨੂੰ ਲੱਭ ਲੈਂਦਾ ਹੈ ; ਅਤੇ ਇੱਕ ਵਾਰ ਜਾਣ ਲੈਣ ਤੋਂ ਬਾਅਦ ਵੀ ਉਹ ਉਸਨੂੰ ਕੋਈ ਨਾਂ ਨਹੀਂ ਦੇ ਸਕਦਾ ਹੁੰਦਾ ਹਾਲਾਂ ਕਿ ਉਹ ਉਸਨੂੰ ਲਗਾਤਾਰ ਵੇਖ ਰਿਹਾ ਹੁੰਦਾ ਹੈ ।

ਸਮੇਂ ਦੀ ਵੱਡੀ ਮੁਸ਼ਕਲ ਇਹ ਹੈ ਕਿ ਇਹ ਆਪਣੀ ਹੀ ਮਿਥ ਘੜ ਲੈਂਦਾ ਹੈ ਅਤੇ ਇਹ ਸੋਚਦਾ ਹੈ ਕਿ ਅਸੀਂ ਉਸਦੀ ਸੋਚ ਵਿੱਚ ਢਲ ਗਏ ਹਾਂ । ਜਿਵੇਂ ਅਸੀਂ ਆਪਣੀ ਮੋਟਰਗੱਡੀ ਨੂੰ ਕਿਸੇ ਢੁਕਵੀਂ ਥਾਂ 'ਤੇ ਪਾਰਕ ਕਰ ਲੈਂਦੇ ਹਾਂ ਇਵੇਂ ਹੀ ਅਸੀਂ ਆਪਣੇ ਵਿਚਾਰਾਂ ਨੂੰ ਸਮੇਂ ਅੰਦਰ ਪਾਰਕ ਕਰ ਕੇ ਆਪਣੇ ਕੰਮ 'ਤੇ ਜਾ ਸਕਦੇ ਹਾਂ ਜਿਸਨੂੰ ਅਸੀਂ 'ਜਿਊਣਾ' ਆਖਦੇ ਹਾਂ । ਸਮੇਂ ਨੂੰ ਭੁੱਲਣਾ ਹੀ ਪਹਿਚਾਣ ਵਿੱਚ ਰਹਿਣਾ ਹੈ ਅਤੇ ਇਹ ਕਿਸ ਨੇ ਕਿਹਾ ਕਿ ਪਿਆਰ ਪੈਦਾ ਕੀਤਾ ਜਾ ਸਕਦਾ ਹੈ । ਪਿਆਰ ਕਦੇ ਪੈਦਾ ਨਹੀਂ ਹੁੰਦਾ ਸਗੋਂ ਸਭ ਕੁਝ ਪਿਆਰ ਦਾ ਹੀ ਪੂਰਵਾਭਾਸ ਹੈ । ਤੁਹਾਡਾ ਇਸ ਨਾਲ ਅਚਾਨਕ ਮੇਲ ਹੁੰਦਾ ਹੈ, ਜਿਵੇਂ ਸੜਕ 'ਤੇ ਚੱਲਦੇ ਪੋਸਤ ਦੇ ਇੱਕ ਬੂਟੇ ਨਾਲ । ਤੁਸੀਂ ਉਸਦੇ ਕੋਲੋਂ ਦੀ ਲੰਘਦੇ ਹੋ ਅਤੇ ਆਖਦੇ ਹੋ, "ਪੋਸਤ, ਓਹ ਪੋਸਤ, ਧੁੱਪ ਵਿੱਚ ਇਹ ਕਿੰਨਾ ਖ਼ੂਬਸੂਰਤ ਲੱਗ ਰਿਹਾ ਏ ।" ਅਸਲ ਵਿੱਚ ਪੋਸਤ ਪਾਸ ਕਹਿਣ ਲਈ ਕੁਝ ਵੀ ਨਹੀਂ ਹੈ, ਇਹ ਵੀ ਨਹੀਂ ਕਿ ਉਹ ਪੋਸਤ ਹੈ । ਪਰ ਤੁਹਾਡੇ ਅੰਦਰ ਹੀ ਇਹ ਵਾਪਰਿਆ ਹੈ, ਉਸ ਨਾਲ ਕੁਝ ਵੀ ਨਹੀਂ ਵਾਪਰਿਆ, ਕਿਉਂਕਿ ਜੋ 'ਹੈ' ਉਸ ਨਾਲ ਕੀ ਵਾਪਰ ਸਕਦਾ ਹੈ ? - ਹੋਣਾ ਵਿੱਚ ਹੋਣਾ ਨੂੰ ਨਹੀਂ ਜੋੜਿਆ ਜਾ ਸਕਦਾ, ਪਿਆਰ ਨੂੰ ਪਿਆਰ ਵਿੱਚ ਨਹੀਂ ਜੋੜਿਆ ਜਾ ਸਕਦਾ; ਕਿਉਂਕਿ ਪਿਆਰ ਨੂੰ ਜਾਨਣਾ ਹੀ ਪਿਆਰ ਨੂੰ ਪਿਆਰ ਕਰਨਾ ਹੈ, ਤੇ ਪਿਆਰ ਨੂੰ ਪਿਆਰ ਕਰਨਾ ਹੀ ਤਾਂ 'ਹੋਣਾ' ਹੈ ।

ਕਿਸੇ ਪ੍ਰੇਮਿਕਾ ਦੀਆਂ ਬਾਹਾਂ ਵਿੱਚ ਲੇਟਣਾ, ਸਾਵਿੱਤਰੀ ਨੇ ਜ਼ਰੂਰ ਸੋਚਿਆ ਹੋਵੇਗਾ, ਆਪਣੇ ਆਪ ਵਿੱਚ ਹੀ ਪ੍ਰਸੰਨਚਿੱਤ ਹੋਣਾ ਹੈ,....ਕਾਰ ਨੂੰ ਪਿੰਡ ਵਿੱਚ ਪਾਰਕ ਕਰ ਕੇ ਰਾਤ ਦੀ ਧੁੰਦ ਵਿੱਚ ਪਹਾੜੀ ਦੀ ਟੀਸੀ 'ਤੇ ਜਾਣਾ ਅਤੇ ਸਮੁੰਦਰ ਦੇ ਪਾਣੀਆਂ ਦੀ ਆਵਾਜ਼ ਸੁਣਨਾ ਹੈ ।

"ਤੁਸੀਂ ਏਨੇ ਸਵਖਤੇ ਕਿਉਂ ਉਠ ਪਏ ?" ਮੈਂ ਪੁਛਿਆ ।

"ਬਸ ਐਵੇਂ ਹੀ," ਉਸਨੇ ਝੂਠ ਬੋਲਿਆ । "ਮੈਂ ਬਹੁਤ ਗੂੜ੍ਹੀ ਨੀਂਦ ਸੁੱਤੀ ਸੀ । ਤੁਹਾਨੂੰ ਪਤੈ, ਮੇਰੇ ਵਰਗੇ ਗੋਲ-ਮਟੋਲ ਲੋਕ ਬੜੇ ਘੂਕ ਸੌਂਦੇ ਨੇ", ਤੇ ਉਹ ਆਪਣੇ ਹੀ ਆਪ ਤੇ ਹੱਸ ਪਈ ।

ਇਹ ਸੱਚ ਸੀ ਕਿ ਉਹ ਕੁਝ ਜ਼ਿਆਦਾ ਹੀ ਗੋਲ-ਮਟੋਲ ਸੀ, ਜੋ ਉਸਨੂੰ -' ਤੇ ਕੁਝ ਹੱਦ ਤਕ ਮੈਨੂੰ ਵੀ ਪਸੰਦ ਨਹੀਂ ਸੀ, ਪਰ ਇਸ ਬਾਰੇ ਬਹੁਤਾ ਸੋਚਣ ਦੀ ਲੋੜ ਨਹੀਂ ਸੀ । ਇੱਕ ਗੱਲ ਤਾਂ ਪੱਕੀ ਸੀ ਕਿ ਉਹ ਇੱਕ ਆਪਣੀ ਹੀ ਕਿਸਮ ਦੀ ਸਿਆਣਪ ਦੀ ਮਾਲਕਣ ਸੀ ਤੇ ਇਹ ਖ਼ੂਬੀ ਉਸਦੇ ਬੋਲਾਂ ਵਿੱਚ ਇੱਕ ਵਿਸ਼ੇਸ਼ ਅਪਣੱਤ, ਠਰ੍ਹੰਮਾ ਅਤੇ ਪਵਿੱਤਰਤਾ ਭਰ ਦਿੰਦੀ ਸੀ ।

"ਕਿੰਨਾ ਖ਼ੂਬਸੂਰਤ ਮੁਲਕ ਏ !" ਉਹ ਬੋਲਦੀ ਗਈ ।" "ਇਹ ਭੰਬੀਰੀ-ਮੱਖੀਆਂ ਨੇ ਤਾਂ ਮੈਨੂੰ ਅਚੰਭੇ 'ਚ ਹੀ ਪਾ ਦਿੱਤਾ । ਇੱਕ ਮੱਖੀ ਨਾਲ ਤਾਂ ਮੈਂ ਪੂਰੇ ਬਗ਼ੀਚੇ 'ਚ ਖੇਡਦੀ ਰਹੀ ਹਾਂ । ਅਫ਼ਸੋਸ ਏ ਕਿ ਮੈਂ ਇਥੇ ਸਿਰਫ਼ ਕੁਝ ਦਿਨਾਂ ਦੀ ਹੀ ਮਹਿਮਾਨ ਹਾਂ ।"

"ਭਿਲਾ ਸਿਆਂਤ ਆਨ ਕਿਤੇ ਨਹੀਂ ਜਾਣ ਲੱਗਾ," ਮੈਂ ਜਵਾਬ ਦਿੱਤਾ । "ਤੇ ਨਾ ਹੀ ਰਾਮਾਸਵਾਮੀ ਅਤੇ ਮਾਦਲੇਨ । ਜਦੋਂ ਵੀ ਰਾਜਕੁਮਾਰੀ ਸਾਹਿਬਾਂ ਇਥੇ ਆਉਣਾ ਚਾਹੇਗੀ, ਸਭ ਕੁਝ ਇਥੇ ਇਵੇਂ ਹੀ ਹੋਵੇਗਾ ।" ਆਪਣੇ ਝੂਠ ਨੂੰ ਇੱਕ ਘਟੀਆ ਮਜ਼ਾਕ ਨਾਲ ਛੁਪਾਉਣ ਦੀ ਕੋਸ਼ਿਸ਼ ਕਰਦੇ ਹੋਏ ਮੈਂ ਉਸ ਅੱਗੇ ਆਪਣਾ ਸਿਰ ਝੁਕਾਇਆ । ਸਾਵਿੱਤਰੀ ਨੇ ਆਪਣੇ ਆਪ ਨੂੰ ਉਸ ਤੋਂ ਵਧੇਰੇ ਰਾਜਕੁਮਾਰੀ ਨਹੀਂ ਸੀ ਮਹਿਸੂਸ ਕੀਤਾ ਜਿੰਨਾਂ ਕਿ ਪੋਸਤ ਨੇ ਆਪਣੇ ਆਪ ਨੂੰ ਪੋਸਤ ਮਹਿਸੂਸ ਕੀਤਾ ਸੀ । ਸਾਵਿੱਤਰੀ ਵਿੱਚ ਕੋਈ ਪਰਿਵਰਤਨ ਨਹੀਂ ਸੀ ; ਇਹ ਮੈਂ ਹੀ ਸੀ ਜੋ ਆਪਣੇ ਅੰਦਰ ਇੱਕ ਬ੍ਰਾਹਮਣ ਨੂੰ ਮਹਿਸੂਸ ਕਰ ਰਿਹਾ ਸੀ - ਬ੍ਰਾਹਮਣ ਤੇ ਮੈਂ, ਜਿਵੇਂ ਦੋ ਵੱਖ-ਵੱਖ ਸੰਦਰਭ-ਬਿੰਦੂ ਮੇਰੇ ਨਾਲ-ਨਾਲ ਚੱਲ ਰਹੇ ਸਨ । ਉਸਦੇ ਸਿਰਫ਼ ਇੱਕ ਹੀ ਸੰਦਰਭ-ਬਿੰਦੂ ਹੋਣ ਕਰਕੇ, ਮੈਨੂੰ ਲੱਗਦਾ, ਉਸਦੀ ਨਾ ਕੋਈ ਸਮੱਸਿਆ ਸੀ ਅਤੇ ਨਾ ਹੀ ਕੋਈ ਸਮਾਨਤਾ । ਉਸ ਲਈ, ਵਿਆਹ ਦਾ ਮਤਲਬ ਏਨਾ ਕੁ ਹੀ ਹੈ - ਕਿ ਕਿਸੇ ਦੇ ਲੜ ਲੱਗਣਾ, ਕਿਉਂਕਿ ਜੋ ਕੁਝ ਵਾਪਰਦਾ ਹੈ ਉਸਨੇ ਵਾਪਰਨਾ ਹੀ ਹੁੰਦਾ ਹੈ ਤੇ ਇਵੇਂ ਹੀ ਵਿਆਹ ਵੀ ਕੁਝ ਵਾਪਰਨ ਵਰਗਾ ਹੀ ਹੋਵੇਗਾ । ਜੋ ਆਪਣੇ ਆਪ ਪ੍ਰਤੀ ਅਜਨਬੀ ਹੁੰਦਾ ਹੈ ਕੇਵਲ ਉਹੀ ਕਾਰਜਸ਼ੀਲ ਹੁੰਦਾ ਹੈ ।

ਭੋਲਾਪਣ, ਮੈਂ ਸੋਚਿਆ, ਉਸ ਵਿੱਚ ਇੱਕ ਗੀਤ ਵਾਂਗ ਫੁੱਟਦਾ ਹੈ । ਮੇਰੇ ਬਗੀਚੇ ਵਿੱਚ ਚੰਬੇ ਦੇ ਬੂਟੇ ਨੂੰ ਵੇਖ ਕੇ - ਭਾਵੇਂ ਉਸਨੂੰ ਘੱਟ ਹੀ ਯਕੀਨ ਸੀ ਕਿ ਯੂਰਪ ਵਿੱਚ ਵੀ ਕਿਤੇ ਚੰਬੇ ਦੇ ਬੂਟੇ ਹੋ ਸਕਦੇ ਹਨ — ਸਾਵਿੱਤਰੀ ਇੱਕ ਪੱਥਰ ਦੇ ਬੈਂਚ 'ਤੇ ਬੈਠ ਗਈ ਅਤੇ ਬੋਲੀ, "ਕੀ ਮੈਂ ਗਾਵਾਂ ? ਮੇਰਾ ਗਾਉਣ ਨੂੰ ਜੀਅ ਕਰ ਰਿਹਾ ਏ," ਤੇ ਜਿਵੇਂ ਇੱਕ ਸਮੁੰਦਰੀ ਪੰਛੀ ਪਾਣੀ ਵਿੱਚੋਂ ਸਹਿਜੇ-ਸਹਿਜੇ ਉਪਰ ਉਠਦਾ ਹੈ, ਉਸਨੇ ਸ਼ੁਰੂ ਕੀਤਾ :

*ਅਸੁਵਨ ਜਲ ਸੀਜਾ ਸੀਜਾ*
*ਪ੍ਰੇਮਾ ਬੇਲਾ ਬੋਈ*

ਆਪਣੇ ਅੱਥਰੂਆਂ ਦੇ ਪਾਣੀ ਨਾਲ ਮੈਂ ਇਸਨੂੰ ਸਿੰਜਿਆ ਹੈ ਅਤੇ ਪਿਆਰ ਦੀ ਵੇਲ ਨੂੰ ਪੈਰਾਂ 'ਤੇ ਖੜਾ ਕੀਤਾ ਹੈ । ਗਾਉਂਦੇ ਵਕਤ ਉਸਨੇ ਆਪਣੀਆਂ ਅੱਖਾਂ ਬੰਦ ਕਰ ਲਈਆਂ ਸਨ । ਜ਼ੈਤੂਨ ਦੇ ਰੁੱਖਾਂ ਉਪਰ ਬੈਠੀਆ ਅਬਾਬੀਲਾਂ ਵੀ ਗੀਤ ਸੁਣਕੇ ਚਹਿਕਣ ਲੱਗ ਪਈਆਂ ਸਨ । ਮੈਂ ਮਹਿਸੂਸ ਕੀਤਾ ਕਿ ਮੇਰਾ ਉਥੇ ਅਟਕਣਾ ਠੀਕ ਨਹੀਂ ਹੈ । ਮੈਂ ਉਸਨੂੰ ਉਥੇ ਹੀ ਗਾਉਂਦੇ ਹੋਏ ਛੱਡ ਕੇ ਮਾਦਲੇਨ ਲਈ ਕਾਫ਼ੀ ਬਨਾਉਣ ਲਈ ਉਧਰ ਚਲਾ ਗਿਆ । ਵੀਰਵਾਰ ਹੋਣ ਕਰਕੇ ਉਸਨੇ ਉਸ ਦਿਨ ਕਾਲਜ ਨਹੀਂ ਸੀ ਜਾਣਾ, ਸੋ ਮੈਂ ਕੰਮਕਾਜ ਬੜੇ ਆਰਾਮ ਨਾਲ ਕਰ ਰਿਹਾ ਸੀ । ਕਾਫ਼ੀ ਤਿਆਰ ਕਰ

ਕੇ ਮੈਂ ਮਾਦਲੇਨ ਨੂੰ ਜਗਾਉਣ ਗਿਆ ਪਰ ਉਹ ਪਹਿਲਾਂ ਹੀ ਅੱਖਾਂ ਖੋਲ੍ਹੀ ਲੇਟੀ ਪਈ ਸੀ। ਉਸਨੇ ਦੱਸਿਆ ਕਿ ਸਾਵਿੱਤਰੀ ਦੇ ਗੀਤ ਨੇ ਉਸਨੂੰ ਜਗਾ ਦਿੱਤਾ ਸੀ।

"ਕਿੰਨਾ ਡੂੰਘਾ ਗੀਤ ਏ ! ਤੁਸੀਂ ਲੋਕ ਉਦਾਸੀ ਦੇ ਕਿੰਨੇ ਨਜ਼ਦੀਕ ਹੋ ! ਇਸ ਕਰਕੇ, ਰਾਮ, ਜਦੋਂ ਤੁਸੀਂ ਹੱਸਦੇ ਹੋ ਤਾਂ ਮੈਂ ਹਮੇਸ਼ਾ ਇਹ ਪੁੱਛਦੀ ਹਾਂ ਕਿ ਇਸ ਦੇ ਪਿੱਛੇ ਇੱਕ ਗੰਭੀਰ ਗ਼ਮ ਕਿਉਂ ਛੁਪਿਆ ਹੁੰਦਾ ਏ ?"

"ਅਸਤਿਤਵ," ਮੈਂ ਉਸਨੂੰ ਜਵਾਬ ਦਿੱਤਾ, "ਜ਼ਿੰਦਗੀ ਅਤੇ ਮੌਤ ਦੇ ਦਰਮਿਆਨ ਦਾ ਇੱਕ ਰਸਤਾ ਹੈ ਤੇ ਇਵੇਂ ਹੀ ਮੁੜ ਜਨਮ ਤੇ ਮੌਤ ਦਾ.... ਤੇ ਹਰ ਵਾਰ ਮਨੁੱਖ ਨੂੰ ਕਿਵੇਂ ਪੀੜਾਂ ਦੀ ਪੰਡ ਚੁੱਕਣੀ ਪੈਂਦੀ ਏ। ਇਸੇ ਕਰਕੇ ਹੀ ਇਹ ਗੱਲ ਬੜੀ ਹੈਰਾਨੀਜਨਕ ਲੱਗਦੀ ਏ ਕਿ ਮਹਾਤਮਾ ਬੁੱਧ, ਮਹਿਲਾਂ ਤੇ ਮਹਾਰਾਣੀਆਂ ਨੂੰ ਤਿਆਗਦੇ ਹੋਏ, ਇੱਕ ਸਲਤਨਤ ਤੇ ਵਾਰਸ ਨੂੰ ਪਿੱਛੇ ਛੱਡਦੇ ਹੋਏ, ਇੱਕ ਅਜਿਹੀ ਚੀਜ਼ ਦੀ ਭਾਲ ਵਿੱਚ ਘਰੋਂ ਨਿਕਲ ਤੁਰਿਆ ਜਿੱਥੋਂ ਕਦੇ ਵਾਪਸ ਨਹੀਂ ਹੋਣਾ ਹੁੰਦਾ ? ਮੰਨ ਲਉ, ਮਾਦਲੇਨ, ਤੁਸੀਂ ਲਗਾਤਾਰ ਯਾਤਰਾ ਕਰੀ ਜਾਂਦੇ ਹੋ : ਇੱਕ ਹੋਟਲ ਤੋਂ ਦੂਜੇ ਹੋਟਲ ਤਕ – ਓਤੇਲ ਦਯ ਭਿਦੀ ਤੋਂ ਓਤੇਲ ਦਯ ਭੇਨਿਸ ਤਕ, ਪੇਂਸ਼ਨ ਮਿਮੋਸਾ ਤੋਂ ਹੋਟਲ ਬਾਲਟੀਮੋਰ ਤਕ, ਪਹਾੜ, ਸਮੁੰਦਰ ਅਤੇ ਅਕਾਸ਼ ਦਰਮਿਆਨ ਤੁਸੀਂ ਯਾਤਰਾ ਕਰ ਸਕਦੇ ਹੋ – ਪਰ ਆਖ਼ਰ ਤੁਸੀਂ ਰਹੋਗੇ ਕਿੱਥੇ ? ਤੁਸੀਂ ਸਿਰਫ਼ ਜ਼ਿੰਦਗੀ ਵਿੱਚ ਹੀ ਜੀਅ ਸਕਦੇ ਹੋ ਤੇ ਇਸਦਾ ਕੀ ਮਤਲਬ ਏ, ਇਹ ਜਾਨਣਾ ਹੀ ਸਮੁੱਚੀ ਸਿਆਣਪ ਨੂੰ ਜਾਣ ਲੈਣਾ ਏ।"

"ਕਦੇ ਕਦੇ ਰਾਮ, ਮੈਂ ਤੁਹਾਡੇ ਤੋਂ ਦੂਰ ਭੱਜ ਜਾਣਾ ਚਾਹੁੰਦੀ ਹਾਂ, ਤੁਹਾਡੇ ਤੋਂ ਬਹੁਤ ਦੂਰ, ਸਿਰਫ਼ ਇੱਕ ਬੇਹੂਦੇ ਭੋਲੇ ਹਾਸੇ ਦੀ ਛਣਕਾਰ ਸੁਣਨ ਲਈ ਜਿਵੇਂ ਤਾਂਤ ਜ਼ੂਥਿ ਦੀ ਏ ਜਾਂ ਫਿਰ ਕਿਸੇ ਜੋਕਰ ਨੂੰ ਵੇਖਣ ਲਈ ਜੋ ਸਾਰਿਆਂ ਨੂੰ ਹਸਾਉਂਦਾ ਏ – ਇਹ ਅਤਿ ਦੀ ਗੰਭੀਰਤਾ ਮੈਨੂੰ ਵਿਚਾਰੇ ਵਰਥਰ ਦੀ ਯਾਦ ਦੁਆ ਦਿੰਦੀ ਏ। ਮੈਂ ਕੋਈ ਗੰਭੀਰ ਨਹੀਂ ਹਾਂ, ਤੁਹਾਨੂੰ ਪਤੈ ਰਾਮ, ਤੇ ਕਿਸੇ ਦਿਨ, ਮੈਂ ਜ਼ਰੂਰ ਹੀ ਭੱਜ ਜਾਵਾਂਗੀ।" ਉਹ ਹੱਸ ਪਈ ਪਰ ਮੈਂ ਜਾਣਦਾ ਸੀ ਕਿ ਇਹ ਉਸਨੇ ਕੋਈ ਮਜ਼ਾਕ ਵਿੱਚ ਨਹੀਂ ਸੀ ਕਿਹਾ – ਮੈਂ ਉਸਦੇ ਵਿਚਾਰਾਂ ਦੀ ਥਰਕਣ ਨੂੰ ਤੱਕ ਸਕਦਾ ਸੀ। "ਕੱਲ੍ਹ, ਤੁਹਾਡੇ ਬਗ਼ੈਰ ਮੈਂ ਆਪਣੇ ਆਪ ਨੂੰ ਬਿਲਕੁਲ ਗੁਆਚੇ ਹੋਏ ਮਹਿਸੂਸ ਕੀਤਾ", ਉਹ ਮੁੜ ਬੋਲੀ। "ਤਸੀਂ ਕੱਲ੍ਹ ਤੜਕੇ ਹੀ ਘਰੋਂ ਨਿਕਲ ਗਏ ਸੀ ਤੇ ਮੈਨੂੰ ਪਤਾ ਸੀ ਕਿ ਤੁਸੀਂ ਦੇਰ ਸ਼ਾਮ ਤਕ ਵਾਪਸ ਨਹੀਂ ਆਓਗੇ, ਮੈਨੂੰ ਅਤਿ ਦੀ ਇੱਕਲਤਾ ਨੇ ਘੇਰ ਲਿਆ ਤੇ ਮੈਂ ਇੱਕ ਤਰ੍ਹਾਂ ਨਾਲ ਗੁੰਮ-ਸੁੰਮ ਹੋ ਗਈ। ਕਾਲਜ ਤੋਂ ਬਾਅਦ ਮੈਂ ਵਾਲ ਬਣਾਉਣ ਲਈ ਹਜਾਮ ਪਾਸ ਚਲੀ ਗਈ – ਮੈਂ ਉਥੇ ਇੱਕ ਹਫ਼ਤਾ ਪਹਿਲਾਂ ਚਲੀ ਗਈ ਸੀ ਪਰ ਮੈਂ ਉਸਨੂੰ ਕੋਈ ਝੂਠ ਬੋਲ ਦਿੱਤਾ। ਫਿਰ ਮੈਂ ਤੁਹਾਡੇ ਲਈ ਕੁਝ ਕਾਗ਼ਜ਼ ਖ਼ਰੀਦਣ ਚਲੀ ਗਈ। ਹਾਲੇ ਛੇ ਹੀ ਵਜੇ ਸਨ। ਗ੍ਰਾਂਡਸ ਮੇਗੇਸਿੰਨਸ ਖੁੱਲ੍ਹਾ ਹੋਇਆ ਸੀ – ਮੈਂ ਅੰਦਰ ਚਲੀ ਗਈ ਤੇ ਘੁੰਮਦੀ ਰਹੀ। ਤੇ ਪਤੈ– ਮੈਂ ਆਪਣੇ ਲਈ ਕੀ ਖ਼ਰੀਦ ਕੇ ਲਿਆਈ ਹਾਂ ? ਕਾਲੀ ਮਿਰਚ ਲਈ ਖਰਲ, ਬੱਸ, ਇਹ ਨਿੱਕੀ ਜਿਹੀ ਚੀਜ਼, ਹਾਲਾਂ ਕਿ ਇਹ ਕਿਸੇ ਕੰਮ ਨਹੀਂ

ਆਉਣ ਲੱਗੀ, ਪਰ ਇਹ ਹਮੇਸ਼ਾ ਉਥੇ ਪਈ ਰਹੇਗੀ ਤੇ ਹੋ ਸਕਦੈ ਕਿਸੇ ਦਿਨ ਇਹ ਕੰਮ ਆ ਜਾਵੇ। ਫਿਰ ਮੈਂ ਇਹਦੇ ਲਈ ਕਾਲੀ ਮਿਰਚ ਖ਼ਰੀਦੀ। ਮੈਂ ਇਹਨੂੰ ਜ਼ਰੂਰ ਕਿਸੇ ਨਾ ਕਿਸੇ ਦਿਨ ਵਰਤਾਂਗੀ – ਤੁਸੀਂ ਜਾਣਦੇ ਹੀ ਹੋ – ਮੈਂ ਫ਼੍ਰਾਂਸੀਸੀ ਹਾਂ, ਤੇ ਕੋਈ ਵੀ ਚੀਜ਼ ਬੇਕਾਰ ਨਹੀਂ ਰਹਿਣੀ ਚਾਹੀਦੀ – ਹਰ ਚੀਜ਼ ਕਿਸੇ ਨਾ ਕਿਸੇ ਕੰਮ ਜ਼ਰੂਰ ਆਉਣੀ ਚਾਹੀਦੀ ਏ – ਹਰ ਚੀਜ਼ ਨੂੰ ਜੀਉਣ ਦਾ ਹੱਕ ਹੋਣਾ ਚਾਹੀਦਾ ਏ।... ਹੁਣ ਮੈਂ ਮਸਾਲੇ ਦੀ ਥਾਂ ਤੁਹਾਡੇ ਲਈ ਕਦੇ-ਕਦੇ ਕਾਲੀ ਮਿਰਚ ਪੀਸ ਦਿਆਂ ਕਰਾਂਗੀ," ਉਸਨੇ ਕਿਹਾ ਤੇ ਫਿਰ ਮੂੰਹ-ਹੱਥ ਧੋਣ ਲਈ ਉਠ ਪਈ।

ਮੈਂ ਬਰਾਮਦੇ ਵਿੱਚ ਮੇਜ਼ ਲਗਾ ਦਿੱਤੀ ਤਾਂਕਿ ਅਸੀਂ ਸਾਰੇ ਇਕੱਠੇ ਨਾਸ਼ਤਾ ਕਰ ਸਕੀਏ, ਤੇ ਜਦੋਂ ਮੈਂ ਸਾਵਿੱਤਰੀ ਨੂੰ ਬੁਲਾਉਣ ਗਿਆ ਤਾਂ ਵੇਖਿਆ ਉਹ ਆਪਣੇ ਵਾਲ ਵਾਹ ਰਹੀ ਸੀ।

"ਅੰਦਰ ਆ ਜਾਓ," ਉਸਨੇ ਬੜੀ ਨਿਮਰਤਾ ਸਹਿਤ ਕਿਹਾ, ਪਰ ਮੈ ਅੰਦਰ ਨਾ ਗਿਆ।

"ਨਾਸ਼ਤਾ ਤਿਆਰ ਏ !" ਮੈਂ ਉਚੀ ਅਵਾਜ਼ ਵਿਚ ਕਿਹਾ। ਇੱਕ ਮਿੰਟ ਵਿੱਚ ਹੀ ਉਹ ਤਿਆਰ ਹੋ ਗਈ, ਗੁੱਤ ਨੂੰ ਹੱਥਾਂ ਵਿੱਚ ਫੜੀ ਅਤੇ ਜੂੜੇ ਦੀਆਂ ਪਿੰਨਾਂ ਨੂੰ ਆਪਣੀ ਉਂਗਲਾਂ ਵਿੱਚ ਜਕੜਦੇ ਹੋਏ ਉਹ ਉਪਰ ਚੜ੍ਹ ਆਈ। ਮੇਰੇ ਕਾੱਫੀ ਲਿਆਉਣ ਤਕ ਉਹ ਮੇਜ਼ 'ਤੇ ਡੱਟ ਗਈ ਸੀ। ਤੇ ਜਦੋਂ ਮੈਂ ਵਾਪਸ ਆਇਆ ਤਾਂ ਮਾਦਲੇਨ ਸਾਵਿੱਤਰੀ ਦੇ ਵਾਲਾਂ ਨੂੰ ਗੁੰਦ ਰਹੀ ਸੀ। ਸਰੀਰਕ ਵਸਤਾਂ ਦੇ ਸੰਦਰਭ ਵਿੱਚ ਔਰਤਾਂ ਇੱਕ ਦੂਜੇ ਨਾਲ ਝੱਟ ਨੇੜਤਾ ਪੈਦਾ ਕਰ ਲੈਂਦੀਆਂ ਹਨ ਜਿਵੇਂ ਕ੍ਰੀਮ-ਪਾਊਡਰ, ਜੁੱਤੀਆਂ, ਬੀਮਾਰੀਆਂ ਅਤੇ ਤੇੜ ਦੇ ਕੱਪੜਿਆਂ ਦੇ ਮਾਮਲੇ ਵਿੱਚ ਪਰ ਇਹੋ ਜਿਹਾ ਆਦਮੀਆਂ ਦਰਮਿਆਨ ਕਦੇ ਵੀ ਨਹੀਂ ਵਾਪਰਦਾ। ਇਸੇ ਕਰਕੇ ਹੀ ਔਰਤਾਂ ਅਕਸਰ ਫ਼ਰਾਕਾਂ, ਫ਼ੈਸ਼ਨ, ਗਹਿਣਿਆਂ, ਦਵਾਈਆਂ ਅਤੇ ਨਾਰੀ-ਰੋਗ ਡਾੱਕਟਰਾਂ ਸੰਬੰਧੀ ਗੱਲਾਂ ਕਰਦੀਆਂ ਹਨ ਜਿਵੇਂ ਇਹੀ ਕੁਝ ਉਹਨਾਂ ਦੇ ਜੀਵਨ ਦਾ ਬੀਜਗਣਿਤ ਹੋਵੇ ਪਰ ਆਦਮੀਆਂ ਨੂੰ ਇਸ ਸਭ ਕੁਝ ਨਾਲ ਕੋਈ ਸਰੋਕਾਰ ਨਹੀਂ ਹੁੰਦਾ।

ਇਹ ਜ਼ਿੰਦਗੀ ਸਿਰਫ਼ ਔਰਤਾਂ ਲਈ ਬਣੀ ਹੈ – ਆਦਮੀ ਤਾਂ ਇਸ ਧਰਤੀ ਉਪਰ ਅਜਨਬੀ ਹੈ। ਅਸੀਂ ਸਭ ਬੋਧੀਧਾਰਨਾ ਵਿੱਚ ਜਕੜੇ ਹੋਏ ਹਾਂ – ਤੇ ਇੱਕ ਰਾਤ ਅਸੀਂ ਵੀ ਨਵੇਂ ਜੰਮੇ ਬੱਚੇ ਨਾਲ ਸੁੱਤੀ ਆਪਣੀ ਔਰਤ ਨੂੰ ਛੱਡ ਕੇ ਕਿਧਰੇ ਨਿਕਲ ਜਾਵਾਂਗੇ – ਜਿਸਦੇ ਸਰ੍ਹਾਣੇ ਲੈਂਪ ਜਗ ਰਹੀ ਹੋਵੇਗੀ ਤੇ ਜਿਸਦੀਆਂ ਅੱਖਾਂ ਦੇ ਕੋਣ ਜੀਵਨ ਨੂੰ ਆਪਣੀਆਂ ਡੂੰਘਾਈਆਂ ਵਿੱਚ ਕੱਜ ਰਹੇ ਹੋਣਗੇ ਤੇ ਜਿੱਥੇ ਕੰਥਕ ਇਸ ਘੜੀ 'ਤੇ ਜਾਗ ਪੈਂਦਾ ਹੈ ਤੇ ਜ਼ੋਰ ਦੀ ਹਿਣਹਿਣਾਉਂਦਾ ਹੈ ਤਾਂਕਿ ਕਪਿਲਵਸਤੂ ਦੇ ਨਾਗਰਿਕ ਜਾਗ ਉਠਣ ਤੇ ਗੌਤਮ-ਬੁੱਧ ਦੇ ਕੂਚ ਕਰ ਜਾਣ ਤੋਂ ਜਾਣੂ ਹੋ ਸਕਣ, ਉਥੇ ਫ਼ਰਿਸ਼ਤੇ ਕੁੰਜੀ-ਛੇਕ ਬੰਦ ਕਰ ਦੇਣਗੇ ਤਾਂਕਿ ਕੋਈ ਵੀ ਜਾਗ ਨਾ ਪਵੇ ਅਤੇ ਮਹਿਲਾਂ ਦਾ ਸਾਈਸ ਚੰਨਾ ਘੋੜੇ ਨੂੰ ਦਰਵਾਜ਼ੇ ਕੋਲ ਲੈ ਆਉਂਦਾ ਹੈ। ਸੰਤਰੀ ਸੁੱਤੇ ਰਹਿ ਜਾਂਦੇ ਹਨ। ਸ਼ਹਿਰ ਦਾ ਇੱਕ ਤੋਂ ਬਾਅਦ ਦੂਜਾ ਦਰਵਾਜ਼ਾ ਖੁਲ੍ਹਦਾ ਚਲਾ ਜਾਂਦਾ ਹੈ, ਸੰਤਰੀ ਆਪਣੀ ਜਗ੍ਹਾ ਊਂਘਦੇ

ਰਹਿੰਦੇ ਹਨ, ਫਰਿਸ਼ਤੇ ਦਰਵਾਜ਼ੇ ਦੀ ਚੂਲ ਅਤੇ ਅਰਲ ਦੀ ਆਵਾਜ਼ ਨੂੰ ਬੰਦ ਕਰ ਦਿੰਦੇ ਹਨ। ਕੰਥਕ ਸਰਹੱਦਾਂ ਵੱਲ ਉਡਾਰੀਆਂ ਭਰਦਾ ਹੈ। ਗੌਤਮ-ਬੁੱਧ ਆਪਣੇ ਵਾਲ ਕੱਟ ਕੇ ਅਰਸ਼ਾਂ ਨੂੰ ਭੇਜ ਦਿੰਦਾ ਹੈ, ਦੇਵਤਿਆਂ ਪ੍ਰਤੀ ਸਤਿਕਾਰ ਅਤੇ ਸ਼ਰਧਾ ਭੇਟ ਕਰਨ ਲਈ। ਜਦੋਂ ਉਹ ਦਰਿਆ ਗੰਗਾ ਪਾਸ ਪਹੁੰਚਦੇ ਹਨ ਤਾਂ ਕੰਥਕ ਪ੍ਰਭੂ ਅੱਗੇ ਝੁਕ ਕੇ ਬੇਨਤੀ ਕਰਦਾ ਹੈ, "ਪ੍ਰਭੂ ਆਗਿਆ ਦਿਓ, ਕਿ ਮੈਂ, ਤੁਹਾਡਾ ਗ਼ਰੀਬ ਸੇਵਕ ਵੀ ਤੁਹਾਡੇ ਨਾਲ ਜਾ ਸਕਾਂ ?" ਤੇ ਅੱਗੋਂ ਸਵਾਮੀ ਕਹਿੰਦੇ ਹਨ, "ਕੰਥਕ, ਮੈਂ ਉਥੇ ਜਾ ਰਿਹਾ ਹਾਂ ਜਿੱਥੋਂ ਕੋਈ ਵਾਪਸੀ ਨਹੀਂ।" ਤੇ ਫਿਰ ਉਹ ਉਸ ਯਾਤਰਾ ਲਈ ਵਿਦਾ ਹੋ ਜਾਂਦੇ ਹਨ ਜਿੱਥੋਂ ਕੋਈ ਵਾਪਸੀ ਨਹੀਂ ਹੁੰਦੀ। ਕੰਥਕ ਵਾਪਸ ਕਪਿਲਵਸਤੂ ਚਲੇ ਜਾਂਦਾ ਹੈ, ਜਿੱਥੇ ਉਹ ਤੁਰੰਤ ਹੀ ਅਕਾਲ-ਚਲਾਣਾ ਕਰ ਜਾਂਦਾ ਹੈ, ਤਾਂਕਿ ਮੁੜ ਜਨਮ ਲੈ ਕੇ ਪ੍ਰਭੂ ਪਾਸ ਪਹੁੰਚ ਸਕੇ, ਇੱਕ ਚੇਲੇ, ਅਰਹਤ ਦੇ ਰੂਪ ਵਿੱਚ। "ਜੋ ਕੁਝ ਵੀ ਸਿਰਜਿਆ ਜਾਂਦਾ ਹੈ, ਅਨੰਦ ਹੀ ਸੰਘਟਿਤ ਹੈ। ਤੇ ਸੰਘਟਿਤ ਵਿਨਾਸ਼ ਅਤੇ ਮੌਤ ਤੋਂ ਜਾਣੂ ਹੁੰਦਾ ਹੈ। ਬਸ, ਇੱਕ ਨੁਕਤਾ ਹੀ ਅਹਿਮ ਹੈ - ਇੱਕ ਕੇਂਦਰ ਬਿੰਦੂ, ਗਿਆਨ ਦਾ ਸੂਚਕ, ਜਿਸਨੂੰ ਢੂੰਹਦੇ ਹੀ ਸਭ-ਕੁਝ ਤੋਂ ਮੁਕਤੀ ਹਾਸਲ ਹੋ ਜਾਂਦੀ ਹੈ ; ਇਥੇ ਪਹੁੰਚ ਕੇ ਹੀ ਭਾਲ ਦਾ ਅੰਤ ਹੋ ਜਾਂਦਾ ਹੈ, ਮਾਯੂਸੀ ਦਾ, ਨਿਰਾਸਤਾ ਦਾ। ਤੇ ਸਚਾਈ ਵਿਦਮਾਨ ਹੋ ਜਾਂਦੀ ਹੈ।" ਸਭ ਮਨੁੱਖ ਬੋਧੀ-ਰੁੱਖ ਦੇ ਯਾਤਰੂ ਹੀ ਤਾਂ ਹਨ।

ਅੱਜਕੱਲ੍ਹ ਦੀਆਂ ਬਹੁਤ ਸਾਰੀਆਂ ਭਾਰਤੀ ਔਰਤਾਂ ਵਾਂਗ, ਸਾਵਿੱਤਰੀ ਵੀ ਗੌਤਮ-ਬੁੱਧ ਬਾਰੇ ਬਹੁਤ ਘੱਟ ਜਾਣਕਾਰੀ ਰੱਖਦੀ ਸੀ। ਅਸਲ ਵਿੱਚ ਮਾਦਲੇਨ ਨੂੰ ਬੜੀ ਹੈਰਾਨੀ ਹੋਈ ਸੀ ਕਿ ਸਾਵਿੱਤਰੀ ਨੂੰ ਆਪਣੇ ਮੁਲਕ ਦੇ ਇਸ ਮਹਾਨ ਚਿੰਤਕ ਬਾਰੇ ਕੁਝ ਵੀ ਪਤਾ ਨਹੀਂ ਸੀ। ਮੈਂ ਇਹ ਦਰਸਾਇਆ ਕਿ ਬੁੱਧ-ਧਰਮ ਆਖ਼ਰ ਹਿੰਦੂ ਧਰਮ ਵਿਚ ਹੀ ਮਿਲ ਗਿਆ ਸੀ, ਤੇ ਏਸੇ ਕਰਕੇ ਅੱਜ ਅਸੀਂ ਦੋਵਾਂ ਨੂੰ ਇੱਕ-ਦੂਜੇ ਤੋਂ ਵੱਖਰਾ ਕਰ ਕੇ ਨਹੀਂ ਵੇਖਦੇ - ਬਿਲਕੁਲ ਉਵੇਂ ਜਿਵੇਂ ਦੱਖਣੀ ਭਾਰਤ ਵਿੱਚ ਤੁਸੀਂ ਦਰਾਵੜ-ਪਰੰਪਰਾ ਨੂੰ ਆਰੀਅਨ ਪਰੰਪਰਾ ਤੋਂ ਅਡਰਾ ਨਹੀਂ ਕਰ ਸਕਦੇ ਤੇ ਹਕੀਕਤ ਤਾਂ ਇਹ ਹੈ ਕਿ ਆਰੀਅਨ ਸਿਆਣਪ ਅੱਜ ਉਤਰੀ-ਭਾਰਤ ਨਾਲੋਂ ਦੱਖਣੀ-ਭਾਰਤ ਵਿੱਚ ਵਧੇਰੇ ਸਾਰਥਕ ਹੋ ਗਈ ਹੈ।

"ਹਿੰਦੁਸਤਾਨ ਆਪਣੇ ਅੰਦਰ ਸਭ-ਕੁਝ ਨੂੰ ਜਜ਼ਬ ਕਰ ਲੈਂਦਾ ਹੈ ਤੇ ਉਸਨੂੰ ਆਪਣਾ ਹੀ ਬਣਾ ਲੈਂਦਾ ਹੈ।" ਮੈਂ ਫੜ੍ਹ ਮਾਰੀ ਅਤੇ ਮਾਦਲੇਨ ਨੇ ਬੜੀ ਨੀਰਸ ਖਿਝ ਨਾਲ ਮੇਰੇ ਵੱਲ ਤੱਕਿਆ।

"ਹਿੰਦੁਸਤਾਨ ਹਰ ਥਾਂ ਹਰ ਸ਼ੈਅ ਨੂੰ ਹਿੰਦੁਸਤਾਨੀ ਬਣਾ ਲੈਂਦਾ ਹੈ। ਪਰ ਜੇਕਰ ਕੋਈ ਚੀਜ਼ ਇਸ ਕਸਵੱਟੀ 'ਤੇ ਨਹੀਂ ਉਤਰਦੀ ਤਾਂ ਉਹ ਹੈ - ਕੁਸੱਤ, ਝੂਠ, ਮਾਯਾ ਤੇ ਅੰਗ੍ਰੇਜ਼", ਉਸਨੇ ਕਿਹਾ ਤੇ ਹੱਸ ਪਈ।

"ਅੰਗ੍ਰੇਜ਼ ਅੱਜ ਕਿਉਂ ਵਧੇਰੇ ਪਿਆਰੇ-ਸਤਿਕਾਰੇ ਜਾਂਦੇ ਹਨ, ਕੁਝ ਪਤੈ, ?" ਮੈਂ ਉਸਦੇ ਭਾਵਾਂ ਨੂੰ ਸਮਝਦੇ ਹੋਏ ਕਿਹਾ। "ਇਹ ਠੀਕ ਏ ਨਾ, ਸਾਵਿੱਤਰੀ ?"

"ਬਿਲਕੁਲ ਸੋਲ਼ਾਂ ਆਨੇ ਸੱਚ ਏ, ਦੀਦੀ," ਸਾਵਿੱਤਰੀ ਨੇ ਕਿਹਾ, "ਜਦੋਂ ਮਾਊਂਟ

ਬੈਟਨ ਵਿੱਦਾ ਹੋਇਆ ਸੀ ਤਾਂ ਅਸੀਂ ਸਭ ਰੋ ਪਏ ਸਾਂ। ਅਸੀਂ ਸ਼ਾਇਦ ਭਾਵੁਕ-ਮੂਰਖ ਹਾਂ।" ਸਾਵਿੱਤਰੀ ਨੇ ਸਿਆਣਪਤਾ ਤੋਂ ਕੰਮ ਲੈਂਦੇ ਹੋਏ ਕਿਹਾ। ਇਹ ਉਸਦਾ ਕੋਈ ਆਪਣਾ ਮੁਹਾਵਰਾ ਨਹੀਂ ਸੀ, ਮੈਂ ਸੋਚਿਆ ; ਇਹ ਮੈਨੂੰ ਇੱਕ ਸਿਆਸਤਦਾਨ ਦੇ ਕਥਨ ਵਾਂਗ ਜਾਪਿਆ।

"ਫ਼੍ਰਾਂਸੀਸੀਆਂ ਨੇ ਹਾਲੇ ਵੀ ਪਾਂਡੀਚਿਰੀ ਨੂੰ ਨਹੀਂ ਛੱਡਿਆ," ਮਾਦਲੇਨ ਨੇ ਕਿਹਾ।

"ਪੁਰਾਣਾ ਫ੍ਰਾਂਸੀਸੀ ਕ੍ਰਿਸਾਣ ਕਿਸੇ ਵੀ ਚੀਜ਼ ਨੂੰ ਨਹੀਂ ਤਿਆਗਦਾ। ਲਾਭਾਂਸ਼ ਦੀ ਪ੍ਰੀਭਾਸ਼ਾ ਵਿੱਚ ਉਹ ਵੀ ਸਭ ਜਜ਼ਬ ਕਰ ਲੈਂਦਾ ਹੈ... ।"

ਇਹ ਬੜੇ ਨੀਵੇਂ ਪੱਧਰ ਦੀ ਬਹਿਸ ਸੀ ਤੇ ਇਸ ਤੋਂ ਇਹ ਪ੍ਰਤੀਤ ਹੁੰਦਾ ਸੀ ਕਿ ਅਸੀਂ ਸਾਰੇ ਕਿਵੇਂ ਆਪਣੇ ਆਪ ਨੂੰ ਇੱਕ-ਦੂਜੇ ਤੋਂ ਛੁਪਾਉਣ ਦੀ ਕੋਸ਼ਿਸ਼ ਕਰ ਰਹੇ ਸੀ। ਏਨੇ ਨੂੰ ਡਾਕੀਆ ਡਾਕ ਲੈ ਕੇ ਆ ਗਿਆ। ਸਾਵਿੱਤਰੀ ਨਹਾਉਣ ਲਈ ਹੇਠਾਂ ਚਲੀ ਗਈ। ਮਾਦਲੇਨ ਨੇ ਕਿਹਾ ਕਿ ਉਹ ਖਾਣਾ ਬਣਾਉਣਾ ਸ਼ੁਰੂ ਕਰਦੀ ਹੈ ਕਿਉਂਕਿ ਸਾਵਿੱਤਰੀ ਦੀ ਟ੍ਰੇਨ 'ਮਿਸਟ੍ਰਲ' ਨੇ ਢਾਈ ਵਜੇ ਚੱਲ ਪੈਣਾ ਸੀ। ਇਹ ਮਹਿਸੂਸ ਕਰਦੇ ਹੋਏ ਕਿ ਕਾਸ਼ ਮੈਂ ਨਾ ਹੁੰਦਾ ਅਤੇ ਜੇਕਰ ਹੁੰਦਾ ਵੀ ਤਾਂ ਦੁਬਾਰਾ ਨਾ ਹੁੰਦਾ, ਮੈਂ ਚਿੱਠੀਆਂ ਪੜ੍ਹਨ ਬੈਠ ਗਿਆ। ਕੁਝ ਚਿੱਠੀਆਂ ਹਿੰਦੁਸਤਾਨ ਤੋਂ ਆਈਆਂ ਸਨ ਤੇ ਕੁਝ ਲੰਦਨ ਅਤੇ ਪੈਰਿਸ ਤੋਂ।

ਇੱਕ ਖ਼ਤ ਚਾਚਾ ਚਾਰਲਸ ਦਾ ਵੀ ਸੀ ਜਿਸ ਵਿੱਚ ਉਸਨੇ ਕੈਥਰੀਨ ਦੇ ਆਉਣ ਦਾ ਜ਼ਿਕਰ ਕੀਤਾ ਸੀ। ਉਹ ਉਸਨੂੰ ਪੈਰਿਸ ਤੋਂ ਸ਼ਨੀਵਾਰ ਸਵੇਰ ਦੀ ਗੱਡੀ ਰਾਹੀਂ ਰਵਾਨਾ ਕਰੇਗਾ - ਇੰਜ ਉਹਨਾਂ ਨੂੰ ਰੂਆਂ ਤੋਂ ਤੜਕੇ ਚੱਲਣਾ ਹੋਵੇਗਾ (ਚਾਰ ਵਜੇ ਜਾਂ ਇਸਦੇ ਆਸ ਪਾਸ) ਪਰ ਕੈਥਰੀਨ ਤਾਂ ਹਮੇਸ਼ਾ ਗੱਡੀ ਵਿੱਚ ਬੈਠੇ-ਬੈਠੇ ਸੌਂ ਜਾਂਦੀ ਹੈ। ਜਵਾਨ ਲੜਕੀ ਲਈ ਰਾਤ ਦੇ ਸਫ਼ਰ ਦਾ ਵਿਚਾਰ ਉਸਨੂੰ ਪਸੰਦ ਨਹੀਂ ਸੀ ਭਾਵੇਂ ਉਹ ਪੁਰਾਣੇ-ਵਿਚਾਰਾਂ ਦਾ ਸੀ ਪਰ ਉਸਦੀ ਉਮਰ ਨੂੰ ਉਸ ਤੋਂ ਵੱਖ ਨਹੀਂ ਕੀਤਾ ਜਾ ਸਕਦਾ ਸੀ - ਸਿਆਂਤ ਏਤਿੱਆਮ - ਦੇ ਚਾਕੂ ਨਾਲ ਵੀ ਨਹੀਂ। ਜੋ ਬੀਤ ਗਿਆ, ਸੋ ਬੀਤ ਗਿਆ, ਅਤੇ ਉਹ ਜਾਣਦਾ ਸੀ ਕਿ ਮੈਂ ਉਸਨੂੰ ਜਿਵੇਂ ਦਾ ਉਹ ਸੀ, ਉਵੇਂ ਹੀ ਸਵੀਕਾਰ ਕਰ ਲਵਾਂਗਾ। ਅਜਿਹਾ ਕਰਨ ਦੀ ਮੈਂ ਕੋਸ਼ਿਸ਼ ਵੀ ਕੀਤੀ ਸੀ ਉਸਨੂੰ ਆਸ ਸੀ ਕਿ ਕੈਥਰੀਨ ਮੇਰੇ ਸੰਪਰਕ ਵਿੱਚੋਂ ਬਹੁਤ ਕੁਝ ਚੰਗਾ ਗ੍ਰਹਿਣ ਕਰੇਗੀ।" ਉਸਨੂੰ ਰੌਸ਼ਨ ਵਿਚਾਰ ਬਖ਼ਸ਼ਣਾ ਤਾਂਕਿ ਉਹ ਆਪਣਾ ਇੱਕ ਖੇੜੇ-ਭਰਪੂਰ ਸਥਿਰ ਘਰ ਬਣਾ ਸਕੇ। ਔਰਤ ਲਈ ਉਸਦਾ ਘਰ ਹੀ ਸਵਰਗ ਹੁੰਦਾ ਹੈ।" ਉਸਨੇ ਆਖ਼ਰ ਵਿੱਚ ਲਿਖਿਆ ਸੀ। ਉਸਨੂੰ ਪੱਕਾ ਯਕੀਨ ਸੀ ਕਿ ਮੇਰੇ ਅਤੇ ਮਾਦਲੇਨ ਦੋਹਾਂ ਦੀ ਇਕੱਠੀ ਸੰਗਤ - ਕੈਥਰੀਨ ਲਈ ਭਰਪੂਰ ਉਤਸ਼ਾਹ ਅਤੇ ਸਮੁੱਚੇ ਜੀਵਨ ਲਈ ਇੱਕ ਉਦਾਹਰਣ ਪ੍ਰਦਾਨ ਕਰੇਗੀ। "ਇੱਕ ਪਿਤਾ ਹਮੇਸ਼ਾ ਇਹੀ ਸੋਚਦਾ ਹੈ ਕਿ ਉਸਦੇ ਬੱਚੇ ਸੁਖੀ ਰਹਿਣ। ਮਾਦਲੇਨ ਲਈ, ਵਿਹਾਰਕ ਰੂਪ ਵਿੱਚ, ਮੈਂ ਕੁਝ ਨਹੀਂ ਕੀਤਾ - ਉਹ ਤਾਂ ਇੱਕ ਤਰ੍ਹਾਂ ਨਾਲ ਕੋਇਲ ਵਾਂਗ ਆਪੇ ਹੀ ਵੱਡੀ ਹੋਈ ਹੈ। ਪਰ ਕੈਥਰੀਨ ਦੀ ਗੱਲ ਹੋਰ ਏ। ਰਾਮ, ਉਸਨੂੰ ਸਲਾਹ ਅਤੇ ਮਦਦ ਦੀ

ਲੋੜ ਏ। ਤੁਸੀਂ ਉਸਦੀ ਜ਼ਰੂਰ ਮਦਦ ਕਰੋ – ਮੈਂ ਤੇ ਜ਼ੁਥਿ ਹਮੇਸ਼ਾ ਤੁਹਾਡੇ ਸ਼ੁਕਰਗੁਜ਼ਾਰ ਰਹਾਂਗੇ। ਤੁਹਾਨੂੰ ਦੋਵਾਂ ਨੂੰ ਮੇਰਾ ਢੇਰ ਸਾਰਾ ਪਿਆਰ। ਚਾਚਾ ਚਾਰਲਸ।

ਕੈਥਰੀਨ ਛੇਤੀ ਹੀ ਇਥੇ ਆ ਰਹੀ ਹੈ – ਇਸ ਖ਼ਬਰ ਨੇ ਮੇਰੀਆਂ ਸੋਚਾਂ ਵਿੱਚ ਰੰਗੀਨੀ ਭਰ ਦਿੱਤੀ। ਇਸਨੇ ਮੈਨੂੰ ਹੋਰਨਾਂ ਚੀਜ਼ਾਂ ਬਾਰੇ ਵਧੇਰੇ ਨਿੱਗਰ ਰੂਪ ਵਿੱਚ ਸੋਚਣ ਲਈ ਉਤਸ਼ਾਹਿਤ ਕੀਤਾ। ਮੈਂ ਵੀ ਕੈਥਰੀਨ ਨੂੰ ਪਸੰਦ ਕਰਦਾ ਸੀ – ਉਸਦੀ ਖ਼ੁਸ਼ਮਿਜ਼ਾਜੀ, ਉਸਦੀ ਦੱਬੀ ਹੋਈ ਜੀਵਨ-ਖ਼ੁਸ਼ੀ, ਉਸ ਅੰਦਰਲੀ ਮਮਤਾ (ਕਿਉਂਕਿ ਨਿਆਣਿਆਂ ਦੀ ਹੇੜ੍ਹ ਤੋਂ ਬਿਨਾਂ ਉਸਦੀ ਕਲਪਨਾ ਹੀ ਨਹੀਂ ਕੀਤੀ ਜਾ ਸਕਦੀ ਸੀ।) ਅਤੇ ਸਭ ਲੋਕਾਂ ਅਤੇ ਵਸਤਾਂ ਪ੍ਰਤੀ ਉਸਦੇ ਸੁਭਾਵਿਕ ਮੋਹ ਨੂੰ ਵੀ। ਉਹ ਬਸ ਉਹ ਸੀ ਜਿਵੇਂ ਫ਼੍ਰਾਂਸੀਸੀ ਵਿੱਚ ਆਖਦੇ ਹਨ : ਸੁਸ਼ੀਲ ਪਤਨੀ ਅਤੇ ਸੁਚੱਜੀ ਸੁਆਣੀ। ਉਸ ਨਾਲ ਜੋ ਵੀ ਸ਼ਾਦੀ ਕਰੇਗਾ ਉਹ ਨਾ ਕੇਵਲ ਉਸਦੀ ਦੌਲਤ ਦਾ ਹੀ ਹੱਕਦਾਰ ਬਣੇਗਾ – ਉਸਦੇ ਪਿਤਾ ਨੇ ਕਾਫ਼ੀ ਧੰਨ ਇੱਕਠਾ ਕੀਤਾ ਹੋਇਆ ਸੀ – ਸਗੋਂ ਉਹ ਇੱਕ ਅੱਛੀ ਗ੍ਰਹਿਣੀ ਦੀ ਖ਼ੁਸ਼ਨਸੀਬੀ ਵੀ ਹਾਸਲ ਕਰੇਗਾ। ਉਸਦੀ ਖ਼ੁਸ਼ੀ ਵੀ ਇਸੇ ਵਿੱਚ ਹੀ ਸੀ – ਤੇ ਜਦੋਂ ਉਸ ਦਾ ਪਿਤਾ ਸੇਵਾਮੁਕਤ ਹੋਵੇਗਾ ਤਾਂ ਉਸਨੂੰ ਵਿਰਸੇ ਵਿੱਚ ਨੋਟਰੀ-ਕਾਰਜ ਹਾਸਲ ਹੋ ਜਾਵੇਗਾ। ਇਵੇਂ ਉਹਨਾਂ ਦਾ ਬਗ਼ੀਚਾ ਕਿਸੇ ਹੋਰ ਦੇ ਹੱਥਾਂ ਵਿੱਚ ਨਹੀਂ ਜਾਵੇਗਾ.....

ਦੁਪਹਿਰ ਦਾ ਖਾਣਾ ਇੱਕ ਤਰ੍ਹਾਂ ਨਾਲ ਉਦਾਸੀ ਭਰੇ ਵਾਤਾਵਰਨ ਵਿੱਚ ਹੋਇਆ ਸੀ – ਹਰ ਕੋਈ ਆਪਣੇ ਹੀ ਵਿਚਾਰਾਂ ਵਿੱਚ ਡੁੱਬਾ ਹੋਇਆ ਸੀ। ਜਾਰਜੇਜ਼ ਸਾਵਿੱਤਰੀ ਨੂੰ ਅਲਵਿਦਾ ਕਹਿਣ ਆ ਗਿਆ ਸੀ। ਉਹ ਹਮੇਸ਼ਾ ਆਪਣੇ ਵਿਚਾਰਾਂ ਵਿੱਚ ਇੰਜ ਸੁਘੜ ਵਿਖਾਈ ਦਿੰਦਾ ਜਿਵੇਂ ਜ਼ਿੰਦਗੀ ਸਿਜਦੇ ਕਰਨ ਦੀ ਕ੍ਰਿਆ ਦੀ ਇੱਕ ਲੜੀ ਹੋਵੇ ਜਿਸਨੂੰ ਲਾਤੀਨੀ ਵਿੱਚ ਨਹੀਂ ਬਲਕਿ ਫ੍ਰਾਂਸੀਸੀ ਵਿੱਚ ਹੀ ਪ੍ਰਗਟ ਕੀਤਾ ਜਾ ਸਕਦਾ ਹੋਵੇ। ਪ੍ਰਮਾਤਮਾ ਹਰ ਅਦਾ ਦਾ ਤਤਕਾਲੀ ਆਧਾਰ ਸੀ। ਉਹ ਹੇਠਾਂ ਨੂੰ ਝੁਕਿਆ, ਸਾਵਿੱਤਰੀ ਅਤੇ ਮਾਦਲੇਨ ਲਈ ਆਪਣਾ ਹੈਟ ਸਿਰ ਤੋਂ ਉਤਾਰਿਆ ਅਤੇ ਫਿਰ ਪੌੜੀਆਂ ਉਤਰਦੇ ਹੋਏ ਉਸਨੇ ਮੈਨੂੰ ਹੱਥ ਹਿਲਾ ਕੇ ਅਲਵਿਦਾ ਕਹੀ।

"ਉਹ ਇੱਕ ਬਹੁਤ ਹੀ ਭਲਾ ਬੰਦਾ ਏ, ਮੈਂ ਇਹੋ ਜਿਹਾ ਇਨਸਾਨ ਕਿਤੇ ਨਹੀਂ ਤੱਕਿਆ," ਮਾਦਲੇਨ ਨੇ ਆਪਣੀ ਆਵਾਜ਼ ਉਪਰ ਹੋਰ ਜ਼ੋਰ ਪਾ ਕੇ ਕਿਹਾ। "ਜੇ ਕਿਤੇ ਉਹ ਪਾਦਰੀ ਦਾ ਚੋਗ਼ਾ ਨਾ ਪਹਿਨਣ ਦੀ ਉਮਰ ਭਰ ਦੀ ਖਿਮਾ ਨਾ ਮੰਗਦਾ ! ਆਪਣੇ ਆਪ ਵਿੱਚ ਮਸਤ ਇਹ ਬੰਦਾ," ਉਹ ਮੇਰੇ ਵੱਲ ਵੇਖਦੀ ਹੋਈ ਬੋਲਦੀ ਗਈ, "ਇੱਕ ਗਣਿਤਕ ਬੁਝਾਰਤ ਵਿੱਚ ਖ਼ਤਮ ਹੋ ਜਾਵੇਗਾ। ਉਸਦੇ ਵਿਚਾਰਾਂ ਨੂੰ ਕਜਣ ਲਈ ਬੱਚਿਆਂ ਦੇ ਸ਼ੋਰ, ਕਿਸੇ ਔਰਤ ਦੇ ਰੁਦਨ ਦੀ ਲੋੜ ਏ। ਜੇ ਮਨੁੱਖ, ਪਰਮ-ਮਨੁਖ ਬਣਨਾ ਲੋਚਦਾ ਏ ਤਾਂ ਉਸਨੂੰ ਪਹਿਲਾਂ ਮਨੁੱਖ ਬਣਨ ਦੀ ਲੋੜ ਏ।" ਉਹ ਦੋਵੇਂ ਹੱਸ ਪਈਆਂ।

"ਹੋ ਸਕਦੈ, ਮੈਂ ਵੀ ਕਿਸੇ ਦਿਨ ਯੋਗੀ ਬਣ ਜਾਵਾਂ," ਮੈਂ ਕਿਹਾ, "ਮੈਂ ਸ਼੍ਰੀ ਅਰਵਿੰਦ ਦੀ ਸਿੱਖਿਆ ਨੂੰ ਅਪਣਾਵਾਂਗਾ ਤੇ ਮੌਤ ਨੂੰ ਮਿਟਾ ਦਿਆਗਾਂ।"

"ਓਹ ਰਾਮ। ਤੁਹਾਨੂੰ ਮੇਰੇ ਨਾਲ ਅਨੰਤ ਕਾਲ ਤਕ ਅਕਣਾ ਪਵੇਗਾ – ਬੜਾ ਉਦਾਸ ਵਿਚਾਰ ਏ।"

"ਅਨੰਤਤਾ ਕੇਵਲ ਆਦਮੀਆਂ ਲਈ ਹੁੰਦੀ ਏ, " ਮੈ ਕਿਹਾ। "ਔਰਤਾਂ ਇੱਕ ਢੁਕਵੇਂ ਸਮੇਂ 'ਤੇ ਮਰ ਜਾਣਗੀਆਂ। ਮੈਂ ਤੁਹਾਨੂੰ ਹਮੇਸ਼ਾ ਆਖਿਆ ਏ - ਬਹੁਵਿਆਹ ਕਰਨਾ ਆਦਮੀ ਦਾ ਸੁਭਾਅ ਏ। ਇਕਹਿਰੇ ਪਿਆਰ ਦੀ ਸ਼ਰਧਾ ਦੇ ਹਾਮੀ ਹਿੰਦੂ ਅਤੇ ਈਸਾਈ ਇਥੇ ਦੋਵੇਂ ਹੀ ਗ਼ਲਤ ਹਨ। ਇਸ ਨੁਕਤੇ ਤੋਂ ਇਸਲਾਮ ਇੱਕ ਬਿਹਤਰ ਧਰਮ ਏ - ਇਹ ਜ਼ਿੰਦਗੀ ਨੂੰ ਉਸਦੇ ਸੁਭਾਵਕ ਰੂਪ ਵਿੱਚ ਵੇਖਦਾ ਏ।"

"ਤੇ ਤੁਹਾਨੂੰ ਸਿੱਧਾ ਪਾਕਿਸਤਾਨ ਲੈ ਜਾਂਦਾ ਏ," ਸਾਵਿੱਤਰੀ ਨੇ ਕੁਝ ਔਖੇ ਹੋ ਕੇ ਕਿਹਾ। ਮੈਨੂੰ ਇੰਜ ਲੱਗਿਆ ਜਿਵੇਂ ਉਸਨੇ ਪਹਿਲੀ ਵਾਰ ਕੋਈ ਆਪਣੀ ਨਿਜੀ ਭਾਵਨਾ ਪ੍ਰਗਟਾਈ ਹੋਵੇ।

"ਅਸੀਂ ਫ਼੍ਰਾਂਸ ਵਿੱਚ ਹਾਂ," ਮੈਂ ਉਸਨੂੰ ਯਾਦ ਦਵਾਇਆ, "ਤੇ ਫ਼੍ਰਾਂਸੀਸੀ ਗੱਡੀਆਂ ਵਿੱਚ ਹਿੰਦੁਸਤਾਨੀ ਗੱਡੀਆਂ ਵਾਲੀ ਆਰਾਮਤਲਬੀ ਅਤੇ ਕਲਪਨਾ-ਸ਼ਕਤੀ ਨਹੀਂ ਏ। ਜੇ ਆਪਾਂ ਮਿਸਟ੍ਰਲ ਪਕੜਨੀ ਏ ਤਾਂ ਫਿਰ ਛੇਤੀ ਬੈਗ-ਬਕਸੇ ਬਾਹਰ ਕੱਢੀਏ। ਤੇ ਜਿੰਨਾ ਚਿਰ ਔਰਤਾਂ ਕਾੱਫ਼ੀ ਪੀਂਦੀਆਂ ਨੇ, ਇਹ ਮਰਦ ਆਦਮੀ ਸਾਰਾ ਸਮਾਨ ਕਾਰ ਵਿੱਚ ਰੱਖ ਦੇਵੇਗਾ।"

"ਰੱਬ ਦੀ ਇਸ ਧਰਤੀ ਤੇ ਹਾਲੇ ਕੋਈ ਮਰਦ ਆਦਮੀ ਪੈਦਾ ਨਹੀਂ ਹੋਇਆ," ਮਾਦਲੇਨ ਨੇ ਉਠਦੇ ਹੋਏ ਕਿਹਾ, "ਪਰ ਇੱਕ ਬ੍ਰਾਹਮਣ ਲਈ ਭਾਰ ਢੋਣ ਲਈ ਫ਼੍ਰਾਂਸ ਦੀ ਇਹ ਮਾਦਾ-ਔਰਤ ਜ਼ਰੂਰ ਪੈਦਾ ਹੋਈ ਏ।" ਉਹ ਜਾਣਦੀ ਸੀ ਕਿ ਮੈਨੂੰ ਆਪਣੇ ਕਮਜ਼ੋਰ ਫੇਫੜਿਆਂ ਕਾਰਨ ਕੋਈ ਭਾਰ ਨਹੀਂ ਚੁੱਕਣਾ ਚਾਹੀਦਾ ਹੈ। ਜਦੋਂ ਕਾੱਫ਼ੀ ਪੀ ਲਈ ਗਈ ਤਾਂ ਅਸੀਂ ਸਾਰੇ ਹੇਠਾਂ ਆ ਗਏ ; ਮਾਦਲੇਨ ਨੇ ਪੂਰਨ ਸਵੀਕ੍ਰਿਤੀ ਨਾਲ ਸਾਵਿੱਤਰੀ ਦਾ ਸਮਾਨ ਆਪ ਚੁੱਕ ਲਿਆ। ਸਾਵਿੱਤਰੀ ਨੇ ਕੁਝ ਘਾਹ ਬੌਂਲਦ ਨੂੰ ਭੇਂਟ ਕੀਤਾ ਤੇ ਫਿਰ ਭਿਲਾ ਸਿਆਂਤ-ਆਨ ਵੱਲ ਬੜੀਆਂ ਹਸਰਤ ਭਰੀਆਂ ਨਿਗਾਹਾਂ ਨਾਲ ਤੱਕਿਆ। ਮਾਦਲੇਨ ਨੇ ਬਕਸਿਆਂ ਨੂੰ ਇੱਕ ਪੱਥਰ ਕੋਲ ਟਿਕਾ ਦਿੱਤਾ ਤੇ ਫਿਰ ਅਸੀਂ ਝੱਟ ਕਾਰ ਕੋਲ ਪਹੁੰਚ ਗਏ।

ਅਸੀਂ ਦੋਵੇਂ ਹਿੰਦੁਸਤਾਨੀ ਸਮਾਨ ਢੋਣ ਲਈ ਆਪਣੇ ਆਪ ਨੂੰ ਕਿਵੇਂ ਅਸਮਰਥ ਮਹਿਸੂਸ ਕਰ ਰਹੇ ਸੀ !

"ਆਖ਼ਰ ਮੈਂ ਜ਼ਿਮੀਦਾਰਾਂ ਦੀ ਧੀ ਹਾਂ," ਮਾਦਲੇਨ ਨੇ ਸਾਨੂੰ ਸ਼ਰਮਿੰਦਾ ਕਰਦੇ ਹੋਏ ਕਿਹਾ। "ਮੇਰੀ ਦਾਦੀ, ਪੜਦਾਦੀ ਜ਼ਰੂਰ ਆਪਣੀ ਪਿੱਠ 'ਤੇ ਆਲੂ ਅਤੇ ਆਂਡੇ ਚੁੱਕ ਕੇ ਸੇਂਟ-ਸੀਵਰ ਦੇ ਮੇਲੇ 'ਚ ਲੈ ਜਾਂਦੀ ਹੋਵੇਗੀ।" ਤੇ ਅਸੀਂ ਸਾਰੇ ਕਾਰ ਵਿੱਚ ਬੈਠ ਗਏ।

ਕੋਮਲ ਚਿਤ ਅਤੇ ਉਦਾਸ ਮਾਦਲੇਨ ਹਰ ਚੀਜ਼ ਨੂੰ ਸਮਝ ਰਹੀ ਸੀ। ਸਾਵਿੱਤਰੀ ਦਾ ਮਨ ਪਹਿਲਾਂ ਹੀ ਲੰਦਨ ਪਹੁੰਚਿਆ ਹੋਇਆ ਸੀ। ਉਥੇ ਹੁਸੈਨ ਹਮਦਾਨੀ ਉਸਨੂੰ ਬੜੀ ਸ਼ਿੱਦਤ ਅਤੇ ਸ਼ਰਧਾ ਨਾਲ ਉਡੀਕ ਰਿਹਾ ਸੀ। "ਮੈਂ ਲੰਦਨ ਜਾਣ ਤੋਂ ਘਬਰਾ ਰਹੀ ਹਾਂ," ਉਸਨੇ ਕਿਹਾ, "ਕਾਸ਼ : ਸਾਰਾ ਸੰਸਾਰ ਪ੍ਰੋਭਾਂਸ ਹੀ ਹੁੰਦਾ।"

"ਤਾਂ ਫਿਰ ਤੁਹਾਨੂੰ ਹਰ ਸ਼ਾਮ ਨ੍ਰਿਤ ਅਤੇ ਸੰਗੀਤ, ਦੁਪਹਿਰ ਬਾਅਦ ਖ਼ਰਾਟੇ ਮਾਰਕੇ

ਸੌਣਾ ਅਤੇ ਵਿੱਚ-ਵਿੱਚ ਮਿਸਟ੍ਰਲ ਦਾ ਮਿਰੀਲ ਗੀਤ ਸੁਣਨਾ ਪੈਂਦਾ। ਇਸ ਤੋਂ ਵੱਧ ਸੁਸਤ ਕਦੇ ਕੋਈ ਹੋਰ ਨਹੀਂ ਵੇਖਿਆ ਹੋਵੇਗਾ।" ਮਾਦਲੇਨ ਦਾ ਇਹ ਪੱਕਾ ਸਿੱਟਾ ਸੀ।

ਮੇਰੀ ਖ਼ਾਮੋਸ਼ੀ ਤਰਸਯੋਗ ਸੀ। ਮਾਦਲੇਨ ਦੇ ਪੈਰ ਧਰਤੀ 'ਤੇ ਸਨ। ਆਖ਼ਰਕਾਰ ਕੈਥਰੀਨ ਇਸ ਸ਼ਨੀਵਾਰ ਨੂੰ ਪਹੁੰਚ ਰਹੀ ਸੀ ਅਤੇ ਮਾਦਲੇਨ ਨੇ ਉਸਦੇ ਲਈ ਕਈ ਯੋਜਨਾਵਾਂ ਬਣਾ ਰੱਖੀਆਂ ਸਨ। ਉਸਨੂੰ ਇਥੋਂ ਤਕ ਪਤਾ ਸੀ ਕਿ ਉਹ ਕਿਹੜਾ ਗਾਊਨ ਖ਼ਰੀਦੇਗੀ, ਤੇ ਕਦੋਂ ਤੇ ਕਿਸ ਦਿਨ ਜਾਰਜੇਜ਼ ਨੂੰ ਬੁਲਾਵੇਗੀ। ਬਾਅਦ ਵਿੱਚ, ਇਹ ਸੋਚ ਕੇ ਕਿ ਸ਼ੁਰੂ ਵਿੱਚ ਹੋ ਸਕਦੈ ਜਾਰਜੇਜ਼ ਕੁਝ ਸੰਗ ਮਹਿਸੂਸ ਕਰੇ, ਉਸ ਨੇ ਇਹ ਸੋਚਣਾ ਸ਼ੁਰੂ ਕਰ ਦਿੱਤਾ ਸੀ ਕਿ ਲੇਜ਼ੋ ਵਧੇਰੇ ਲਾਭਦਾਇਕ ਸਾਬਤ ਹੋ ਸਕਦਾ ਹੈ। ਅੱਜ ਦੀ ਸ਼ਾਮ ਲੇਜ਼ੋ ਦੀ ਵਾਪਸੀ ਸੀ ਅਤੇ ਸੰਸਕ੍ਰਿਤ ਦਾ ਪਾਠ ਮੁੜ ਸ਼ੁਰੂ ਹੋਣਾ ਸੀ। ਨਹੀਂ, ਉਸਨੇ ਤਾਂ ਸਿੱਧੇ ਹੀ ਪਾਲੀ ਸਿੱਖਣ ਦੀ ਧਾਰ ਲਈ ਸੀ। ਲੇਜ਼ੋ ਇਸ ਗੱਲ 'ਤੇ ਹੋਰ ਵੀ ਵਧੇਰੇ ਖ਼ੁਸ਼ ਸੀ, ਕਿਉਂਕਿ ਇੰਜ ਉਸਨੇ ਆਪਣੀ ਮਹੱਤਤਾ ਸਿੱਧ ਕਰ ਦਿੱਤੀ ਸੀ। ਕੋਈ ਚੀਜ਼ ਜਿੰਨੀ ਵਧੇਰੇ ਜਟਿਲ ਹੋਵੇਗੀ, ਲੇਜ਼ੋ ਦੀ ਉਸ ਪ੍ਰਤੀ ਜਾਣਕਾਰੀ ਉਨੀ ਹੀ ਵਧੇਰੇ ਹੋਵੇਗੀ। ਜਾਰਜੇਜ਼ ਮੇਰੇ ਨਾਲ ਗੱਪ-ਸ਼ੱਪ ਮਾਰਨ ਲਈ ਪੰਜ ਵਜੇ ਆ ਰਿਹਾ ਸੀ। ਛੇ ਵਜੇ, ਅਸੀਂ ਸਾਰੇ ਸੈਰ ਲਈ ਨਿਕਲਾਂਗੇ, ਹਾਥੀ ਦਾ ਹਾਲ-ਚਾਲ ਪੁਛਾਂਗੇ ਤੇ ਜੇ ਮਿਸਟ੍ਰਲ ਜ਼ਿਆਦਾ ਡਾਢੀ ਨਾ ਹੋਈ ਤਾਂ ਸਿਆਂਤ-ਓਫੇਲੀ ਤਕ ਜਾਵਾਂਗੇ ਤੇ ਰਾਤ ਨੂੰ ਚੰਦਰਮੇ ਦੀ ਰੌਸ਼ਨੀ ਵਿੱਚ ਜ਼ੈਤੂਨ ਦੇ ਰੁੱਖਾਂ ਵਿੱਚੀਂ ਵਾਪਸ ਪਰਤਾਂਗੇ।

ਮਾਦਲੇਨ ਆਪਣੇ ਆਪਨੂੰ ਲਗਪਗ ਹਲਕਾ ਮਹਿਸੂਸ ਕਰ ਰਹੀ ਸੀ – ਖ਼ੁਸ਼ਤਬੀਅਤ। "ਰਾਮ ਜਾਂ ਤਾਂ ਹਜ਼ਾਰ ਸਾਲਾਂ ਦੇ ਨੇ ਜਾਂ ਫਿਰ ਤਿੰਨ ਸਾਲਾਂ ਦੇ," ਉਸਨੇ ਸਾਵਿੱਤਰੀ ਨੂੰ ਕਿਹਾ। "ਉਹ ਕਦੇ ਕੋਈ ਗ਼ਲਤ ਕੰਮ ਨਹੀਂ ਕਰਦੇ, ਕਿਉਂਕਿ ਉਹ ਜਾਂ ਤਾਂ ਬਹੁਤ ਜ਼ਿਆਦਾ ਸਿਆਣੇ ਹੁੰਦੇ ਹਨ ਜਾਂ ਫਿਰ ਬਹੁਤ ਹੀ ਭੋਲੇ। ਉਹ ਕਾਰ ਬਹੁਤ ਅੱਛੀ ਤਰ੍ਹਾਂ ਚਲਾਉਂਦੇ ਹਨ ਪਰ ਜੇ ਉਹ ਰਤਾ ਵੀ ਘੁਰ-ਘੁਰ ਕਰੇ ਤਾਂ ਉਹ ਝੱਟ ਆਪਣੀ ਸੀਟ ਤੋਂ ਉਠ ਪੈਣਗੇ ਜਿਵੇਂ ਉਹਨਾਂ ਕਿਸੇ ਸੱਪ ਦਾ ਫੂੰਕਾਰਾ ਸੁਣਿਆ ਹੋਵੇ। ਉਹ ਮਸ਼ੀਨਾਂ ਤੋਂ ਬਹੁਤ ਡਰਦੇ ਹਨ। ਪਰ ਜਦੋਂ ਉਨ੍ਹਾਂ ਨੂੰ ਕਦੇ ਖ਼ਾਮੋਸ਼ੀ ਮਿਲੇ ਤਾਂ ਉਹ ਤੁਹਾਨੂੰ ਰੁੱਖਾਂ ਬਾਰੇ ਅਜਿਹਾ ਕੁਝ ਦੱਸਣਗੇ ਜਿਵੇਂ ਪਿਛਲੇ ਜਨਮ ਵਿੱਚ ਉਹ ਕੋਈ ਰੁੱਖ ਹੀ ਹੋਣ ਤੇ ਅਗਲੇ ਜਨਮ ਵਿੱਚ ਵੀ ਰੁੱਖ ਹੀ ਬਣਨਗੇ। ਉਹ ਤਾਂ ਗ਼ਲਤੀ ਨਾਲ ਆਦਮੀ ਦੀ ਜੂਨ ਪੈ ਗਏ ਨੇ..ਸਿਰਫ਼ ਮੇਰੀ ਖ਼ੁਸ਼ੀ ਲਈ," ਉਸਨੇ ਦ੍ਰਿੜ੍ਹ ਯਕੀਨ ਨਾਲ ਕਿਹਾ ਜਿਵੇਂ ਆਪਣੀ ਖ਼ੁਸ਼ੀ ਪ੍ਰਤੀ ਪੂਰੀ ਤਰ੍ਹਾਂ ਯਕੀਨੀ ਸੀ। "ਹਰੀਹਰਪੁਰਾ ਵਿੱਚ ਪੈਦਾ ਹੋਇਆ ਇੱਕ ਆਦਮੀ ਪਾਰੋਆਸ ਦਯ ਸਿਆਂ ਮੇਦਾਰ ਦੀ ਇੱਕ ਲੜਕੀ ਨਾਲ ਵਿਆਹ ਕਰੇਗਾ, ਇਹ ਸੋਚਣਾ ਕਿੰਨਾ ਅਜੀਬ ਲੱਗਦਾ ਏ, ਬਹੁਤ ਅਜੀਬ, ਹੈ ਨਾ ? ਰਾਮ ਦੱਸਦੇ ਨੇ ਜਦੋਂ ਕੋਈ ਮੈਸੂਰ ਦੀ ਕ੍ਰਿਸਾਣ – ਤੀਵੀਂ ਅਸਮਾਨ 'ਚ ਸਤਰੰਗੀ ਪੀਂਘ ਵੇਖਦੀ ਏ ਤਾਂ ਉਹ ਆਖਦੀ ਏ, 'ਵੇਖੋ, ਵੇਖੋ ! ਇਹ ਜ਼ਰੂਰ ਹੀ ਕਿਸੇ ਕੁੱਤੇ ਅਤੇ ਗਿਦੜੀ ਦਾ ਵਿਆਹ ਹੋ ਰਿਹਾ ਹੋਵੇਗਾ !' ਰੂਆਂ ਦੇ ਖੁਸ਼ਕ ਅਤੇ ਵਰਖੀਲੇ ਅਸਮਾਨ ਵਿੱਚ ਵੀ ਕਿਧਰੇ ਸਤਰੰਗੀ ਪੀਂਘ ਜ਼ਰੂਰ ਪੈਂਦੀ ਹੋਵੇਗੀ," ਉਸ਼ਨੇ ਗੱਲ ਖ਼ਤਮ ਕੀਤੀ।

ਮਾਦਲੇਨ ਇਸ ਤਰ੍ਹਾਂ ਦੀਆਂ ਕਈ ਬੇਸਿਰਪੈਰ ਗੱਲਾਂ ਕਰਦੀ ਰਹੀ। ਉਹ ਜਿਵੇਂ ਆਪਣੇ ਆਪ ਨਾਲ ਹੀ ਬੋਲ ਰਹੀ ਸੀ, ਜਦੋਂ ਕਿ ਉਸਨੂੰ ਪਤਾ ਸੀ ਕਿ ਜੋ ਕੁਝ ਸੱਚ ਨਹੀਂ ਹੈ, ਉਹ ਸੱਚ ਹੋਣਾ ਚਾਹੀਦਾ ਹੈ ਅਤੇ ਵਾਰ-ਵਾਰ ਸੱਚ ਹੋ ਸਕਦਾ ਹੈ। ਉਹ ਗੱਲ ਕਰਨ ਤੋਂ ਬਾਅਦ ਆਪਣਾ ਹੱਥ ਆਪਣੇ ਢਿੱਡ ਉਤੇ ਇੰਜ ਰੱਖਦੀ ਸੀ ਜਿਵੇਂ ਕੋਈ ਵੱਡੀ ਸਚਾਈ ਉਸਦੇ ਅੰਦਰ ਬੈਠੀ ਹੋਈ ਸੀ ਅਤੇ ਉਸਦੇ ਹਾਵਭਾਵਾਂ ਨੂੰ ਫੜਦੀਆਂ ਹੋਈਆਂ ਮੇਰੀਆਂ ਅੱਖਾਂ ਮੈਨੂੰ ਇਸ ਗੱਲ ਦਾ ਸੰਤੋਖ ਦਿਵਾਉਂਦੀਆਂ ਕਿ ਜ਼ਿੰਦਗੀ ਨਿਰੰਤਰ ਚੱਲਦੀ ਰਹੇਗੀ ; ਕਿਉਂਕਿ ਆਦਮੀ ਜਨਮ ਲੈਂਦੇ ਹਨ ਅਤੇ ਆਦਮੀ 'ਮਰਦੇ' ਹਨ — ਔਰਤਾਂ ਵੀ ਜਨਮ ਲੈਂਦੀਆਂ ਹਨ ਅਤੇ ਵਿਆਹ ਕਰਾਉਂਦੀਆਂ ਹਨ ਅਤੇ ਜ਼ਿੰਦਗੀ ਜਿਊਂਦੀਆਂ ਹਨ। ਜ਼ਿੰਦਗੀ ਰੇਲ ਦੀ ਇੱਕ ਪਟੜੀ ਵਾਂਗ ਸੀ : ਇਹ ਜਿਵੇਂ ਆਪਣੇ ਆਪ ਵਿੱਚ ਹੀ ਤੁਰਦੀ ਜਾ ਰਹੀ ਸੀ ਅਤੇ ਤੁਰਦੀ ਜਾ ਰਹੀ ਸੀ, ਕਦੇ ਇਹ ਹਟ ਕੇ ਦੂਸਰੀ ਸ਼ਾਖਾ-ਪਟੜੀ 'ਤੇ ਚਲੀ ਜਾਂਦੀ ਸੀ, ਕਿਸੇ ਨਿੱਕੇ ਜਿਹੇ ਪੇਂਡੂ ਗਾਰ 'ਤੇ ਕਦੇ ਰੁਕ ਜਾਂਦੀ ਸੀ, ਫਿਰ ਸੀਟੀ ਵਜਦੇ ਹੀ ਮੁੜ ਦੌੜ ਪੈਂਦੀ ਸੀ। ਫਿਰ ਸਰੂ ਦੇ ਝੁੰਡ ਆ ਜਾਂਦੇ ਅਤੇ ਵੱਡੀਆਂ-ਵੱਡੀਆਂ ਚਰਾਂਦਾਂ। ਇਸ ਪਿੱਛੋਂ ਸਿਆਂ-ਪੁਜੋਲ, ਸਿਆਂ - ਗੋਫੀਮ ਅਤੇ ਸਿਆਂ - ਮਾਦਲੇਨ ਹੁੰਦੇ ਹੋਏ ਇਹ ਤਰਸਕਨ ਪਹੁੰਚਦੀ। ਜੋ ਤਰਸਕਨ ਨੂੰ ਜਾਣਦੇ ਹਨ ਉਹ ਇਸ ਵਿੱਚੀਂ ਵਹਿੰਦੀ ਰੋਨ ਨੂੰ ਵੀ ਜਾਣਦੇ ਹਨ ਅਤੇ ਰੋਨ ਆਪਣੇ ਘੇਰੇ ਨੂੰ ਵਿਸ਼ਾਲ ਰੱਖਦੀ ਹੋਈ ਇਥੋਂ ਦੀ ਧਰਤੀ ਉਤੇ ਫੈਲਦੀ ਹੋਈ ਮਾਰਸੇਲਜ਼ ਪਹੁੰਚ ਜਾਂਦੀ ਹੈ।

ਮਾਰਸੇਲਜ਼, ਜਿਵੇਂ ਤੁਸੀਂ ਜਾਣਦੇ ਹੀ ਹੋ, ਇੱਕ ਬਹੁਤ ਵੱਡੀ ਬੰਦਰਗਾਹ ਹੈ। ਇਥੇ ਦੁਨੀਆ ਦੇ ਹਰ ਕੋਨੇ ਵਿੱਚੋਂ ਜਹਾਜ਼ ਆਉਂਦੇ ਹਨ, ਅਮਰੀਕਾ ਤੋਂ ਅਤੇ ਭਾਰਤ ਤੋਂ ਵੀ। ਇਹਨਾਂ ਜਹਾਜ਼ਾਂ ਰਾਹੀਂ ਲੋਕ ਇੱਥੇ ਪਹੁੰਚਦੇ ਹਨ——ਅਤੇ ਰੇਲ-ਗੱਡੀ ਰਾਹੀਂ ਪੈਰਿਸ, ਲੰਦਨ ਪਹੁੰਚ ਜਾਂਦੇ ਹਨ। ਲੋਕ ਲੰਦਨ ਜਾਂਦੇ ਹਨ ਕੋਈ ਵੀ ਲੰਦਨ ਜਾ ਸਕਦਾ ਹੈ। ਮੈਂ ਖ਼ੁਦ ਵੀ ਕਈ ਵਾਰ ਲੰਦਨ ਜਾਂਦਾ ਹਾਂ ਅਤੇ ਬ੍ਰਿਟਿਸ਼ ਮਿਊਜ਼ਿਅਮ ਵਿੱਚ ਜਾ ਕੇ ਕੰਮ ਕਰਦਾ ਹਾਂ। ਇਹ ਮੈਂ ਉਸਨੂੰ ਨਹੀਂ ਦੱਸਿਆ — ਮੇਰਾ ਭਾਵ ਸਾਵਿੱਤਰੀ ਨੂੰ। ਕੇਵਲ ਮਾਦਲੇਨ ਨੂੰ ਹੀ ਪਤਾ ਸੀ। ਸਾਵਿੱਤਰੀ ਦਾ ਗਿਆਨ ਜਿੰਨਾ ਕੁ ਸੀ ਉਸ ਰਾਹੀਂ ਉਹ ਇਹੀ ਜਾਣਦੀ ਸੀ ਕਿ ਸਾਵਿੱਤਰੀ ਕੀ ਹੈ ਨਾ ਕਿ ਇਹ ਕਿ ਮੈਂ ਕੀ ਹਾਂ। ਸਾਵਿੱਤਰੀ ਲਈ ਲੰਦਨ ਇੱਕ ਸ਼ਹਿਰ ਨਹੀਂ ਸੀ — ਭੂਗੋਲਿਕ ਖਿੱਤੇ ਵਿੱਚ ਕੋਈ ਥਾਂ। ਸਗੋਂ ਇਹ ਕਿਤੇ ਕੋਈ ਇੱਕ ਡੂੰਘਾ ਨਿਸ਼ਾਨ ਸੀ — ਹੋ ਸਕਦੈ, ਇਹ ਉਸਦੇ ਆਪੇ ਵਿੱਚ ਕੋਈ ਲਾਲ ਨਿਸ਼ਾਨ ਹੋਵੇ। ਲੰਦਨ ਦੀਆਂ ਆਵਾਜਾਈ - ਨਿਯੰਤਰਿਕ ਬੱਤੀਆਂ ਵਾਂਗ ਇਹ ਅਚਾਨਕ ਲਾਲ ਹੋ ਉਠਦਾ ਹੋਵੇਗਾ ਅਤੇ ਫਿਰ ਕਿਸੇ ਬੰਗਾਲੀ ਔਰਤ ਦੇ ਮੱਥੇ ਉਤੇ ਲੱਗੇ ਕੁੰਕੁਮ ਦੇ ਵੱਡੇ ਸਾਰੇ ਟਿੱਕੇ ਵਾਂਗ ਇਹ ਹਰਾ ਹੋ ਜਾਂਦਾ ਹੋਵੇ — ਲੰਦਨ ਦਾ ਸੀਤਲ, ਗੋਲ ਅਤੇ ਸ਼ੁਭ ਹਰਾ।

"ਇਹ ਟ੍ਰਾਮਾਂ ਕਿੰਨਾ ਅਜੀਬ ਸ਼ੋਰ ਕਰਦੀਆਂ ਨੇ," ਉਸ ਕਿਹਾ, "ਤੇ ਇਹ ਸੜਕ-ਸੰਕੇਤ ਵੀ ਕਿੰਨੇ ਅਜੀਬ ਲੱਗਦੇ ਨੇ। ਇਹ ਬੜੇ ਪ੍ਰਾਚੀਨ ਵਿਖਾਈ ਦਿੰਦੇ ਨੇ।" ਤੇ ਫਿਰ ਇਹ ਯਾਦ ਕਰਕੇ ਕਿ ਮਾਦਲੇਨ ਫ੍ਰਾਂਸੀਸੀ ਹੈ, ਉਹ ਬੋਲੀ, "ਤੇ ਜਿਥੋਂ ਤਕ ਹਿੰਦੁਸਤਾਨ

ਦਾ ਸੰਬੰਧ ਏ, ਸਾਡੇ ਉਥੇ ਕਿਧਰੇ ਕੋਈ ਸੜਕ-ਸੰਕੇਤ ਹੁੰਦਾ ਹੀ ਨਹੀਂ।" ਤੇ ਇਸਦੇ ਨਾਲ ਹੀ ਸਾਡੀ ਕਾਰ ਰੁਕ ਗਈ ਕਿਉਂਕਿ ਅਸੀਂ ਗਾਰ ਸਿਆਂ ਸ਼ਾਰਲ ਪਹੁੰਚ ਗਏ ਸੀ। ਰੇਲ-ਗੱਡੀ ਬੜੀ ਸਧਾਰਨਤਾ ਅਤੇ ਅਸਾਨੀ ਨਾਲ ਉਥੇ ਪਹੁੰਚੀ ਸ਼ੀ। ਸਾਵਿੱਤਰੀ ਡੱਬੇ ਵਿੱਚ ਇੰਜ ਜਾ ਕੇ ਬੈਠ ਗਈ ਜਿਵੇਂ ਉਹ ਮਾਰਸੇਲਜ਼ ਅਤੇ ਰੇਲਗਡੀ ਤੋਂ ਮੁੱਦਤਾਂ ਤੋਂ ਜਾਣੂ ਹੋਵੇ ਪਰ ਉਹ ਉਸਨੂੰ ਹਮੇਸ਼ਾ ਭੁਲਾ ਵੀ ਸਕਦੀ ਹੈ। ਮੈਂ ਸਾਵਿੱਤਰੀ ਲਈ ਫਿਕਰਮੰਦ ਹੋ ਗਿਆ ਅਤੇ ਇਸੇ ਕਰਕੇ ਮੈਂ ਕਿਹਾ, "ਲੰਦਨ ਪਹੁੰਚਦੇ ਹੀ ਸਾਨੂੰ ਤਾਰ ਜ਼ਰੂਰ ਪਾ ਦੇਣਾ। ਯਾਦ ਰਹੇਗਾ ਨਾ ?"

"ਇਹ ਬਿਲਕੁਲ ਮੇਰੇ ਪਿਤਾ ਜੀ ਜਾਂ ਤਾਇਆ ਜੀ ਵਾਂਗ ਕਿਹਾ ਏ ਤੁਸੀਂ !" ਉਸਨੇ ਝੱਟ ਜਵਾਬ ਦਿੱਤਾ। ਸਾਵਿੱਤਰੀ ਲਈ ਸੱਚ ਅਤੇ ਵਿਵਹਾਰ-ਕੁਸ਼ਲਤਾ ਦੋਵੇਂ ਹੀ ਸੁਭਾਵਿਕ ਅਨੁਭਵ ਵਾਂਗ ਸਨ। ਉਹ ਹੁਣ ਸੱਚ ਵਰਗਾ ਝੂਠ ਨਹੀਂ ਸੀ ਬੋਲ ਸਕਦੀ, ਜਿਵੇਂ ਉਹ ਲੰਮੀ ਜਾਂ ਪਤਲੀ ਨਹੀਂ ਹੋ ਸਕਦੀ ਸੀ। ਵਿਦਾਇਗੀ ਆਮ ਜਿਹੀ ਅਤੇ ਸਾਧਾਰਨ ਹੀ ਸੀ। ਮੈਂ ਉਸ ਲਈ ਰਾਤ ਦੇ ਖਾਣੇ ਦਾ ਇੱਕ ਟਿਕਟ ਖ਼ਰੀਦ ਲਿਆਇਆ ਅਤੇ ਹੱਥ ਹਿਲਾਉਂਦੇ ਇੱਕ ਲੰਮੀ ਅਤੇ ਸਾਧਾਰਨ ਅਲਵਿਦਾ ਕੀਤੀ। ਮਾਦਲੇਨ ਨੂੰ ਉਸਦੀ ਸੰਗਤ ਚੰਗੀ ਲੱਗੀ ਸੀ ਅਤੇ ਇਸੇ ਲਈ ਉਹ ਉਸਦੇ ਚਲੇ ਜਾਣ 'ਤੇ ਉਦਾਸ ਹੋ ਗਈ ਸੀ।

"ਸਾਵਿੱਤਰੀ ਵਰਗੀ ਚੀਜ਼ ਤਿੰਨ ਹਜ਼ਾਰ ਸਾਲਾਂ ਦੀ ਸਭਿਅਤਾ ਹੀ ਪੈਦਾ ਕਰ ਸਕਦੀ ਏ," ਮਾਦਲੇਨ ਨੇ ਇੰਜ ਕਿਹਾ ਜਿਵੇਂ ਉਹ ਮੇਰਾ ਸ਼ੁਕਰੀਆ ਅਦਾ ਕਰ ਰਹੀ ਹੋਵੇ।

"ਤੇ ਮੇਰੇ ਵਰਗੀ ਚੀਜ਼ ਪੰਜ ਹਜ਼ਾਰ ਸਾਲਾਂ ਦੀ ਸਭਿਅਤਾ ਹੀ ਪੈਦਾ ਕਰ ਸਕਦੀ ਏ।" ਮੈਂ ਆਪਣੇ ਉਪਨਿਸ਼ਦੀ ਵੱਡ-ਵਡੇਰੇ ਪ੍ਰਤੀ ਅੰਤਰ-ਧਿਆਨ ਹੁੰਦੇ ਹੋਏ ਕਿਹਾ ਜਿਵੇਂ ਦਾਦਾ ਦੇ ਦਾਦੇ ਨੇ ਉਸਨੂੰ ਵੇਖਿਆ ਹੋਵੇ ਅਤੇ ਅਸੀਂ ਉਸਦੀ ਮਿਲਖ ਵਿੱਚੋਂ ਹੀ ਵਿਰਾਸਤੀ ਭੌਂ ਹਾਸਲ ਕੀਤੀ ਹੋਵੇ। ਮੇਰੀ ਉਦਾਸੀ ਬੌਧਿਕ ਅਤੇ ਅਮੂਰਤ ਸੀ। ਇਸਨੇ ਇਤਿਹਾਸ ਅਤੇ ਅਧਿਆਤਮਵਾਦ ਵਿੱਚ ਸ਼ਰਨ ਲਈ ਹੋਈ ਸੀ। ਜੇ ਜਾਰਜੇਜ਼ ਪੰਜ ਵਜੇ ਮਿਲਣ ਨਾ ਆ ਰਿਹਾ ਹੁੰਦਾ ਤਾਂ ਮੈਨੂੰ ਨਹੀਂ ਪਤਾ ਮੈਂ ਕੀ ਕਰਦਾ ? ਸਾਨੂੰ ਇੱਕ - ਸੁਭਾਅਵਾਦੀਆਂ ਬਾਰੇ ਗਰਮ-ਗਰਮ ਬਹਿਸ ਕਰਨ ਦਾ ਮੌਕਾ ਵੀ ਨਾ ਮਿਲਦਾ। ਅੱਜ-ਕੱਲ੍ਹ ਅਸੀਂ ਉਹਨਾਂ ਦੀਆਂ ਲਿਖਤਾਂ ਦਾ ਹੀ ਅਧਿਐਨ ਕਰ ਰਹੇ ਸੀ ਅਤੇ ਲਾਤੀਨੀ ਭਾਸ਼ਾ ਦੀ ਜਾਣਕਾਰੀ ਨਾ ਹੋਣ ਕਰਕੇ ਮੈਨੂੰ ਕੈਥੋਲਿਕ ਬਲਕਿ ਈਸਾਈ ਧਰਮ ਸ਼ਾਸਤਰ ਨੂੰ ਸਮਝਣ ਲਈ ਮਾਦਲੇਨ ਅਤੇ ਜਾਰਜੇਜ਼ 'ਤੇ ਨਿਰਭਰ ਹੋਣਾ ਪੈਂਦਾ ਸੀ। ਇਸ ਕੰਮ ਵਿੱਚ ਜਾਰਜੇਜ਼ ਸਾਡਾ ਗੁਰੂ ਸੀ ਅਤੇ ਉਹ ਬਹੁਤ ਖ਼ੁਸ਼ ਸੀ। ਕੰਮ ਕਰਨਾ ਆਪਣੇ ਆਪ ਵਿੱਚ ਪਵਿੱਤਰਤਾ ਹੈ ਕਿਉਂਕਿ ਕੰਮ ਸਾਡੇ ਪਿਆਰ ਦੇ ਪਿਆਰ ਨੂੰ ਲੁਕਾ ਲੈਂਦਾ ਹੈ। ਅੰਜੀਰ ਦਾ ਪੱਤਾ ਸ਼ਾਇਦ ਪਹਿਲੀ ਸਭਿਅਕ ਕਲਾ-ਕ੍ਰਿਤੀ ਸੀ।

ਫਿਰ ਵੀ ਇਹ ਇੱਕ ਅਨੰਦਮਈ ਦਿਨ ਸੀ ਅਤੇ ਮਾਦਲੇਨ ਗਾ ਰਹੀ ਸੀ। ਉਹ ਇੱਕ ਦਿਹਾਤੀ ਲੋਰੀ ਦੀ ਕੋਈ ਪੁਰਾਣੀ ਤੁਕ ਗਾ ਰਹੀ ਸੀ। ਉਸਨੇ ਕਿਹਾ, "ਹੁਣ ਮੈਂ ਕਾਰ ਚਲਾਉਂਦੀ ਹਾਂ," ਅਤੇ ਕਾਰ ਦਾ ਹੈਂਡਲ ਉਸਦੇ ਹੱਥਾਂ ਵਿੱਚ ਆਉਂਦੇ ਹੀ ਕਾਰ

ਦੀ ਚਾਲ-ਢਾਲ ਇੱਕ-ਦਮ ਬਦਲ ਗਈ। ਇਹ ਆਪਣੀ-ਆਪਣੀ ਅਤੇ ਅਨੰਦਮਈ ਲੱਗਣ ਲੱਗ ਪਈ ਸੀ, ਬਿਲਕੁਲ ਉਵੇਂ ਜਿਵੇਂ ਘੋੜੇ ਲਾੜਿਆਂ ਦੀ ਥਾਂ ਆਪਣੇ ਮਾਲਕਾਂ ਨੂੰ ਆਪਣੇ ਉਪਰ ਸਵਾਰ ਪਾਕੇ ਮਹਿਸੂਸ ਕਰਦੇ ਹਨ। ਵਲਵਲਾਵੇਂ ਅਤੇ ਚੱਕਰ ਕੱਟਦੀ ਕਾਰ ਵਾਪਸੀ ਦਾ ਸਫ਼ਰ ਤੈਅ ਕਰੀ ਜਾ ਰਹੀ ਸੀ ਅਤੇ ਮੈਂ ਆਪਣੇ ਆਪ ਵਿੱਚ ਮਗਨ ਬੈਠਾ ਹੋਇਆ ਸੀ। ਮੈਂ ਜਾਣਦਾ ਸੀ ਕਿ ਅਜਿਹੀ ਅਡੋਲਤਾ ਵਿੱਚ ਮਨੁੱਖ ਕੇਵਲ ਸਦੀਵੀ ਸ਼ਾਂਤੀ ਤੋਂ ਹੀ ਜਾਣੂ ਹੁੰਦਾ ਹੈ।

"ਸ਼ਾਂਤੀ, ਮਾਦਲੇਨ," ਮੈਂ ਕਿਹਾ, "ਉਥੇ ਏ ਜਿੱਥੇ ਪਤਨੀ 80 ਕਿਲੋਮੀਟਰ ਪ੍ਰਤੀ ਘੰਟੇ ਦੀ ਰਫ਼ਤਾਰ ਨਾਲ ਕਾਰ ਚਲਾਉਂਦੀ ਏ ਤੇ ਆਦਮੀ ਆਪਣੇ ਨੱਕ ਦੀ ਟੇਕ ਸੋਚਾਂ ਦੀ ਖੱਡ ਵਿੱਚ ਡਿਗਿਆ ਪਿਆ ਹੁੰਦਾ ਏ।"

"ਮੈਂ ਕਿਸੇ ਦਿਨ ਤੁਹਾਡੇ ਨੱਕ 'ਤੇ ਸ਼ਹਿਦ ਲਗਾ ਦੇਣਾ ਏ," ਉਹ ਬੋਲੀ ਅਤੇ ਇਹ ਸਾਬਤ ਕਰਨ ਲਈ ਕਿ ਪ੍ਰੇਮ ਨੇਤਰਤਾ ਵਿੱਚ ਵੱਸਦਾ ਹੈ, ਉਸਨੇ ਮੇਰੇ ਨੱਕ ਦੀ ਚੁੰਜ ਨੂੰ ਚੁੰਮ ਲਿਆ। ਤੁਸੀਂ ਸੋਚਦੇ ਹੋ, ਜਿਸਨੂੰ ਤੁਸੀਂ ਏਨੀ ਚੰਗੀ ਤਰ੍ਹਾਂ ਜਾਣਦੇ ਹੋ ਉਹ ਤੁਹਾਡੇ ਕਬਜ਼ੇ ਵਿੱਚ ਹੈ। ਉੱਨੀਵੇਂ ਵਰ੍ਹੇ ਵਿੱਚ ਪ੍ਰੇਮ ਉਨਾ ਹੀ ਛਲਵਾਂ ਹੁੰਦਾ ਹੈ ਜਿੰਨਾ ਪੰਝੀਵੇਂ ਵਰ੍ਹੇ ਵਿੱਚ ਖ਼ੁਸ਼ੀ। ਵਿਆਹ ਇੱਕ ਬੰਧਨ ਹੈ ਅਤੇ ਤੁਸੀਂ ਇਸ ਕਰਕੇ ਇਕੱਠੇ ਰਹਿੰਦੇ ਹੋ ਕਿਉਂਕਿ ਤੁਸੀਂ ਵਾਰੀ-ਵਾਰੀ ਗੱਡੀ ਚਲਾ ਸਕਦੇ ਹੋ ਅਤੇ ਸ਼ੇਜ ਮਾਦਾਮ ਤ੍ਰਿਸਿਏ ਦੇ ਕੋਲੋਂ ਦੀ ਲੰਘਦੇ ਹੋਏ ਮਹਿਮਾਨਾਂ ਲਈ ਗਾਟੋ ਲਿਆ ਸਕਦੇ ਹੋ। ਮੈਂ ਇਕੱਲਾ ਪਲਾਸ ਦਯ ਲਾ ਰੇਪੁਬਲਿਕ ਵਿਖੇ ਲੱਗੇ ਰੁੱਖਾ ਨੂੰ ਵੇਖ ਰਿਹਾ ਸੀ। ਫਿਰ ਮੈਂ ਉਹਨਾਂ ਨੂੰ ਗਿਣਿਆ, ਉਹ ਤੇਈ ਸਨ।

**ਮੇਰੀ ਡਾਇਰੀ ਦੇ ਪੰਨੇ ।**

ਅਕਤੂਬਰ - 17 "ਕੈਥਰੀਨ ਨੂੰ ਇਥੇ ਆਇਆਂ ਤਿੰਨ ਦਿਨ ਹੋ ਗਏ ਸਨ । ਉਸਨੂੰ ਅਤੇ ਜਾਰਜੇਜ਼ ਨੂੰ ਇੱਕ-ਦੂਜੇ ਦੀਆਂ ਬਾਹਾਂ ਵਿੱਚ ਧੱਕਣ ਦਾ ਕੋਈ ਲਾਭ ਨਹੀਂ ਹੈ । ਬੇਸ਼ਕ ਉਹ ਬਹੁਤ ਸ਼ਰਮਾਕਲ ਹੈ ਪਰ ਉਹ ਮਰਦਾਂ ਵੱਲ ਇੰਜ ਵੇਖਦੀ ਹੈ ਜਿਵੇਂ ਹਵਾਲੇ ਜਾਂ ਆਸਰੇ ਲਈ ਕਿਸੇਂ ਕਾਨੂੰਨੀ ਕਿਤਾਬ ਨੂੰ ਵੇਖ ਰਹੀ ਹੋਵੇ - ਇਸ ਲਈ ਨਹੀਂ ਕਿ ਉਹ ਇੱਕ ਵਕੀਲ ਹੈ, ਸਗੋਂ ਇਸ ਲਈ ਕਿ ਉਹ ਸਥਾਈਪਣ ਲੋਚਦੀ ਹੈ । ਸਭ ਮਰਦ ਅਤੇ ਔਰਤਾਂ (ਅਤੇ ਉਹਨਾਂ ਨੂੰ ਕਿਸੇ ਨਾ ਕਿਸੇ ਕਾਰਨ ਗੁਸਤਾਖ਼ੀ ਵਿੱਚ 'ਬੁਰਜਵਾ' ਕਿਹਾ ਜਾਂਦਾ ਹੈ) ਜੋ ਸਥਾਈਪਣ ਲੋਚਦੇ ਹਨ - ਬਹੁਸੰਖਿਆ ਇਹਨਾਂ ਲੋਕਾਂ ਦੀ ਹੀ ਹੈ - ਧਾਰਮਿਕ ਸੁਭਾਅ ਦੇ ਹਨ, ਕਹਿਣ ਦਾ ਮਤਲਬ ਇਹ ਹੈ ਕਿ ਜੇਕਰ ਉਹ ਇਹ ਨਾ ਜਾਣਦੇ ਹੁੰਦੇ ਕਿ ਉਹਨਾਂ ਕੋਲ ਮੋਟੇ, ਭਾਰੇ, ਸੁਨਹਿਰੀ ਅੱਖਰਾਂ ਵਾਲੇ ਗ੍ਰੰਥ ਹਨ ਤਾਂ ਫ਼੍ਰਾਂਸ ਦੀ ਹਕੂਮਤ ਦਾ ਚੱਲਣਾ ਸੰਭਵ ਨਾ ਹੁੰਦਾ । ਇਸ ਹਾਲਤ ਵਿੱਚ ਕੋਈ ਵੀ ਬੱਚਾ ਜਨਮ ਨਾ ਲੈਂਦਾ ਅਤੇ ਕੋਈ ਵੀ ਆਦਮੀ ਆਪਣੀ ਦੁਕਾਨ ਨਾ ਖੋਲ੍ਹਦਾ, ਨਾ ਹੀ ਕਿਸੇ ਵੇਸਵਾ ਪਾਸ ਧੰਦੇ ਦਾ ਕਾਰਡ ਹੁੰਦਾ ਅਤੇ ਨਾ ਹੀ ਕਿਸੇ ਔਰਤ ਦਾ ਕੋਈ ਪਤੀ ਹੁੰਦਾ । ਜਨਮ ਅਤੇ ਮੌਤ ਲਈ ਕਾਨੂੰਨ ਦੀ ਜ਼ਰੂਰਤ ਹੈ - ਛੋਟਾ ਕਾਨੂੰਨ ਜੋ ਵੱਡੇ ਕਾਨੂੰਨ ਵਿੱਚੋਂ ਨਿਕਲਦਾ ਹੈ, ਜੋ ਜਨਮ ਅਤੇ ਮੌਤ ਤੋਂ ਪਰ੍ਹੇ ਹੈ । ਸਾਰੇ ਨਿਯਮ ਮੁਕਤੀ ਲਈ ਹਨ । (ਧਰਮ ਦਾ) ਸਤਿਕਾਰ ਕਰਨਾ ਮੁਕਤੀ ਹਾਸਲ ਕਰਨਾ ਹੈ । (ਇੱਕ ਸਿਪਾਹੀ ਜਾਂ ਪੁਲਿਸ ਅਧਿਕਾਰੀ ਨਾਲੋਂ ਵਧੇਰੇ ਹੋਰ ਕੋਈ ਵਿਅਕਤੀ ਮੁਕਤ ਦਿਖਾਈ ਨਹੀਂ ਦਿੰਦਾ ) । ਇੰਜ ਇੱਕ ਸੱਚਾ ਬੁਰਜਵਾ ਵਿਅਕਤੀ ਇੱਕ ਸਾਧ ਬਰਾਬਰ ਹੈ ਜਿਸਨੇ ਆਪਣੇ ਆਪਨੂੰ ਰੱਬੀ ਸੇਵਾ ਲਈ ਅਰਪਿਤ ਕਰ ਦਿੱਤਾ ਹੁੰਦਾ ਹੈ, ਜਿਸਦੇ ਲਈ ਉਸਦਾ ਘਰ ਹੀ ਇੱਕ ਮੱਠ ਹੁੰਦਾ ਹੈ ਤੇ ਉਸਦਾ ਧਰਮ ਉਸਦੀ ਨਾਗਰਿਕਤਾ ।

"ਅਸਲੀ ਬੁਰਜਵਾ ਤਾਂ ਮੱਠ ਦਾ ਸਾਧ ਹੀ ਹੈ ; ਉਹ ਕਿਰਸ ਨਾਲ ਜੀਵਨ ਨਿਰਬਾਹ ਕਰਦਾ ਹੈ ਅਤੇ ਸਵਰਗ ਲਈ ਬੱਚਤ ਕਰਦਾ ਹੈ । ਜੋ ਸ਼ਖ਼ਸ ਕਿਸੇ ਹੋਰ ਜੀਵਨ, ਕਿਸੇ ਹੋਰ ਸੰਸਾਰ ਲਈ ਬੱਚਤ ਕਰਦਾ ਹੈ ਉਹ ਅਤਿਅੰਤ ਕਲਪਨਾਸ਼ੀਲ ਹੀ ਹੋ ਸਕਦਾ ਹੈਂ । ਇੱਕ ਪ੍ਰਾਭਾਂਸਲੇ ਔਰਤ ਹੀ ਸੀ ਜਿਸਨੇ ਕਿਹਾ ਸੀ - ਮਾਦਲੇਨ ਨੇ ਇਹ ਆਪਣੀ ਕਿਸੇ ਦੋਸਤ ਤੋਂ ਸੁਣਿਆ ਸੀ 'ਮੌਂਸਿਏਲਯ ਪਾਸ਼ਚਰ' ਕੀ ਸਵਰਗ ਵਿੱਚ ਅੰਗ੍ਰੇਜ਼ ਵੀ ਵੱਸਦੇ ਹਨ ?' 'ਹਾਂ, ਮਾਤਾ.ਜੀ', ਏਂਟਾਈਬਸ ਦੇ ਨੇਕਦਿਲ ਪਾਦਰੀ ਨੇ ਜਵਾਬ ਦਿੱਤਾ ਸੀ । 'ਤਾਂ ਫਿਰ', ਬੁੱਢੀ ਔਰਤ ਨੇ ਜਵਾਬ ਵਿੱਚ ਕਿਹਾ, 'ਮੈਂ ਉਥੇ ਨਹੀਂ ਜਾਣਾ ਚਾਹਾਂਗੀ । ਅੰਗ੍ਰੇਜ਼ ਤਾਂ ਬੜੇ ਬਦਕਾਰ ਲੋਕ ਨੇ । ਇੱਕ ਹੋਰ ਸਵਾਲ ਪੁੱਛਣਾ ਚਾਹਾਂਗੀ, ਪਾਦਰੀ ਜੀ । ਤੁਹਾਡੇ ਖ਼ਿਆਲ 'ਚ ਕੀ ਮੇਰੀ ਪੋਤਰੀ ਮਾਰਗੇਰਿਡ ਸਵਰਗ ਵਿੱਚ ਮੈਨੂੰ

ਮਿਲ ਸਕੇਗੀ ?' 'ਕਿਉਂ ਨਹੀਂ, ਮਾਤਾ ਜੀ ।' —'ਮਾਰਗੇਰਿਡ ਬੈਂਗਣ ਦਾ ਭੜਥਾ ਬੜਾ ਸੁਆਦ ਬਣਾਉਂਦੀ ਏ ।' ਵਿਚਾਰਾ ਪਾਦਰੀ ਹੋਰ ਕੁਝ ਨਾ ਬੋਲ ਸਕਿਆ । ਉਹ ਸਿਰਫ਼ ਮੁਸਕਰਾਇਆ । ਉਸਨੇ ਅਲਵਿਦਾ ਕਹਿਣ ਲਈ ਆਪਣਾ ਹੈਟ ਉਠਾਇਆ ਅਤੇ ਫਿਰ ਮੂੰਹ ਹੀ ਮੂੰਹ ਵਿੱਚ ਪ੍ਰਾਰਥਨਾਮਈ ਸ਼ਬਦ ਬੋਲਦਾ ਉਥੋਂ ਤੁਰ ਪਿਆ ।

ਅਕਤੂਬਰ–23 "ਮੈਂ ਇੱਕ ਥੱਕਿਆ ਹੋਇਆ ਆਦਮੀ ਹਾਂ । ਮੈਂ ਉਸ ਥੱਕੀ ਹੋਈ ਜਾਤੀ ਵਿੱਚੋਂ ਹਾਂ ਜਿਸਨੇ ਤਿੰਨ (ਚਾਰ ਜਾਂ ਪੰਜ) ਹਜ਼ਾਰ ਸਾਲ ਤਕ ਇੱਕ ਅਜਿਹਾ ਅਧਿਅਨਸ਼ੀਲ, ਅਲਪਹਾਰੀ, ਅਪ੍ਰਵਾਸੀ ਜੀਵਨ ਬਿਤਾਇਆ ਹੈ ਕਿ ਸਾਡੇ ਨੱਕ ਅਤੇ ਗਲੇ ਨੇ ਸਾਡੇ ਕੰਨ, ਜੀਭ ਅਤੇ ਅੱਖਾਂ ਨੇ ਕਾਫ਼ੀ ਹੱਦ ਤਕ ਆਪਣੀ ਸਥਾਨਿਕ ਚੁਸਤੀ–ਫੁਰਤੀ ਗਵਾ ਲਈ ਹੈ । ਅੱਜ ਸਾਨੂੰ ਦੂਜਿਆਂ ਰਾਹੀਂ ਸਮਝਣਾ ਪੈਂਦਾ ਹੈ..... ਮੈਂ ਸਮਝਦਾ ਹਾਂ - ਸਾਡੀ ਚੇਤਨਾ ਮਨੁੱਖ ਦੀ ਥਾਂ ਵਧੇਰੇ ਕਰਕੇ ਦੇਵਤਿਆਂ ਨਾਲ ਗੱਲਾਂ ਕਰਨ ਲਈ ਬਣੀ ਹੈ, ਪ੍ਰਤਖ ਦੀ ਥਾਂ ਅਨਿਸ਼ਚਿਤ ਦੀ ਰਚਨਾ ਲਈ ਬਣੀ ਹੈ - ਸਾਡੇ ਮਨ ਚੀਜ਼ਾਂ ਉਪਰ ਇੰਜ ਤਿਲਕ ਜਾਂਦੇ ਹਨ ਜਿਵੇਂ ਗੀਟਿਆਂ ਉਪਰ ਪਾਣੀ । ਹਾਂ - ਅਸੀਂ ਬ੍ਰਾਹਮਣਾਂ ਨੇ ਕਈ ਇੰਜੀਨੀਅਰ, ਡਾੱਕਟਰ ਅਤੇ ਫੌਜੀ ਅਫ਼ਸਰ ਵੀ ਪੈਦਾ ਕੀਤੇ ਹਨ ਪਰ ਇਹ ਸਾਡੇ ਪੁਰਾਣੇ ਘਰਾਂ ਦੇ ਬਰਾਂਡਿਆਂ ਵਿੱਚ ਲੱਗੀਆਂ ਥੰਮ੍ਹੀਆਂ ਵਾਂਗ ਹੀ ਹਨ - ਭਾਵੇਂ ਉਹਨਾਂ ਨੂੰ ਕਿੰਨਾ ਵੀ ਘੁਣ ਲੱਗ ਜਾਵੇ ਇਹ ਉਵੇਂ ਹੀ ਟਿਕੀਆਂ ਰਹਿੰਦੀਆਂ ਹਨ । ਇਹ ਨਹੀਂ ਕਿ ਉਹਨਾਂ ਨੇ ਛੱਤ ਨੂੰ ਸਹਾਰਾ ਦਿੱਤਾ ਹੋਇਆ ਹੈ, ਬਲਕਿ ਇਹਨਾਂ ਨੇ ਆਪਣੀਆਂ ਜੜ੍ਹਾਂ ਨੂੰ ਸਹਾਰਾ ਦਿੱਤਾ ਹੋਇਆ ਹੈ ਤੇ ਬਾਕੀ ਸਭ ਕੁਝ ਹਵਾ ਜਾਂ ਵਿਸ਼ਵਾਸ ਦੇ ਸਹਾਰੇ ਅਟਕਿਆ ਪਿਆ ਹੈ । ਆਧੁਨਿਕ ਜੀਵਨ ਦੀ, ਆਧੁਨਿਕ ਸਭਿਅਤਾ ਦੀ ਢੋਅ ਦੇ ਖ਼ਿਲਾਫ਼ ਇਹ ਲੜਾਈ, ਓਫ਼ ! ਇਹ ਤਾਂ ਸ਼ੁਰੂ ਹੋਣ ਤੋਂ ਪਹਿਲਾਂ ਹੀ ਹਾਰੀ ਜਾ ਚੁੱਕੀ ਹੈ । ਪਰ ਸਾਡੇ ਪਾਸ ਗਿਆਨ ਦੇ ਰੇਸ਼ੇ ਤਾਂ ਹਨ ਪਰ ਰੇਸ਼ਾ ਪੈਦਾ ਕਰਨ ਲਈ ਕੋਈ ਕੀੜਾ ਨਹੀਂ : ਅਸੀਂ ਇਸ ਧਰਤੀ ਦੇ ਅਸਲੀ ਨਿਪੁੰਸਕ ਹਾਂ ।"

ਅਕਤੂਬਰ – 26 ਔਰਤ ਦੀ ਜੈਵਿਕੀ ਅਤੇ ਉਸਦੀ ਗਤੀਵਿਧੀ ਵਿੱਚ ਔਰਤ ਦੀ ਮੂਲ ਭੂਮਿਕਾ ਆਪਣੇ ਸਭ ਤੋਂ ਉਤਮ ਰੂਪ ਵਿੱਚ ਉਦੋਂ ਨਹੀਂ ਦਿਖਦੀ ਜਦੋਂ ਉਹ ਕਿਸੇ ਨਾਲ ਪ੍ਰੇਮ ਕਰ ਰਹੀ ਹੁੰਦੀ ਹੈ । (ਕਿਉਂਕਿ ਇਹ ਤਾਂ ਨਿਰਾ ਸਵਾਂਗ ਹੁੰਦਾ ਹੈ) ਸਗੋਂ ਉਦੋਂ ਦਿਖਦੀ ਹੈ ਜਦੋਂ ਉਹ ਮਨੁੱਖ–ਜਾਤੀ ਨੂੰ ਜਾਰੀ ਰੱਖਣ ਲਈ ਇੱਕ ਮਰਦ ਅਤੇ ਔਰਤ ਦਾ ਸੁਮੇਲ ਚਾਹੁੰਦੀ ਹੈ । ਜਿਵੇਂ ਇੱਕ ਹੱਥਣੀ ਦੁਸ਼ਮਣ ਦੇ ਇਹਸਾਸ ਨਾਲ ਆਪਣੀ ਸੁੰਡ ਨੂੰ ਭਿਆਨਕ ਰੂਪ ਵਿੱਚ ਉਠਾ ਲੈਂਦੀ ਹੈ, ਚਾਹੇ ਉਹ ਬੱਚਾ ਉਸਦਾ ਹੋਵੇ ਜਾਂ ਕਿਸੇ ਹੋਰ ਦਾ - ਕਿਉਂਕਿ ਮਮਤਾ ਤਾਂ ਅਨਾਮ ਹੈ - ਇਸੇ ਤਰ੍ਹਾਂ ਮਾਦਲੇਨ (ਆਪਣੇ ਮਨ ਅਤੇ ਸਰੀਰ ਨਾਲ) ਧੁੱਪ ਅਤੇ ਵਰਖਾ ਨਾਲ, ਭੁੱਖ ਅਤੇ ਠੰਡ ਨਾਲ ਲੱੜਦੀ ਹੈ । ਇਹੀ ਉਸਦੀ ਮੁੱਖ ਚਿੰਤਾ ਹੈ । ਘਟੀਆ ਖਾਣਾ ਜਾਂ ਤੇਜ਼ ਮਿਸਟ੍ਰਲ ਉਸਦੀਆਂ ਘਟਨਾਵਾਂ ਦੇ ਜੋਤਿਸ਼ ਨੂੰ ਉਥਲ–ਪੁਥਲ ਕਰ ਸਕਦੀ ਹੈ । ਕਿੰਨੀ ਕਠੋਰਤਾ ਨਾਲ ਅਤੇ ਕਿੰਨੀ ਸਹਿਜ–ਸਿਆਣਪ ਨਾਲ ਉਹ ਹਰ ਕੰਮ ਕਰ ਰਹੀ ਸੀ - ਕਦੇ ਕੈਥਰੀਨ ਨੂੰ ਉਸਦੀ ਸਥਿਰਤਾ ਲਈ ਹੌਂਸਲਾ ਦਿੰਦੀ (ਉਸਦੀ ਆਰਥਿਕ ਅਤੇ ਹੋਰ ਪੱਖਾਂ ਤੋਂ ਸਥਿਰਤਾ,

ਤੇ ਇਸੇ ਕਰਕੇ ਨੋਟਰੀ ਦੇ ਮਾੜੇ ਧੰਦੇ ਬਾਰੇ ਗੱਲਾਂ ਚੱਲਦੀਆਂ ਰਹਿੰਦੀਆਂ ਜਿਸਨੂੰ ਦੂਜਿਆਂ ਦੀ ਭਲਾਈ ਕਰਨ 'ਤੇ ਨਿਰਭਰ ਰਹਿਣਾ ਪੈਂਦਾ ਹੈ.... ਤੇ ਜਿਸਨੂੰ ਇੱਕ ਜੁਰਮ ਇਕਬਾਲੀ ਤਾਂ ਕਿਹਾ ਜਾ ਸਕਦਾਂ ਹੈ, ਕੋਈ ਡਾੱਕਟਰ ਵਗ਼ੈਰਾ ਨਹੀਂ.......) ਕਦੇ ਉਸਦੀ ਪੜ੍ਹਾਈ ਬਾਰੇ ਸੋਚਣ ਲੱਗ ਪੈਂਦੀ (ਕਿਉਂਕਿ ਕੈਥਰੀਨ ਨੇ ਆਪਣੇ ਪੇਪਰ ਬਹੁਤ ਅੱਛੇ ਕੀਤੇ ਸਨ..... ਖ਼ਾਸ ਕਰਕੇ ਲਾਤੀਨੀ ਭਾਸ਼ਾ ਦਾ ) ; ਪਰ ਜਦੋਂ ਉਹ ਜਾਰਜੇਜ਼ ਬਾਰੇ ਸੋਚਦੀ ਤਾਂ ਉਸਦੀ ਮਾਤਰੀ ਪ੍ਰਵਿਰਤੀ ਵਧੇਰੇ ਸੰਕੋਚਮਈ ਅਤੇ ਅਨਪ੍ਰਮਾਣਿਤ ਹੋ ਜਾਂਦੀ । ਮਾਦਲੇਨ ਬਾਰੇ ਹਰ ਕੋਈ ਸੋਚ ਸਕਦਾ ਸੀ ਕਿ ਉਹ ਮਨੁੱਖੀ ਮਨ ਦੀ ਗਹਿਰਾਈ ਤਕ ਪਹੁੰਚਣ ਦੀ ਸਮਰੱਥਾ ਰੱਖਦੀ ਹੈ, ਉਹ ਜਾਣਦੀ ਹੈ ਕਿ ਜਾਰਜੇਜ਼ ਉਸ ਉਪਰ ਨਿਰਭਰ ਕਰਦਾ ਹੈ । ਉਹ ਜਾਣਦੀ ਹੈ ਕਿ ਜਦੋਂ ਅਸੀਂ ਸ਼ਤਰੰਜ ਖੇਡ ਰਹੇ ਹੋਵਾਂਗੇ ਤਾਂ ਉਹ ਸਾਡੇ ਕੋਲ ਆ ਕੇ ਸਾਡੇ ਪਿੱਛੇ ਖਲੋ ਜਾਵੇਗੀ, ਉਸਦੇ ਹੱਥ ਮੇਰੇ ਮੋਢਿਆਂ ਉਪਰ ਹੋਣਗੇ - ਤੇ ਜਾਰਜੇਜ਼ ਜੋ ਸਾਰੇ ਰੂਸੀਆਂ ਵਾਂਗ ਇਸ ਪ੍ਰਾਚੀਨ ਭਾਰਤੀ ਖੇਡ ਵਿੱਚ ਬਹੁਤ ਨਿਪੁੰਨ ਹੈ, ਅਚਾਨਕ ਚੁਸਤ ਹੋ ਜਾਵੇਗਾ ਅਤੇ ਉਸਦੀਆਂ ਉਂਗਲਾਂ ਵਿੱਚ ਤੇਜ਼ੀ ਆ ਜਾਵੇਗੀ ਤੇ ਉਹ ਗ਼ਲਤ ਚਾਲਾਂ ਚੱਲੇਗਾ । ਉਸਦੇ ਰਾਖਸ਼ਪੁਣੇ ਦੇ ਵਿਰੁੱਧ ਮਾਦਲੇਨ ਇੱਕ ਫ਼ਰਿਸ਼ਤਾ ਹੈ ਅਤੇ ਹੁਣ ਉਸਨੂੰ ਮਾਦਲੇਨ ਦੇ ਤਾਹਨੇ ਨਹੀਂ ਸੁਣਨੇ ਪੈਂਦੇ ਸਗੋਂ ਮਾਦਲੇਨ ਨੂੰ ਉਸਦੀ ਹਾਂ ਵਿੱਚ ਹਾਂ ਮਿਲਾਉਣੀ ਪੈਂਦੀ ਹੈ ਤੇ ਇਹ ਸਾਰਾ ਕੁਝ ਉਸਨੂੰ ਕਿੰਨਾ ਚੰਗਾ-ਚੰਗਾ ਲੱਗਦਾ ਹੈ ਭਾਵੇਂ ਮੇਰੀ ਬ੍ਰਾਹਮਣੀ ਨਿਰਕੁੰਸ਼ ਵਿਚਾਰ ਧਾਰਾ ਦੇ ਖ਼ਿਲਾਫ਼ ਇਹ ਕੁਝ ਹੱਦ ਤਕ ਸੋਗਮਈ ਹੀ ਕਿਉਂ ਨਾ ਹੋਵੇ ।

"ਰੱਬ ਜੋ ਕਿ ਆਦਮੀ ਦੇ ਅੰਦਰ ਇੱਕ ਅਦਿੱਖ ਸ਼ਕਤੀ ਹੈ, ਨੇ ਲੱਗਦਾ ਹੈ, ਬ੍ਰਾਹਮਣ ਨੂੰ ਇੱਕ ਵਿਸ਼ੇਸ਼ ਚਾਬੁਕ, ਤ੍ਰਿਸ਼ੂਲ ਦੇ ਰੱਖਿਆ ਹੈ ਜਿਸ ਨਾਲ ਉਹ ਅਦਿੱਖ ਰੂਪ ਵਿੱਚ ਸ਼ਤਰੰਜ ਖੇਡਦਾ ਹੈ । ਇਸ ਅਦਿੱਖ ਜਾਦੂਗਰ ਦੀ ਕਮਾਨ ਹੇਠ ਹਾਥੀ ਕਦੇ ਜੰਗਲ ਦੇ ਅੰਦਰ ਜਾਂਦਾ ਹੈ ਅਤੇ ਕਦੇ ਬਾਹਰ ਆ ਜਾਂਦਾ ਹੈ । ਕਿਸੇ ਖ਼ਾਮੋਸ਼ ਸਰਾਪ ਜਾਂ ਮੰਤਰ ਵੱਸ ਰਾਜਾ ਡਿਗਦਾ ਜਾਂ ਅੱਗੇ ਚੱਲਦਾ ਰਹਿੰਦਾ ਹੈ । ਸ਼ਬਦ ਅੰਤਰੀਵ ਭਾਵਾਂ ਨੂੰ ਸਮਝਣ ਲਈ ਬਣਾਏ ਗਏ ਹਨ ਅਤੇ ਵੱਖ-ਵੱਖ ਥਾਵਾਂ 'ਤੇ ਇਹਨਾਂ ਦੀ ਤੀਬਰ ਵਰਤੋਂ ਮੁਸਕ੍ਰਾਹਟ, ਕ੍ਰੋਧ ਜਾਂ ਹੰਝੂ ਪੈਦਾ ਕਰਦੀ ਹੈ । ਕਿਸੇ ਵੀ ਮਰਦ ਨੂੰ ਤੀਵੀਂ ਉਪਰ ਬਹੁਤੇ ਅਧਿਕਾਰ ਨਹੀਂ ਮਿਲਣੇ ਚਾਹੀਦੇ ਹਨ ।

"ਪਰ ਇਸ ਮਾਮਲੇ ਵਿੱਚ ਔਰਤਾਂ ਦਾ ਕੋਈ ਇਖ਼ਲਾਕ ਨਹੀਂ ਹੈ । ਉਸ ਲਈ ਇਸ ਧਰਤੀ ਦੀ ਸੁੰਦਰਤਾ, ਘਰਾਂ ਅਤੇ ਸੰਸਦ-ਭਵਨਾਂ ਦੀ ਆਭਾ, ਤਲਵਾਰ ਅਤੇ ਗੋਟਾਕਿਨਾਰੀ ਦਾ ਨਿਰਮਾਣ (ਭਾਵੇਂ ਇਹ ਬਨਾਰਸ ਤੋਂ ਹੀ ਕਿਉਂ ਨਾ ਹੋਵੇ) - ਮੋਤੀਆਂ ਦਾ ਹਾਰ, ਖ਼ੂਬਸੂਰਤ ਪੰਘੂੜਾ, ਸਿਨਮਾ-ਘਰ, ਸਰਕਸ, ਗਿਰਜਾਘਰ, ਇਹ ਸਭ — ਇੱਕ ਤਰ੍ਹਾਂ ਨਾਲ ਸੰਭੋਗਕ੍ਰਿਆ ਅਤੇ ਫਲਣ ਦੇ ਸਾਧਕ ਹੀ ਹਨ-ਮੌਤ ਦੇ ਭੈਅ ਤੋਂ ਮੁਕਤ ਹੋਣ ਲਈ, ਕਾਲ ਤੇ ਸੋਕੇ ਨੂੰ ਅਸੰਭਵ ਬਣਾਉਣ ਲਈ ਅਤੇ ਮਾਂ ਮਰੀਅਮ ਦੀ ਝੋਲੀ ਵਿੱਚ ਪਏ ਬੱਚੇ ਦੀ ਮੁਸਕਾਨ ਨੂੰ ਪ੍ਰਕਾਸ਼ਮਾਨ ਕਰਨ ਲਈ । ਸ਼ਾਇਦ ਜਿਵੇਂ ਜਿਵੇਂ ਇਹ ਸਭਿਅਤਾ ਵਧੇਰੇ ਤੇ ਹੋਰ ਵਧੇਰੇ ਧਰਤ-ਵਾਸੀ ਹੋ ਰਹੀ ਹੈ - ਅਤੇ ਸਭਿਆਚਾਰ ਦੇ ਮੁਕਾਬਲੇ

ਸਭਿਅਤਾ ਧਰਤ-ਵਾਸੀ ਹੁੰਦੀ ਹੈ - ਇਸਤਰੀਵੀ ਪਾਇਦਾਰੀ ਵਧੇਰੇ ਵਧੇ-ਫੁਲੇਗੀ ਜਿਵੇਂ ਕਿ ਅਮਰੀਕਾ ਵਿੱਚ ਹੋਇਆ ਹੈ। ਮਾਤਮੀ ਸਭਾਵਾਂ ਰਾਹੀਂ ਮੌਤ ਨੂੰ ਖ਼ਤਮ ਕਰ ਦਿੱਤਾ ਜਾਵੇਗਾ ਅਤੇ ਮੁਹੱਬਤ ਬਿਸਤਰੇ ਦੀ ਚਾਹਤ ਬਣ ਕੇ ਰਹਿ ਜਾਵੇਗੀ। ਆਦਮੀ ਇਸ ਧਰਤੀ 'ਤੇ ਅਜਨਬੀ ਹੈ - ਉਸਨੂੰ ਜ਼ਰੂਰ ਚਲੇ ਜਾਣਾ ਚਾਹੀਦਾ ਹੈ।"

ਅਕਤੂਬਰ-29 ਅੱਜ ਮੇਰੀ ਹਾਲਤ ਲਗਪਗ ਰੋਣ ਹੀ ਵਾਲੀ ਹੋ ਗਈ ਸੀ। ਨਿੱਕੇ ਜਿਹੇ ਚੰਨ ਦੇ ਨਾਲ-ਨਾਲ ਅਸੀਂ ਸਿਆਂਤ ਓਫੇਲੀ ਤਕ ਗਏ ਸੀ (ਮਾਦਲੇਨ ਦਾ ਆਪਣਾ ਹੀ ਜੋਤਸ਼-ਵਿਗਿਆਨ ਹੈ) ਸਹਿਜੇ ਜਿਹੇ ਜਿਵੇਂ ਕਿਸੇ ਸੰਯੋਗ ਨਾਲ ਉਹ ਮੈਨੂੰ ਜ਼ੈਤੂਨ ਦੇ ਬਗ਼ੀਚੇ ਵਿੱਚ ਖਿੱਚ ਕੇ ਲੈ ਗਈ, ਉਹਦੇ ਆਖਣ ਅਨੁਸਾਰ ਉਥੋਂ ਕੁਝ ਖੁੰਬਾਂ ਲੈ ਜਾਣ ਲਈ। ਜਾਰਜੇਜ਼, ਬੇਸ਼ਕ ਝੁੰਡਾਂ ਅਤੇ ਝਾੜੀਆਂ ਦੀ ਇਸ ਦੁਨੀਆ ਵਿੱਚ ਸਾਡੇ ਪਿੱਛੇ-ਪਿੱਛੇ ਨਹੀਂ ਸੀ ਆ ਸਕਿਆ ਅਤੇ ਕੈਥਰੀਨ ਅਤੇ ਉਹ ਦੋਵੇਂ ਇਕੱਠੇ ਪਿੱਛੇ ਰਹਿ ਗਏ ਸਨ। ਸ਼ਾਮ ਪੈ ਗਈ ਅਤੇ ਮਾਦਲੇਨ ਨੇ ਸਾਡੀ ਵਾਪਸੀ ਲਈ ਇੱਕ ਨਵਾਂ ਰਾਹ ਲੱਭ ਲਿਆ।

"ਇਹ ਰਾਹ ਮੈਂ ਕੁਝ ਦਿਨ ਪਹਿਲਾਂ ਵੇਖਿਆ ਸੀ," ਉਸਨੇ ਝੂਠ ਬੋਲਿਆ। 'ਤੇ ਰਾਮ, ਇਹ ਰਾਹ ਮੈਂ ਤੁਹਾਨੂੰ ਹੀ ਵਿਖਾਉਣਾ ਚਾਹੁੰਦੀ ਸੀ। ਤੁਸੀਂ ਅੰਦਾਜ਼ਾ ਨਹੀਂ ਲਗਾ ਸਕਦੇ ਕਿ ਇਸ ਪਹਾੜੀ ਦੇ ਪੈਰਾਂ ਤੋਂ ਸਾਡਾ ਘਰ ਕਿੰਨਾ ਸੁੰਦਰ ਵਿਖਾਈ ਦਿੰਦਾ ਏ। ਰਾਮ, ਮੈਂ ਬਹੁਤ ਖ਼ੁਸ਼ ਹਾਂ।" ਉਸਨੇ ਕਿਹਾ ਅਤੇ ਫਿਰ ਮੇਰੀ ਗੱਲ੍ਹ ਨੂੰ ਚੁੰਮ ਲਿਆ। ਮੈਨੂੰ ਪਤਾ ਸੀ ਕਿ ਉਸਦੇ ਵਿਚਾਰ ਕਿਤੇ ਹੋਰ ਗੁੰਮ ਹਨ, ਇਸ ਗੱਲ ਤੋਂ ਉਹ ਜਾਣੂ ਸੀ।

"ਨਿੱਕਾ ਚੰਦਰਮਾ ਜੈਤੂਨ ਦੇ ਰੁੱਖਾਂ ਵਿੱਚ ਹੀ ਕਿਧਰੇ ਛੁਪ ਗਿਆ ਜਿਵੇਂ ਉਹ ਵੀ ਅੰਦਰਖਾਤੇ ਮਿਲਿਆ ਹੋਇਆ ਸੀ। ਪਰੰਤੂ 'ਮਾਦੋ..... ਮਾਦੋ।' ਕਹਿੰਦੇ ਹੋਏ ਕੈਥਰੀਨ ਨੇ ਸਾਨੂੰ ਲੱਭਣਾ ਸ਼ੁਰੂ ਕਰ ਦਿੱਤਾ। ਮਾਦਲੇਨ ਨੇ ਕੋਈ ਜਵਾਬ ਨਾ ਦਿੱਤਾ ਅਤੇ ਮੇਰੇ ਮੂੰਹ ਉਪਰ ਵੀ ਆਪਣਾ ਹੱਥ ਰੱਖ ਦਿੱਤਾ। 'ਸ਼ੀਅ ! ਜਵਾਬ ਨਾ ਦੇਣਾ।' ਛੇਤੀ ਹੀ ਚੰਦਰਮਾ ਡੁੱਬ ਜਾਵੇਗਾ। ਤੇ ਜਾਰਜੇਜ਼ ਦਾ ਜਿੱਥੇ ਇੱਕ ਹੱਥ ਖ਼ਰਾਬ ਸੀ ਉਥੇ ਉਸਨੂੰ ਦਿਖਾਈ ਵੀ ਬਹੁਤ ਘੱਟ ਦਿੰਦਾ ਸੀ। ਆਪਣੀਆਂ ਸੈਰਾਂ 'ਤੇ ਮੈਂ ਹਮੇਸ਼ਾ ਉਸਦੀ ਅਗਵਾਈ ਕਰਦਾ ਸੀ।

"ਮਾਦਲੇਨ ਤੇ ਮੈਂ ਪੱਥਰਾਂ ਉਪਰ ਬੈਠ ਗਏ ਅਤੇ ਫ਼ਜ਼ੂਲ ਕਿਸਮ ਦੀਆਂ ਗੱਲਾਂ ਕਰਨ ਲੱਗੇ। ਜੋ ਕੁਝ ਮੈਂ ਕਹਿ ਰਿਹਾ ਸੀ, ਉਸ ਵਿੱਚ ਉਸਦੀ ਰਤਾ ਦਿਲਚਸਪੀ ਨਹੀਂ ਸੀ। ਮੈਂ ਉਸਨੂੰ ਆਪਣੇ ਘਰ ਬਾਰੇ, ਹਿੰਦੁਸਤਾਨ ਬਾਰੇ ਅਤੇ ਸਰੋਜਾ ਵਲੋਂ ਆਏ ਖ਼ਤ ਬਾਰੇ ਦੱਸ ਰਿਹਾ ਸੀ। ਮਾਦਲੇਨ ਆਪਣੇ ਕਾਲਜ ਬਾਰੇ ਗੱਲਾਂ ਕਰ ਰਹੀ ਸੀ।

"ਕਾਲਜ ਬਾਰੇ ਗੱਲਾਂ ਕਰਨਾ ਉਸਨੂੰ ਹਮੇਸ਼ਾ ਚੰਗਾ ਲੱਗਦਾ ਸੀ - ਖ਼ਾਸ ਕਰਕੇ ਮੁੱਖ-ਅਧਿਆਪਕਾ ਬਾਰੇ ਜੋ ਸੱਚਮੁੱਚ ਦੀ ਇੱਕ ਸੰਤਣੀ ਹੈ। ਉਹ ਮਾਦਲੇਨ ਤੋਂ ਡਰਦੀ ਹੈ ਕਿਉਂਕਿ ਆਪਣੇ ਕਾਲਜ ਵਿੱਚ ਮਾਦਲੇਨ ਸਭ ਤੋਂ ਵੱਧ ਠਰ੍ਹਮੇ ਵਾਲੀ ਸੀ। ਉਥੋਂ

ਦੀਆਂ ਉਸਤਾਦਣੀਆਂ ਵਧੇਰੇ ਕਰਕੇ ਬੁੱਢੀਆਂ ਔਰਤਾਂ ਹਨ ਜੋ ਚੋਖਾ ਧਨ ਨਾ ਹੋਣ ਕਾਰਨ ਆਪਣੀ ਪਸੰਦ ਦੇ ਵਿਆਹ ਨਾ ਕਰ ਸਕੀਆਂ। ਜਦੋਂ ਮਾਦਲੇਨ ਦੀਆਂ ਇਹ ਸਾਥਣਾਂ ਜਵਾਨ ਸਨ ਤਾਂ ਕੁਝ ਸਕੂਲ ਅਧਿਆਪਕਾਂ ਅਤੇ ਮਿਊਂਸੀਪਲ ਕਮੇਟੀ ਦੇ ਕਲਰਕ ਕਿਸਮ ਦੇ ਸਾਧਾਰਨ ਜਿਹੇ ਬੰਦਿਆਂ ਨੇ ਉਹਨਾਂ ਨੂੰ ਆਪਣੇ ਜੀਵਨ-ਸਾਥੀ ਬਣਾਉਣ ਦੀ ਪੇਸ਼ਕਸ਼ ਕੀਤੀ ਸੀ ਪਰ ਪ੍ਰੋਫੈਸਰ ਆਖ਼ਰ ਪ੍ਰੋਫ਼ੈਸਰ ਹੀ ਹੈ - ਤੇ ਉਹਨਾਂ ਆਪਣੀ ਵਿਦਿਆ ਬਾਰੇ ਸੋਚਿਆ ਅਤੇ ਆਪਣੇ ਭਵਿੱਖ ਦੇ ਪਰਿਵਾਰ ਬਾਰੇ, ਬੱਚਿਆਂ ਬਾਰੇ, ਤੇ ਇਸੇ ਕਰਕੇ ਇਹਨਾਂ ਵਿੱਚੋਂ ਕਿਸੇ ਨਾਲ ਵਿਆਹ ਨਾ ਕਰਵਾਇਆ। ਮਾਦਲੇਨ ਉਹਨਾਂ ਦੇ ਸਾਹਮਣੇ ਆਪਣੇ ਵਿਆਹਤ ਜੀਵਨ ਬਾਰੇ ਕਿੰਨੇ ਮਾਣ ਨਾਲ ਦੱਸਦੀ ਹੈ ਤੇ ਖ਼ੁਸ਼ ਹੁੰਦੀ ਹੈ। ਕਦੇ-ਕਦੇ ਮੈਂ ਆਖਦਾ - ਖ਼ੁਸ਼ੀ ਦੀ ਲੋੜ ਔਪਚਾਰਕ ਕਾਰਜਾਂ ਲਈ ਹੁੰਦੀ ਹੈ : ਤੁਸੀਂ ਏਨੀ ਦੂਰ ਨਹੀਂ ਜਾਂਦੇ ਕਿ ਇੱਕ ਹਿੰਦੁਸਤਾਨੀ ਨਾਲ ਵਿਆਹ ਕਰਵਾ ਲੈਂਦੇ ਹੋ - ਭਾਵੇਂ ਉਹ ਕਿੰਨਾ ਚੁਸਤ ਅਤੇ ਧਨਾਢ ਕਿਉਂ ਨਾ ਹੋਵੇ - ਤੇ ਬਹੁਤਿਆਂ ਦੀਆਂ ਨਜ਼ਰਾਂ ਵਿੱਚ ਮੈਂ ਘੱਟੋਘੱਟ ਇੱਕ ਨਿੱਕਾ-ਮੋਟਾ ਰਾਜਕੁਮਾਰ ਤਾਂ ਹੋਵਾਂਗਾ ਹੀ ਕਿਉਂਕਿ ਸਾਰਾ ਏਕਸ ਇਹੀ ਸਮਝਦਾ ਹੈ - ਜਦੋਂ ਤਕ ਤੁਸੀਂ ਪ੍ਰਤੱਖ ਤੌਰ ਤੇ ਇਹ ਸਾਬਤ ਨਹੀਂ ਕਰ ਸਕਦੇ ਹੋ ਕਿ ਖ਼ੁਸ਼ੀ ਉਪ-ਉਪਜ ਨਹੀਂ ਹੈ, ਸਗੋਂ ਤੁਹਾਡੇ ਦੈਨਿਕ ਵਿਵਹਾਰ ਦਾ ਹੀ ਫਲ ਹੈ। ਇੱਕ ਔਰਤ ਲਈ ਉਸਦੀ ਇੱਕ ਸਮਾਜਿਕ ਅੰਸ਼ ਹੁੰਦੀ ਹੈ - ਉਸ ਦੇ ਸੱਚ ਦਾ ਪ੍ਰਮਾਣ।

"ਜਾਰਜੇਜ਼ ਜ਼ਰੂਰ ਹੀ ਉਦਾਸ ਹੋਇਆ ਹੋਵੇਗਾ ਕਿਉਂਕਿ ਹਵਾ ਹਾਲੇ ਵੀ ਤਿੱਖੀ ਚੱਲ ਰਹੀ ਸੀ - ਭਾਵੇਂ ਇਹ ਮਿਸਟ੍ਰਲ ਨਹੀਂ ਸੀ, ਪਰ ਇਹ ਸਮੁੰਦਰ ਵੱਲੋਂ ਆ ਰਹੀ ਸੀ। ਉਹ ਜ਼ਰੂਰ ਹੀ ਫਿਚਕੂੰ-ਫਿਚਕੂੰ ਕਰ ਕੇ ਹੇਠਾਂ ਉਤਰ ਰਿਹਾ ਹੋਵੇਗਾ, ਬਿਲਕੁਲ ਉਹਨਾਂ ਗਧਿਆਂ ਵਾਂਗ ਜੋ ਕੰਨ ਪਿਛਾਂਹ ਕਰ ਕੇ ਪਹਾੜਾਂ ਤੋਂ ਜ਼ੈਤੂਨ ਦੇ ਫੋਲ ਪਿੱਠਾਂ 'ਤੇ ਲੱਦੀ ਸਹਿਜੇ-ਸਹਿਜੇ ਚੱਲਦੇ ਰਹਿੰਦੇ ਹਨ। ਕੈਥਰੀਨ ਵੀ ਖ਼ੁਸ਼ ਨਹੀਂ ਹੋ ਰਹੀ ਹੋਵੇਗੀ। ਉਹ ਜ਼ਰੂਰ ਹੀ ਸ਼ਰਮਾ ਰਹੀ ਹੋਵੇਗੀ। ਉਹ ਸ਼ਾਇਦ ਪਹਿਲੀ ਵਾਰ ਕਿਸੇ ਮਰਦ ਨਾਲ ਇਕੱਲੀ ਘੁੰਮ ਰਹੀ ਸੀ ਤੇ ਉਹ ਵੀ ਸ਼ਾਮ ਵੇਲੇ। ਹੋ ਸਕਦੈ ਉਹ ਡਰ ਵੀ ਰਹੀ ਹੋਵੇ - ਕਿਤੇ ਉਸਨੇ ਉਸਨੂੰ ਛੇੜਿਆ ਨਾ ਹੋਵੇ। ਪਰ ਜਦੋਂ ਅਸੀਂ ਹੇਠਾਂ ਆਏ ਤਾਂ ਵੇਖਿਆ ਉਹ ਤੇ ਕੈਥਰੀਨ ਦੋਵੇਂ ਹਾਥੀ ਉਪਰ ਬੈਠੇ ਹੋਏ ਸਨ, ਉਹਨਾਂ ਦੋ ਬੱਚਿਆਂ ਵਾਂਗ ਜੋ ਖਿਡੌਣਿਆਂ ਪਿੱਛੇ ਲੜ ਪਏ ਹੋਣ ਤੇ ਹੁਣ ਆਪਣੀ ਮਾਂ ਦੀ ਇਸ ਕਰਕੇ ਉਡੀਕ ਕਰ ਰਹੇ ਹੋਣ ਕਿ ਉਹ ਆਵੇ ਤੇ ਉਹਨਾਂ ਦਾ ਝਗੜਾ ਨਿਪਟਾ ਦੇਵੇ। ਇਸ ਲਈ ਜਿਵੇਂ ਹੀ ਕੈਥਰੀਨ ਨੇ ਸਾਨੂੰ ਵੇਖਿਆ ਤਾਂ ਉਸਦਾ ਚਿਹਰਾ ਖ਼ੁਸ਼ੀ ਵਿੱਚ ਚਮਕ ਉਠਿਆ, ਉਸਦੀ ਆਵਾਜ਼ ਵਿੱਚ ਵੀ ਤਬਦੀਲੀ ਆ ਗਈ ਸੀ ਤੇ ਉਸਨੇ ਇੱਕ ਸਕੂਲੀ ਕੁੜੀ ਵਾਂਗ ਬੁਸਕਣਾ ਸ਼ੁਰੂ ਕਰ ਦਿੱਤਾ।

"ਅਸੀਂ ਖੁੰਬਾਂ ਦੀ ਭਾਲ ਵਿੱਚ ਚਲੇ ਗਏ ਸੀ - ਇਹ ਇੰਨੀਆਂ ਸਵਾਦ ਬਣਦੀਆਂ ਹਨ ਕਿ ਮੈਂ ਚਾਹੁੰਦੀ ਸੀ - ਤੁਹਾਡੇ ਜਾਣ ਤੋਂ ਪਹਿਲਾਂ ਇੱਕ ਵਾਰ ਇਹ ਬਣਾ ਕੇ

ਤੁਹਾਨੂੰ ਖਵਾਵਾਂ', ਮਾਦਲੇਨ ਉਚੀ ਆਵਾਜ਼ ਵਿੱਚ ਬੋਲੀ। ਉਸਦਾ ਆਖ਼ਰੀ ਫਿਕਰਾ ਜਾਰਜੇਜ਼ ਲਈ ਸੀ ਕਿ ਉਸਨੂੰ ਭਲੀਭਾਂਤ ਪਤਾ ਲੱਗ ਜਾਵੇ ਕਿ ਕੈਥਰੀਨ ਇਥੇ ਹਮੇਸ਼ਾਂ-ਹਮੇਸ਼ਾਂ ਲਈ ਰਹਿਣ ਵਾਸਤੇ ਨਹੀਂ ਸੀ ਆਈ। ਕੈਥਰੀਨ ਅਤੇ ਮਾਦਲੇਨ ਦੋਹਾਂ ਨੇ ਜਾਰਜੇਜ਼ ਨੂੰ ਰਾਤ ਦੇ ਖਾਣੇ ਲਈ ਰੁਕਣ ਵਾਸਤੇ ਬਾਰ-ਬਾਰ ਬੇਨਤੀ ਕੀਤੀ ਤੇ ਉਸਨੇ ਹਿਚਕਚਾਉਂਦੇ ਹੋਏ ਉਹਨਾਂ ਦੀ ਗੱਲ ਮੰਨ ਲਈ। ਅਸੀਂ ਚੌਲ ਅਤੇ ਕੜ੍ਹੀ ਬਣਾਈ, ਘੱਟੋਘੱਟ ਮੈਂ ਤੇ ਕੈਥਰੀਨ ਨੇ ਬਣਾਈ, ਜਦੋਂ ਕਿ ਜਾਰਜੇਜ਼ ਅਤੇ ਮਾਦਲੇਨ ਗੋਲ ਕਮਰੇ ਵਿੱਚ ਬੈਠੇ ਬੁੱਧਮਤ ਬਾਰੇ ਗੱਲਾਂ ਕਰਦੇ ਰਹੇ। ਜਾਰਜੇਜ਼ ਕਦੇ ਏਨਾ ਖ਼ੁਸ਼ ਨਹੀਂ ਹੁੰਦਾ ਜਿੰਨਾ ਉਦੋਂ ਜਦੋਂ ਉਹ ਅਮੂਰਤ ਚੀਜ਼ਾਂ ਬਾਰੇ ਗੱਲਾਂ ਕਰ ਰਿਹਾ ਹੋਵੇ ਅਤੇ ਖ਼ਾਸ ਕਰਕੇ ਜਦੋਂ ਮਾਦਲੇਨ ਆਸਪਾਸ ਹੋਵੇ। ਉਸ ਲਈ, ਕਿਸੇ ਨਾ ਕਿਸੇ ਤਰ੍ਹਾਂ ਮਾਦਲੇਨ ਮਾਣਤਾ ਦਾ ਇੱਕ ਪ੍ਰਮਾਣ ਹੈ, ਮੌਢੇ ਨੂੰ ਇੱਕ ਛੂਹ ਹੈ ਜੋ ਆਖਦੀ ਹੈ-ਹਾਂ ਇਹ ਉੱਤਮ ਹੈ" ਅਤੇ ਤਦ ਇਹ ਦੁਨੀਆ ਉਨੀ ਚਮਕੀਲੀ ਨਹੀਂ ਜਿੰਨੀ ਸਹੀ ਲੱਗਦੀ ਹੈ। ਜਾਰਜੇਜ਼ ਲਈ ਪਵਿੱਤਰਤਾ ਆਪਣੀ ਥਾਂ ਸਭ ਕੁਝ ਹੈ - ਕਿਸੇ ਘੰਟੀ ਵਾਂਗ, ਮੋਮਬੱਤੀ ਵਾਂਗ ਤੇ ਧੂਪਦਾਨੀ ਵਾਂਗ ; ਇੰਜ ਪ੍ਰਮਾਤਮਾ ਦੇ ਗੌਰਵ ਦਾ ਜਸ਼ਨ ਮਨਾਇਆ ਜਾ ਸਕਦਾ ਹੈ। ਜਾਰਜੇਜ਼, ਅਸਲ ਵਿੱਚ, ਇੱਕ ਪਵਿੱਤਰ ਨੌਕਰਸ਼ਾਹ ਹੈ।

"ਤੇ ਇੰਜ, ਕਿਉਂਕਿ ਕਾਨੂੰਨ ਇੱਕ ਤਰ੍ਹਾਂ ਨਾਲ ਕਾਨੂੰਨ ਦੀ ਨਿਸ਼ਚਾ ਅਤੇ ਨਿਰੰਤਰਤਾ ਹੀ ਹੁੰਦਾ ਹੈ, ਕੈਥਰੀਨ ਅਤੇ ਉਸ ਦੇ ਸੁਭਾਅ ਵਿੱਚ ਕਾਫ਼ੀ ਕੁਝ ਮਿਲਦਾ-ਜੁਲਦਾ ਹੈ। ਸਿਰਫ਼ ਉਹਨਾਂ ਦੀਆਂ ਮਨੌਤਾਂ ਵਿੱਚ ਹੀ ਫ਼ਰਕ ਹੈ - ਜਾਰਜੇਜ਼ ਦੀ ਰਿਆਸਤ ਅਕਾਸ਼ ਹੈ ਤੇ ਕੈਥਰੀਨ ਦੀ ਧਰਤੀ। ਇੱਕ ਨੂੰ ਦੂਜੇ ਤਕ ਪਹੁੰਚਣ ਲਈ ਸਿਰਫ਼ ਇੱਕ ਪੌੜੀ ਦੀ ਲੋੜ ਏ... ਇੱਕ ਸੋਨੇ ਦੀ ਪੌੜੀ ਦੀ।

ਮੈਂ ਸਨਕੀ ਹੁੰਦਾ ਜਾ ਰਿਹਾ ਹਾਂ - ਇਸ ਲਈ ਮੈਨੂੰ ਇਹ ਬਕਵਾਸ ਬੰਦ ਕਰਨੀ ਚਾਹੀਦੀ ਹੈ। ਮੈਂ ਜ਼ਰੂਰ ਹੀ ਕਿਸੇ ਤੋਂ ਖ਼ਫ਼ਾ ਹਾਂ। ਮੈਨੂੰ ਚਾਹੀਦਾ ਹੈ ਕਿ ਇਸ ਨਰਾਜ਼ਗੀ ਨੂੰ ਮੈਂ ਬੀਜ ਰੂਪ ਵਿੱਚ ਹੀ ਖ਼ਤਮ ਕਰ ਦਿਆਂ ਨਹੀਂ ਤਾਂ ਇਹ ਕੈਕਟਸ ਵਾਂਗ ਸਭ ਪਾਸੇ ਫੈਲ ਜਾਵੇਗੀ ਤੇ ਫਿਰ ਮੇਰੇ ਮਨ ਦੀ ਧਰਤੀ ਨੂੰ ਸਾਫ਼ ਕਰਨ ਲਈ ਕਿਸੇ ਬਹੁਤ ਵੱਡੇ ਦਖ਼ਲ ਦੀ ਲੋੜ ਪਵੇਗੀ।.... ਮੈਨੂੰ ਝੋਨੇ ਦੇ ਖੇਤਾਂ ਦੀ ਯਾਦ ਸਤਾ ਰਹੀ ਹੈ, ਜਿਨ੍ਹਾਂ ਦੀ ਪੀਲੀ-ਹਰਿਆਵਲ ਹਿਮਵਤੀ ਤੋਂ ਪਾਰ ਨਹਿਰ ਤੋਂ ਲੈ ਕੇ ਤਲਾਅ ਤਕ ਅਤੇ ਤਲਾਅ ਤੋਂ ਲੈ ਕੇ ਕਠਲ ਦੇ ਖੇਤਾਂ ਤਕ ਫੈਲ ਜਾਂਦੀ ਹੈ.... ਤੇ ਮਾੜ ਦੇ ਨਾਰੀਅਲ ਦੇ ਬਾਗ਼ ਤਕ ; ਦਾਦਾ ਜੀ ਰਮੰਨਾ ਜਦੋਂ ਪੁਰਾਣੇ ਖ਼ਿਆਲਾਂ ਦੇ ਲੋਕਾਂ ਨੂੰ ਆਈ ਦੁਪਹਿਰ ਉਪਨਿਸ਼ਦਾਂ ਵਿੱਚੋਂ ਕੁਝ ਪੜ੍ਹ ਕੇ ਸੁਣਾਉਂਦੇ, ਤਾਂ ਆਖਦੇ, "ਓਹ ਹਾਂ, ਮਾਇਆ, ਇਹ ਇੱਕ ਬਾਂਝ ਔਰਤ ਦੇ ਪੁੱਤਰ ਵਾਂਗ ਏ ਜਾਂ ਇੱਕ ਖ਼ਰਗੋਸ਼ ਦੇ ਸਿਰ ਉਪਰ ਕਿਸੇ ਸਿੰਙ ਵਾਂਗ।' ਸਿਰੋਂ ਘੋਨੀਆਂ ਵਿਧਵਾਵਾਂ ਅਤੇ ਬੋਦੀਆਂ ਵਾਲੇ ਆਦਮੀ ਕਹਿੰਦੇ, 'ਹਾਂ। ਇਹ ਤਾਂ ਠੀਕ ਹੈ, ਰਮੰਨਾ ਬਾਊਜੀ।' ਮੈਨੂੰ ਤਾਂ ਕੋਈ ਭੱਟ ਹੋਣਾ ਚਾਹੀਦਾ ਸੀ ਤੇ ਆਪਣੇ ਝੋਨੇ ਦੇ ਖੇਤਾਂ ਦੀ ਦੇਖਭਾਲ ਕਰਨੀ ਚਾਹੀਦੀ ਸੀ ; ਗੌੜ ਪਾਦ ਦੀ ਕਰੀਕਾ ਦੇ ਨਾਲ ਮੰਡੂਕਯ ਉਪਨਿਸ਼ਦ ਪੜ੍ਹਨਾ ਚਾਹੀਦਾ ਸੀ ਤੇ ਫਿਰ ਇਸ ਉਪਰ ਸ਼ੰਕਰ ਵੱਲੋਂ ਕੀਤਾ ਗਿਆ ਟੀਕਾ

ਪੜ੍ਹਨਾ ਚਾਹੀਦਾ ਸੀ ; ਮੈਨੂੰ ਰਾਮਾਇਣ ਵੀ ਪੜਨੀ ਚਾਹੀਦੀ ਸੀ, ਪਿੰਡ ਵਾਸੀਆਂ ਦੇ ਲਾਭ ਲਈ ਵਿਸ਼ੇਸ਼ ਕਰਕੇ ਇਸਦਾ ਉਤਰ-ਕਾਂਡ ; ਮੈ ਮਾਤਮੀ ਭੋਜਾਂ 'ਤੇ ਮੋਢੇ ਉਪਰ ਲੋਈ ਲੈਕੇ ਆਪਣਾ ਤਾਂਬੇ ਦਾ ਗਲਾਸ ਅਤੇ ਚਮਚਾ ਲੈਕੇ ਜਾਂਦਾ। ਆਪਣੇ ਮੂੰਹ ਵਿੱਚ ਪਾਨ ਚਬਾਉਂਦੇ ਹੋਏ (ਮੈਂ ਦਕਸ਼ਣਾ ਲੈਣੋਂ ਨਾ ਭੁੱਲਦਾ – ਚਾਂਦੀ ਦੇ ਸਿੱਕੇ ਨੂੰ ਮੈਂ ਲੱਕ ਦੁਆਲੇ ਧੋਤੀ ਦੇ ਲੜ ਵਿੱਚ ਲਵੇਟ ਲੈਂਦਾ ); ਇਧਰ-ਉਧਰ ਪਾਨ ਥੁੱਕਦੇ ਹੋਏ, ਮੈਂ ਘਰ ਪਰਤਦਾ; ਕੋਈ ਕੌਮੁਦੀ ਜਾਂ ਕੋਈ ਰੁਕਮਣੀ ਮੇਰੀਆਂ ਲੱਤਾ ਘੁੱਟਣ ਬਹਿ ਜਾਂਦੀ ਤੇ ਮੈਨੂੰ ਪੱਖੇ ਦੀ ਹਵਾ ਕਰਦੀ – 'ਵਾਹ ! ਕਿੰਨੀ ਠੰਡੀ ਹਵਾ ਏ।' ਪ੍ਰਭੂ ਸੌਂ ਜਾਂਦੇ ਚਾਹੇ ਪਸ਼ੂ ਪਾਣੀ ਪੀਣ ਆਉਂਦੇ ਜਾਂ ਕਿਸਾਨ ਲੋਕ ਜੋਤਸ਼ ਲਗਵਾਉਣ ਆਉਂਦੇ। ਉਹਨਾਂ ਅੱਜ ਡੇਢ ਰੁਪਿਆ ਦਿੱਤਾ, ਅੱਠ ਥੰਮ੍ਹਾਂ ਵਾਲਾ ਘਰ ਨੰਜੂਦੀਆ ਨੇ। ਰਾਮੱਪਾ ਮਾਤਮੀ ਭੋਜ ਤੋਂ ਬਾਅਦ ਨੀਂਦ ਦੀ ਝਪਕੀ ਲੈ ਰਹੇ ਹਨ।

"ਕਿਸਾਨ ਬੂਹੇ 'ਤੇ ਕੱਕੜੀਆਂ ਅਤੇ ਘੀਆ ਛੱਡ ਜਾਂਦਾ ਤੇ ਆਖਦਾ, 'ਮਾਤਾ ਜੀ, ਪੰਡਿਤ ਜੀ ਨੂੰ ਕਹਿਣਾ ਕਿ ਖਬਚੂ ਟਿੰਮਾ ਕੱਲ੍ਹ ਆਵੇਗਾ। ਅਸੀਂ ਦਰਿਆ ਵਿੱਚ ਇੱਕ ਨਵੀਂ ਕਿਸ਼ਤੀ ਛੱਡਣੀ ਏ।' ਜਦੋਂ ਮੈਂ ਸੌਂ ਕੇ ਉਠਦਾ ਤਾਂ ਰੁਕਮਣੀ ਜਾਂ ਕੌਮੁਦੀ ਮੈਨੂੰ ਗਰਮ-ਗਰਮ ਕਾਫ਼ੀ ਦਿੰਦੀ। ਤੇ ਜਦੋਂ ਸ਼ਾਮ ਦੀ ਭਜਨ-ਪ੍ਰਥਨਾ ਪੂਰੀ ਹੋ ਜਾਂਦੀ, ਪਾਨ ਦੇ ਪੱਤੇ ਖਾ ਲਏ ਜਾਂਦੇ ਤੇ ਰਸੋਈ ਵਿੱਚ ਪਏ ਜੂਠੇ ਭਾਂਡੇ ਸਾਫ਼ ਕਰ ਲਏ ਜਾਂਦੇ ਤਾਂ ਉਸ ਪਿੱਛੋਂ ਗਰਮ-ਗਰਮ ਦੁੱਧ ਦਾ ਇਕ ਕੱਪ ਪੀਣਾ ਤੇ ਨੱਢੀ ਰੁਕਮਣੀ ਦੀ ਖ਼ੂਬਸੂਰਤੀ ਦਾ ਸਾਥ ਮਾਨਣਾ ਕਿੰਨਾ ਸੁਹਾਵਣਾ ਲੱਗਦਾ। ਉਸਦੇ ਜਿਸਮ ਵਿੱਚੋਂ ਮੈਨੂੰ ਪੰਛੀਆਂ ਦੇ ਆਲ੍ਹਣਿਆਂ ਅਤੇ ਕਸਤੂਰੀ ਵਰਗੀ ਮਹਿਕ ਆਉਂਦੀ.......

"ਨਹੀਂ ਮੈਂ ਕਦੇ ਬ੍ਰਾਹਮਣ ਨਹੀਂ ਬਣਾਂਗਾ – ਮੈਂ ਕਿਸੇ ਮਾਤਮੀ-ਭੋਜ 'ਤੇ ਕੁਝ ਖਾ ਪੀ ਨਹੀਂ ਸਕਾਂਗਾ। ਮੈਨੂੰ ਆਪਣੇ ਕੱਪੜੇ ਪਾੜ ਦੇਣੇ ਚਾਹੀਦੇ ਹਨ ਅਤੇ ਹਿਮਾਲੀਆ ਵੱਲ ਕੂਚ ਕਰ ਦੇਣਾ ਚਾਹੀਦਾ ਹੈ। ਮੇਰਾ ਕੋਈ ਪੁਰਖਾ ਮੈਨੂੰ ਬੁਲਾ ਰਿਹਾ ਹੈ। ਓਹ ਮਾਂ ! ਮੈਨੂੰ ਜਾਣਾ ਚਾਹੀਦਾ ਹੈ।"

ਨਵੰਬਰ – 1 "ਮੈਨੂੰ ਬਹੁਤ ਘੱਟ ਬੋਲਣਾ ਚਾਹੀਦਾ ਹੈ : ਆਪਣੇ ਆਪ ਨਾਲ ਵੀ ਬਹੁਤ ਘੱਟ ਬੋਲਣਾ ਚਾਹੀਦਾ ਹੈ।"

ਨਵੰਬਰ – 3 "ਕੱਲ੍ਹ ਰਾਤੀਂ ਫਿਰ ਉਹੀ ਕੁਝ ਵਾਪਰ ਗਿਆ – ਉਹੀ ਖ਼ਾਲੀਪਣ – ਮੇਰੇ ਅੰਦਰ ਅਟਕੀ ਉਹੀ ਅੰਬ ਦੀ ਗਿਟਕ ਤੇ ਮੈਨੂੰ ਯਾਦ ਆਇਆ ਦਾਦੀ-ਮਾਂ ਅੰਬ ਦੀ ਗਿਟਕ ਬਾਰੇ ਕੀ ਕਹਿੰਦੀ ਹੁੰਦੀ ਸੀ : 'ਪੁੱਤਰ, ਜੇ ਇਹ ਗਿਟਕ ਤੇਰੇ ਅੰਦਰ ਚਲੇ ਗਈ ਤਾਂ ਇਹ ਤੇਰੇ ਅੰਦਰ ਫੁਟ ਪਵੇਗੀ – ਫਿਰ ਇਸ ਦੀਆਂ ਟਹਿਣੀਆਂ ਉਗ ਪੈਣਗੀਆਂ ਤੇ ਸਭ ਤੋਂ ਪਹਿਲਾਂ ਇਹ ਤੇਰੀਆਂ ਨਾਸਾਂ ਰਾਹੀਂ ਬਾਹਰ ਆਉਣਗੀਆਂ, ਫਿਰ ਤੇਰੇ ਕੰਨਾਂ ਰਾਹੀਂ ਤੇ ਫਿਰ ਤੇਰੇ ਮੂੰਹ ਰਾਹੀਂ, ਤੇ ਇਹ ਏਨੀਆਂ ਵੱਡੀਆਂ ਹੋ ਜਾਣਗੀਆਂ ਕਿ ਤੇਰੇ ਵਿੱਚੋਂ ਪੂਰਾ ਦਾ ਪੂਰਾ ਅੰਬ ਦਾ ਦਰਖ਼ਤ ਬਾਹਰ ਨੂੰ ਨਿਕਲੇਗਾ।' ਸਾਰੀ ਰਾਤ ਇਸ ਅੰਬ ਦੇ ਰੁੱਖ ਨੂੰ ਆਪਣੇ ਅੰਦਰ ਸਮੇਟੇ ਮੈਂ ਲੇਟਿਆ ਰਿਹਾ ਤੇ ਤੜਕੇ ਸਵੇਰੇ ਤਕ ਮੈਨੂੰ ਨੀਂਦ ਨਾ ਆਈ। ਮਾਦਲੇਨ ਵੀ ਕਾਫ਼ੀ ਦੇਰ ਤਕ ਬਿਸਤਰੇ ਵਿੱਚ ਪਲਸੇਟੇ

ਮਾਰਦੀ ਰਹੀ ਸੀ। ਫਿਰ ਉਸਨੂੰ ਨੀਂਦ ਆ ਗਈ ਸੀ ਤੇ ਉਹ ਸੁਪਨੇ ਵਿੱਚ ਕੁਝ ਬੋਲਣ ਲੱਗ ਪਈ ਸੀ। ਉਹ ਕੀ ਬੋਲ ਰਹੀ ਸੀ, ਮੈਨੂੰ ਕੁਝ ਸਮਝ ਨਾ ਲੱਗੀ, ਪਰ ਉਹ ਕਿਸੇ ਵੀ ਤਰਾਂ ਖ਼ੁਸ਼ ਨਹੀਂ ਸੀ। ਕਿਸੇ ਵੀ ਕਾਰਜ ਵਿੱਚ ਇੱਕ ਕਾਰਜ ਤੋਂ ਸਿਵਾ ਹੋਰ ਕੁਝ ਨਹੀਂ ਹੋਣਾ ਚਾਹੀਦਾ। ਪਰ ਜੇਕਰ ਇਸ ਵਿੱਚ ਅੰਬ ਦੀ ਗਿਟਕ ਵੀ ਸ਼ਾਮਲ ਹੋ ਜਾਂਦੀ ਹੈ ਤਾਂ ਇਹ ਤਿੰਨ-ਅੰਗੀ ਕਾਰਜ ਬਣ ਜਾਂਦਾ ਹੈ : ਇੱਕ ਕਾਰਜ ਤੋਂ ਪਹਿਲਾਂ, ਇੱਕ ਕਾਰਜ ਤੋਂ ਬਾਅਦ ਤੇ ਦੋਹਾਂ ਦੇ ਵਿਚਕਾਰ ਜੋ ਵਿਥ ਹੈ, ਸਥਾਨ ਹੈ, ਉਹ ਕਿਸੇ ਦਾ ਨਹੀਂ ਹੁੰਦਾ, ਉਸਨੂੰ ਕੋਈ ਨਹੀਂ ਚਾਹੁੰਦਾ। ਇਹ ਪਲੇਗ ਦੇ ਦਿਨਾਂ ਵਿੱਚ ਇੱਕ ਮਰੇ ਹੋਏ ਚੂਹੇ ਵਾਂਗ ਹੁੰਦਾ ਹੈ - ਤੁਸੀਂ ਇਸ਼ ਨੂੰ ਚੁੱਕ ਕੇ ਆਪਣੇ ਗੁਆਂਢੀ ਦੇ ਬੂਹੇ ਅੱਗੇ ਸੁੱਟ ਦਿੰਦੇ ਹੋ ਤੇ ਉਹ ਉਸਨੂੰ ਅੱਗੇ ਕਿਸੇ ਹੋਰ ਗੁਆਂਢੀ ਦੇ ਬੂਹੇ ਅੱਗੇ ਸੁੱਟ ਦਿੰਦਾ ਹੈ, ਤੇ ਉਹ ਅੱਗੇ ਇਸਨੂੰ ਕਿਸੇ ਵਿਧਵਾ ਜਾਂ ਵੇਸਵਾ ਦੇ ਵਰਾਂਡੇ ਵੱਲ ਵਗਾਹ ਮਾਰਦਾ ਹੈ। ਉਹ ਉਸਨੂੰ ਪੂਛ ਤੋਂ ਫੜ ਕੇ ਚੁੱਕਦੀਆਂ ਹਨ ਅਤੇ ਮੱਛਰਾਂ, ਮੱਖੀਆਂ ਅਤੇ ਪਿੱਸੂਆਂ ਨਾਲ ਭਰੇ ਇਸ ਚੂਹੇ ਨੂੰ ਆਖ਼ਰ ਕੂੜੇ ਦੇ ਡ੍ਰੰਮ ਵਿੱਚ ਸੁੱਟ ਦਿੰਦੀਆਂ ਹਨ। ਜਦੋਂ ਤਕ ਨਗਰਪਾਲਿਕਾ ਦੀ ਗੱਡੀ ਕੂੜਾ ਲੈਣ ਨਹੀਂ ਆਉਂਦੀ, ਉਦੋਂ ਤਕ ਉਹ ਉਥੇ ਹੀ ਪਿਆ ਰਹਿੰਦਾ ਹੈ - ਸਾਡੀ ਛੂਤ-ਲਾਗ ਦੀ ਯਾਦ ਵਜੋਂ। ਤੇ ਹੋ ਸਕਦੈ ਕੋਈ ਇਸੇ ਨਾਲ ਵੀ ਮਰ ਸਕਦਾ ਹੈ..... ।

ਇਹ ਸਾਰਾ ਕੁਝ ਮੇਰੇ ਖ਼ਿਆਲ 'ਚ ਉਸ ਸ਼ਨੀਵਾਰ ਦੀ ਰਾਤ ਨੂੰ ਸ਼ੁਰੂ ਹੋਇਆ ਸੀ। ਬੇਸ਼ਕ ਅਸੀਂ ਸ਼ਾਮ ਦੀ ਸੈਰ ਨਿਯਮਤ ਰੂਪ ਵਿੱਚ ਜਾਰੀ ਰੱਖੀ ਹੋਈ ਸੀ। ਪ੍ਰਾਚੀਨ ਸ਼ਾਇਰਾਂ ਨੇ ਕਿੰਨੀ ਸਚਿਆਈ ਨਾਲ ਫੋਇਬੇ ਨੂੰ ਅਤੇ ਮਨੁੱਖਤਾ ਦੇ ਲੁੱਚੇ ਮਿਜ਼ਾਜਾਂ ਪ੍ਰਤੀ ਉਸਦੇ ਪ੍ਰਭਾਵਾਂ ਨੂੰ ਗਾਇਆ ਹੈ। ਜਾਰਜੇਜ਼ ਬੇਸ਼ਕ ਹਰ ਸ਼ਾਮ ਬਕਾਇਦਾ ਆਉਂਦਾ ਰਿਹਾ ਹੈ। ਭਾਵੇਂ ਉਹ ਬਹੁਤ ਭੋਲਾ ਬੰਦਾ ਹੈ ਪਰ ਜੋ ਕੁਝ ਉਹ ਜਾਣਦਾ ਹੁੰਦਾ, ਉਸਨੂੰ ਮਹਿਸੂਸ ਕਰਨ ਲਈ ਉਸਨੂੰ ਬਹੁਤਾ ਸਮਾਂ ਨਾ ਲੱਗਦਾ। ਅਤੇ ਇੱਕ ਆਗਿਆਕਾਰੀ ਅਤੇ ਦਾਨਸ਼ਮੰਦ ਵਾਂਗ ਉਹ ਆਪਣੀ ਖੇਡ ਬੜੀ ਸੂਝ ਤੇ ਸਿਆਣਪ ਨਾਲ ਖੇਡ ਰਿਹਾ ਸੀ। ਹੁਣ ਉਹ ਮਾਦਲੇਨ ਲਈ ਬਾਰ-ਬਾਰ ਪਿੱਛੇ ਮੁੜ ਕੇ ਨਹੀਂ ਵੇਖਦਾ ਅਤੇ ਕਦੇ-ਕਦੇ ਅਸੀਂ ਵੀ ਜਾਣ ਬੁਝ ਕੇ ਥੋੜ੍ਹਾ ਪਿਛਾਂਹ ਰਹਿ ਜਾਂਦੇ ਹਾਂ ਜਾਂ ਵਾਪਸੀ ਸਮੇਂ ਕੋਈ ਵੱਖਰਾ ਰਾਹ ਚੁਣ ਲੈਂਦੇ ਹਾਂ ਕਿਉਂਕਿ ਅਸੀਂ ਪਹਾੜੀ ਰਾਹਾਂ ਵਿੱਚ ਚੱਲਣ ਦੇ ਬੜੇ ਮਾਹਰ ਹਾਂ ਤੇ ਅਸੀਂ ਅਸਾਨੀ ਨਾਲ ਬੱਕਰੀ-ਰਾਹ 'ਤੇ ਉਛਲਦੇ ਆ ਸਕਦੇ ਹਾਂ। 'ਕੈਥਰੀਨ' ਸਿਆਂਤ - ਓਫੇਲੀ ਦੇ ਸ਼ੁਰੂ ਹੁੰਦਿਆਂ ਹੀ ਮਾਦਲੇਨ ਉੱਚੀ ਸਾਰੀ ਆਵਾਜ਼ ਮਾਰਦੀ ਹੈ, 'ਰਾਮ ਨੂੰ ਠੰਡ ਲੱਗ ਰਹੀ ਏ ਤੇ ਤੈਨੂੰ ਪਤੈ ਉਸਨੂੰ ਚੰਗੀ ਕਸਰਤ ਦੀ ਲੋੜ ਏ। ਇਸ ਲਈ ਅਸੀਂ ਦੌੜ ਰਹੇ ਹਾਂ', ਤੇ ਆਪਣੀ ਬਾਂਹ ਮੇਰੀ ਬਾਂਹ ਵਿੱਚ ਵਲਿੰਗਦੇ ਹੋਏ ਉਹ ਮੈਨੂੰ ਹੇਠਾਂ ਨੂੰ ਧੂਹੀ ਜਾਂਦੀ ਹੈ। ਹਾਲਾਂਕਿ ਮੇਰੇ ਫੇਫੜਿਆਂ ਵਿੱਚ ਦਰਦ ਉਠਦਾ ਹੈ ਫਿਰ ਵੀ ਮੈਂ ਕੁਝ ਨਹੀਂ ਆਖਦਾ। 'ਕੈਥੀ, ਜਾਰਜੇਜ਼ ਦਾ ਖ਼ਿਆਲ ਰੱਖਣਾ,' ਉਹ ਜੈਤੂਨ ਦੇ ਝੁੰਡਾਂ ਹੇਠੋਂ ਮੁੜ ਚੀਕਦੀ ਹੈ ਅਤੇ ਅਸੀਂ ਜਾਰਜੇਜ਼ ਦਾ ਉੱਚੀ ਆਵਾਜ਼ ਵਿੱਚ ਜਵਾਬ ਸੁਣਦੇ ਹਾਂ, 'ਤੁਸੀਂ ਮਜ਼ੇ ਕਰੋ। ਅਸੀਂ ਛੇਤੀ ਪਹੁੰਚ ਰਹੇ ਹਾਂ - ਸੂਪ ਪੀਣ ਲਈ।'

"ਪੂਰੀ ਈਮਾਨਦਾਰੀ ਨਾਲ ਇਹ ਨਹੀਂ ਕਿਹਾ ਜਾ ਸਕਦਾ ਕਿ ਜਾਰਜੇਜ਼ ਖ਼ੁਸ਼ ਨਹੀਂ ਹੈ। ਜੇ ਉਸਦੀ ਆਵਾਜ਼ ਵਿੱਚ ਸੁਭਾਵਿਕ ਤੇ ਲਗਪਗ ਭੋਲਾਭਾਲਾ ਅਨੰਦ ਨਹੀਂ ਝਲਕਦਾ ਤਾਂ ਵੀ ਇਹ ਮਨੁੱਖੀ ਛੋਹ ਤੋਂ ਰਹਿਤ ਨਹੀਂ ਹੈ, ਕਿਉਂਕਿ ਜਾਰਜੇਜ਼ ; ਸਭ ਮਨੁੱਖੀ ਜੀਵਾਂ ਵਾਂਗ ਦੂਜਿਆਂ ਦੀ ਰਖਵਾਲੀ ਕਰਨਾ ਚਾਹੁੰਦਾ ਹੈ ਤੇ ਆਪਣੀ ਰਖਵਾਲੀ ਚਾਹੁੰਦਾ ਹੈ। ਇਹ ਕੋਈ ਨਹੀਂ ਜਾਣਦਾ ਕਿ ਉਸਨੇ ਆਪਣੇ ਜੀਵਨ ਵਿੱਚ ਕਿਸੇ ਨਾਲ ਮੁਹੱਬਤ ਕੀਤੀ ਹੋਵੇਗੀ - ਉਹ ਇਸ ਬਾਰੇ ਕਦੇ ਕੋਈ ਜ਼ਿਕਰ ਨਹੀਂ ਕਰਦਾ ਪਰ ਅਸੀਂ ਉਸਦੇ ਦਿਲ-ਦਿਮਾਗ਼ ਉਪਰ ਇਸਦਾ ਕੋਈ ਨਿੱਕਾ-ਮੋਟਾ ਨਿਸ਼ਾਨ ਜ਼ਰੂਰ ਵੇਖ ਸਕਦੇ ਹਾਂ ; ਉਸਦੀ ਨਿਤਾਣੀ ਬਾਂਹ ਕਿਸੇ ਅੰਦਰੂਨੀ ਘਟਨਾ ਦਾ ਬਾਹਰੀ ਸੰਕੇਤ ਦਿੰਦੀ ਪ੍ਰਤੀਤ ਹੁੰਦੀ ਹੈ। ਕੈਥਰੀਨ ਅੰਦਰ ਇੱਕ ਵਿਸ਼ੇਸ਼ ਗੱਲ ਹੈ ਜੋ ਜਾਰਜੇਜ਼ ਵੇਖੇ ਬਗ਼ੈਰ ਨਹੀਂ ਰਹਿ ਸਕਦਾ ਅਤੇ ਉਹ ਹੈ ਉਸਦਾ ਕੁਆਰਾਪਣ। ਗਿਰਜੇ ਦੀ ਭਾਵਨਾ ਵਿੱਚ ਉਸ ਅੰਦਰ ਭੋਲਾਪਣ ਹੈ, ਕਿਉਂਕਿ ਮੇਰੇ ਸੋਚਣ ਅਨੁਸਾਰ ਉਹ ਉਸ ਸਭ ਕੁਝ ਦੀ ਜਾਣਕਾਰੀ ਰੱਖਦੀ ਹੈ ਜੋ ਇੱਕ ਔਰਤ ਨੂੰ ਅਤੇ ਭਵਿੱਖ ਵਿੱਚ ਬਣਨ ਵਾਲੀ ਮਾਂ ਨੂੰ ਰੱਖਣੀ ਚਾਹੀਦੀ ਹੈ - ਉਹ ਇੱਕ ਹੋਣਹਾਰ ਕੈਥੋਲਿਕ ਹੈ। ਇਹ ਗੱਲ ਕਿ ਉਹ ਆਧਿਆਤਮਕ ਪ੍ਰਵਚਨਾਂ ਵਿੱਚ ਬਹੁਤੀ ਦਿਲਚਸਪੀ ਨਹੀਂ ਰੱਖਦੀ ਉਸਦੀ ਸ਼ਖ਼ਸੀਅਤ ਦਾ ਇੱਕ ਖ਼ਾਸ ਲੱਛਣ ਵੀ ਕਿਹਾ ਜਾ ਸਕਦਾ ਹੈ।

"ਇਹ ਕਿਹੋ ਜਿਹਾ ਲੱਗੇਗਾ ਜੇ ਆਪਾਂ ਇਹ ਕਲਪਨਾ ਕਰ ਕੇ ਵੇਖੀਏ ਕਿ ਕੈਥਰੀਨ ਆਪਣੇ ਚਾਰ ਬੱਚਿਆਂ ਦੇ ਲਾਣੇ ਨਾਲ - (ਉਹ ਕਹਿੰਦੀ ਹੈ ਉਹ ਘੱਟੋਘੱਟ ਛੇ ਬੱਚੇ ਚਾਹੁੰਦੀ ਹੈ) ਇੱਕ ਸੁਭਾਵਾਦੀਆ ਅਤੇ ਮਾਨੀਮਤ ਦੇ ਅਨੁਯਾਈਆਂ ਸੰਬੰਧੀ ਗੱਲਾਂ ਕਰ ਰਹੀ ਹੈ ਅਤੇ ਜਾਰਜੇਜ਼ ਵੱਖ-ਵੱਖ ਮੱਠਵਾਸੀਆਂ ਦੇ ਲਿਬਾਸ ਵਿਚਲੇ ਫ਼ਰਕ ਨੂੰ ਜਾਨਣ ਲਈ ਚੀਨੀ ਭਾਸ਼ਾ ਸਿੱਖ ਰਿਹਾ ਹੈ। ਹੋ ਸਕਦੈ ਇੱਕ ਖ਼ਾਸ ਮੱਠ ਵਾਲੇ ਲੋਕ ਊਠ ਦੇ ਵਾਲਾਂ ਤੋਂ ਬਣੀਆਂ ਪੋਸ਼ਾਕਾਂ ਪਹਿਨਦੇ ਹੋਣ ਤੇ ਕੋਈ ਹੋਰ ਯਾਕ ਦੇ ਵਾਲਾਂ ਤੋਂ ਬਣੀਆਂ, ਪਰ ਜਾਰਜੇਜ਼ ਲਈ ਇਹ ਫ਼ਰਕ ਉਹਨਾਂ ਦੇ ਵੱਖ-ਵੱਖ ਧਰਮ ਸਿਧਾਂਤ ਵਿਚਲੇ ਫ਼ਰਕ ਦਾ ਕਾਰਨ ਹੋ ਸਕਦਾ ਹੈ। ਜਾਰਜੇਜ਼ ਲਈ, ਪਰੰਪਰਾ ਇੱਕ ਸ਼ਬਦਕੋਸ਼ ਹੈ ਅਤੇ ਇਹ ਸਾਨੂੰ ਸਹੀ ਅਰਥ ਪ੍ਰਦਾਨ ਕਰਦੀ ਹੈ। ਮੰਨ ਲਵੋ ਕੈਥਰੀਨ 'ਇਤਸੂ ਜਾਂ ਕੀ-ਤੋ' ਸ਼ਬਦ ਦੇ ਰੂਪ - ਵਿਗਿਆਨ ਬਾਰੇ ਕੁਝ ਜਾਨਣਾ ਚਾਹੁੰਦੀ ਹੈ, ਮੈਂ ਕਿਧਰੇ ਪੜ੍ਹਿਆ ਹੈ, ਇਸਦਾ ਚੀਨੀ ਭਾਸ਼ਾ ਵਿੱਚ ਅਰਥ ਹੈ "ਦੋ ਦੇ ਦਰਮਿਆਨ" ਜਾਂ "ਅਵੰਡ"। ਇਹੀ ਗੱਲ ਬਿਲਕੁਲ ਇਸੇ ਢੰਗ ਨਾਲ ਕਪੜੇ 'ਤੇ ਵੀ ਢੁੱਕਦੀ ਹੈ ਜੋ ਉਣਿਆਂ ਜਾਂਦਾ ਹੈ ਜਾਂ ਕਿਸੇ ਵਿਚਾਰ 'ਤੇ ਵੀ ਢੁੱਕਦੀ ਹੈ ਜੋ ਰਚਿਆ ਜਾਂਦਾ ਹੈ। ਸੰਭਵ ਹੈ ਕਿ ਬੋਧੀ ਸੂਤ੍ਰ ਦੇ ਹੋਣ ਕਰਕੇ ਮਾਨੀਮਤ ਦੇ ਅਨੁਯਾਈਆਂ ਨੇ ਇਸਨੂੰ ਇੱਕ ਵਿਚਾਰ 'ਤੇ ਲਾਗੂ ਕੀਤਾ ਹੋਵੇ ਅਤੇ ਜਾਰਜੇਜ਼ ਇੱਕ ਸੁਭਾਅਵਾਦੀਆਂ ਨੂੰ ਇਸਨੂੰ "ਲਿਬਾਸ" ਵਜੋਂ ਕਬੂਲ ਕਰਨ ਲਈ ਆਖੇਗਾ," ਸਖ਼ਤ ਪਦਾਰਥ ਤੋਂ ਬਣਿਆ ਕਪੜਾ, ਕਿਸੇ ਠੋਸ ਫਲ ਦਾ ਰੇਸ਼ਾ ਜਾਂ ਰੁੱਖ ਦੀ ਛਿਲੜ ਜਿਵੇਂ ਕਿੱਕਰ ਆਦਿ.....।

ਮੈਂ ਮਾਦਲੇਨ ਦੇ ਪਰਵਚਨ ਨੂੰ ਨਿਸ਼ਚਾ ਨਾਲ ਸੁਣਿਆਂ। ਮੈਨੂੰ ਪੂਰਾ ਯਕੀਨ ਹੈ

– ਤੇ ਮੈਨੂੰ ਯਕੀਨ ਦੁਆਉਣ ਲਈ ਕੋਸ਼ਿਸ਼ ਕਰਨ ਦੀ ਲੋੜ ਨਹੀਂ ਹੁੰਦੀ – ਕਿ ਕੈਥਰੀਨ ਜਾਰਜੇਜ਼ ਲਈ ਇੱਕ ਠੀਕ ਪਤਨੀ ਹੈ, ਇੱਕ ਪਵਿੱਤਰ ਜੀਵਨ-ਸਾਥਣ ਅਤੇ ਉੱਤਮ ਦੋਸਤ ਸਾਬਤ ਹੋ ਸਕਦੀ ਹੈ। ਜੇ ਉਸ ਅੰਦਰ ਕੋਈ ਗੁਣ ਨਾ ਹੁੰਦਾ ਤਾਂ ਘੱਟੋਘੱਟ ਉਹ ਜਾਰਜੇਜ਼ ਲਈ ਕਦੇ ਕੋਈ ਭਾਵਕ ਸਮੱਸਿਆ ਨਾ ਬਣਦੀ। ਜਾਰਜੇਜ਼ ਨੂੰ ਕੀ ਚਾਹੀਦਾ ਹੈ – ਆਪਣੇ ਕੰਮ ਅਤੇ ਪ੍ਰਾਰਥਨਾ ਲਈ ਚੈਨ ਅਤੇ ਆਰਾਮ।

“ਇਸ ਵਿੱਚ ਕੋਈ ਸ਼ੱਕ ਨਹੀਂ ਕਿ ਮਾਦਲੇਨ ਉਸਨੂੰ ਕੀਲਦੀ ਹੈ। ਉਹ ਉਸਨੂੰ ਜਿਸ ਚੀਜ਼ ਨਾਲ ਕੀਲਦੀ ਹੈ ਉਹ ਜਾਰਜੇਜ਼ ਕੋਲ ਨਹੀਂ ਹੈ, ਹੋਣੀ ਵੀ ਨਹੀਂ ਚਾਹੀਦੀ। ਕਿਸੇ ਹੋਰ ਵਿਸ਼ੇ ਵਿੱਚ ਉਸਦੇ ਕਥਨ ਅਨੁਸਾਰ ਇਹ ਮਾਨਸਿਕ ਕਾਮਵਾਸਨਾ ਹੈ। ਜਾਰਜੇਜ਼ ਨੂੰ ਮਾਦਲੇਨ ਦੇ ਮਨ ਦੀਆਂ ਬਾਰੀਕੀਆਂ, ਸੈਰ-ਸਪਾਟੇ, ਸਾਫ਼-ਸੁਥਰੇ ਮੈਦਾਨ, ਖੋਭੇ, ਛੰਭ ਅਤੇ ਨਿਰਮਲ ਸ਼ਾਂਤੀ ਪੰਸਦ ਹੈ। ਉਸਦੇ ਨੇੜੇ ਹੋਣਾ, ਉਹ ਮਹਿਸੂਸ ਕਰਦਾ ਹੈ, ਆਪਣੇ ਆਪ ਨੂੰ ਗਿਆਨਵਾਲ ਮਹਿਸੂਸ ਕਰਨਾ ਹੈ। ਉਸਦੇ ਕੋਲ ਹੁੰਦੇ ਉਹ ਕਦੇ ਕੋਈ ਬੁਰਾ ਵਿਚਾਰ ਆਪਣੇ ਮਨ ਵਿੱਚ ਨਹੀਂ ਲਿਆ ਸਕਦਾ ਜਿਵੇਂ ਕਿਸੇ ਵਹਿੰਦੀ ਨਦੀ ਦੇ ਕੰਢੇ ਖਲੋ ਕੇ ਨਹੀਂ ਸੋਚਿਆ ਜਾ ਸਕਦਾ ਹੈ। ਨਹੀਂ, ਬਿਲਕੁਲ਼ ਨਹੀਂ, ਲਗਪਗ।

“ਦੂਜੇ ਪਾਸੇ ਕੈਥਰੀਨ ਇੱਕ ਬਹੁਤ ਹੀ ਸੁਰੱਖਿਅਤ ਅਤੇ ਗਿਆਨਵਾਨ ਪ੍ਰਾਣੀ ਹੈ। (ਜੋਤਿਸ਼ ਦੀ ਭਾਸ਼ਾ ਵਿੱਚ ਜੇ ਕਹਿਣਾ ਹੋਵੇ ਤਾਂ ਕੈਥਰੀਨ ਮੱਕਰ-ਰਾਸ਼ੀ ਦੀ ਹੈ ਅਤੇ ਮਾਦਲੇਨ ਬ੍ਰਿਸਚਕ-ਰਾਸ਼ੀ ਦੀ – ਤੇ ਇਹਨਾਂ ਦੋਵਾਂ ਭੈਣਾਂ ਵਿੱਚ ਬਹੁਤ ਵੱਡਾ ਫ਼ਰਕ ਹੈ।) ਕੈਥਰੀਨ ਨੂੰ ਇਹ ਜਾਨਣ ਵਿੱਚ ਬਹੁਤੀ ਦੇਰ ਨਾ ਲੱਗੀ ਕਿ ਜਾਰਜੇਜ਼ ਨੂੰ ਕਿੱਥੇ ਅਰਾਮ ਕਰਨਾ ਚਾਹੀਦਾ ਹੈ, ਕਿੱਥੇ ਉਸਦੇ ਲਕਵਾ ਮਾਰੇ ਹੱਥ ਦੀ ਸਥਿਤੀ ਨੂੰ ਬਦਲਣ ਲਈ ਰੁਕਣ ਦੀ ਲੋੜ ਹੈ – ਉਹ ਇਸਨੂੰ ਕਦੇ ਆਪਣੀ ਖੱਬੀ ਕੂਹਣੀ 'ਤੇ ਟਿਕਾਉਂਦਾ ਤੇ ਕਦੇ ਉਹ ਦੋਵਾਂ ਹੱਥਾਂ ਨੂੰ ਇੱਕ-ਦੂਜੇ ਵਿੱਚ ਜਕੜ ਲੈਂਦਾ। ਤੇ ਜਿਵੇਂ ਮੈਂ ਦਾਦਾ ਕਿਟੰਨਾ ਜੀ ਤੋਂ ਪੁੱਛਦਾ ਹੁੰਦਾ ਸੀ, 'ਦਾਦਾ ਜੀ, ਮੈਂ ਨਸਵਾਰ ਦੀ ਡੱਬੀ ਲਿਆਵਾਂ ਹੁਣ ?' ਤੇ ਦਾਦਾ ਕਿਟੰਨਾ ਜੀ ਆਖਦੇ 'ਤੈਨੂੰ ਕਿਵੇਂ ਪਤਾ ਮੈਨੂੰ ਹੁਣ ਇਸਦੀ ਲੋੜ ਏ ਪੁੱਤਰ,' ਤੇ ਫਿਰ ਉਹ ਮੈਨੂੰ ਆਪਣੀ ਚਾਂਦੀ ਦੀ ਨਸਵਾਰ ਦੀ ਡੱਬੀ ਖੋਲ੍ਹਣ ਦਿੰਦੇ, ਉਹ ਇਹ ਨਾ ਜਾਣਦੇ ਹੁੰਦੇ ਕਿ ਜਦੋਂ ਉਹ ਪੜ੍ਹਦੇ-ਪੜ੍ਹਦੇ ਰੁਕ ਜਾਂਦੇ ਸਨ ਤਾਂ ਇਸ ਲਈ ਨਹੀਂ ਕਿ ਕਿਤਾਬ ਦਾ ਸਫ਼ਾ ਮੁੱਕ ਗਿਆ ਹੈ, ਸਗੋਂ ਇਸ ਕਰਕੇ ਕਿ ਉਹ ਕੁਝ ਸਮਝਣਾ ਚਾਹੁੰਦੇ ਹੁੰਦੇ, ਕਿਸੇ ਦਾਰਸ਼ਨਿਕ ਨੁਕਤੇ ਨੂੰ ਜਜ਼ਬ ਕਰਨਾ ਚਾਹੁੰਦੇ ਹੁੰਦੇ। ਹੋ ਸਕਦੈ ਉਹ ਆਪਣੇ ਮਨ ਅੰਦਰ ਦੀ ਲੋਅ ਦੀ ਉਡੀਕ ਕਰ ਰਹੇ ਹੁੰਦੇ – ਤੇ ਇਸਦੀ ਪ੍ਰਾਪਤੀ ਲਈ ਨਸਵਾਰ ਹੀ ਕੰਮ ਆਉਂਦੀ। ਤੇ ਇਹ ਹਾਲ ਕੈਥਰੀਨ ਦਾ ਹੈ, ਜਦੋਂ ਕੋਈ ਵਿਚਾਰ ਜਾਰਜੇਜ਼ ਨੂੰ ਟੁੰਬਦਾ ਹੈ ਅਤੇ ਇਹ ਇੱਕ ਹਨੇਰੇ ਕਮਰੇ ਵਿੱਚ ਇੱਕ ਮੱਖੀ ਵਾਂਗ ਉਸਦੇ ਸਿਰ ਦੇ ਆਲੇ-ਦੁਆਲੇ ਚੱਕਰ ਕੱਟਦਾ ਹੈ ਤਾਂ ਉਹ ਰੂਆਂ ਅਤੇ ਘਾਟਾ ਦੀਆਂ ਗੱਲਾਂ ਸ਼ੁਰੂ ਕਰ ਦਿੰਦੀ ਜਾਂ ਫਿਰ ਜ਼ੂਿਥ ਦੇ ਦੂਤਾਵਾਸ-ਜੀਵਨ, ਭਾਵੇਂ ਇਹ ਥੋੜ੍ਹ – ਚਿਰਾ ਹੀ ਸੀ, ਬਾਰੇ ਕਹਾਣੀਆਂ ਸੁਣਾਉਂਦੀ ਜਾਂ ਚਾਚਾ ਚਾਰਲਸ ਅਤੇ ਗਣਤੰਤਰ

ਸੰਬੰਧੀ ਉਸਦੇ ਮਜ਼ਾਕਾਂ ਨੂੰ ਦੁਹਰਾਉਂਦੀ। ਕੈਥਰੀਨ ਸ਼ੁਰੂ ਕਰਦੀ, "ਚਾਚਾ ਚਾਰਲਸ ਨੇ ਇੱਕ ਵਾਰ ਬੜੇ ਮਾਣ ਨਾਲ ਦੱਸਿਆ : ਜਦੋਂ ਮੇਰੇ ਪਿੰਡ ਵਿੱਚ ਸੰਨ 1870 ਦੇ ਤੀਸਰੇ ਗਣਤੰਤਰ ਦੀ ਘੋਸ਼ਣਾ ਕੀਤੀ ਗਈ ਤਾਂ ਮੇਰੀ ਵਿਖੇ ਤਿਰੰਗੇ - ਝੰਡੇ ਨੂੰ ਸਲਾਮ ਕਰਨ ਲਈ ਕੇਵਲ ਇੱਕ ਆਦਮੀ ਸੀ ਅਤੇ ਇੱਕ ਕੁੱਤਾ। ਉਸ ਆਦਮੀ ਦਾ ਨਾਂ ਸੀ - ਨਯੰਆਰਿ ਪਰਤਿਸ਼ੇ ਅਤੇ ਉਸਦੇ ਕੁੱਤੇ ਦਾ ਨਾਂ ਸੀ ਜ਼ਿਜ਼ੀ। ਤੇ ਇੰਜ ਅਸੀਂ ਇਸਨੂੰ ਹਮੇਸ਼ਾ ਜ਼ਿਜ਼ੀ ਪਰਤਿਸ਼ੇ ਦੇ ਗਣਤੰਤਰ ਦੇ ਨਾਂ ਨਾਲ ਯਾਦ ਕਰਦੇ। ਤੇ ਸਚਾਈ ਇਹ ਹੈ ਕਿ ਇਸ ਚੌਥੇ ਗਣਤੰਤਰ ਨੂੰ ਇਹੋ ਜਿਹਾ ਵਿਲੱਖਣ ਨਾਂ ਵੀ ਨਹੀਂ ਸੀ ਦਿੱਤਾ ਜਾ ਸਕਦਾ ; ਇਸਨੂੰ ਮਿਮੀ ਪਰਤਿਸ਼ੇ ਦਾ ਗਣਤੰਤਰ ਕਿਹਾ ਜਾਣਾ ਚਾਹੀਦਾ ਹੈ - ਇੱਕ ਉਸ ਪ੍ਰਸਿੱਧ ਔਰਤ ਦੇ ਸਨਮਾਨ ਵਿੱਚ ਜਿਸਨੇ ਇਸ ਮਹਾਨ ਗਣਤੰਤਰ ਦੀ ਸਥਾਪਨਾ ਵਿੱਚ ਪਰਦੇ ਦੇ ਪਿੱਛੇ ਆਪਣੀ ਭੂਮਿਕਾ ਨਿਭਾਈ ਸੀ।" ਤੇ ਜਾਰਜੇਜ਼ ਆਖਦਾ, 'ਓਹ, ਕੀ ਇਹ ਸੱਚ ਏ, ਸੱਚ ਏ, - ਕੈਥਰੀਨ ? ਤੇਰੇ ਪਾਸ ਤਾਂ ਅਦਭੁਤ ਕਹਾਣੀਆਂ ਦਾ ਖ਼ਜ਼ਾਨਾ ਏ।'

"ਕੈਥਰੀਨ ਦੀਆਂ ਖ਼ਾਹਸ਼ਾਂ ਬਹੁਤ ਵੱਡੀਆਂ ਨਹੀਂ ਹਨ ; ਉਹ ਇਸ ਸ਼ਖ਼ਸ ਨਾਲ ਮਹਿਜ਼ ਘੁੰਮਣਾ-ਫਿਰਨਾ ਚਾਹੁੰਦੀ ਹੈ ਅਤੇ ਜਦੋਂ ਅੰਗ੍ਰੇਜ਼ ਦੇ ਘਰ ਕੋਲ ਅਤੇ ਕੁੱਤੇ ਵਾਲੇ ਕੋਨੇ ਕੋਲ ਪਹੁੰਚ ਜਾਵੇ ਅਤੇ ਕਹੇ 'ਕੀ ਅਸੀਂ ਕੁਝ ਦੇਰ ਇਥੇ ਰੁਕ ਸਕਦੇ ਹਾਂ ?' ਤਾਂ ਵੇਖੋ ਜਾਰਜੇਜ਼ ਇਸ ਤਰ੍ਹਾਂ ਦਾ ਸੁਝਾਓ ਸੁਣ ਕੇ ਕਿੰਨਾ ਸ਼ੁਕਰਗੁਜ਼ਾਰ ਵਿਖਾਈ ਦਿੰਦਾ ਹੈ, ਉਸਦੀਆਂ ਐਨਕਾਂ ਉਪਰ ਡੁੱਬ ਰਹੇ ਸੂਰਜ ਦੀਆਂ ਕਿਰਨਾਂ ਪੈਂਦੀਆਂ ਹਨ ਤੇ ਉਹ ਹਰ ਪਖੋਂ ਇੱਕ ਪ੍ਰੋਫੈਸਰ ਵਾਂਗ ਵਿਖਾਈ ਦਿੰਦਾ ਹੈ। ਜਾਂ ਜਦੋਂ ਉਹ ਲੜਖੜਾਉਂਦੇ ਹੋਏ ਉਪਰ ਨੂੰ ਜਾਂਦੇ ਹਨ, ਅਤੇ ਕਹਿੰਦੇ ਹਨ, 'ਸਕੂਲੀ ਬੱਚੇ ਇਹੀ ਕਰਦੇ ਹਨ - ਹੱਥਾਂ ਤੇ ਪੈਰਾਂ ਦੇ ਭਾਰ ਚੱਲਣ ਵਾਲੇ ਬੱਚੇ - ਤੇ ਜਾਰਜੇਜ਼ ਹੱਸਣ ਦੀ ਕੋਸ਼ਿਸ਼ ਵੀ ਕਰਦਾ ਹੈ। ਕੈਥਰੀਨ ਕੋਈ ਮੂਰਖ ਤੇ ਗੰਵਾਰ ਲੜਕੀ ਨਹੀਂ ਹੈ, ਪਰ ਉਸਦਾ ਦਇਆਵਾਨ ਚਿਹਰਾ ਬੜਾ ਕੋਝਾ ਲੱਗਦਾ ਹੈ ਜਿਸ ਤੋਂ ਔਰਤਾਂ ਇਹ ਸੋਚਦੀਆਂ ਹਨ ਕਿ ਆਦਮੀ ਨੂੰ ਸਿਨੇਮਾ ਲੈ ਜਾਣ ਜਾਂ ਉਸਨੂੰ ਉਸਦੇ ਮਨਪਸੰਦ ਦਾ ਕੇਕ ਖਵਾਉਣ ਜਾਂ ਉਸਨੂੰ ਸਾਫ਼-ਸੁਥਰੇ ਰੁਮਾਲਾਂ ਦਾ ਇੱਕ ਪੈਕੇਟ ਦੇਣ ਨਾਲ ਉਸਨੂੰ ਖ਼ੁਸ਼ ਕੀਤਾ ਜਾ ਸਕਦਾ ਹੈ। ਕੈਥਰੀਨ ਦਾ ਦਿਲ ਬਿਲਕੁਲ ਠੀਕ ਥਾਂ ਬੈਠਾ ਹੋਇਆ ਹੈ ਪਰ ਇਸਨੂੰ ਅਧਿਆਤਮਕ ਤੌਰ ਤੇ ਸਿੱਖਿਆ ਦੇਣ ਦੀ ਲੋੜ ਹੈ ; ਜੇ ਉਸਨੂੰ ਅਸਲ ਵਿੱਚ ਇੱਕ ਕੈਥੋਲਿਕ ਬਣਨਾ ਹੈ, ਉਸਦਾ ਕਹਿਣਾ ਹੈ ਕਿ ਉਹ ਹੈ, ਤਾਂ ਉਸਨੂੰ ਸੇਂਟ ਜੌਹਨ ਦੇ ਇਸ ਕਥਨ ਤੋਂ ਜ਼ਰੂਰ ਜਾਣੂ ਹੋਣਾ ਚਾਹੀਦਾ ਹੈ : 'ਪਿਆਰ ਹੀ ਰੱਬ ਹੈ ਅਤੇ ਜੋ ਪਿਆਰ ਕਰਦਾ ਹੈ ਉਹ ਰੱਬ ਨੂੰ ਪਿਆਰ ਕਰਦਾ ਹੈ।' ਜੇ ਕਿਤੇ ਕੈਥਰੀਨ ਖ਼ੁਦ ਆਪਣੇ ਚਿਹਰੇ ਨੂੰ ਸਮਝ ਸਕੇ, ਮੈਨੂੰ ਪੱਕਾ ਯਕੀਨ ਹੈ - ਉਹ ਇਹ ਵੇਖ ਸਕੇਗੀ ਕਿ ਉਸਦੇ ਚਿਹਰੇ ਉਪਰ ਕਿੰਨੀ ਸਪਸ਼ਟਤਾ ਅਤੇ ਕਿੰਨੀ ਭਰਵੀਂ ਉਮੀਦ ਹੈ। ਲੋਕਾਂ ਦੇ ਸਧਾਰਨ ਵਿਸ਼ਵਾਸ ਵਾਂਗ ਉਹ ਜਾਣਦੀ ਹੈ, ਇੱਕ ਸਥਾਨਕ ਟ੍ਰੇਨ ਜੋ ਹਮੇਸ਼ਾ ਕਿਸੇ ਨਾ ਕਿਸੇ ਤਰ੍ਹਾਂ ਠੀਕ ਸਟੇਸ਼ਨ 'ਤੇ ਪੁੱਜਦੀ ਹੈ, ਵਾਂਗ ਉਹ ਜਾਣਦੀ ਹੈ ਕਿ ਉਸਦੀ ਤਕਦੀਰ ਇਸ ਆਦਮੀ

ਨਾਲ ਬੱਝੀ ਹੋਈ ਹੈ। ਜਦੋਂ ਉਹ ਆਪਣੀ ਚਚੇਰੀ ਭੈਣ ਮਾਦੋ ਨੂੰ ਬਾਰ-ਬਾਰ ਚੁੰਮਦੀ ਹੈ ਤਾਂ ਇਹ ਨਿਰਾਪੁਰਾ ਸਨੇਹ ਨਹੀਂ ਹੁੰਦਾ ਸਗੋਂ ਇਸ ਵਿੱਚ ਸ਼ੁਕਰਾਨਾ ਵੀ ਸ਼ਾਮਲ ਹੁੰਦਾ ਹੈ।

"ਉਸ ਦਿਨ ਅਸੀਂ ਵੇਖਿਆ ਕੈਥਰੀਨ ਨੇ ਜਾਰਜੇਜ਼ ਦੀ ਬਾਂਹ ਵਿੱਚ ਬਾਂਹ ਪਾਈ ਹੋਈ ਸੀ, ਮੁੱਖ ਸੜਕ ਉਪਰ ਚੱਲਦੇ ਹੋਏ ਨਹੀਂ ਸਗੋਂ ਜਦੋਂ ਉਸਨੇ ਬੇਸਬਰੀ ਵਿੱਚ ਖੱਚਰ-ਰਸਤੇ ਉਪਰ ਸਾਡੇ ਨਾਲ ਉਤਰਨਾ ਚਾਹਿਆ ਸੀ ਅਤੇ ਉਹ ਦੂਰੀ ਨੂੰ ਮੌਤ ਅਤੇ ਚੜ੍ਹਾਈ ਨਾਲ ਘੱਟ ਕਰਨਾ ਚਾਹੁੰਦਾ ਸੀ। ਪਰ ਜਿਉਂ ਹੀ ਉਹ ਮੁੱਖ ਸੜਕ 'ਤੇ ਪਹੁੰਚੇ ਉਸਨੇ ਕਿਹਾ, 'ਸ਼ੁਕਰੀਆ ਮਿਸ !' ਜਿਵੇਂ ਉਹ ਆਪਣੀ ਕਿਸੇ ਸ਼ਿਸ਼ ਨੂੰ ਕਹਿ ਰਿਹਾ ਹੋਵੇ। ਮਾਦਲੇਨ ਦੀ ਬਾਂਹ ਉਹ ਘੱਟ ਹੀ ਫੜਦਾ ਹੈ -ਉਹ ਉਸਦਾ ਬਹੁਤ ਜ਼ਿਆਦਾ ਸਤਿਕਾਰ ਕਰਦਾ ਹੈ ਤੇ ਹੋ ਸਕਦੈ ਉਸ ਅੰਦਰ ਅਨਾਮ ਡਰ ਵੀ ਬੈਠਾ ਹੋਵੇ।

"ਇੰਜ ਹਰ ਸ਼ਾਮ ਬਿਨਾਂ ਕੁਝ ਕਹੇ-ਸੁਣੇ ਲੰਘਦੀ ਜਾ ਰਹੀ ਹੈ - ਕੋਈ ਵੀ ਆਪਣੇ ਵੱਲੋਂ ਕਿਸੇ ਤਰ੍ਹਾਂ ਦੀ ਪਰਤਵੀਂ ਹਰਕਤ ਦਾ ਪ੍ਰਗਟਾਅ ਨਹੀਂ ਕਰ ਰਿਹਾ (ਮਾਦਲੇਨ ਤਾਂ ਬੜੀ ਉਤਸੁਕਤਾ ਨਾਲ ਹਰ ਸ਼ਾਮ ਘਰ ਆਉਂਦੇ ਹੀ ਖ਼ਾਮੋਸ਼ ਨਜ਼ਰਾਂ ਨਾਲ ਕੈਥਰੀਨ ਦੇ ਹੋਠਾਂ ਨੂੰ ਤੱਕਦੀ ਹੈ - ਇਹ ਜਾਨਣ ਲਈ ਕਿ ਕੈਥਰੀਨ ਦੇ ਹੋਠਾਂ ਦੀ ਸੁਰਖ਼ੀ ਕਿੰਨੀ ਕੁ ਉਖੜੀ-ਚਿਥੜੀ ਹੈ - ਮੈਂ ਇਸਨੂੰ ਸੁਹਾਗ ਰਾਤ ਸਮੇਂ ਵਿਆਹਕ ਜੋੜੇ ਦੇ ਸੌਣ ਕਮਰੇ ਵਿੱਚ ਮੰਜੇ 'ਤੇ ਵਿਛੀ ਚਾਦਰ ਨੂੰ ਪਰਖਣ ਦਾ ਨਾਂ ਦਿੰਦਾ ਹਾਂ ਜੋ ਉਚ-ਜਾਤੀ ਦੇ ਮੁਸਲਮਾਨ ਘਰਾਂ ਵਿੱਚ ਖੁਸਰੇ ਆਮ ਤੌਰ 'ਤੇ ਕਰਦੇ ਹਨ - ਤਾਂਕਿ ਉਹ ਸੱਸ ਨੂੰ ਦੱਸ ਸਕਣ ਕਿ ਸਭ ਠੀਕ-ਠਾਕ ਹੈ ) ਫਿਰ ਵੀ ਲੇਯੰ ਦੇ ਬਾਅਦ ਵੇਨੇਸ, ਮੰਤੇਲਿਆਰ ਅਤੇ ਤਰਸਕਨ ਤੋਂ ਹੋ ਕੇ ਨਿਕਲਦੇ ਹੋਏ ਰੋਨ ਦੇ ਸ਼ਾਂਤ ਅਤੇ ਸਾਧਾਰਨ ਵਹਾਅ ਵਾਂਗ ਲੱਗਦਾ ਹੈ ਕਿ ਵਿਆਪਕ ਅਤੇ ਅੱਟਲ ਸਮੁੰਦਰ ਤੋਂ ਸਿਵਾ ਉਥੇ ਹੋਰ ਕੁਝ ਵੀ ਨਹੀਂ ਹੈ ; ਸੰਸਾਰ ਦੇ ਮਧ ਵਿੱਚ ਫੈਲੇ ਇਸ ਵਿਸ਼ਾਲ ਪਾਣੀ ਦੇ ਨੇੜੇ ਹੀ ਪਵਿੱਤਰ ਅਤੇ ਅਤੀ ਪਵਿੱਤਰ ਸਿਆਂਤ ਮਾਰਿ-ਦਯ-ਨਾ-ਸਿਆਰ ਦੀ ਯਾਦਗਾਰ ਖੜੀ ਹੈ ਅਤੇ ਇਥੇ ਜਿਪਸੀ ਲੋਕ ਹਰ ਸਾਲ ਸ਼ਰਧਾ ਭੇਟ ਕਰਨ ਆਉਂਦੇ ਹਨ, ਕਿਉਂਕਿ ਇਥੇ ਹੀ ਇਸ ਪਵਿੱਤਰ ਰੇਤ ਉਤੇ ਮੁਢਲੇ ਈਸਾਈਆਂ ਨੇ ਮੇਰੀ-ਮਾਦਲੇਨ ਦੀਆਂ ਅਸਥੀਆਂ ਨੂੰ ਲਿਆਂਦਾਂ ਸੀ ਅਤੇ ਇਥੇ ਹੀ ਉਹਨਾਂ ਨੇ ਗੁਫਾਵਾਂ ਅਤੇ ਤਹਿਖ਼ਾਨਿਆਂ ਵਿੱਚ ਉਹਨਾਂ ਅਸਥੀਆਂ ਨੂੰ ਛਿਪਾ ਦਿੱਤਾ ਸੀ ਤੇ ਜਦੋਂ ਉਹਨਾਂ ਨੂੰ ਬਾਹਰ ਕੱਢਿਆ ਗਿਆ ਤਾਂ ਸਿਆਂ - ਮਾਕਿਸਮਿਆਂ ਵਿਖੇ ਇੱਕ ਵਿਸ਼ਾਲ ਗਿਰਜਾਘਰ ਬਣਾ ਦਿੱਤਾ ਗਿਆ ਜਿਥੇ ਉਸਦੀ ਉਸਤਤ ਅੰਕਿਤ ਕੀਤੀ ਗਈ ਹੈ।

ਜੇ ਜਾਰਜੇਜ਼ ਦਾ ਵਿਆਹ ਹੁੰਦਾ ਹੈ ਤਾਂ ਇਸ ਵਿੱਚ ਕੋਈ ਸ਼ੱਕ ਨਹੀਂ ਕਿ ਉਸਦੇ ਵਿਆਹ ਦੀ ਰਸਮ ਸਿਆਂ-ਮਾਕਿਸਮਿਆਂ ਵਿੱਚ ਮੇਰੀ ਮਾਗਦੇਲੇਨ ਦੇ ਚੈਪਲ ਵਿੱਚ ਹੀ ਅਦਾ ਹੋਵੇਗੀ। ਇਸ ਬਾਰੇ ਕਿਸੇ ਵਾਦ-ਵਿਵਾਦ ਦੀ ਕੋਈ ਗੁੰਜਾਇਸ਼ ਨਹੀਂ ਹੈ। ਇੱਕ ਗਵਾਹ ਫਾਦਰ, ਜੇਨੋਥਿਆਸ ਹੋ ਜਾਣਗੇ ਤੇ ਦੂਸਰਾ ਮੈਂ। ਚਾਚਾ ਚਾਰਲਸ ਕਿੰਨੇ ਖ਼ੁਸ਼ ਹੋਣਗੇ ਅਤੇ ਹਮੇਸ਼ਾ ਲਈ ਸਾਡੇ ਅਹਿਸਾਨਮੰਦ ਹੋਣਗੇ.....

"ਹਾਂ, ਸਭ ਕੁਝ ਤਿਆਰ-ਬਰ-ਤਿਆਰ ਹੈ, ਸਿਵਾਇ ਇੱਕ ਪ੍ਰਤੀਕ ਦੇ, ਇੱਕ ਸੰਕੇਤ ਦੇ। ਮੋਟੇ-ਠੁੱਲ੍ਹੇ ਸ਼ਬਦਾਂ ਵਿੱਚ ਇਹ ਸੁਹਾਗਰਾਤ ਦੇ ਬਿਸਤਰੇ ਨੂੰ ਪਰਖਣਾ ਨਹੀਂ ਹੋਵੇਗਾ - ਤੇ ਹੁਣ ਤਕ ਮਾਦਲੇਨ ਇਹ ਪੂਰੀ ਤਰ੍ਹਾਂ ਮਹਿਸੂਸ ਕਰ ਚੁੱਕੀ ਹੈ - ਪਰੰਤੂ ਇਹ ਕੁਝ ਪ੍ਰਤਿਸ਼ਠਾ, ਕੋਈ ਮਿਲਣੀ ਹੋਵੇਗੀ; ਇੱਕ ਅਜਿਹਾ ਇਲਹਾਮ ਜੋ ਵਾਪਰਨ ਵਾਲੀ ਘਟਨਾ ਨੂੰ ਹੋਰ ਉਜਾਗਰ ਕਰ ਦੇਵੇਗਾ, ਗਿਆਨ ਦੇ ਰੂਪ ਵਿੱਚ ਨਹੀਂ ਸਗੋਂ ਇਹ ਇੱਕ ਹਕੀਕਤ, ਇੱਕ ਮਾਣਤਾ, ਆਪਣੀ ਹੀ ਸੱਤਾ ਦੀ ਵੇਦੀ ਉਪਰ ਕੀਤੀ ਗਈ ਬੰਦਿਸ਼ ਹੋਵੇਗੀ।"

ਇਹਨਾਂ ਪੰਨਿਆਂ ਨੂੰ ਪੜ੍ਹਦੇ ਹੋਏ ਮੈਂ ਇਹ ਵੇਖ ਸਕਦਾ ਹਾਂ ਕਿ ਕਿਵੇਂ ਇੱਕ ਖ਼ਾਸ ਕਿਸਮ ਦੀ ਉਜੱਡਤਾ ਮੇਰੇ ਅੰਦਰ ਪ੍ਰਵੇਸ਼ ਕਰ ਗਈ ਹੈ - ਮੈਂ ਜੋ ਇੱਕ ਅਤਿ "ਸ਼ੁਧ" ਸ਼ਖ਼ਸ ਹਾਂ ਤੇ ਇਸਨੇ ਕਿਵੇਂ ਪਹਿਲਾਂ ਹੀ ਆਉਣ ਵਾਲੀਆਂ ਗੁੰਝਲਮਈ ਅਤੇ ਉਦਾਸ ਔਕੜਾਂ ਦੇ ਭਾਵਾਂ ਦਾ ਸੰਕੇਤ ਦੇ ਦਿੱਤਾ ਹੈ। ਅਫ਼ਸੋਸ ਕਿ ਇਸ ਸਮੱਸਿਆ ਦਾ ਵਿਖਿਆਨ ਕਿਸੇ ਮਨੋਵਿਸ਼ਲੇਸ਼ਕ ਦੇ ਵੱਸ ਵਿੱਚ ਨਹੀਂ ਹੈ ਸਗੋਂ ਕੋਈ ਅਧਿਆਤਮਕਵਾਦੀ ਹੀ ਇਸਦੀ ਥਾਹ ਪਾ ਸਕਦਾ ਹੈ।

ਮਨੋਵਿਸ਼ਲੇਸ਼ਕ ਆਖ਼ਰ ਇੱਕ ਹਿੰਦੁਸਤਾਨੀ ਮਦਾਰੀ ਵਾਂਗ ਹੀ ਤਾਂ ਹੈ ਜੋ ਤੁਹਾਡੇ ਸਾਹਮਣੇ ਇੱਕ ਅੰਬ ਨੂੰ ਵੱਧਦਾ-ਫੁੱਲਦਾ ਵਿਖਾ ਸਕਦਾ ਹੈ ਪਰ ਤੁਸੀਂ ਇਸ ਨੂੰ ਖਾ ਨਹੀਂ ਸਕਦੇ ਹੁੰਦੇ; ਉਹ ਜ਼ਿਲ੍ਹਾ-ਖ਼ਜ਼ਾਨੇ ਦੇ ਸਾਰੇ ਧਨ ਨੂੰ ਤੁਹਾਡੇ ਸਾਹਮਣੇ ਵਿਛਾ ਸਕਦਾ ਹੈ - ਸਰਕਾਰੀ ਮੋਹਰ, ਛਾਪਾ ਤੇ ਸਭ ਕੁਝ ਬਿਲਕੁਲ ਅਸਲੀ ਸਿੱਕਿਆਂ ਵਾਂਗ - ਪਰ ਤੁਸੀਂ ਉਸ ਵਿੱਚੋਂ ਤਾਂਬੇ ਦਾ ਇੱਕ ਵੀ ਸਿੱਕਾ ਨਹੀਂ ਲੈ ਸਕਦੇ ; ਉਹ ਰੱਸੀ ਨੂੰ ਅਸਮਾਨ ਵਿੱਚ ਉਪਰ ਤੇ ਹੋਰ ਉਪਰ ਲੈ ਜਾ ਸਕਦਾ ਹੈ ਤੇ ਸੂਰਜ ਦੁਆਲੇ ਇਸ ਰੱਸੀ ਦਾ ਫ਼ਰੇਮ ਜੜ ਸਕਦਾ ਹੈ ਪਰ ਤੁਸੀਂ ਉਸ ਰੱਸੀ ਰਾਹੀਂ ਸੂਰਜ ਤਕ ਨਹੀਂ ਪਹੁੰਚ ਸਕਦੇ ; ਨਾ ਹੀ ਤੁਸੀਂ ਉਸ ਲੜਕੇ ਵਾਂਗ ਇੱਕ ਬਕਸੇ ਵਿੱਚ ਬੰਦ ਹੋ ਸਕਦੇ ਹੋ ਜਿਸ ਨੂੰ ਉਹ ਤਲਵਾਰ ਅਤੇ ਚਾਕੂ ਨਾਲ ਤੁਹਾਡੇ ਸਾਹਮਣੇ ਹੀ ਵੱਢ-ਟੁੱਕ ਦਿੰਦਾ ਹੈ ਅਤੇ ਜਦੋਂ ਉਹ ਆਖਦਾ ਹੈ, "ਬਾਲੂ, ਬਾਲੂ !" ਤਾਂ ਉਹ ਨਾਰੀਅਲ ਦੇ ਰੁੱਖ ਤੋਂ ਹੇਠਾਂ ਨੂੰ ਆਉਂਦਾ ਹੈ। ਨਾ ਤੁਸੀਂ ਬਾਲੂ ਹੋ ਸਕਦੇ ਹੋ ਅਤੇ ਨਾ ਹੀ ਮੈਂ ਪਿੰਡ ਦਾ ਸੇਵਾਦਾਰ। ਮਨੋਵਿਸ਼ਲੇਸ਼ਕ ਦਾ ਸੰਬੰਧ ਮਾਇਆਧਾਰੀ ਵਸਤਾਂ ਨਾਲ ਹੁੰਦਾ ਹੈ। ਇਸ ਦੇ ਬਾਵਜੂਦ ਕੋਈ ਵੀ ਸ਼ਖ਼ਸ ਮਨ ਦੀ ਵਜ੍ਹਾ ਨਾਲ ਖ਼ੁਸ਼ ਜਾਂ ਉਦਾਸ ਨਹੀਂ ਹੁੰਦਾ, ਅਸੀਂ ਆਪਣੇ ਦਿਲਾਂ ਦੀ ਵਜ੍ਹਾ ਨਾਲ ਖ਼ੁਸ਼ ਜਾਂ ਉਦਾਸ ਹੁੰਦੇ ਹਾਂ। ਤੇ ਅਸੀਂ ਆਪਣੇ ਦਿਲਾਂ ਬਾਰੇ ਉਸ ਤੋਂ ਜ਼ਿਆਦਾ ਨਹੀਂ ਜਾਣਦੇ ਜਿੰਨਾ ਸਿਗਮੰਡ ਫਰਾਇਡ ਲਿਓਨਾਰਡੋ ਦੀ ਸੱਤ੍ਹਾ ਨੂੰ ਜਾਣਦਾ ਸੀ। ਚਿੱਤਰਕਾਰ ਦੇ ਮੂੰਹ ਵਿੱਚ ਸਿਰਫ਼ ਇੱਕ ਪੱਤਾ ਮਨੋਵਿਸ਼ਲੇਸ਼ਕ ਦੇ ਜਾਦੂ ਰਾਹੀਂ ਇਹ ਸਾਬਤ ਕਰਦਾ ਸੀ ਕਿ ਇਹ ਮਹਾਨ ਇਤਾਲਵੀ ਚਿੱਤਰਕਾਰ ਸਮਲਿੰਗ-ਭੋਗੀ ਸੀ ਜਾਂ ਉਹ "ਦੁਬਿਧਾਪੂਰਵਕ ਰੁਚੀਆਂ ਦਾ ਸ਼ਿਕਾਰ ਸੀ।" ਮਨੋਸ਼ਿਲੇਸ਼ਕ ਇਹ ਨਹੀਂ ਸਾਬਤ ਕਰਦਾ ਕਿ ਲਿਓਨਾਰਡੋ ਨੇ ਸੇਂਟ-ਦੇਨ ਜਾਂ ਸੇਂਟ ਜਾਨ-ਦਿ-ਬੈਪਟਿਸਟ ਦੀ ਉਹ ਪਵਿੱਤਰ ਪ੍ਰਤਿਮਾ ਨੂੰ ਕਿਉਂ ਤੇ ਕਿਵੇਂ ਬਣਾਇਆ ਸੀ।

ਉਜੱਡਤਾ ਮੇਰੇ ਅੰਦਰ ਇੱਕ ਤਰ੍ਹਾਂ ਨਾਲ ਪਿਛਲੇ ਦਰਵਾਜ਼ਿਉਂ ਦਾਖ਼ਲ ਹੋਈ ਹੈ ਅਤੇ ਮੇਰੀ ਕਹਾਣੀ ਇਹ ਦਰਸਾਏਗੀ ਕਿ ਅਸੀਂ ਕਿਵੇਂ ਦਰਿਆ ਦੇ ਘੁੰਮਰਘੇਰ ਵਿੱਚ ਫਸ ਗਏ ਹਾਂ ।

ਤੇ ਜਿਵੇਂ ਹਰ ਸੱਚ ਬੜੀ ਸਾਧਾਰਨਤਾ ਅਤੇ ਅਣਨਾਟਕੀ ਢੰਗ ਨਾਲ ਵਾਪਰਦਾ ਹੈ, ਇਹ ਵੀ ਬਹੁਤ ਸੁਭਾਵਿਕ ਢੰਗ ਵਿੱਚ ਹੀ ਵਾਪਰਿਆ ਸੀ ।

ਇਕ ਸ਼ਾਮ ਕੈਥਰੀਨ ਬਹੁਤ ਉਦਾਸ ਵਿਖਾਈ ਦਿੱਤੀ । ਅਸੀਂ ਸਾਰੇ ਆਪਣੀ ਰੁਜ਼ਾਨਾ ਦੀ ਸੈਰ 'ਤੇ ਸਿਆਂਤ-ਓਫੇਲੀ ਗਏ ਸੀ, ਤੇ ਮੈਂ ਉਸਦੇ ਨੇੜੇ ਹੋਣ ਲਈ, ਉਸਨੂੰ ਮਹਿਸੂਸ ਕਰਨ ਲਈ, ਉਸਨੂੰ ਜਾਨਣ ਲਈ ਤੇ ਹੋ ਸਕਦੇ ਇੱਕ ਬਜ਼ੁਰਗ ਤੇ ਵੱਡੇ ਭਰਾ ਵਾਂਗ ਉਸਨੂੰ ਕੋਈ ਤਸੱਲੀ ਜਾਂ ਸਲਾਹ ਦੇਣ ਲਈ ਮੈਂ ਥੋੜ੍ਹੀ ਦੇਰ ਲਈ ਰੁਕ ਗਿਆ ।

ਇਸ ਵਿੱਚ ਕੋਈ ਸ਼ੱਕ ਨਹੀਂ ਕਿ ਮੇਰੇ ਵਿਵਹਾਰ ਵਿੱਚ ਮੇਰੀ ਭਾਰਤੀ ਪ੍ਰਵਿਰਤੀ ਸ਼ਾਮਲ ਸੀ, ਕਿਉਂਕਿ ਭਾਰਤ ਵਿੱਚ ਜੋ ਔਰਤ ਤੁਹਾਡੀ ਬੀਵੀ ਜਾਂ ਰਖੇਲ ਨਹੀਂ ਹੁੰਦੀ ਉਹ ਭੈਣ ਹੁੰਦੀ ਹੈ । ਤੁਸੀਂ ਇਸ ਧਰਤੀ 'ਤੇ ਹਰ ਔਰਤ, ਉਹ ਚਾਹੇ ਕੋਈ ਵੀ ਹੋਵੇ ਤੇ ਦੁਨੀਆ ਦੇ ਕਿਸੇ ਹਿੱਸੇ ਵਿੱਚ ਹੋਵੇ, ਪ੍ਰਤੀ ਇੱਕ ਭਰਾ ਦੀ ਜ਼ੁੰਮੇਵਾਰੀ ਮਹਿਸੂਸ ਕਰਦੇ ਹੋ । ਜੇਕਰ ਉਸਦਾ ਵੱਸ ਚੱਲੇ ਤਾਂ ਹਿੰਦੁਸਤਾਨੀ ਜਿਸ ਔਰਤ ਨੂੰ ਵੀ ਮਿਲੇਗਾ ਉਸਤੋਂ ਰੱਖੜੀ ਬੰਨ੍ਹਵਾ ਲਵੇਗਾ, ਆਪਣੇ ਆਪ ਨੂੰ ਉਹ ਉਸਦਾ ਵੱਡਾ ਭਰਾ ਮਹਿਸੂਸ ਕਰੇਗਾ, ਉਸਦੇ ਪਿਆਰ ਦੀ ਹਿਫ਼ਾਜ਼ਤ ਕਰੇਗਾ ਅਤੇ ਵਿਆਹ-ਸ਼ਾਦੀ ਜਾਂ ਬੱਚੇ ਦੇ ਜਨਮ ਦੇ ਅਵਸਰ 'ਤੇ ਮਾਮਾ ਬਣਨ ਵਿੱਚ ਮਾਣ ਮਹਿਸੂਸ ਕਰੇਗਾ ਤੇ ਬਾਅਦ ਵਿੱਚ ਯਤੀਮਾਂ ਨੂੰ ਆਪਣੇ 'ਤੇ ਆਸ਼੍ਰਿਤ ਅਤੇ ਆਪਣੇ ਭਾਣਜੇ ਮਹਿਸੂਸ ਕਰੇਗਾ, ਇੰਜ ਉਹ ਖ਼ਤਰੇ ਨੂੰ ਰੋਕ ਲੈਂਦਾ ਹੈ, ਪਰ ਸਵੈਮਾਣ ਉਸਦੀ ਰੁਚੀ ਨੂੰ ਜਾਰੀ ਰੱਖਦਾ ਹੈ; ਤੇ ਜਦੋਂ ਉਹ ਰੱਬ ਨੂੰ ਪਿਆਰਾ ਹੋ ਜਾਂਦਾ ਹੈ ਤਾਂ ਜੇਕਰ ਹੋਰ ਕੋਈ ਨਹੀਂ ਤਾਂ ਘੱਟੋ-ਘੱਟ ਉਸਦੀ ਭੈਣ ਤਾਂ ਉਸ ਲਈ ਜ਼ਰੂਰ ਰੋਵੇਗੀ ।

ਇੰਜ ਮੈਂ ਕੈਥਰੀਨ ਨੂੰ ਮਜ਼ਾਕ ਕਰਦਾ ਰਿਹਾ ਕਿਉਂਕਿ ਮਜ਼ਾਕ ਔਰਤ ਨੂੰ ਹਿਫ਼ਾਜ਼ਤ ਵਿੱਚ ਬੰਨ੍ਹ ਲੈਣ ਦੀ ਇਕ ਪ੍ਰਕਿਰਿਆ ਹੈ । ਮੈਂ ਉਸਨੂੰ ਦੱਸਿਆ ਕਿ ਉਹ ਮੇਰੇ ਲਈ ਮੇਰੀ ਇੱਕ ਧੀ ਹੀ ਹੈ, ਮੇਰੀ ਭਤੀਜੀ ਤੇ ਮੇਰੀ ਸਾਲੀ ਹੈ ਅਤੇ ਜਾਰਜੇਜ਼ ਮੇਰਾ ਭਰਾ ਹੈ । ਸਹਿਜੇ- ਸਹਿਜੇ ਕੈਥਰੀਨ ਦਾ ਮਨ ਖੁੱਲ੍ਹਦਾ ਗਿਆ ਤੇ ਉਸਨੇ ਆਪਣੇ ਬਾਰੇ ਮੇਰੇ ਨਾਲ ਗੱਲਾਂ ਕੀਤੀਆਂ - ਇੱਕ ਡੂੰਘੇ ਦੁੱਖ ਬਾਰੇ ਜਿਸਨੂੰ ਉਹ ਮਹਿਸੂਸ ਕਰ ਰਹੀ ਸੀ; ਕੁਝ ਅਣਜਾਣਿਆ ਅਤੇ ਅਣਸਮਝਿਆ ਦੁੱਖ ।

"ਮੈਨੂੰ ਬਹੁਤ ਖ਼ੁਸ਼ ਹੋਣਾ ਚਾਹੀਦਾ ਏ, ਵੀਰ ਜੀ," ਉਹ ਹੱਸੀ, "ਪਰ ਇੱਕ ਗ਼ਮ, ਇੱਕ ਡੂੰਘਾ ਗ਼ਮ ਮੈਨੂੰ ਆ ਘੇਰਦਾ ਏ । ਇਹ ਕਿਤਿਓਂ ਡੂੰਘਾਈਆਂ ਵਿੱਚੋਂ ਮੇਰੇ ਵੱਲ ਆਉਂਦਾ ਪ੍ਰਤੀਤ ਹੁੰਦਾ ਏ । ਮੈਂ ਰੋਣਾ ਚਾਹੁੰਦੀ ਹਾਂ, ਮੈਂ ਰਾਤ ਨੂੰ ਮਾਦਲੇਨ ਨੂੰ ਆਪਣੇ ਕੋਲ ਬੁਲਾਉਣਾ ਚਾਹੁੰਦੀ ਹਾਂ, ਆਪਣੇ ਨਾਲ ਲਿਟਾਉਣਾ ਚਾਹੁੰਦੀ ਹਾਂ ਤੇ ਚਾਹੁੰਦੀ ਹਾਂ - ਉਹ ਵੀ ਮੇਰੇ ਨਾਲ ਰੋਵੇ, ਤੇ ਮੇਰੀ ਹਿਫ਼ਾਜ਼ਤ ਵੀ ਕਰੇ । ਰਾਮ, ਮੈਨੂੰ ਨਹੀਂ ਪਤਾ ਇਹ ਸਭ ਕੁਝ ਕੀ ਏ, ਇਹ ਮੈਨੂੰ ਬਸ ਤਕਲੀਫ਼ ਦਿੰਦਾ ਏ ।" ਉਹ ਖ਼ਾਮੋਸ਼ ਹੋ

ਗਈ। ਮੈਂ ਉਸਨੂੰ ਕੀ ਉੱਤਰ ਦੇ ਸਕਦਾ ਸੀ ? ਕੇਵਲ ਕੋਈ ਔਰਤ ਹੀ ਉਸਨੂੰ ਸਚਾਈ ਤੋਂ ਜਾਣੂ ਕਰਾ ਸਕਦੀ ਸੀ।

"ਕੈਥਰੀਨ," ਮੈਂ ਫਿਰ ਕਿਹਾ, "ਅਸਲ ਗੱਲ ਇਹ ਹੈ ਕਿ ਜਦੋਂ ਇੱਕ ਲੜਕੀ ਔਰਤ ਬਣਨ ਵਾਲੀ ਹੁੰਦੀ ਹੈ ਤਾਂ ਉਸਦੇ ਅੰਦਰ ਪੂਰੀ ਕਾਇਨਾਤ ਹੀ ਵਿਦਰੋਹ ਕਰਦੀ ਹੈ ਜਿਵੇਂ ਉਸ ਤੋਂ ਇੱਕ ਸਲਤਨਤ, ਇੱਕ ਖ਼ੁਦਮੁਖ਼ਤਾਰੀ ਖੋਹੀ ਜਾ ਰਹੀ ਹੋਵੇ, ਜਿਵੇਂ ਕੋਈ ਰਾਖ਼ਸ਼ ਉਸਦੇ ਗੁਪਤ ਦਰਵਾਜ਼ੇ 'ਤੇ ਆ ਖੜਾ ਹੋਵੇ, ਤੇ ਉਹ ਡਰ ਵਿੱਚ, ਖ਼ੂਨ ਵਿੱਚ ਅਤੇ ਵੇਦਨਾ ਵਿੱਚ ਸਭ ਕੁਝ ਗੁਆ ਬੈਠੇਗੀ। ਕੈਥਰੀਨ, ਇਹ ਉਸ ਕੱਕਰ ਵਾਂਗ ਏ ਜੋ ਬਸੰਤ ਤੋਂ ਪਹਿਲਾਂ ਮਾਰਚ ਵਿੱਚ ਬੜੇ ਜ਼ੋਰ-ਸ਼ੋਰ ਨਾਲ ਪੈਂਦਾ ਏ। ਮੌਤ ਅਤੇ ਜੀਵਨ ਇੱਕ-ਦੂਜੇ ਦੀਆਂ ਵਿਰੋਧੀ ਧਿਰਾਂ ਨਹੀਂ ਹਨ ਸਗੋਂ ਇੱਕ ਤੋਂ ਬਾਅਦ ਦੂਜੀ ਵਾਪਰਨ ਵਾਲੀਆਂ ਘਟਨਾਵਾਂ ਹਨ ਜਿਵੇਂ ਬਸੰਤ ਅਤੇ ਸਰਦੀ, ਗਰਮੀ ਅਤੇ ਵਰਖਾ। ਵਰਖਾ ਤੋਂ ਪਹਿਲਾਂ ਹਿੰਦੁਸਤਾਨ ਵਿੱਚ ਇੱਕ ਅਜੀਬ ਕਿਸਮ ਦੀ ਘਟਨਾ ਹੁੰਦੀ ਹੈ - ਬਿਲਕੁਲ ਉਵੇਂ ਜਿਵੇਂ ਬਸੰਤ ਰੁੱਤ ਵਿੱਚ ਲੋਕ ਮਰ ਜਾਂਦੇ ਹਨ - ਤੁਹਾਨੂੰ ਪਤੈ, ਬਹੁਤੇ ਬੁੱਢੇ ਲੋਕ ਸਰਦੀ ਦੇ ਅਖ਼ੀਰ ਵਿੱਚ ਮਰਦੇ ਹਨ - ਬਸੰਤ ਦੇ ਸ਼ੁਰੂ ਹੋਣ ਤੋਂ ਪਹਿਲਾਂ ? ਇਸੇ ਲਈ ਕੈਥਰੀਨ", ਮੈਂ ਗੱਲ ਮੁਕਾਈ," ਬਸੰਤ ਰੁੱਤ ਵਿੱਚ ਕਹਿਰਾਂ ਦੀ ਵੇਦਨਾ ਹੁੰਦੀ ਏ। ਤੁਸੀਂ ਜਨਮ ਨਹੀਂ ਲੈਣਾ ਚਾਹੁੰਦੇ ਕਿਉਂਕਿ ਮੌਤ, ਸਰਦੀ ਵਿੱਚ ਖ਼ਾਮੋਸ਼ੀ ਵਾਂਗ ਲੱਗਦੀ ਏ। ਆਦਮੀ ਲਈ, ਮੇਰੇ ਕਹਿਣ ਦਾ ਭਾਵ ਮਰਦ ਲਈ, ਬਹਾਰ ਵਿੱਚ ਛਾਲ ਮਾਰਨਾ ਮੌਤ ਨੂੰ ਜੱਫੀ ਪਾਉਣਾ ਹੈ ਪਰ ਇੱਕ ਔਰਤ ਲਈ ਜੀਵਨ ਵਿੱਚ ਛਾਲ ਮਾਰਨ ਦਾ ਮਤਲਬ ਹੈ - ਵੇਦਨਾ, ਪੀੜਾ, ਪੂਰਨ-ਗਿਆਨ ਅਤੇ ਨਿਰੰਤਰਤਾ। ਔਰਤ ਲਈ ਪੀੜ ਅਤੇ ਨਿਰੰਤਰਤਾ ਇੱਕ ਹੀ ਸਿੱਕੇ ਦੇ ਦੋ ਪਾਸੇ ਹਨ। ਅਤੇ ਮਰਦ ਲਈ - ਮੌਤ ਅਤੇ ਸੁਖ ਇੱਕ ਹੀ ਚੀਜ਼ ਹਨ। ਇਹੀ ਸ੍ਰਿਸ਼ਟੀ ਦਾ ਰਹੱਸ ਹੈ।" ਮੈਂ ਇੰਜ ਕਿਹਾ ਜਿਵੇਂ ਮੈਂ ਕੈਥਰੀਨ ਨੂੰ ਨਹੀਂ ਸਗੋਂ ਮਾਦਲੇਨ ਨੂੰ ਦੱਸ ਰਿਹਾ ਹੋਵਾਂ।

ਅਸੀਂ ਸਹਿਜੇ-ਸਹਿਜੇ ਚੱਲ ਰਹੇ ਸੀ, ਰੁਕ-ਰੁਕ ਕੇ, ਜਿਵੇਂ ਗਿਆਨ ਪੀੜ ਹੈ ਅਤੇ ਰਹੱਸ ਸੁਖ ਹੈ। ਅਸੀਂ ਚੱਟਾਨਾਂ ਅਤੇ ਰੁੱਖਾਂ ਦੇ ਕੋਲੋਂ ਦੀ ਲੰਘ ਰਹੇ ਸੀ ; ਅਸੀਂ ਇੱਕ ਪੁਲ 'ਤੇ ਬੈਠ ਗਏ ਅਤੇ ਹੇਠਾਂ ਖ਼ਾਲੀ ਧਰਤ ਉਪਰ ਡੀਮਾਂ ਸੁੱਟਣ ਲੱਗ ਪਏ; ਅਸੀਂ ਖ਼ਾਮੋਸ਼ ਸੀ ਭਾਵੇਂ ਅਸੀਂ ਜਾਣਦੇ ਸੀ ਕਿ ਅਸੀਂ ਇੱਕ ਦੂਜੇ ਨਾਲ ਗੱਲ ਕਰ ਰਹੇ ਹਾਂ। ਤਦ ਕੈਥਰੀਨ ਨੇ ਜ਼ਰੂਰ ਹੀ ਜਾਰਜੇਜ਼ ਬਾਰੇ ਸੋਚਿਆ ਹੋਵੇਗਾ ਕਿਉਂਕਿ ਉਸ ਕਿਹਾ, "ਚੱਲੋ, ਆਪਾਂ ਚਲੀਏ।"

ਅਸੀਂ ਰਸੋਈ ਦੇ ਦਰਵਾਜ਼ੇ ਰਾਹੀਂ ਅੰਦਰ ਚੱਲੇ ਗਏ। ਭੇਡ-ਰਸਤੇ ਰਾਹੀਂ ਚੱਲਦੇ ਅਸੀਂ ਬੱਚਿਆਂ ਵਾਂਗ ਚੁੱਪ-ਚੁਪੀਤੇ ਘਰ ਦੇ ਪਿਛਵਾੜੇ ਪਹੁੰਚ ਗਏ ਸੀ ਤੇ ਜਾ ਕੇ ਬੈਠਕ ਦਾ ਦਰਵਾਜ਼ਾ ਇਸ ਅੰਦਾਜ਼ ਨਾਲ ਖੜਕਾਇਆ ਕਿ ਜਦੋਂ ਮਾਦਲੇਨ ਬੂਹਾ ਖੋਲ੍ਹੇਗੀ ਤਾਂ ਅਸੀਂ ਰੌਲਾ ਪਾਵਾਂਗੇ - "ਸ਼ੇਰ, ਚੀਤਾ, ਹਾਥੀ !" ਪਰ ਅੱਗੋਂ ਕੋਈ ਜਵਾਬ ਨਾ ਆਇਆ ਅਤੇ ਦਰਵਾਜ਼ਾ ਸਹਿਜੇ ਜਿਹੇ ਖੁੱਲ੍ਹ ਗਿਆ ਸੀ - ਇਹ ਜਾਰਜੇਜ਼ ਸੀ ਜਿਸਨੇ ਦਰਵਾਜ਼ਾ ਖੋਹਲਿਆ ਅਤੇ ਜਦੋਂ ਅਸੀਂ ਅੰਦਰ ਵੜੇ ਤਾਂ ਕਮਰਾ ਇੱਕ ਚੁੱਪ ਖ਼ਾਮੋਸ਼ੀ ਨਾਲ ਭਰਿਆ

ਪਿਆ ਸੀ। ਕੈਥਰੀਨ ਲਗਪਗ ਪੱਬਾਂ ਭਾਰ ਚੱਲਦੀ ਹੋਈ ਮਾਦਲੇਨ ਦੇ ਕੋਲ ਦੀਵਾਨ 'ਤੇ ਜਾਕੇ ਬੈਠ ਗਈ। ਜਾਰਜੇਜ਼ ਵਾਪਸ ਆਪਣੀ ਕੁਰਸੀ 'ਤੇ ਜਾਕੇ ਬੈਠ ਗਿਆ। ਮੈਂ ਕਮਰੇ ਦੀਆਂ ਸਾਰੀਆਂ ਬੱਤੀਆਂ ਜਗਾ ਦਿੱਤੀਆਂ ਅਤੇ ਕਿਤਾਬਾਂ ਵੇਖਣ ਲੱਗ ਪਿਆ।

ਕੁਝ ਦੇਰ ਪਿਛੋਂ ਕੈਥਰੀਨ ਨੇ ਕਿਹਾ ਕਿ ਉਸਨੇ ਆਪਣੇ ਜੀਜੇ ਨਾਲ ਬੜੀ ਅਦਭੁਤ ਸੈਰ ਕੀਤੀ ਹੈ, ਤੇ ਮੈਂ ਕਿਹਾ, "ਮੈਂ ਕੈਥਰੀਨ ਦੇ ਰੱਖੜੀ ਬੰਨ੍ਹੀ ਏ।" ਜਦੋਂ ਜਾਰਜੇਜ਼ ਨੇ ਪੱਛਿਆ, "ਇਹ ਕੀ ਏ, ਰਾਮ ?" ਮੈਂ ਕਿਹਾ, "ਇਹ ਸੋਨੇ ਦੀ ਝਾਲ ਵਾਲਾ ਉਹ ਰੇਸ਼ਮੀ-ਪੀਲਾ ਧਾਗਾ ਏ ਜੋ ਰਾਣੀ ਪਦਮਾਵਤੀ ਨੇ ਸਮਰਾਟ ਅਕਬਰ ਦੇ ਬੰਨ੍ਹਿਆ ਸੀ, ਇਸ ਬਾਰੇ ਇੱਕ ਦੰਦ-ਕਥਾ ਪ੍ਰਚਲਿਤ ਏ, ਤੇ ਇੰਜ ਉਹ ਉਸਦੀ ਭੈਣ ਹੋ ਜਾਣ ਕਰਕੇ ਉਹ ਉਸਦੀ ਬੀਵੀ ਨਹੀਂ ਸੀ ਬਣ ਸਕਦੀ।"

"ਕਿੰਨੀ ਖ਼ੂਬਸੂਰਤ ਕਹਾਣੀ ਏ," ਜਾਰਜੇਜ਼ ਨੇ ਕਿਹਾ।

"ਓਹ," ਮਾਦਲੇਨ ਨੇ ਕਿਹਾ, "ਹਿੰਦੁਸਤਾਨ ਵਿੱਚ ਖ਼ੂਬਸੂਰਤ ਕਹਾਣੀਆਂ ਦੀ ਕੋਈ ਘਾਟ ਨਹੀਂ," ਤੇ ਜਿਉਂ ਹੀ ਮੈਂ ਰੱਖੜੀ ਲੱਭਣ ਲਈ ਕਮਰੇ ਵਿੱਚ ਗਿਆ ਜੋ ਮੈਨੂੰ ਸਰੋਜਾ ਨੇ ਦਿੱਤੀ ਸੀ — ਮਾਦਲੇਨ ਰਸੋਈ ਵਿੱਚ ਚਲੀ ਗਈ; ਜਦੋਂ ਮੈਂ ਬੈਠਕ ਵਿੱਚ ਵਾਪਸ ਗਿਆ ਤਾਂ ਜਾਰਜੇਜ਼ ਅਤੇ ਕੈਥਰੀਨ ਇੱਕ ਦੂਜੇ ਦੀਆਂ ਬਾਹਾਂ ਵਿੱਚ ਬਾਹਾਂ ਵਲੀ ਬੜੇ ਖ਼ੁਸ਼ ਦਿਖਾਈ ਦੇ ਰਹੇ ਸਨ। ਜਾਰਜੇਜ਼ ਨੇ ਮੇਰੇ ਸਾਹਮਣੇ ਕੈਥਰੀਨ ਨੂੰ ਮੁੜ ਚੁੰਮਿਆ ਤੇ ਉਸਨੇ ਉਸਨੂੰ ਅਜਿਹਾ ਕਰਨ ਦਿੱਤਾ ਤੇ ਏਨੀ ਆਜ਼ਾਦੀ ਨਾਲ ਕਿ ਜਾਰਜੇਜ਼ ਦੀਆਂ ਅੱਖਾਂ ਵਿੱਚ ਅਥਰੂ ਆ ਗਏ। ਜਾਰਜੇਜ਼ ਭਾਵਕ ਹੋ ਗਿਆ ਸੀ। ਉਹ ਬਹੁਤ ਉਨੰਤ ਅਤੇ ਖ਼ਾਲਸ ਨਜ਼ਰ ਆ ਰਿਹਾ ਸੀ।

"ਇਹ ਲੈ ਕੈਥਰੀਨ, ਮੇਰੇ ਵਲੋਂ ਵਿਆਹ ਦਾ ਤੋਹਫ਼ਾ," ਮੈਂ ਕਿਹਾ ਤੇ ਕੈਥਰੀਨ ਦੇ ਗੁੱਟ 'ਤੇ ਰੱਖੜੀ ਬੰਨ ਦਿੱਤੀ। ਉਹ ਖ਼ੁਸ਼ੀ ਵਿੱਚ ਝੂਮ ਉਠੀ ਅਤੇ ਭੱਜੀ-ਭੱਜੀ ਰਸੋਈ ਵਿੱਚ ਗਈ ਤੇ ਉੱਚੀ-ਉੱਚੀ ਬੋਲਣ ਲੱਗੀ :

"ਵੇਖ ਮਾਦੋ ! ਵੇਖ, ਮੇਰੇ ਲਈ ਵਿਆਹ ਦਾ ਖ਼ੂਬਸੂਰਤ ਤੋਹਫ਼ਾ !"

ਇੰਨੇ ਨੂੰ ਜਾਰਜੇਜ਼ ਬੋਲਿਆ, "ਰਾਮ ਤੁਹਾਡੇ ਕੋਲ ਇੱਕ ਹੋਰ ਰੱਖੜੀ ਹੈ ?"

ਮੈਂ ਕਿਹਾ, "ਨਹੀਂ।" ਇੰਜ ਜਦੋਂ ਕੈਥਰੀਨ ਵਾਪਸ ਆਈ ਤਾਂ ਜਾਰਜੇਜ਼ ਨੇ ਉਸਦੇ ਗੁੱਟ ਤੋਂ ਰੱਖੜੀ ਲਾਹ ਲਈ ਅਤੇ ਏਨੇ ਨੂੰ ਜਿਉਂ ਹੀ ਮਾਦਲੇਨ ਆਪਣੇ ਹੱਥ ਵਿੱਚ ਚਾਕੂ ਅਤੇ ਪਿਆਜ਼ ਫੜੀ ਇਹ ਵੇਖਣ ਨੂੰ ਸਾਂਡੇ ਕੋਲ ਆਈ ਕਿ ਕੀ ਵਾਪਰ ਰਿਹਾ ਹੈ ਤਾਂ ਜਾਰਜੇਜ਼ ਨੇ ਉਸ ਦੀ ਬਾਂਹ ਫੜ ਲਈ, ਉਸਦੇ ਖੱਬੇ ਹੱਥ 'ਤੇ ਉਸਨੇ ਰੱਖੜੀ ਬੰਨ੍ਹ ਦਿੱਤੀ ਅਤੇ ਉਸਦੇ ਮੂੰਹ ਉਪਰ ਇੱਕ ਚੁੰਮਣ ਲੈ ਲਿਆ; ਹਾਂ ਜਾਰਜੇਜ਼ ਨੇ ਇੰਜ ਕੀਤਾ ਤੇ ਉਹ ਵੀ ਸਾਡੇ ਸਾਰਿਆਂ ਦੇ ਸਾਹਮਣੇ। ਉਸ ਅਦਭੁੱਤ ਘੜੀ ਬਲਬਾਂ ਵਿਚਲੀ ਰੋਸ਼ਨੀ ਵੀ ਹੋਰ ਚਮਕ ਉੱਠੀ ਸੀ ਤੇ ਫਿਰ ਅਸੀਂ ਸਾਰਿਆਂ ਨੇ ਇਹ ਮਹਿਸੂਸ ਕੀਤਾ ਕਿ ਅਸੀਂ ਕਿਸੇ ਜਾਦੂਈ ਦਾਇਰੇ ਵਿੱਚ ਘੁੰਮ ਰਹੇ ਹਾਂ। ਅਸੀਂ ਸਾਰੇ ਹੱਸ ਪਏ ਜਿਵੇਂ ਅਸੀਂ ਕਿਸੇ ਰਹੱਸਮਈ ਡਫਲੀ ਅਤੇ ਛੈਣੇ ਦੀ ਛਣਕਾਹਟ ਸੁਣ ਰਹੇ ਹੋਈਏ। ਅਸੀਂ

ਹੱਸਦੇ ਰਹੇ, ਹੋਰ ਹੱਸਦੇ ਰਹੇ, ਰਸੋਈ ਵਿੱਚ ਤੇ ਬਰਾਮਦੇ ਵਿੱਚ ਇੱਕ-ਦੂਜੇ ਨੂੰ ਮਜ਼ਾਕ ਕਰਦੇ ਰਹੇ; ਖਾਣੇ ਲਈ ਮੇਜ਼ ਲਗਾ ਰਹੇ ਸੀ ਤੇ ਹੱਸ ਰਹੇ ਸੀ, ਚਮਚੇ ਅਤੇ ਕਾਂਟੇ ਢੂੰਡਦੇ ਹੋਏ ਵੀ ਹੱਸ ਰਹੇ ਸਾਂ, ਲੇਜ਼ੋ ਬਾਰੇ ਗੱਲਾਂ ਕਰਦੇ ਵੀ ਅਸੀਂ ਹੱਸਦੇ ਰਹੇ ਮੁੱਖ-ਅਧਿਆਪਕਾ ਦਾ ਮਖ਼ੌਲ ਉਡਾਉਂਦੇ ਹੋਏ ਅਸੀਂ ਹੱਸਦੇ ਰਹੇ। ਫਿਰ ਅਸੀਂ ਇਕ ਲੰਮੀ ਖ਼ਾਮੋਸ਼ੀ ਵਿੱਚ ਡੁੱਬ ਗਏ। ਉਸ ਪਿੱਛੋਂ ਅਸੀਂ ਫਿਰ ਹੱਸਣਾ ਸ਼ੁਰੂ ਕਰ ਦਿੱਤਾ।

ਮਾਦਲੇਨ ਏਨੇ ਨੂੰ ਗ਼ੁਸਲਖ਼ਾਨੇ ਵਿੱਚ ਚਲੀ ਗਈ ਅਤੇ ਏਨੀ ਦੇਰ ਤਕ ਅੰਦਰ ਵੜੀ ਰਹੀ ਕਿ ਕੈਥਰੀਨ ਨੇ ਜਾ ਕੇ ਜ਼ੋਰ-ਜ਼ੋਰ ਦੀ ਦਰਵਾਜ਼ਾ ਖੜਕਾਉਣਾ ਸ਼ੁਰੂ ਕਰ ਦਿੱਤਾ ਅਤੇ ਬੋਲੀ, "ਜ਼ਿਆਦਾ ਹੱਸਣ ਨਾਲ ਦਸਤ ਲੱਗ ਸਕਦੇ ਨੇ !" ਜਾਰਜੇਜ਼ ਨੇ ਆਪਣੀ ਨਿਤਾਣੀ ਬਾਂਹ ਹੇਠਾਂ ਵੱਲ ਲਮਕਾ ਲਈ ਅਤੇ ਪਤੀਲੇ ਵਿੱਚ ਕੜਛੀ ਘੁਮਾਉਣ ਲੱਗ ਪਿਆ। ਅਸੀਂ ਟਮਾਟਰਾਂ ਦੀ ਚਟਨੀ ਬਣਾ ਰਹੇ ਸੀ ਤੇ ਇਸ ਗੱਲ ਦਾ ਧਿਆਨ ਰੱਖ ਰਹੇ ਸੀ ਕਿ ਆਟਾ ਚਿਪਚਿਪਾ ਨਾ ਹੋ ਜਾਵੇ। ਕੈਥਰੀਨ ਨੇ ਜਾਰਜੇਜ਼ ਤੋਂ ਕੜਛੀ ਲੈ ਲਈ ਅਤੇ ਦੋਬਾਰਾ ਮਾਦਲੇਨ ਨੂੰ ਦਸਤਾਂ ਬਾਰੇ ਮਖ਼ੌਲ ਕਰਨ ਚਲੀ ਗਈ।

ਮੈਂ ਕੁਝ ਦੇਰ ਲਈ ਆਪਣੇ ਕਮਰੇ ਵਿੱਚ ਚਲਾ ਗਿਆ ਅਤੇ ਦਰਵਾਜ਼ੇ ਬੰਦ ਕਰ ਲਏ। ਮੇਰੇ ਕੰਮ ਦੀ ਪ੍ਰਗਤੀ ਵਿੱਚ ਕੋਈ ਖ਼ਾਸ ਵਾਧਾ ਨਹੀਂ ਸੀ ਹੋ ਰਿਹਾ, ਇਸ ਲਈ ਮੈਂ ਕੁਝ ਕੋਰੇ ਕਾਗ਼ਜ਼ ਕੱਢੇ ਤੇ ਉਹਨਾਂ ਦੇ ਕੋਲ ਪੈਂਸਿਲ ਰੱਖ ਦਿੱਤੀ ਜਿਵੇਂ ਇੰਜ ਕਰਨਾ, ਮੇਰੇ ਕੰਮ ਵਿੱਚ ਤੇਜ਼ੀ ਲਿਆਉਣ ਲਈ ਕਾਫ਼ੀ ਸੀ। ਜਦੋਂ ਮਾਦਲੇਨ ਗ਼ੁਸਲਖ਼ਾਨੇ ਵਿੱਚੋਂ ਬਾਹਰ ਆਈ ਤਾਂ ਮੈਂ ਮੂੰਹ-ਹੱਥ ਧੋਣ ਲਈ ਅੰਦਰ ਚਲਾ ਗਿਆ। ਫਿਰ ਅਸੀਂ ਸਾਰਿਆਂ ਨੇ ਮਜ਼ੇਦਾਰ ਭੋਜਨ ਖਾਧਾ। ਹਰ ਚੀਜ਼ ਬਹੁਤ ਵਧੀਆ ਬਣੀ ਸੀ, ਸਿਵਾਇ ਇਸਦੇ ਕਿ ਟਮਾਟਰਾਂ ਦੀ ਚਟਨੀ ਵਿੱਚ ਲੂਣ ਕੁਝ ਜ਼ਿਆਦਾ ਸੀ – ਤੇ ਅਸੀਂ ਸੁਭਾਵਿਕ ਤੌਰ ਤੇ ਇੱਕ ਲੰਮੀ ਅਤੇ ਭਾਵਪੂਰਵਕ ਚੁੱਪ ਵਿੱਚ ਗੁੰਮ ਗਏ। ਇਸ ਪਿੱਛੋਂ ਕੈਥਰੀਨ ਆਪਣੇ ਕਮਰੇ ਵਿਚ ਚਲੀ ਗਈ ਤੇ ਉਥੇ ਜਾ ਕੇ ਉਹ ਜ਼ਰੂਰ ਰੋਈ ਹੋਵੇਗੀ ਕਿਉਂਕਿ ਜਦੋਂ ਉਹ ਬਾਹਰ ਆਈ ਤਾਂ ਉਸਦੀ ਆਵਾਜ਼ ਬਦਲੀ-ਬਦਲੀ ਸੀ।

ਜਾਰਜੇਜ਼ ਕੁਝ ਕਿਤਾਬਾਂ ਲੈ ਕੇ ਚੱਲ ਪਿਆ। "ਸ਼ੁਭ-ਰਾਤ, ਰਾਮ; ਸ਼ੁਭਰਾਤ, ਮਾਦਲੇਨ; ਸ਼ੁਭਰਾਤ ਮੇਰੀ ਪਿਆਰੀ ਪਤਨੀ," ਉਸਨੇ ਕਿਹਾ ਅਤੇ ਮੁੜ ਸਾਡੇ ਦੋਹਾਂ ਸਾਹਮਣੇ ਕੈਥਰੀਨ ਨੂੰ ਚੁੰਮ ਲਿਆ। ਰਾਤ ਕਾਫ਼ੀ ਹੋ ਗਈ ਸੀ ਤੇ ਜਦੋਂ ਮੈਂ ਆਪਣੇ ਸੌਣ-ਕਮਰੇ ਵਿੱਚ ਗਿਆ ਤਾਂ ਮਾਦਲੇਨ ਆਪਣੀ ਕੈਥਰੀਨ ਮੈਨਸਫ਼ੀਲਡ ਵਿੱਚ ਰੁੱਝੀ ਹੋਈ ਸੀ।

ਮੈਂ ਕੈਥਰੀਨ ਨੂੰ 'ਸ਼ੁਭ-ਰਾਤ' ਆਖਣ ਗਿਆ ਪਰ ਉਸਦੇ ਦਰਵਾਜ਼ੇ ਤਕ ਆਉਣ ਤੋਂ ਪਹਿਲਾਂ ਹੀ ਮੈਂ ਆਪਣੇ ਸੌਣ-ਕਮਰੇ ਵਿੱਚ ਜਾ ਚੁੱਕਾ ਸੀ। "ਸ਼ੁਭ-ਰਾਤ, ਵੀਰ ਜੀ। ਸ਼ੁਭ-ਰਾਤ ਮੇਰੇ ਹਿਫ਼ਾਜ਼ਤੀ ਯੋਧਾ," ਉਹ ਬਰਾਂਡੇ ਵਿੱਚੋਂ ਹੀ ਚੀਕੀ।

"ਸ਼ੁਭ-ਰਾਤ ਮੇਰੀ ਪਾਵਨ ਭੈਣ; ਚੰਗੀ ਨੀਂਦ ਸੌਂ।"

ਮਾਦਲੇਨ ਨੂੰ ਮੈਂ ਕਿੰਨੀ ਬੇਸਬਰੀ ਨਾਲ ਉਡੀਕਦਾ ਰਿਹਾ ਸੀ ਕਿ ਉਹ ਮੂੰਹ-ਹੱਥ ਧੋਕੇ ਛੇਤੀ ਆਵੇ। ਮੈਂ ਕਦੇ ਕੁਝ ਪੜ੍ਹਨ ਬੈਠਦਾ ਤੇ ਕਦੇ ਕੁਝ, ਪਰ ਮੇਰੇ ਦਿਮਾਗ ਵਿੱਚ ਕੁਝ ਨਾ ਬੈਠਦਾ। ਜਦੋਂ ਉਹ ਆਈ ਤਾਂ ਉਸਨੇ ਆਪਣੇ ਪਿਆਰੇ-ਪਿਆਰੇ ਸੁਨਿਹਰੀ

ਵਾਲ ਖੁੱਲ੍ਹੇ ਛੱਡੇ ਹੋਏ ਸਨ, ਉਸਨੇ ਕਸ਼ਮੀਰੀ-ਰਾਤਰੀ ਪੋਸ਼ਾਕ ਪਹਿਨੀ ਹੋਈ ਸੀ ਜੋ ਮੈਂ ਲੰਦਨ ਤੋਂ ਖ਼ਰੀਦੀ ਸੀ। ਉਸਦੇ ਅੰਗ ਇੰਜ ਹਿਲ ਰਹੇ ਸਨ ਜਿਵੇਂ ਉਹ ਤਕਦੀਰ ਵੱਲ ਵੱਧ ਰਹੇ ਹੋਣ। ਉਹ ਬੜੀ ਸੰਜੀਦਗੀ ਅਤੇ ਬੁਲੰਦੀ ਨਾਲ ਮੇਰੇ ਕੋਲ ਆਈ ਤੇ ਮੈਨੂੰ ਆਪਣੇ ਅੰਦਰ ਸਮਾ ਲੈਣ ਲਈ ਉਠਾ ਲਿਆ।

ਨਵੰਬਰ - 4 "ਮੈਂ ਹੁਣ ਮਾਦਲੇਨ ਨੂੰ ਇੱਕ ਨਵੀਂ ਹੀ ਮੁਹੱਬਤ ਨਾਲ ਮੁਹੱਬਤ ਕਰਦਾ ਹਾਂ। ਇਹ ਮੁਹੱਬਤ ਟੁੱਟ-ਟੁੱਟ ਕੇ ਟੁਕੜਿਆਂ ਵਿੱਚ ਕੀਤੀ ਜਾ ਰਹੀ ਹੈ ਜਿਵੇਂ ਇੱਕ ਹਿਰਨ ਆਪਣੀ ਹਿਰਨੀ ਨਾਲ ਕਰਦਾ ਹੈ, ਜਿਵੇਂ ਹਾਥੀ ਕਰਦਾ ਹੈ ਅਤੇ ਉਸਦੇ ਮੱਥੇ 'ਚੋਂ ਰੱਤ ਸਿੰਮਦੀ ਹੋਈ ਹੇਠਾਂ ਡਿਗਦੀ ਹੈ।

*ਕੰਡੂਲ-ਦੁਇ-ਪਗੰਡ-ਪਿੰਡ ਸਮੁਤਕੰਪੇਨ ਸੰਪਾਤਿ ਭਿਰ.....*<br>
*ਮੱਥੇ 'ਚੋਂ ਸਿੰਮਦੀ ਰੱਤ ਨਾਲ ਪਾਗਲ ਹੋਏ ਹਾਥੀ*<br>
*ਆਪਣੀ ਸੁੰਡ ਤਣੇ 'ਤੇ ਰਗੜਦੇ ਹੋਏ ਰੁੱਖਾਂ ਨੂੰ ਹਿਲਾ ਦਿੰਦੇ ਹਨ*<br>
*ਮੁਕਤ ਹੋਣ 'ਤੇ, ਧੁੱਪ ਨਾਲ ਮੁਰਝਾਏ - ਪੂਜਾ ਦੇ ਫੁੱਲ*<br>
*ਦੇਵੀ ਮਾਂ - ਗੋਦਾਵਰੀ ਦੇ ਪਾਣੀਆਂ ਵਿੱਚ ਵਹਿ ਜਾਂਦੇ ਹਨ ;*<br>
*ਪੱਤਿਆਂ ਦੀ ਛੱਤਰੀ ਵਿੱਚ, ਸੁਰੰਗ ਬਣਾਉਂਦੀ ਸੁੰਡੀ ਨੂੰ ਮਰੋੜ ਦਿੰਦੇ ਹਨ ;*<br>
*ਪ੍ਰਤਿਬਿੰਬਤ ਰੁੱਖਾਂ ਦੀਆਂ ਟੀਸੀਆਂ ਵਿੱਚ, ਨਦੀ ਕਿਨਾਰੇ ਘੂੰ-ਘੂੰ ਕਰਦੇ*<br>
ਗਰਮੀ ਜ਼ੋਰ ਨਾਲ ਬੁਦਬੁਦਾਉਂਦੀ ਹੈ, ਸੁਸਤ ਹੰਸਾਂ ਦੇ ਨਾਲ ਅਤੇ ਆਲ੍ਹਣਾ<br>
ਬਣਾ ਰਹੇ ਪੰਛੀਆਂ ਦੀ 'ਕੂ-ਕੂ' ਦੇ ਨਾਲ।

ਮੈਨੂੰ ਮਾਦਲੇਨ ਦੀ ਟੇਢੀ ਗਿੱਚੀ ਨਾਲ ਮੁਹੱਬਤ ਹੈ ਜੋ ਮੈਨੂੰ ਅਤਿ ਕੋਮਲ, ਸੰਗਮਰਮਰ ਵਾਂਗ ਲਿਸ਼ਕਵੀਂ ਅਤੇ ਚੰਦਰਮੇ ਦੀ ਰੌਸ਼ਨੀ ਹੇਠ ਕੇਸਰ ਰੰਗੀ ਵਿਖਾਈ ਦਿੰਦੀ ਹੈ। ਜਦੋਂ ਦਿਨ ਵੇਲੇ ਮੈਂ ਉਸਨੂੰ ਆਪਣੇ ਕੋਲ ਬੁਲਾਉਂਦਾ ਹਾਂ ਤੇ ਉਸਨੂੰ ਆਪਣੀਆਂ ਬਾਹਾਂ ਵਿੱਚ ਲੈ ਲੈਂਦਾ ਹਾਂ ਉਸਦੇ ਗਲੇ ਵਿੱਚੋਂ ਕਿਵੇਂ ਕਸਤੂਰੀ ਵਰਗੀ ਮਹਿਕ ਆਉਂਦੀ ਹੈ।

"ਔਰਤ ਦਾ ਸਰੀਰ ਅਜਿਹੇ ਜੰਗਲ ਵਾਂਗ ਹੁੰਦਾ ਹੈ, ਜਿਸ ਵਿੱਚ ਜੜੀ-ਬੂਟੀਆਂ, ਮਰੂਆ ਅਤੇ ਉਪਰ ਤੋਂ ਡਿਗਣ ਵਾਲੀਆਂ ਵੇਲਾਂ ਹੁੰਦੀਆਂ ਹਨ; ਸ਼ਹਿਦ-ਮੱਖੀਆਂ ਭਿੰਣ-ਭਿਣਾਉਂਦੀਆਂ ਹਨ ਤੇ ਉਧਰ ਚੀਤਾ ਆਪਣੀ ਸਾਥਣ ਨੂੰ ਬੁਲਾ ਰਿਹਾ ਹੁੰਦਾ ਹੈ। ਉਹਨਾਂ ਦੇ ਬੱਚੇ ਸਭ ਆਸਪਾਸ ਹੀ ਹੁੰਦੇ ਹਨ। ਤੁਸੀਂ ਸਭ ਤੋਂ ਪਹਿਲਾਂ ਸਿਰ ਨੂੰ ਚੱਟਦੇ ਹੋ, ਫਿਰ ਗਲੇ ਨੂੰ, ਤੇ ਫਿਰ ਪਿੱਠ ਨੂੰ ਤੇ ਜਦੋਂ ਤੁਸੀਂ ਛਾਤੀਆਂ 'ਤੇ ਪਹੁੰਚਦੇ ਹੋ ਤਾਂ ਤੁਸੀਂ ਧੁੰਨੀ ਨੂੰ ਛੋਹ-ਤੀਬਰਤਾ ਦੀ ਵੇਦਨਾ ਵਿੱਚ ਥਿਰਕਦੇ ਮਹਿਸੂਸ ਕਰਦੇ ਹੋ। ਤੁਸੀਂ ਦੇਰ ਕਰਦੇ ਹੋ ਅਤੇ ਉਥੇ ਹੀ ਇਧਰ-ਉਧਰ ਭਟਕਦੇ ਹੋ, ਰੀਂਗਦੇ ਹੋ, ਹੋਰ ਰੀਂਗਦੇ ਹੋ ਤੇ ਤੁਸੀਂ ਆਪਣੇ ਆਪ ਨਾਲ ਮਿੱਠੀਆਂ ਛਣਕਾਹਟ ਭਰੀਆਂ ਗੱਲਾਂ ਕਰਦੇ ਹੋ। ਤੁਸੀਂ ਜਾਣਦੇ ਹੋ ਕਿ ਹੈਰਾਨਗੀ ਪਹਿਲਾਂ ਹੀ ਤੁਹਾਡੀ ਸਾਥਣ ਦੇ ਅੰਗਸੰਗ ਹੈ, ਇੱਕ ਅਜਿਹੀ ਹੈਰਾਨਗੀ ਜੋ ਸੂਰਜ 'ਚੋਂ ਰੌਸ਼ਨੀ ਪੈਦਾ ਕਰਦੀ ਹੈ ਜਾਂ ਚੰਦਰਮੇ ਨੂੰ ਗੱਲਾਂ ਕਰਨ ਦੇ ਯੋਗ ਬਣਾਉਂਦੀ ਹੈ; ਤੁਸੀਂ ਜਾਣਦੇ ਹੁੰਦੇ ਹੋ ਕਿ ਇਹ ਸੰਸਾਰ ਰਹੇਗਾ, ਕਿਉਂਕਿ ਇਹ ਤਾਂ ਹੈ ਹੀ; ਤੁਸੀਂ ਜਾਣਦੇ ਹੁੰਦੇ ਹੋ ਕਿ ਕੇਲੇ ਦੇ ਫਲ ਆਪਣੇ ਡੰਡਲਾਂ 'ਤੇ ਪੱਕਦੇ ਹਨ ਅਤੇ ਨਾਰੀਅਲ

ਜ਼ਰਖੇਜ਼ ਧਰਤੀ ਉੱਪਰ ਆ ਡਿਗਦੇ ਹਨ – ਕਿ ਦਰਿਆ ਵਹਿੰਦੇ ਹਨ ਤੇ ਪੌਤਿਆਂ ਵਿੱਚਕਾਰ ਚਿੱਟੇ ਤੇ ਗੁਲਾਬੀ ਪਾਰਿਜਾਤ ਖਿੜਦੇ ਹਨ। ਤੇ ਜਿਵੇਂ-ਜਿਵੇਂ ਹਵਾ ਝੁਲਦੀ ਹੈ, ਇੱਕ ਲਹਿਰ ਪਿਛੋਂ ਇੱਕ ਹੋਰ ਲਹਿਰ ਅਤੇ ਪਹਾੜ ਸਰਕਦੇ ਹਨ, ਹਵਾ ਰੁਕ ਜਾਂਦੀ ਹੈ ਤੇ ਤੁਸੀਂ ਆਪਣੇ ਆਪ ਵਿੱਚ ਮਸਤੰ ਹੋ ਜਾਂਦੇ ਹੋ; ਤੇ ਤੁਸੀਂ ਇਸਨੂੰ ਮੁੜ ਸੁਣਦੇ ਹੋ.... ਤੇ ਇਹ ਰਹੀ ਮਾਦਲੇਨ, ਆਪਣੀ ਹੈਰਾਨਕੁਨ ਨੀਲੀ ਅਤੇ ਲਾਲ ਪਿੱਠ ਸਹਿਤ, ਤੇ ਉਸਦੇ ਸ਼ਰੀਰ 'ਚੋਂ ਮਹਿਕ ਆਉਂਦੀ ਹੈ, ਓ ਖ਼ੁਦਾ, ਉਸ ਵਿੱਚੋਂ ਤਾਂ ਮੇਰੇ ਹੀ ਜਿਸਮ ਦੀ ਮਹਿਕ ਆਉਂਦੀ ਹੈ, ਮੇਰੇ ਆਪੇ ਦੀ, ਤੇ ਮੈਂ ਉਸਤੋਂ ਪੁੱਛਦਾ ਹਾਂ ਤੇ ਉਹ ਅਜਿਹੀਆਂ ਸਾਤਵਿਕ ਗੱਲਾਂ ਬੁੜਬੁੜਾਉਂਦੀ ਹੈ ਕਿ ਉਸਦੀਆਂ ਨਜ਼ਰਾਂ ਇੱਕ ਥਾਂ ਟਿਕੀਆਂ ਪ੍ਰਤੀਤ ਹੁੰਦੀਆਂ ਹਨ ਤੇ ਉਹ ਮੈਨੂੰ ਮੇਰੇ ਆਪਣੇ ਆਪੇ ਵਿੱਚ ਲੈ ਜਾਂਦੀ ਹੈ, ਮੈਂ ਸਚਾਈ ਤੋਂ ਜਾਣੂ ਹੋ ਜਾਂਦਾ ਹਾਂ ਜਿਵੇਂ ਮੈਂ ਇਸ ਦੁਆਰਾ ਛੂਹ ਲਿਆ ਗਿਆ ਹੋਵਾਂ, ਇੱਕ ਲਹਿਰ ਵਾਂਗ ਜੋ ਆਪਣੇ ਆਪ ਨੂੰ ਸਾਗਰ ਹੀ ਮਹਿਸੂਸ ਕਰਨ ਲੱਗ ਪੈਂਦੀ ਹੈ, ਧਰਤੀ ਵਾਂਗ ਅਨੰਤ ਫੈਲੀ ਹੋਈ ਤੇ ਜੋ ਮਾਦਲੇਨ ਕਹਾਉਂਦੀ ਹੈ। ਪਰ ਜਦੋਂ ਮੈਂ ਉਸਨੂੰ ਮਾਦਲੇਨ ਕਹਿ ਕੇ ਪੁਕਾਰਨਾ ਚਾਹੁੰਦਾ ਹਾਂ ਤਾਂ ਮੈਨੂੰ ਰਾਮ ਆਖਣਾ ਪੈਂਦਾ ਹੈ – ਉਸਦੇ ਹੋਠ ਮੇਰੇ ਹਨ ਜੋ ਉੱਪਰ ਵੱਲ ਨੂੰ ਮੁੜ ਗਏ ਹਨ, ਉਸਦਾ ਮਾਸ ਮੇਰਾ ਹੈ ਜੋ ਅੰਦਰ ਸਮਾ ਗਿਆ ਹੈ ਤੇ ਉਹ ਕਿਹੋ ਜਿਹੀ ਆਵਾਜ਼ ਪੈਦਾ ਕਰ ਰਹੀ ਹੈ- ਇੱਕ ਜੰਗਲੀ ਹਿਰਨੀ ਵਰਗੀ ਆਵਾਜ਼।

"ਤੇ ਉਹ ਮੈਨੂੰ ਬੁਲਾਉਂਦੀ ਹੈ, ਮੇਰੀ ਹਿਰਨੀ, ਉਹ ਕਰਾਹੁੰਦੀ ਹੈ, ਇੱਕ ਦੁਖਦਾਈ ਕੁਰਲਾਹਟ ਜਿਵੇਂ ਮੈਂ ਉਸ ਤੋਂ ਬਹੁਤ ਦੂਰ ਹੋਵਾਂ, ਤੇ ਮੈਂ ਉਸਨੂੰ ਦੱਸਦਾ ਹਾਂ, "ਮੇਰੀ ਪਿਆਰੀ, ਮੇਰੀ ਹਿਰਨੀ, ਮੈਂ ਅਨੰਤ ਚਸ਼ਮਿਆਂ ਦਾ ਪਾਣੀ ਪੀ ਰਿਹਾ ਹਾਂ, ਸ਼ਾਮ ਪੈ ਰਹੀ ਹੈ, ਤੇ ਚੀਤੇ ਆਪਣੇ ਘੁਰਨਿਆਂ ਵਿੱਚੋਂ ਹਾਲੇ ਬਾਹਰ ਨਹੀਂ ਆਏ,' ਤੇ ਉਹ ਕਹਿੰਦੀ ਹੈ, 'ਮੈਂ ਭਰੀਪੂਰੀ ਹਾਂ ਅਤੇ ਇੱਕਲੀ ਹਾਂ; ਮੈਂ ਦਿਨ ਦੀ ਵਾਹਕ ਹਾਂ; ਮੈਂ ਪਾਣੀਆਂ ਸੰਗ ਭੱਜਦੀ ਹਾਂ, ਮੈਂ ਆਕਾਸ਼ਾਂ ਵਿੱਚ ਚੁੱਭੀਆਂ ਮਾਰਦੀ ਹਾਂ, ਮੈਂ ਰੁੱਖਾਂ ਤੇ ਡੱਡੂਆਂ ਨਾਲ ਫੁਸਰ-ਫੁਸਰ ਕਰਦੀ ਹਾਂ, ਮੈਂ ਮਿਠਾਸ ਦਾ ਨਾਗ ਬਣ ਜਾਂਦੀ ਹਾਂ, ਮੈਂ ਚੁੱਭੀਆਂ ਮਾਰਦਾ ਇੱਕ ਗੀਤ ਹਾਂ, ਮੈਨੂੰ ਸੰਝ ਵਿੱਚ ਡੁਬੋ ਦਿਓ ਤੇ ਮੈਨੂੰ ਕਸ਼ਮੀਰੀ ਰੇਸ਼ਮ ਵਿੱਚ ਲਪੇਟ ਦਿਓ।' ਤੇ ਮੈਂ ਉਸਨੂੰ ਇੱਕ ਅਜਿਹੇ ਸੰਸਾਰ ਵਿੱਚ ਲੈ ਜਾਂਦਾ ਹਾਂ ਜਿੱਥੋਂ ਕੋਈ ਵਾਪਸੀ ਨਹੀਂ ਹੁੰਦੀ, ਉਹਨਾਂ ਤਿੱਬਤੀ ਤਨਕਿਆਂ ਵਾਂਗ ਜਿਨ੍ਹਾਂ ਹੇਠਾਂ ਸਰੂ ਦੇ ਝੂਲਦੇ ਰੁੱਖ ਅਤੇ ਚੰਨ ਤਾਰੇ ਅਤੇ ਪਾਣੀ ਹੁੰਦੇ ਹਨ ਅਤੇ ਵਿਚਕਾਰ ਸਿੰਘਾਸਣ 'ਤੇ ਬਿਰਾਜਮਾਨ ਅਜਗਰ। ਤੁਸੀਂ ਉਸਨੂੰ ਬਿਠਾ ਦਿੰਦੇ ਹੋ ਅਤੇ ਆਖਦੇ ਹੋ, 'ਪੁੱਤਰ, ਇਥੇ ਬੈਠ ਜਾਓ', ਤੇ ਉਹ ਬੈਠ ਜਾਂਦਾ ਹੈ, ਹਾਂ ਉਹ, ਲਾਮਾ; ਤੁਸੀਂ ਉਸਨੂੰ ਗੋਟਾ-ਕਿਨਾਰੀ ਦੇ ਵਸਤਰ ਵਿੱਚ ਕੱਜ ਲੈਂਦੇ ਹੋ ਅਤੇ ਬਾਹਰ ਰੱਖੇ ਲਹਾਸਾ ਪਹੁੰਚਦੀ ਹੈ ; ਪਹਾੜਾਂ ਅਤੇ ਮਾਰੂਥਲਾਂ ਤੋਂ ਪਰ੍ਹੇ ਇਹ ਮੁੜ ਜਨਮ ਲੈਂਦੀ ਹੈ ਤੇ ਆ ਜਾਂਦੀ ਹੈ, ਕਿਉਂਕਿ ਲਾਮਾ ਦੀ ਤਾਜਪੋਸ਼ੀ ਹੋਈ ਹੈ ਤੇ ਉਸਨੂੰ ਪੋਤਾਲਾ ਵਿੱਚ ਬਿਠਾਇਆ ਗਿਆ ਹੈ। ਤਦ ਸਾਰੇ ਖ਼ਜ਼ਾਨੇ ਖੋਲ੍ਹ ਦਿੱਤੇ ਜਾਂਦੇ ਹਨ ਤੇ ਸਾਰੀਆਂ ਖਿੜਕੀਆਂ ਵੀ ਅਤੇ ਹਾਰ-ਸ਼ਿੰਗਾਰ ਕੀਤਾ ਚਿੱਟਾ ਘੋੜਾ

ਦੁਪੱਟੇ ਅਤੇ ਬੰਸੁਰੀ ਨਾਲ ਗਰਮ-ਰੁੱਤ ਦੇ ਮਹਿਲ ਅਤੇ ਤਲਾਆਂ ਦੀ ਉਡੀਕ ਕਰਦਾ ਹੈ ।

"ਓ ਪ੍ਰਭੂ, ਇਹ ਥਾਂ ਖ਼ੁਸ਼ਬੂਦਾਰ ਘਾਹ ਨਾਲ ਭਰੀ ਪਈ ਹੈ ਤੇ ਲੰਮੇ ਸਮੇਂ ਤੋਂ ਮਧੁਰ ਸੰਗੀਤ ਚੱਲ ਰਿਹਾ ਹੈ, ਤੁਹਾਡੀਆਂ ਅੱਖਾਂ ਕੰਨਾਂ ਵਿੱਚ ਧੱਸ ਗਈਆਂ ਹਨ, ਤੁਸੀਂ ਕ੍ਰਿਆਵਾਂ ਦੇ ਦਰਮਿਆਨ ਤੋਹਫ਼ੇ ਸਵੀਕਾਰ ਕਰਦੇ ਹੋ, ਤੁਸੀਂ ਛਾਤੀਆਂ ਦਰਮਿਆਨ ਲੁਕੇ ਦਿਲ ਨੂੰ ਢੂੰਹਦੇ ਹੋ ਤੇ ਤੁਸੀਂ ਮਾਦਲੇਨ ਉਪਰ ਇੰਜ ਲੇਟੇ ਹੋ ਜਿਵੇਂ ਕਿਸੇ ਵਿਸ਼ਾਲ ਸਮੁੰਦਰੀ ਤੱਟ ਉਪਰ । ਰਾਤ ਖ਼ਤਮ ਹੋ ਗਈ ਹੈ, ਪਹੁ ਹਾਲੇ ਨਹੀਂ ਫੁੱਟੀ । ਇਹ ਸਮਾਂ ਜੰਗਲ ਪਾਣੀ ਜਾਣ ਦਾ ਹੈ, ਪੂਜਾ-ਪਾਠ ਕਰਨ ਦਾ ਹੈ, ਅਤੇ ਦਰਿਆ ਦੇ ਨੇੜੇ ਦੇ ਮੰਦਰ ਨੂੰ ਜਾਂਦੀ ਸੜਕ 'ਤੇ ਜਾਣ ਦਾ ਹੈ । ਪ੍ਰਮਾਤਮਾ ਤੁਹਾਨੂੰ ਜਾਣਦਾ ਹੈ ਅਤੇ ਤੁਸੀਂ ਪ੍ਰਮਾਤਮਾ ਨੂੰ ਅਤੇ ਉਸਦੇ ਜਵਾਹਰਾਤ ਇੰਜ ਚਮਕਦੇ ਹਨ ਜਿਵੇਂ ਇਹ ਕੱਲ੍ਹ ਰਾਤ ਹੀ ਧਰਤੀ ਵਿੱਚੋਂ ਬਾਹਰ ਆਏ ਹੋਣ । ਇੱਕ ਪਲ ਲਈ ਤੁਸੀਂ ਸਰੀਰ ਤੋਂ ਕਿਤੇ ਅਗਾਂਹ ਚਲੇ ਗਏ ਸੀ । ਓਫ਼ ! ਵਾਪਸ ਪਰਤਣਾ ਕਿੰਨਾ ਦੁੱਖਦਾਈ ਹੈ - ਇਸ ਬੋਝਲ ਮਾਸ ਨੂੰ ਸਹਿਣਾ ।

"ਹਾਥੀ ਸਰਦ ਤਲਾਅ ਦੇ ਆਸਪਾਸ ਇੱਕ ਸੁਪਨੇ ਵਿੱਚ ਗੁਆਚ ਗਿਆ ਹੈ : ਤੁਸੀਂ ਉਸਦੀ ਖੱਬੀ ਅੱਖ 'ਤੇ ਇੱਕ ਹੰਝੂ ਟਪਕਿਆ ਮਹਿਸੂਸ ਕਰਦੇ ਹੋ । ਉਸਨੂੰ ਜ਼ਰੂਰ ਉਠ ਪੈਣਾ ਚਾਹੀਦਾ ਹੈ ਅਤੇ ਚਲੇ ਜਾਣਾ ਚਾਹੀਦਾ ਹੈ । ਕਿਉਂਕਿ ਪੁੱਤਰ, ਤੁਸੀਂ ਕਦੇ ਵੀ ਮੁਕਤ ਨਹੀਂ ਹੋ ਸਕਦੇ, ਸਿਵਾਏ ਆਪਣੇ ਆਪ ਰਾਹੀਂ । ਤੁਸੀਂ ਉਥੇ ਖੜੀਆਂ ਪਹਾੜੀਆਂ ਵੇਖਦੇ ਹੋ ? ਤੁਸੀਂ ਉਹਨਾਂ ਤੋਂ ਪਰ੍ਹੇ ਜਾਵੋਗੇ ਅਤੇ ਇਹਨਾਂ ਪਹਾੜੀਆਂ ਤੋਂ ਪਾਰ, ਮੇਰੇ ਪੁੱਤਰ, ਮੇਰੇ ਬੱਚੇ, ਜਿੱਥੇ ਵੱਡੇ-ਵੱਡੇ ਪਹਾੜ ਹੋਣਗੇ, ਦਰਿਆ ਹੋਣਗੇ, ਜੱਤਾਂ ਵਾਲੇ ਸ਼ੇਰਾਂ ਨਾਲ ਭਰੇ । ਤੇ ਇਹਨਾਂ ਸ਼ੇਰਾਂ ਤੋਂ ਅੱਗੇ ਆਦਮੀਆਂ ਦੀ ਧਰਤੀ ਹੋਵੇਗੀ - ਜਿੱਥੇ ਉਹ ਘਰ, ਕਾਰਖ਼ਾਨੇ, ਸ਼ਮਸ਼ਾਨ ਘਾਟ ਉਸਾਰਦੇ ਹਨ; ਜਿੱਥੇ ਉਹ ਚੀਜ਼ਾਂ ਖ਼ਰੀਦਦੇ ਅਤੇ ਵੇਚਦੇ ਹਨ, ਜਿੱਥੇ ਉਹ ਰੋਂਦੇ-ਗਾਉਂਦੇ ਹਨ । ਤੇ ਇਸ ਤੋਂ ਅੱਗੇ ਕੋਈ ਹੋਰ ਜੰਗਲ ਹੋ ਸਕਦਾ ਹੈ, ਕੋਈ ਹੋਰ ਝੀਲ, ਕੋਈ ਹੋਰ ਚੀਤਾ ਤੇ ਕੋਈ ਹੋਰ ਸ਼ੇਰ, ਤੇ ਇਹਨਾਂ ਤੋਂ ਪਾਰ ਫਿਰ ਕੋਈ ਹੋਰ ਸ਼ਹਿਰ ਤੇ ਕ਼ਸਬੇ ਹੋਣਗੇ, ਹੋਰ ਸੰਸਾਰ ਅਤੇ ਹੋਰ ਰਾਤਾਂ । ਪਰ, ਸੁਪਨਾ ਉਹੀ ਹੈ - ਤੁਸੀਂ ਹੁਣ ਉਸਨੂੰ ਹੋਰ ਨਹੀਂ ਪਕੜ ਸਕਦੇ ਅਤੇ ਨਾ ਹੀ ਉਸ ਹਾਥੀ ਨਾਲ ਗੱਲਾਂ ਕਰ ਸਕਦੇ ਹੋ ਜੋ ਤੁਹਾਡੇ ਨਾਲ ਗੱਲਾਂ ਕਰਦਾ ਹੈ, ਉੱਥੇ ਪਾਣੀ ਵਿੱਚ; ਉਹ ਤੁਸੀਂ ਹੀ ਹੋ ਜੋ ਕਿ ਦੂਜੇ ਕੰਢੇ ਵਿਖਾਈ ਦਿੰਦਾ ਹੈ । ਤੁਹਾਡੀ ਆਵਾਜ਼ ਦੂਜੇ ਕੰਢੇ ਤਕ ਨਹੀਂ ਪਹੁੰਚਦੀ; ਮਦ-ਰੱਤ ਆਪਣੇ ਆਪ ਹੀ ਮੱਥੇ 'ਚੋਂ ਵਹਿ ਪੈਂਦੀ ਹੈ ਅਤੇ ਉਹ ਹੰਝੂ ਬਣ ਜਾਂਦੀ ਹੈ ਜਿਸ ਨਾਲ ਅਸੀਂ ਝੀਲਾਂ, ਚਸ਼ਮਿਆਂ ਅਤੇ ਮੀਹਾਂ ਦੀ ਸਿਰਜਣਾ ਕੀਤੀ ਹੈ । ਮਦ-ਰੱਤ ਤੋਂ ਹੀ ਸੰਸਾਰ ਦੇ ਦਰਿਆ ਬਣੇ ਹਨ ਤੇ ਇਵੇਂ ਹੀ ਫਲ ਅਤੇ ਖ਼ੁਸ਼ਬੋਆਂ, ਸ਼ਹਿਰ ਅਤੇ ਚਿੜੀਆਘਰ ਬਣੇ ਹਨ; ਕਿਉਂਕਿ ਆਦਮੀ ਨੂੰ ਉਸਦੀ ਆਪਣੀ ਹੀ ਮਦ-ਰੱਤ ਤੋਂ ਅਗਵਾਈ ਮਿਲਦੀ ਹੈ ।

"ਮੈਂ ਇਹ ਤੈਨੂੰ ਸੌਂਪਦਾ ਹਾਂ, ਮਾਦਲੇਨ, ਪਰ ਤੂੰ ਤਾਂ ਆਪਣੀ ਹੀ ਥਾਂ 'ਤੇ ਏਂ ਤੇ

ਮੈਂ ਕਿਤੇ ਵੀ ਨਹੀਂ ਹਾਂ। ਮਾਦਲੇਨ, ਪਿਆਰੀ ਮਾਦਲੇਨ, ਚੱਲ ਆਪਾਂ ਮੁੜ ਕਿਸੇ ਯਾਤਰਾ 'ਤੇ ਨਿਕਲ ਚਲੀਏ, ਸੰਸਾਰ ਨੂੰ ਗਾਹੀਏ। ਆ, ਮੈਂ ਤੈਨੂੰ ਮਲਮਲ 'ਚ ਲਪੇਟ ਲਵਾਂ, ਮੈਂ ਆਪਣੇ ਹੋਠਾਂ ਨੂੰ ਇੱਕ ਖ਼ੂਬਸੂਰਤ ਛੂਹ ਤਕ ਲੈ ਜਾਵਾਂ। ਮਾਦਲੇਨ, ਮੈਂ ਤੇਰੀ ਕਮਰ ਦੇ ਉਸ ਹਿੱਸੇ ਨੂੰ ਛੂਹਣਾ ਚਾਹੁੰਦਾ ਹਾਂ ਜਿਥੋਂ ਜਨਮ ਦੀ ਉਤਪਤੀ ਹੁੰਦੀ ਹੈ, ਮਾਦਲੇਨ, ਮੈਂ ਤੇਰੀ ਸੱਜੀ ਛਾਤੀ ਨੂੰ ਛੂਹਣਾ ਚਾਹੁੰਦਾ ਹਾਂ ਤੇ ਉਸ ਉਪਰ ਇੰਜ਼ ਲੇਟ ਜਾਣਾ ਚਾਹੁੰਦਾ ਹਾਂ ਜਿਵੇਂ ਮੌਤ ਦੇ ਬਿਸਤਰੇ ਤੇ ਲੇਟਿਆ ਹੋਵਾਂ, ਮਾਦਲੇਨ, ਮੇਰੀ ਪਿਆਰੀ ਮਾਦਲੇਨ। ਓਹ, ਇਹ ਮੈਨੂੰ ਸੌਂਪ ਦੇ, ਸੌਂਪ ਦੇ ! ਓਹ, ਮਾਦਲੇਨ, ਇਹ ਮੈਨੂੰ ਸੌਂਪ ਦੇ ! ਮਾਦਲੇਨ ਤੂੰ ਇੰਜ ਨਾ ਰੋ। ਓਹ ਮਾਦਲੇਨ, ਤੂੰ ਇੰਜ ਸੰਤਾਪ ਨਾ ਝਾਗ। ਰੱਬ ਦੇ ਵਾਸਤੇ, ਮਾਦਲੇਨ ਮੈਂ ਸਾਰੇ ਤਨਾਕਾ ਤੇਰੇ ਆਸ ਪਾਸ ਲਟਕਾ ਦਿਆਂਗਾ; ਮੈਂ ਉਸਨੂੰ ਮੁੜ ਕ੍ਰਿਸ਼ਣ ਹੀ ਪੁਕਾਰਾਂਗਾ, ਮਾਦਲੇਨ, ਮੈਨੂੰ ਆਪਣੇ ਜਿਸਮ ਵਿਚਲੇ ਰਸ ਨੂੰ ਨਚੋੜ ਲੈਣ ਦੀ ਆਗਿਆ ਦੇ, ਮੈਂ ਤੈਨੂੰ ਇੱਕ ਕੁੱਤੇ ਵਾਂਗ ਚੱਟਣਾ ਚਾਹੁੰਦਾ ਹਾਂ ਤੇ ਤੈਨੂੰ ਆਪਣੀਆਂ ਲਾਲਾਂ ਵਿੱਚ ਵੇਖਣਾ ਚਾਹੁੰਦਾ ਹਾਂ, ਆਪਣੀ ਜ਼ੁਬਾਨ 'ਤੇ ; ਤੇ ਮਾਦਲੇਨ, ਮੈਂ ਤੇਰੀ ਮਹਿਕ ਨੂੰ ਚੱਖਣਾ ਚਾਹੁੰਦਾ ਹਾਂ। ਤੇਰੇ ਵਿਚਲੀ ਮੇਰੀ ਆਪਣੀ ਮਹਿਕ ਨੂੰ; ਤੇ ਮਾਦਲੇਨ, ਇਹ ਸਵਾਦ ਵਿੱਚ ਬਹੁਤ ਮਿੱਠੀ ਏ, ਬਹੁਤ ਅਜੀਬ, ਇਸ ਵਿਚੋਂ ਪੁਦੀਨੇ ਅਤੇ ਸ਼ਲੇਸ਼ ਦੀ ਮਹਿਕ ਆਉਂਦੀ ਏ, ਮਾਦਲੇਨ, ਪਿਆਰੀ ਮਾਦਲੇਨ। ਮੈਨੂੰ ਮੇਰੇ ਭਗਵੇਂ ਵਸਤਰ ਵਾਪਸ ਦੇ ਦੇ, ਮੇਰੀ ਫੁੱਲਾਂ ਵਾਲੀ ਵੇਲ ਦੀ ਮਿਠਾਸ ਤੇ ਮੰਦਰ ਦੇ ਵਿਹੜੇ ਦਾ ਮੇਰਾ ਪਾਰਿਜਾਤ। ਤੂੰ ਇੰਜ ਕਿਉਂ ਰੋਂਦੀ ਏ, ਮਾਦਲੇਨ, ਕੀ ਮੈਂ ਤੈਨੂੰ ਕੋਈ ਦੁੱਖ ਪਹੁੰਚਾਇਆ ਏ, ਤੈਨੂੰ ਨੀਂਦ 'ਚੋਂ ਜਗਾ ਦਿੱਤਾ ਏ, ਕੀ ਤੈਨੂੰ ਉਠਣਾ ਪਿਆ ਏ ਤੇ ਮੈਨੂੰ ਡਿਗਣਾ ? ਓਹ, ਮੈਂ ਤੇਰੀਆਂ ਸਿਸਕੀਆਂ ਨੂੰ ਸ਼ਾਂਤ ਕਰ ਦਿਆਂਗਾ, ਮਾਦਲੇਨ, ਮੈਂ ਤੇਰੀ ਪੀੜ ਨਾਲ ਮਰ ਜਾਵਾਂਗਾ।

"ਬਾਹਰ ਹਾਲੇ ਵੀ ਦਿਨ ਚੜ੍ਹਿਆ ਹੋਇਆ ਹੈ, ਪਰ ਮੈਂ ਮਾਦਲੇਨ ਨੂੰ ਲੋਚਦਾ ਹਾਂ, ਮੈਨੂੰ ਮਾਦਲੇਨ ਚਾਹੀਦੀ ਹੈ, ਤੇ ਮੈਂ ਆਖਦਾ ਹਾਂ, 'ਮੇਰੀ ਪਿਆਰੀ ਬੁਲਬੁਲ, ਆਪਾਂ ਇੱਕ ਵਾਰ ਹੋਰ ਕੋਸ਼ਿਸ਼ ਕਰੀਏ ? ਬਾਗ਼ ਵਿੱਚ ਮੋਰ ਚਹਿਕ ਰਹੇ ਹਨ ਅਤੇ ਮੈਂ ਹਿਮਾਲੀਆ ਉਪਰ ਬਰਫ਼ ਦੇ ਪਹਿਲੇ ਪਿਘਲਾਅ ਦੀ ਆਵਾਜ਼ ਨੂੰ ਸੁਣ ਰਿਹਾ ਹਾਂ, ਮੈਂ ਉਤਰ ਵਲੋਂ ਉਠਦੀਆਂ ਹਵਾਵਾਂ ਨੂੰ ਸੁਣ ਸਕਦਾ ਹਾਂ। ਮੈਂ ਤੈਨੂੰ ਅਲਕਨੰਦਾ ਲੈ ਜਾਵਾਂਗਾ ਅਤੇ ਅਸੀਂ ਬੱਦਲਾਂ ਵਿੱਚ ਇੱਕ-ਮਿੱਕ ਹੋ ਜਾਵਾਂਗੇ, ਮਾਦਲੇਨ; ਅਸੀਂ ਯਕਸ਼ਾਂ ਦੀਆਂ ਸਭ ਨਗਰ ਨਗਰੀਆਂ ਵੇਖਾਂਗੇ। ਮੈਂ ਤੈਨੂੰ ਹੀਰੇ-ਜਵਾਹਰਾਤ ਨਾਲ ਲੱਦੇ ਮਹਿਲ ਵਿਖਾਵਾਂਗਾ ਤੇ ਕਾਲੀਦਾਸ ਪੜ੍ਹ ਕੇ ਸੁਣਾਵਾਂਗਾ, ਮੈਂ ਤੈਨੂੰ ਉਹ ਔਰਤਾਂ ਵਿਖਾਵਾਂਗਾ ਜਿਨ੍ਹਾਂ ਦੀਆਂ ਛਾਤੀਆਂ ਪਿਆਰ ਦੇ ਭਾਰ ਨਾਲ ਲਮਕੀਆਂ ਹੁੰਦੀਆਂ ਹਨ ਤੇ ਜਿਨ੍ਹਾਂ ਦੇ ਕਮਰਬੰਦ ਢਿੱਲੇ ਹੋ ਜਾਂਦੇ ਹਨ ਕਿਉਂਕਿ ਉਹ ਆਪਣੇ ਅੰਦਰੋਂ ਉਠਦੇ ਪਿਆਰ ਦੇ ਵੇਗ ਨੂੰ ਬਰਦਾਸ਼ਤ ਨਹੀਂ ਕਰ ਸਕਦੀਆਂ ਹੁੰਦੀਆਂ।

ਨੀਵੀ ਬੰਧਓ ਚਛਵਸਨਸ਼ਿਤਿਲੰ ਯਹਾ ਯਕਸ਼ਾਂਗਨਾਨੰ
ਵਾਸਹ ਕਾਮਾਦ ਅਬਿੰਤਕਰੇਸ਼ਵ ਆਕਸ਼ਿ ਪਸਤੁ ਪ੍ਰਿਏਸ਼
ਅਰਚਿਸ਼ਤੁਗਾਨ ਅਭਿ ਮੁਖਮਪਿ ਪ੍ਰਾਪਯ ਰਤੁਪਰਾਦੀਪਨ

ਹੋਮੁਢਾਨਾਂ ਭਵਕਿ ਵਿਫਲਪ੍ਰੇਰਣਾ ਚੂਰਣਮੁਸ਼ਿ ।
ਯਖਸ਼ਾਂ ਦੀਆਂ ਔਰਤਾਂ ਅਚਾਨਕ ਇਹ ਵੇਖਦੀਆਂ ਹਨ
ਉਹਨਾਂ ਦੇ ਘਗਰਿਆਂ ਦੇ ਨਾਲੇ ਖੁੱਲ੍ਹ ਗਏ ਹਨ
ਉਹਨਾਂ ਦੇ ਪ੍ਰੇਮੀਆਂ ਨੇ ਪ੍ਰੇਮ ਦੇ ਝੱਲ ਵਿੱਚ ਉਹਨਾਂ ਦੇ ਢਿੱਲੇ ਵਸਤਰਾਂ ਨੂੰ
ਪਾੜ ਦਿੱਤਾ ਹੈ :
ਸ਼ਰਮਿੰਦਗੀ ਵਿੱਚ ਪਾਗਲ ਔਰਤਾਂ ਉਚੀਆਂ ਜਗਦੀਆਂ
ਹੀਰੇ-ਜੜਤ ਲੈਂਪਾ ਉਪਰ ਮੁੱਠੀ ਭਰ ਪਾਊਡਰ ਸੁੱਟਦੀਆਂ ਹਨ
ਪਰ ਸਭ ਬੇਕਾਰ
ਰੌਸ਼ਨੀ ਵੱਲੋਂ ਨਿਗਲੇ ਜਾਣ ਪਿੱਛੋਂ ਵੀ ।

ਮੈਂ ਤੈਨੂੰ ਹਿਮਾਲੀਆ ਲੈ ਜਾਵਾਂਗਾ ਤੇ ਉਥੇ ਤੇਰੇ ਨਾਲ ਪਿਆਰ ਦੀ ਪੀਂਘ ਪਾਵਾਂਗਾ, ਆਓ, ਆਓ, ਮਾਦਲੇਨ ! ਗੱਡੀ ਤਿਆਰ ਏ ਤੇ ਤੂੰ ਇਸਦੇ ਚੱਲਣ ਦੀ ਸੀਟੀ ਦੀ ਆਵਾਜ਼ ਨਹੀਂ ਸੁਣ ਰਹੀ ?'

"ਮਾਦਲੇਨ ਦਾ ਸਾਹ ਅਟਕ ਜਾਂਦਾ ਹੈ ਤੇ ਮੈਂ ਉਸਨੂੰ ਆਪਣੀ ਪਿੱਠ ਉਪਰ ਉਠਾ ਲੈਂਦਾ ਹਾਂ। ਉਹ ਰੋਂਦੀ ਹੈ ਕਿ ਉਸਨੂੰ ਦਵਾਈਆਂ ਦੀ ਲੋੜ ਹੈ, ਸੰਸਾਰ ਦੇ ਸਾਰੇ ਹਸਪਤਾਲਾਂ ਵਿੱਚੋਂ ਢੇਰ ਸਾਰੀਆਂ ਦਵਾਈਆਂ ਦੀ, ਪਰ ਉਹ ਬੇਸੁੱਧ ਹੋ ਜਾਂਦੀ ਹੈ, ਕਿਸੇ ਅੰਦਰੂਨੀ ਖ਼ਰਾਬੀ ਕਰਕੇ। ਸਰਜਨ ਬਨਾਫਾ ਨੂੰ ਬੁਲਾਓ, ਡਾ. ਸੁਜੇਰੋ ਨੂੰ ਬੁਲਾਓ, ਨਾਥਨ ਅਤੇ ਬਰਨੇਡੀਨ ਨੂੰ ਬੁਲਾਓ ! ਤੁਸੀਂ ਸਭ ਪਾਸੇ ਚਿੱਟੇ ਚੋਗਿਆਂ ਅਤੇ ਈਥਰ ਦੀ ਸੁਗੰਧ ਨੂੰ ਮਹਿਸੂਸ ਕਰ ਸਕਦੇ ਹੋ। ਹਿਮਾਲੀਆ ਵਿੱਚ ਯਖਸ਼ਾਂ ਨੇ ਬਹੁਤ ਹੀ ਅਦਭੁੱਤ ਸੰਗੀਤ ਛੇੜ ਰੱਖਿਆ ਹੈ।

"ਮਾਦਲੇਨ, ਕੀ ਮੈਂ ਤੈਨੂੰ ਦੁੱਖ ਪਹੁੰਚਾਇਆ ਏ ? ਕੀ ਮੈਂ ਤੇਰੇ ਅੰਦਰ ਬਹੁਤ ਦੂਰ ਅਤੇ ਦੇਰ ਤਕ ਰਿਹਾ ਹਾਂ ?'

"ਮਾਦਲੇਨ ਸਿਰਫ਼ ਇਹ ਆਖਦੀ ਹੈ, 'ਪ੍ਰਭੂ, ਮੈਨੂੰ ਇਕੱਲੇ ਛੱਡ ਦਿਓ। ਮੈਂ ਮਨੁੱਖੀ-ਜਗਤ ਦੀ ਜੀਵ ਨਹੀਂ ਹਾਂ। ਮੇਰਾ ਅੰਦਰ ਜਿਵੇਂ ਸੇਹ ਦੇ ਤੱਕਲਿਆਂ ਨੇ ਛਿੱਜ ਦਿੱਤਾ ਏ। ਮੈਂ ਖ਼ਤਮ ਹੋ ਚੁੱਕੀ ਹਾਂ, ਮੈਂ ਭੈ-ਭੀਤ ਹਾਂ। ਓ ਤਾਂਤ ਜੁਥਿ !' ਤੇ ਮਾਦਲੇਨ ਰੋਣ ਲੱਗ ਪੈਂਦੀ ਹੈ।"

ਨਵੰਬਰ - 6 "ਉਸਨੇ ਆਪਣੀ ਘੜੀ ਵੱਲ ਵੇਖਿਆ, ਇਸ ਵਾਰ, ਤੇ ਪਹਿਲਾਂ ਹੀ ਦੋ ਵੱਜ ਕੇ ਦਸ ਮਿੰਟ ਹੋ ਚੁੱਕੇ ਸਨ, ਮਾਦਲੇਨ ਗ਼ੁਸਲਖ਼ਾਨੇ ਵੱਲ ਦੌੜਦੀ ਹੈ, ਆਪਣੇ ਵਾਲਾਂ ਨੂੰ ਰਤਾ ਸੰਵਾਰਦੀ ਹੈ ਤੇ ਫਿਰ ਕੈਥਰੀਨ ਨੂੰ ਚੀਕ ਕੇ ਆਖਦੀ ਹੈ, 'ਅਲਵਿਦਾ' ਤੇ ਜਿਸਨੂੰ ਇਹ ਜਾਨਣ 'ਚ ਬਹੁਤ ਔਖ ਨਹੀਂ ਹੁੰਦੀ ਕਿ ਕੀ ਵਾਪਰਿਆ ਹੈ, ਅਤੇ 'ਵਿਦਾ ਰਾਮ', ਉਹ ਆਖਦੀ ਹੈ ਜਿਵੇਂ ਉਹ ਆਪਣੇ ਆਪਨੂੰ ਕਹਿ ਰਹੀ ਹੋਵੇ ਤੇ ਆਪਣੇ ਵਿਦਿਆਰਥੀਆਂ ਨੂੰ ਨੈਪੋਲੀਅਨ ਦੀਆਂ ਜੰਗਾਂ ਪੜ੍ਹਾਉਣ ਚਲੀ ਜਾਂਦੀ ਹੈ - ਉਹ ਉਹਨਾਂ ਨੂੰ ਰਾਇਸ਼ਟਾਡ ਦੇ ਡਿਊਕ, ਰੋਆ ਦਿ ਰੋਮ ਬਾਰੇ ਪੜ੍ਹਾ ਰਹੀ ਹੁੰਦੀ ਹੈ, ਜਦੋਂ ਕਿ ਮੈਂ ਕੋਈ ਮੈਗਜ਼ੀਨ ਲੈਕੇ ਪੜ੍ਹਨ ਲੱਗ ਪੈਂਦਾ ਹਾਂ ਤੇ ਹਾਥੀ ਨੂੰ ਭੁਲ-ਭੁਲਾ ਜਾਂਦਾ ਹਾਂ।"

ਨਵੰਬਰ - 7 "ਕੱਲ੍ਹ ਮੈਂ ਕਿਵੇਂ ਬੇਸਬਰੀ ਨਾਲ ਉਡੀਕਦਾ ਰਿਹਾ ਸੀ ਕਿ ਜਾਰਜੇਜ਼ ਆਪਣੇ ਘਰ ਜਾਵੇ, ਉਸਦੇ ਇਥੇ ਟਿਕੇ ਰਹਿਣ ਤੋਂ ਮੈਨੂੰ ਕਿਵੇਂ ਨਫ਼ਰਤ ਹੋ ਰਹੀ ਸੀ। ਉਹ ਮੇਰੇ ਸੁਭਾਅ ਤੋਂ ਵਾਕਫ਼ ਸੀ। ਕਾਸ਼, ਜਾਰਜੇਜ਼ ਪੈਦਾ ਹੀ ਨਾ ਹੋਇਆ ਹੁੰਦਾ – ਰੱਬ ਨੇ ਸ਼ੈਤਾਨ ਨੂੰ ਅੱਖਾਂ ਦੇ ਰੱਖੀਆਂ ਹਨ। ਜਿਉਂਹੀ ਮੈਂ ਅਤੇ ਮਾਦਲੇਨ ਆਪਣੇ ਕਮਰੇ ਵਿੱਚ ਆਏ, ਜਦੋਂ ਕੈਥਰੀਨ ਗ਼ੁਸਲਖਾਨੇ ਵਿੱਚ ਸੀ, ਤਾਂ ਮੈਂ ਬੜੀ ਬੇਹੂਦਗੀ ਅਤੇ ਬੇਸ਼ਰਮੀ ਨਾਲ ਮਾਦਲੇਨ ਨੂੰ ਜੱਫੀ ਪਾ ਲਈ ਸੀ ਤੇ ਉਸਨੂੰ ਕੱਪੜੇ ਉਤਾਰਨ ਲਈ ਮਜਬੂਰ ਕੀਤਾ ਸੀ, ਤੇ ਮੈਂ ਬਿਨਾਂ ਕੁਝ ਫੁਸਫੁਸਾਏ ਜਾਂ ਕਲੋਲ ਕਰੇ ਉਸਨੂੰ ਜਕੜ ਲਿਆ ਸੀ ; ਤੇ ਉਸਨੇ ਬਿਨਾਂ ਕੋਈ ਖ਼ੁਸ਼ੀ ਜਾਂ ਉਦਾਸੀ ਪ੍ਰਗਟਾਏ ਆਪਣਾ ਆਪਾ ਮੈਨੂੰ ਸੌਂਪ ਦਿੱਤਾ ਸੀ। ਮੈਨੂੰ ਕੇਵਲ ਇੰਨਾ ਯਾਦ ਸੀ ਕਿ ਜਾਰਜੇਜ਼ ਉਥੇ ਨਹੀਂ ਸੀ।

"ਮੈਨੂੰ ਵੀ ਆਪਣੇ ਆਪ ਵਿੱਚ ਕੋਈ ਸ਼ਰਮ ਮਹਿਸੂਸ ਨਹੀਂ ਸੀ ਹੋ ਰਹੀ, ਕਿਉਂਕਿ ਜਦੋਂ ਮਾਦਲੇਨ ਗ਼ੁਸਲਖ਼ਾਨੇ ਵਿੱਚੋਂ ਵਾਪਸ ਪਰਤੀ ਤਾਂ ਮੈਂ ਝੱਟ-ਪੱਟ ਮੂੰਹ-ਹੱਥ ਧੋ ਕੇ ਵਾਪਸ ਉਸ ਕੋਲ ਆ ਗਿਆ ਸੀ ਤੇ ਫਿਰ ਉਸ ਨਾਲ ਇਧਰ-ਉਧਰ ਦੀਆਂ ਯਭਲੀਆਂ ਮਾਰਦਾ ਰਿਹਾ ਸੀ ਤੇ ਉਹ ਸਿਰਫ਼ ਹਾਂ ਅਤੇ ਨਾਂਹ ਆਖਦੀ ਰਹੀ ਸੀ ਜਿਵੇਂ ਇਹਨਾਂ ਗੱਲਾਂ ਦਾ ਉਸ ਲਈ ਕੋਈ ਮਹੱਤਵ ਹੀ ਨਾ ਹੋਵੇ। ਫਿਰ ਮੈਂ ਉਸਨੂੰ ਕਾਲੀਦਾਸ ਅਤੇ ਯਖਸ਼ਾਂ ਬਾਰੇ ਦੱਸਿਆ ਤੇ ਉਸਨੂੰ ਏਨੀ ਤੀਬਰਤਾ ਨਾਲ ਮੁੜ ਚੁੰਮਿਆ ਕਿ ਉਹ ਬੋਲੀ 'ਆਓ'। ਮੈਂ ਖ਼ਾਲੀ ਬਰਾਮਦਿਆਂ 'ਚ ਘੁੰਮਦਾ ਰਿਹਾ – ਇੱਕਲਾ। ਮਾਦਲੇਨ ਨੇ ਦਇਆ-ਭਾਵ ਨਾਲ ਮੇਰੇ ਸਿਰ ਨੂੰ ਪਲੋਸਿਆ ਤੇ ਕਿਹਾ, 'ਖ਼ੁਸ਼ ਰਹੋ, ਮੇਰੀ ਜਾਨ, ਖ਼ੁਸ਼ ਰਹੋ।'

"ਪਰ ਮੈਂ ਖ਼ੁਸ਼ ਨਹੀਂ ਸੀ। ਤੇ ਇਸੇ ਲਈ ਦੇਰ ਤਕ ਉਸ ਨਾਲ ਕਈ ਤਰ੍ਹਾਂ ਦੀਆਂ ਗੱਲਾਂ ਕਰਦਾ ਰਿਹਾ – ਮੈਸੂਰ ਬਾਰੇ, ਕਿਟੰਨਾ ਬਾਰੇ, ਆਪਣੇ ਪਿਤਾ ਬਾਰੇ ਤੇ ਛੋਟੀ ਮਾਂ ਬਾਰੇ। ਮੈਂ ਮਾਦਲੇਨ ਨੂੰ ਕਈ ਗੱਲਾਂ ਬੜੀ ਬਰੀਕੀ ਵਿੱਚ ਦੱਸੀਆਂ ਜੋ ਅੱਗੇ ਕਦੇ ਨਹੀਂ ਸਨ ਕਹੀਆਂ – ਕਿਵੇਂ ਚਾਚਾ ਸੀਤਾਰਾਮ ਦਿਨ ਵਿੱਚ ਚਾਰ ਵਾਰ ਜਾਂ ਪੰਜ ਵਾਰ ਆਪਣੇ ਕਮਰੇ ਵਿੱਚ ਜਾਂਦੇ ਸਨ ਤੇ ਚੀਕਦੇ ਸਨ, 'ਲਕਸ਼ਮੀ ! ਲਕਸ਼ਮੀ !' ਤੇ ਉਸਦੀ ਬੜੀ ਨੇਕ ਅਤੇ ਗੋਲ-ਮਟੋਲ ਬੀਵੀ ਝੱਟ ਉਸ ਕੋਲ ਪਹੁੰਚ ਜਾਂਦੀ ਤੇ ਦਰਵਾਜ਼ਾ ਬੰਦ ਹੋ ਜਾਂਦਾ। ਚਾਚੀ ਉਵੇਂ ਹੀ ਕਮਰੇ ਵਿੱਚੋਂ ਬਾਹਰ ਆ ਜਾਂਦੀ, ਜਿਵੇਂ ਉਹ ਅੰਦਰ ਜਾਂਦੀ ਸੀ ਅਤੇ ਅਸੀਂ ਬੱਚੇ ਇਹ ਜਾਨਣ ਲਈ ਕਿ ਕੀ ਹੋਇਆ ਹੈ, ਕਦੇ ਵੀ ਮੌਕਾ ਨਾ ਖੁੰਝਾਉਂਦੇ। 'ਚਾਚਾ ਸੀਤਾਰਾਮ ਦੇ ਦਸ ਬੱਚੇ ਹੋਏ ਸਨ, ਜਿਨ੍ਹਾਂ 'ਚੋਂ ਅੱਠ ਜਿਊਂਦੇ ਨੇ,' ਮੈਂ ਦੱਸਿਆ।

"ਮੈਂ ਤੁਹਾਡੇ ਲਈ ਗਿਆਰਾਂ ਪੈਦਾ ਕਰਾਂਗੀ, ਜੇ ਤੁਸੀਂ ਚਾਹੋ," ਮਾਦਲੇਨ ਨੇ ਕਿਹਾ। ਜ਼ਲਾਲਤ ਮਹਿਸੂਸ ਕਰਦੇ ਹੋਏ, ਮੈਂ ਨਹਾਉਣ ਚਲਾ ਗਿਆ ਤੇ ਫਿਰ ਵਾਪਸ ਬਿਸਤਰੇ 'ਚ ਜਾ ਕੇ ਸੌਂ ਗਿਆ।

ਅੱਧੀ ਰਾਤ ਨੂੰ, ਪਤਾ ਨਹੀਂ ਮਾਦਲੇਨ ਨੂੰ ਕੀ ਹੋਇਆ ਕਿ ਉਹ ਮੇਰੇ ਬਿਸਤਰੇ ਵਿੱਚ ਆ ਗਈ ਤੇ ਉਸਦੀ ਖ਼ਾਹਸ਼ ਏਨੀ ਤੀਬਰ ਸੀ ਕਿ ਬਾਅਦ ਵਿੱਚ ਮੈਨੂੰ ਆਪਣਾ ਆਪਾ ਗਰਮੀ ਦੇ ਇੱਕ ਦਰਿਆ ਵਾਂਗ ਜਾਪਿਆ – ਦੱਖਣੀ ਪਠਾਰ 'ਤੇ ਸੂਰਜ ਉਬਲ

ਰਿਹਾ ਹੈ, ਪੱਥਰ ਸੜ-ਭੁੱਜ ਰਹੇ ਹਨ, ਆਪਣੀਆਂ ਜੀਭਾਂ ਕੱਢੀ ਪਸ਼ੂ ਉਡੀਕ ਰਹੇ ਹਨ, ਅਤੇ ਨਿੰਮ ਦੇ ਰੁੱਖ ਉਪਰ ਪੱਤੇ ਬਿਨਾਂ ਹਿੱਲੇ-ਜੁਲੇ ਸਥਿਰ ਹਨ। ਇਥੇ ਕਿਧਰੇ ਕਿਸੇ ਕਾਂ ਦੇ ਕਾਂ-ਕਾਂ ਕਰਨ ਦੀ ਆਵਾਜ਼ ਸੁਣਾਈ ਦੇ ਰਹੀ ਹੈ ਅਤੇ ਹੋ ਸਕਦਾ ਹੈ ਕਿ ਕਿਸੇ ਮੋਟਰ-ਗੱਡੀ ਦੇ ਭੋਂਪੂ ਦੀ ਘਗਿਆਈ ਆਵਾਜ਼ ਸੁਣਾਈ ਦੇ ਜਾਵੇ।

"ਅੱਜ ਸਵੇਰੇ ਮੈਂ ਮਾਦਲੇਨ ਲਈ ਕਾੱਫ਼ੀ ਨਾ ਬਣਾਈ। ਉਹ ਸ਼ਰਮਸਾਰ ਹੋਈ ਆਪ ਹੀ ਰਸੋਈ ਵਿੱਚ ਚਲੀ ਗਈ ਅਤੇ ਜਦੋਂ ਉਹ ਮੈਨੂੰ 'ਸ਼ੁਭ-ਸਵੇਰ' ਕਹਿਣ ਲਈ ਵਾਪਸ ਆਈ ਤਾਂ ਮੈਂ ਸੁੱਤੇ ਹੋਏ ਹੋਣ ਦਾ ਬਹਾਨਾ ਕੀਤਾ।

"ਮੈਨੂੰ ਮਾਰੂਥਲਾਂ ਦੇ ਇਸ ਤੂਫ਼ਾਨ ਨੂੰ ਹਰ ਹਾਲਤ ਵਿੱਚ ਰੋਕ ਦੇਣਾ ਚਾਹੀਦਾ ਹੈ।"

ਨਵੰਬਰ – 9 "ਅੱਜ ਰਾਤ ਫਿਰ ਮਾਦਲੇਨ ਮੇਰੇ ਕੋਲ ਆ ਗਈ। ਸ਼ਾਇਦ ਉਹ ਸਹਿਜ-ਬੁੱਧੀ ਨਾਲ ਜਾਣਦੀ ਸੀ ਕਿ ਮੈਂ ਉਸ ਕੋਲ ਨਹੀਂ ਜਾਵਾਂਗਾ।

"ਜਦੋਂ ਆਦਮੀ ਦੂਰ ਭੱਜਦਾ ਹੈ ਤਾਂ ਔਰਤ ਉਸ ਨਾਲ ਨਫ਼ਰਤ ਸ਼ੁਰੂ ਕਰ ਦਿੰਦੀ ਹੈ। ਉਹ ਉਸਦੀ ਹਾਰ ਨੂੰ ਬਰਦਾਸ਼ਤ ਨਹੀਂ ਕਰ ਸਕਦੀ – ਮਰਦ ਦੀ ਹਾਰ ਔਰਤ ਦੇ ਔਰਤ-ਪੁਣੇ ਦੀ ਹਾਰ ਹੁੰਦੀ ਹੈ। ਔਰਤ ਨੂੰ ਮਰਦ ਦੇ ਪਿਆਰ ਦਾ ਰਸ ਬਣ ਜਾਣਾ ਚਾਹੀਦਾ ਹੈ। ਮਰਦ ਦੀ ਚਾਹਤ ਅਨੁਸਾਰ ਔਰਤ ਨੂੰ ਉਸਦੀ ਮੰਗ ਬਾਰ-ਬਾਰ ਪੂਰੀ ਕਰਨੀ ਚਾਹੀਦੀ ਹੈ – ਉਦੋਂ ਤਕ ਜਦੋਂ ਕਿ ਮਰਦ ਦੀ ਚਾਹਤ ਆਪਣੇ ਆਪ ਵਿੱਚ ਇੱਕ ਗਿਲਾਨੀ ਨਹੀਂ ਪੈਦਾ ਕਰਦੀ। ਤਦ ਔਰਤ ਉਸਦੀ ਤੌਹੀਨ ਕਰਨ ਦੇ ਸਮਰੱਥ ਹੋ ਜਾਂਦੀ ਹੈ, ਉਹ ਆਪਣੀਆਂ ਛਾਤੀਆਂ ਉਸਦੀ ਪਿੱਠ ਉਪਰ ਰਗੜਦੀ ਹੈ, ਉਸਦੇ ਕੰਨਾਂ ਵਿੱਚ ਮਿੱਠੀਆਂ-ਮਿੱਠੀਆਂ ਗੱਲਾਂ ਫੁਸਫੁਸਾਉਂਦੀ ਹੈ, ਆਪਣੇ ਜਿਸਮ ਰਾਹੀਂ ਅਜਿਹੀਆਂ ਗੱਲਾਂ ਕਰਦੀ ਹੈ ਜੋ ਸ਼ਬਦਾਂ ਰਾਹੀਂ ਨਹੀਂ ਕੀਤੀਆਂ ਜਾ ਸਕਦੀਆਂ, ਉਹ ਉਸਨੂੰ ਚੁੱਕ ਕੇ ਆਪਣੇ ਆਪੇ ਵਿੱਚ ਇੰਜ ਲੈ ਲੈਂਦੀ ਹੈ ਜਿਵੇਂ ਕੋਈ ਮਾਂ ਆਪਣੇ ਬੱਚੇ ਨੂੰ। ਫਿਰ ਤੁਸੀਂ ਚਾਹੁੰਦੇ ਹੋ ਕਿ ਤੁਹਾਡੇ ਹੱਥ ਵਿੱਚ ਥੋਹਰ ਦੀ ਟਾਹਣੀ ਹੋਵੇ ਤੇ ਤੁਸੀਂ ਉਸਨੂੰ ਇੰਜ ਕੁੱਟੋ ਕਿ ਉਸਦੇ ਸਾਰੇ ਜਿਸਮ 'ਤੇ ਪੱਛ ਪੈ ਜਾਣ। ਤੁਸੀਂ ਉਸ ਦੇ ਬੁੱਲ੍ਹਾਂ ਨੂੰ ਵੱਢਣਾ ਚਾਹੁੰਦੇ ਹੋ ਤੇ ਉਸਦੇ ਸੀਨੇ ਤੋਂ ਉਸਦੀਆਂ ਛਾਤੀਆਂ ਧੂਹ ਕੇ ਵੱਖ ਕਰ ਦੇਣਾ ਚਾਹੁੰਦੇ ਹੋ ਤੇ ਉਸਦੇ ਜ਼ਖ਼ਮਾਂ 'ਚੋਂ ਸਿੰਮਦੇ ਲਹੂ ਦਾ ਸਵਾਦ ਚੱਖਣਾ ਚਾਹੁੰਦੇ ਹੋ। ਤੁਸੀਂ ਚਾਹੁੰਦੇ ਹੋ ਕਿ ਉਹ ਤੁਹਾਡੇ ਲਈ ਹਮੇਸ਼ਾ ਜਵਾਨ ਬਣੀ ਰਹੇ, ਨਵੀਂ-ਨਵੇਲੀ ਅਤੇ ਅਨਾਮ। ਤੁਸੀਂ ਉਸਨੂੰ ਹਮੇਸ਼ਾ ਆਪਣੀ ਪਹਿਲੀ ਮੁਹੱਬਤ ਦੇ ਰੂਪ ਵਿੱਚ ਵੇਖਣਾ ਚਾਹੁੰਦੇ ਹੋ – ਤੁਹਾਡੀ ਪਹਿਲੀ ਔਰਤ, ਤੁਸੀਂ ਉਸਨੂੰ ਧਰਤੀ ਦੀ ਸਮੁੱਚਤਾ ਦੇ ਰੂਪ ਵਿਚ ਚਾਹੁੰਦੇ ਹੋ। ਤੇ ਉਹ ਇਹ ਸਭ ਕੁਝ ਜਾਣਦੀ ਹੁੰਦੀ ਹੈ ਕਿਉਂਕਿ ਹਰ ਔਰਤ ਇੱਕ ਰਖੇਲ ਹੁੰਦੀ ਹੈ, ਕਾਮਵਾਸਨਾ ਦੀ ਦਾਸੀ ਹੁੰਦੀ ਹੈ, ਮਰਦ ਦੀ ਖ਼ਾਹਸ਼ ਦੇ ਅਨੁਕੂਲ ਹੁੰਦੀ ਹੈ – ਤੇ ਉਹ ਕੁਆਰੀ ਅਤੇ ਸਾਧਾਰਨ ਬਣ ਜਾਂਦੀ ਹੈ ਅਤੇ ਓ ਪ੍ਰਭੂ, ਏਨੀ ਨਵੀਂ – ਨਵੇਲ ਏਨੀ ਸੁੰਗਧਮਈ ਕਿ ਨਾਭੀ ਵਿੱਚ ਰੱਤ ਚੜ੍ਹਨ ਲੱਗਦੀ ਹੈ ਤੇ ਤੁਸੀਂ ਮੁੜ ਉਸ 'ਤੇ ਸਵਾਰ ਹੋ ਜਾਂਦੇ ਹੋ।

"ਇਸ ਵਾਰ ਤੁਸੀਂ ਦੂਰ, ਬਹੁਤ ਦੂਰ ਨਿਕਲ ਗਏ – ਹਵਾਵਾਂ ਚੱਲ ਪਈਆਂ ਹਨ,

ਭਾਵੇਂ ਗਰਮੀ ਦਾ ਹੁੱਸੜ ਹਾਲੇ ਖ਼ਤਮ ਨਹੀਂ ਹੋਇਆ, ਅਤੇ ਨਿੰਮ ਦੇ ਪੱਤੇ ਕੁਝ-ਕੁਝ ਹਿੱਲਣ ਲੱਗੇ ਹਨ। ਤੁਸੀਂ ਕਿਸੇ ਬੱਚੇ ਦੇ ਰੋਣ ਦੀ ਆਵਾਜ਼ ਸੁਣਦੇ ਹੋ ਤੇ ਕਿਸੇ ਖੂਹ ਉਪਰ ਕਪੜਿਆਂ ਦੇ ਧੋਣ ਦੀ। ਇਹ ਸੰਸਾਰ ਪਵਿੱਤਰ ਹੋ ਜਾਵੇਗਾ। ਸੰਸਾਰ ਪਵਿੱਤਰ ਹੈ, ਕਿਉਂਕਿ ਰਖੇਲ ਮਾਂ ਬਣ ਗਈ ਹੈ।"

ਨਵੰਬਰ - 10 "ਅੱਜ ਤਾਂ ਮੈਂ ਮਾਦਲੇਨ ਨੂੰ ਤਬਾਹ ਹੀ ਕਰ ਦੇਣਾ ਸੀ, ਉਸਨੇ ਏਨੀ ਸੁਗੰਧਤਾ ਅਤੇ ਤੀਬਰਤਾ ਨਾਲ ਮੈਨੂੰ ਘੁੱਟ ਲਿਆ ਸੀ। ਮੈਂ ਉਸਦੇ ਮੂੰਹ ਵਿੱਚ ਥੁੱਕ ਹੀ ਦੇਣਾ ਸੀ ਤੇ ਉਸਨੂੰ ਕੁੱਤੀ ਕਹਿਣਾ ਸੀ।

"ਹੁਣ ਸਮਾਂ ਹੈ ਕਿ ਮੈਨੂੰ ਇਥੋਂ ਦੂਰ ਚਲੇ ਜਾਣਾ ਚਾਹੀਦਾ ਹੈ। ਜਿੰਨੀ ਵੀ ਦੂਰ ਜਾਂਦਾ ਹਾਂ, ਸਚਾਈ ਉਨੀ ਹੀ ਹੋਰ ਦੂਰ ਦਿਖਾਈ ਦਿੰਦੀ ਹੈ। ਮਾਦਲੇਨ ਦੇ ਅੰਦਰ ਜੋ ਪੱਕ ਰਿਹਾ ਹੈ ਇਹ ਉਸ ਲਈ ਚੰਗਾ ਨਹੀਂ ਹੋ ਸਕਦਾ। ਮੈਨੂੰ ਜੀਵਨ ਦਾ ਸਤਿਕਾਰ ਕਰਨਾ ਚਾਹੀਦਾ ਹੈ। ਮੈਨੂੰ ਮਾਦਲੇਨ ਦਾ ਸਤਿਕਾਰ ਕਰਨਾ ਚਾਹੀਦਾ ਹੈ। ਮੈਨੂੰ ਲੰਦਨ ਚਲੇ ਜਾਣਾ ਚਾਹੀਦਾ ਹੈ।"

ਨਵੰਬਰ - 13, "ਇਹਨਾਂ ਤਿੰਨਾ ਦਿਨਾਂ ਵਿੱਚ ਜਾਰਜੇਜ਼ ਪ੍ਰਤੀ ਮੇਰਾ ਰਵੱਈਆ ਬੜਾ ਨਰਮ ਰਿਹਾ ਹੈ। ਹਾਥੀ ਨੇ ਜੰਗਲ ਨੂੰ ਬਰਬਾਦ ਕਰ ਦਿੱਤਾ ਹੈ - ਸਾਰੇ ਜੰਗਲ ਨੂੰ, ਕੀੜੇ-ਮਕੌੜੇ, ਭੌਣਾਂ ਤੇ ਕੰਡਿਆਲੀਆਂ ਝਾੜੀਆਂ ਸਮੇਤ। ਮੌਨਸੂਨ-ਹਵਾਵਾਂ ਸ਼ੁਰੂ ਹੋ ਗਈਆਂ ਹਨ। ਛੇਤੀ ਹੀ ਵਰਖਾ ਪਵੇਗੀ। ਤੇ ਮੈਂ ਚਲਾ ਜਾਵਾਂਗਾ।"

ਨਵੰਬਰ - 15, "ਇਸ ਸਭ ਕੁਝ ਦੇ ਦਰਮਿਆਨ ਜਾਰਜੇਜ਼ ਅਤੇ ਕੈਥਰੀਨ ਬਾਰੇ ਸੋਚਣਾ ਬੜਾ ਭਿਆਨਕ ਹੈ। ਕੱਲ੍ਹ ਰਾਤ ਮਾਦਲੇਨ ਨੇ ਮੈਨੂੰ ਕਿਹਾ ਸੀ, "ਰਾਮ, ਪਾਊਡਰ ਤੇ ਸੁਰਖ਼ੀ ਵਾਲੀ ਸਥਿਤੀ ਤੋਂ ਗੱਲ ਪਰੇ ਚਲੇ ਗਈ ਏ," ਤੇ ਮੈਂ ਜਵਾਬ ਦਿੱਤਾ, 'ਠੀਕ ਏ, ਪਰ ਹਮੇਸ਼ਾ ਖੁਸਰਿਆਂ ਵਾਂਗ ਨਾ ਸੋਚਿਆ ਕਰ। ਮਾਦਲੇਨ, ਰੱਬ ਦੇ ਵਾਸਤੇ।' ਪਹਿਲਾਂ ਤਾਂ ਮਾਦਲੇਨ ਇੱਕਦਮ ਖ਼ਾਮੋਸ਼ ਹੋ ਗਈ ਤੇ ਫਿਰ ਆਪਣੇ ਕਮਰੇ ਵਿੱਚ ਜਾ ਕੇ ਕੈਥਰੀਨ ਮੈਨਸਫ਼ੀਲਡ ਪੜ੍ਹਨ ਲੱਗ ਪਈ। ਅੱਜਕੱਲ੍ਹ ਉਹ ਕੈਥਰੀਨ ਮੈਨਸਫ਼ੀਲਡ ਨੂੰ ਬਹੁਤ ਪੜ੍ਹਦੀ ਹੈ। 'ਕੋਈ ਵੀ ਮਰਦ ਇੱਕ ਔਰਤ ਨੂੰ ਸਮਝ ਨਹੀਂ ਸਕਦਾ, ਰਾਮ, ਨਹੀਂ, ਕਦੇ ਨਹੀਂ,' ਉਸਨੇ ਕਿਤਾਬ ਹੇਠਾਂ ਰੱਖਦੇ ਹੋਏ ਕਿਹਾ। 'ਸਿਰਫ਼ ਇੱਕ ਔਰਤ ਹੀ ਇੱਕ ਔਰਤ ਦੀ ਗੱਲ ਕਰ ਸਕਦੀ ਏ। ਅਸੀਂ ਕੋਈ ਫ਼ਰਿਸ਼ਤੇ ਤਾਂ ਹਾਂ ਨਹੀਂ ਪਰ ਅਸੀਂ ਪਸ਼ੂ ਵੀ ਨਹੀਂ ਹਾਂ।' ਮੈਂ ਕਿਹਾ, 'ਹਾਥੀ ਮਰ ਜਾਂਦਾ ਹੈ, ਕਿੱਥੇ ? ਇਹ ਕੋਈ ਨਹੀਂ ਜਾਣਦਾ। ਤੁਸੀਂ ਸਚਾਈ ਨੂੰ ਇਸ ਲਈ ਭਾਲ ਰਹੇ ਹੋ ਕਿ ਤੁਸੀਂ ਸੰਪੂਰਨ ਝੂਠ ਤੋਂ ਵਾਕਫ਼ ਹੋ। ਹੋ ਸਕਦੈ - ਜਾਰਜੇਜ਼ ਆਪਣੀ ਥਾਂ ਠੀਕ ਹੀ ਹੋਵੇ।'

"ਨਹੀਂ ਜਾਰਜੇਜ਼ ਠੀਕ ਨਹੀਂ ਏ," ਮਾਦਲੇਨ ਨੇ ਜਵਾਬ ਦਿੱਤਾ, 'ਪਰ ਤੁਸੀਂ ਵੀ ਤਾਂ ਜ਼ਰੂਰੀ ਨਹੀਂ ਕਿ ਠੀਕ ਹੋਵੋ। ਜੇਕਰ ਸਚਾਈ ਸਚਾਈ ਏ ਤਾਂ ਇਸਨੂੰ ਹਰ ਚੀਜ਼ ਦਾ ਵਿਖਿਆਨ ਕਰਨਾ ਚਾਹੀਦਾ ਏ। ਤੁਸੀਂ ਹੀ ਤਾਂ ਕਿਹਾ ਸੀ ਰਾਮ ਕਿ ਸ਼੍ਰੀ ਸ਼ੰਕਰ ਖ਼ੁਦ ਵਰਤਾਲਾਪ ਵਿੱਚ ਇੱਕ ਔਰਤ ਤੋਂ ਹਾਰ ਗਏ ਸੀ ਜਦੋਂ ਉਹਨਾਂ ਤੋਂ ਔਰਤਾਂ ਨਾਲ ਸੰਬੰਧਿਤ ਕੁਝ ਪ੍ਰਸ਼ਨ ਪੁੱਛੇ ਗਏ ; ਉਹ ਆਪਣੀ ਦੇਹ ਨਰਬਦਾ ਨਦੀ ਦੇ ਕੰਢੇ ਇੱਕ ਰੁੱਖ ਦੇ ਖੋਲ ਵਿੱਚ ਛੱਡ ਗਏ ਤੇ ਇੱਕ ਮ੍ਰਿਤਕ ਰਾਜੇ ਦੀ ਦੇਹ ਵਿੱਚ ਦਾਖ਼ਲ ਹੋ

ਗਏ। ਉਹ ਉਥੇ ਚਾਰ ਰਾਣੀਆਂ ਦੇ ਸਾਥ ਵਿੱਚ ਦਸ ਵਰ੍ਹੇ ਰਹੇ ਤੇ ਮੁਹੱਬਤ ਦੇ ਵਿਸ਼ੇ 'ਤੇ ਮਸ਼ਹੂਰ ਕਵਿਤਾਵਾਂ ਲਿਖੀਆਂ ਜਿਨ੍ਹਾਂ ਨੂੰ ਤੁਸੀਂ ਭਾਰਤ ਦੀਆਂ ਸਭ ਤੋਂ ਖ਼ੂਬਸੂਰਤ ਕਾਵਿ-ਪੰਕਤੀਆਂ ਆਖਦੇ ਹੋ।' 'ਪਰ ਉਹ ਸ਼ੰਕਰ ਸਨ,' ਮੈਂ ਕਿਹਾ। ਤੇ ਕੁਝ ਵਕਫ਼ੇ ਪਿੱਛੋਂ ਮੈਂ ਬੋਲਿਆ, ਮੈਂ ਹਾਲੇ ਵੀ ਤੁਹਾਨੂੰ ਹਰਾ ਕੇ ਰਹਾਂਗਾ।'

'ਮਹਾਰਾਣੀ ਆਪ ਦਾ ਇੰਤਜ਼ਾਰ ਕਰ ਰਹੀ ਹੈ, 'ਮੇਰੇ ਪ੍ਰਭੂ,' ਉਸਨੇ ਕਿਹਾ। ਇਸ ਵਾਰ ਜੋ ਬੋਲ ਰਹੀ ਸੀ ਉਹ ਮਾਦਲੇਨ ਨਹੀਂ ਸੀ, ਸਗੋਂ ਕੋਈ ਹੋਰ ਹੀ ਸੀ, ਕੋਈ ਉਚਸ੍ਰੇਸ਼ਟ, ਕੋਈ ਸਿੱਧਤ।"

ਨਵੰਬਰ - 17, "ਅੱਜ ਮੈਂ ਬੋਦਲਿਆਰ ਦੇ ਕੇਵਲ ਹੇਠਾਂ ਦਰਜ ਪਦਾਂ ਦੀ ਨਕਲ ਕਰਾਂਗਾ :

*ਚਕਾਚੌਂਧ ਹੋਇਆ ਇੱਕ-ਰੋਜ਼ਾ ਪਤੰਗਾ ਮੋਮਬੱਤੀ ਦੇ ਗਿਰਦ ਘੁੰਮਦਾ ਹੈ*
ਇਹ ਤਿੜਤਿੜ ਕਰਦਾ ਹੈ, ਸੜਦਾ ਹੈ ਤੇ ਆਖਦਾ ਹੈ :
ਇਸ ਲਾਟ ਨੂੰ ਮੇਰਾ ਆਸ਼ੀਰਵਾਦ।
ਮੂੰਹ ਹੀ ਮੂੰਹ ਫੁਸਫੁਸਾ ਰਿਹਾ ਪ੍ਰੇਮੀ ਆਪਣੀ ਮਹਿਬੂਬ ਉਪਰ ਝੁਕਿਆ
ਉਹ ਮਰ ਰਹੇ ਸ਼ਖ਼ਸ ਵਾਂਗ ਲੱਗਦਾ ਹੈ ਜੋ ਆਪਣੀ ਕਬਰ ਨੂੰ ਚੁੰਮ ਰਿਹਾ ਹੋਵੇ।
ਇਸ ਨਾਲ ਕੀ ਫ਼ਰਕ ਪੈਂਦਾ ਹੈ ਕਿ ਤੂੰ ਸਵਰਗ 'ਚੋਂ ਆਈ ਏਂ ਜਾਂ ਨਰਕ 'ਚੋਂ
ਓ ਸੁੰਦਰੀ ! ਦਿਓਕੱਦ ਵਿਸ਼ਾਲ, ਭਿਆਨਕ ਅਤੇ ਸ਼ੁੱਧ !
ਕਾਸ਼ ਕਿ ਤੇਰੀਆਂ ਅੱਖਾਂ, ਤੇਰੀ ਮੁਸਕਾਨ
ਤੇਰੇ ਪੈਰ ਮੇਰੇ ਲਈ ਅਨੰਤਤਾ ਦਾ ਦਰਵਾਜ਼ਾ ਖੋਲ੍ਹ ਦੇਣ।
ਜਿਸਨੂੰ ਮੈਂ ਪਿਆਰ ਕਰਦਾ ਹਾਂ ਤੇ ਜੋ ਮੈਂ ਕਦੇ ਨਹੀਂ ਤੱਕਿਆ !
ਨਵੰਬਰ 20, ਮੈਂ ਮੁੜ ਬੋਦਲਿਆਰ ਦੀ ਨਕਲ ਕਰਦਾ ਹਾਂ :
ਮੈਂ ਤੈਨੂੰ ਨਫ਼ਰਤ ਕਰਦਾ ਹਾਂ ਓ ਮਹਾਂਸਾਗਰ !
ਤੇਰੀਆਂ ਲਹਿਰਾਂ ਦੀ ਛਟਪਟਾਹਟ ਤੇ ਖਲਬਲੀ ਨੂੰ।
ਮੇਰੀ ਆਤਮਾ ਇਹ ਸਭ ਜਾਣਦੀ ਹੈ !
ਹਾਰੇ ਹੋਏ ਸ਼ਖ਼ਸ ਦਾ ਕੁਰੱਖ਼ਤ ਹਾਸਾ।
ਸਿਸਕੀਆਂ ਅਤੇ ਅਪਮਾਨਾਂ ਨਾਲ ਭਰਿਆ ਹੋਇਆ
ਮੈਂ ਸਮੁੰਦਰ ਦੇ ਵਿਸ਼ਾਲ ਹਾਸੇ ਵਿੱਚੋਂ ਸੁਣਦਾ ਹਾਂ।
ਐ ਰਾਤ ! ਤੂੰ ਮੈਨੂੰ ਕਿਵੇਂ ਖ਼ੁਸ਼ ਕਰ ਸਕਦੀ ਏਂ
ਆਪਣੇ ਚਮਕਦੇ-ਚਮਕਦੇ ਤਾਰਿਆਂ ਤੋਂ ਬਗ਼ੈਰ।
ਜਿਨ੍ਹਾਂ ਦੀ ਆਭਾ ਇੱਕ ਜਾਣੀ-ਪਹਿਚਾਣੀ ਭਾਸ਼ਾ ਬੋਲਦੀ ਹੈ।
ਮੈਂ ਤਾਂ ਸੁੰਨਤਾ, ਹਨੇਰੇ ਅਤੇ ਨੰਗੇਜ ਨੂੰ ਲੋਚਦਾ ਹਾਂ।

ਮੈਂ ਇਵੇਂ ਹੀ ਆਪਣੀ ਨਾ ਮੁੱਕਣ ਵਾਲੀ ਡਾਇਰੀ ਵਿੱਚੋਂ ਹਵਾਲੇ ਦਿੰਦਾ ਜਾ ਸਕਦਾ ਹਾਂ। ਪਰ ਮੈਂ ਇਥੇ ਹੀ ਰੁਕਦਾ ਹਾਂ।

ਮੈਂ ਸਿਰਫ ਏਨਾ ਹੀ ਵਾਅਦਾ ਕਰਾਂਗਾ ਕਿ ਮਹੀਨੇ ਦੇ ਅਖੀਰ ਵਿੱਚ ਮੈਂ ਇੰਗਲੈਂਡ ਲਈ ਰਵਾਨਾ ਹੋ ਗਿਆ ਸੀ ਤੇ ਮਾਦਲੇਨ, ਲੱਗ ਰਿਹਾ ਸੀ, ਇੱਕਲੀ ਰਹਿ ਕੇ ਉਦਾਸ ਨਹੀਂ ਹੋਵੇਗੀ ।

ਮੈਂ ਸਾਵਿੱਤਰੀ ਨੂੰ ਵਾਪਸ ਕੈਂਬਰਿਜ ਲੈ ਗਿਆ । ਸਟੇਸ਼ਨ ਤੋਂ ਅਸੀਂ ਟੈਕਸੀ ਲਈ ਤੇ ਮੈਂ ਉਸਨੂੰ ਗਰਟਨ ਕਾਲਜ ਛੱਡ ਦਿੱਤਾ; ਫਿਰ ਮੈਂ ਲਾਇਨ ਹੋਟਲ (ਪੇਟੀ ਕਿਊਰੀ ਵਿੱਚ) ਚਲਾ ਗਿਆ ਜਿੱਥੇ ਮੇਰੇ ਲਈ ਇੱਕ ਕਮਰਾ ਬੁਕ ਕੀਤਾ ਗਿਆ ਹੋਇਆ ਸੀ । ਮਧਰੇ ਕੱਦ ਦਾ ਕੁਲੀ, ਜਿਸਦਾ ਨਾਂ ਜੌਹਨ ਸੀ, ਮੇਰੇ ਅੱਗੇ-ਅੱਗੇ ਪੌੜੀਆਂ ਚੜ੍ਹਦਾ ਹੋਇਆ ਮੈਨੂੰ ਮੇਰੇ ਨਿੱਕੇ ਜਿਹੇ ਕਮਰੇ ਤਕ ਪਹੁੰਚਾ ਆਇਆ । ਇਹ ਇੱਕ ਕਿਸਮ ਦਾ ਤਿਕੋਨਾ ਜਿਹਾ ਕਮਰਾ ਸੀ ਪਰ ਆਪਣੇ ਬਿਸਤਰੇ ਦੇ ਕੋਲ ਬਾਈਬਲ ਅਤੇ ਕੰਧ ਉਪਰ ਸਲੀਬ ਟੰਗੀ ਵੇਖ ਕੇ ਮੈਂ ਮਹਿਸੂਸ ਕੀਤਾ, ਜੋ ਮੈਂ ਹਮੇਸ਼ਾ ਜਾਣਦਾ ਹਾਂ, ਕਿ ਮੈਂ ਇੱਕ ਤੀਰਥ-ਯਾਤਰੀ ਹਾਂ । ਰਾਤ ਕੋਈ ਲੰਮੀ ਨਹੀਂ ਸੀ ਤੇ ਪਹੁ ਫੁਟਾਲਾ ਛੇਤੀ ਹੀ ਹੋ ਗਿਆ । ਮੈਂ ਲਾਇਬਰੇਰੀ ਵਿੱਚ ਗਿਆ ਤੇ ਕੁਝ ਮੁਸ਼ਕਲਾਂ ਪਿੱਛੋਂ ਉਥੇ ਕੰਮ ਕਰਨ ਲਈ ਕਾਰਡ ਹਾਸਲ ਕਰ ਲਿਆ ।

ਲਾਇਬ੍ਰੇਰੀਆਂ ਹਮੇਸ਼ਾ ਮੇਰੇ ਨਾਲ ਗੱਲਾਂ ਕਰਦੀਆਂ ਹਨ; ਇਹ ਆਪਣੀ ਉਚ-ਗੰਭੀਰਤਾ ਨਾਲ, ਆਪਣੇ ਸਥਾਨ ਨਾਲ ਤੇ ਮਨੁੱਖਾਂ ਦੇ ਉਸ ਬਹੁ-ਭਾਂਤੀ ਗਿਆਨ ਨਾਲ ਜੋ ਕਿਸੇ ਪੁਸਤਕ ਨੂੰ ਜਨਮ ਦਿੰਦਾ ਹੈ, ਰਾਹੀਂ ਮੈਨੂੰ ਮੇਰੇ ਆਪੇ ਪ੍ਰਤੀ ਪ੍ਰਗਟਾਉਂਦੀਆਂ ਹਨ । ਸਾਰੀਆਂ ਕਿਤਾਬਾਂ ਕਿਸੇ ਨਾ ਕਿਸੇ ਤਰ੍ਹਾਂ ਸਵੈ-ਜੀਵਨੀਆਂ ਹੀ ਹੁੰਦੀਆਂ ਹਨ ਭਾਵੇਂ ਇਹ ਜਣਨਕ ਵਿਸ਼ੇ 'ਤੇ ਹੋਣ ਜਾਂ (ਬਾਈ ਜਿਲਦਾਂ ਵਿੱਚ) ਐਂਗਲੀਕਨ ਚਰਚ ਦੇ ਇਤਿਹਾਸ ਉਪਰ ਹੋਣ । ਕਿਤਾਬ ਚਾਹੇ ਮੋਟਰਕਾਰ ਦੀ ਮਕਾਨਕੀ ਬਾਰੇ ਹੋਵੇ ਜਾਂ ਪਸ਼ੂ-ਚਿਕਿਤਸਾ ਬਾਰੇ, ਸਭ ਦਾ ਆਰੰਭ ਉਸ ਸ਼ਖ਼ਸ ਨਾਲ ਹੁੰਦਾ ਹੈ ਜਿਸਨੇ ਕਿਤਾਬ ਲਿਖੀ ਹੁੰਦੀ ਹੈ, ਜਿਸਨੇ ਆਪਣੀਆਂ ਰਾਤਾਂ ਗਾਲੀਆਂ ਹੁੰਦੀਆਂ ਹਨ ਅਤੇ ਹੋ ਸਕਦੈ ਉਸਨੇ ਆਪਣੀ ਪਤਨੀ ਜਾਂ ਧੀ ਦੇ ਕੀਮਤੀ ਪਲ ਉਸ ਕਿਤਾਬ ਦੀ ਸੰਪੂਰਨਤਾ ਲਈ ਲੇਖੇ ਲਾਏ ਹੋਣ । ਇਹਨਾਂ ਸਾਰਿਆਂ ਦੀ ਸ਼ਖ਼ਸੀਅਤ ਦਾ ਕੁਝ-ਨਾ-ਕੁਝ ਅੰਸ਼ ਉਸ ਕਿਤਾਬ ਵਿੱਚ ਸ਼ਾਮਲ ਹੁੰਦਾ ਹੈ ਅਤੇ ਉਹ ਲੋਕ ਜੋ ਉਸ ਕਿਤਾਬ ਨੂੰ ਠੀਕ ਢੰਗ ਨਾਲ ਪੜ੍ਹ ਸਕਦੇ ਹੁੰਦੇ ਹਨ, ਇਸ ਗੱਲ ਨੂੰ ਸਮਝਦੇ ਹਨ । ਇੱਕ ਲੇਖਕ ਦੇ ਲਿਖਣ ਦਾ ਢੰਗ - ਚਾਹੇ ਉਹ ਏਜ਼ਟੈਕ ਲੋਕਾਂ ਬਾਰੇ ਲਿਖਦਾ ਹੈ ਜਾਂ ਪਲਾਰਗੋਨੀਅਮ ਬੂਟਿਆਂ ਬਾਰੇ- ਉਹ ਕਿਵੇਂ ਸ਼ਬਦ-ਦਰ-ਸ਼ਬਦ ਬੁਣਦਾ ਹੈ, ਧੁਨੀ ਦੀਆਂ ਮਹੱਤਤਾਵਾਂ ਨਾਲ ਵਾਕਾਂ ਦੀ ਹੋਂਦ ਨੂੰ ਜਟਿਲ ਬਣਾਉਂਦਾ ਹੈ, ਵਾਕਾਂ ਵਿੱਚ ਥਾਂ-ਕੁ-ਥਾਂ ਅਰਧ-ਵਿਰਾਮ ਲਗਾਉਂਦਾ ਹੈ, ਰੇਖਾ-ਚਿੰਨ੍ਹ ਲਗਾਉਂਦਾ ਹੈ : ਇਹ ਸਭ ਉਸਦੀ ਅੰਤਰੀਵੀ ਹਲਚਲ ਦੇ ਚਿੰਨ੍ਹ ਹੁੰਦੇ ਹਨ - ਉਸਦੇ ਜੀਵਨ ਦੀ ਗਤੀ ਹੁੰਦੇ ਹਨ, ਉਸਦੇ ਪ੍ਰਾਣ ਹੁੰਦੇ ਹਨ - ਉਸਦੇ ਵਿਚਾਰਾਂ ਦੀ ਫਿਤਰਤ ਹੁੰਦੇ ਹਨ, ਉਸਦੀ ਆਤਮਾ ਦੀ ਉਮਰ ਤੇ ਤਪਸ਼ ਹੁੰਦੇ ਹਨ । ਛੋਟੇ ਵਾਕ ਲਿਖਣਾ ਜਾਂ ਲੰਮੇ ਵਾਕ, ਬ੍ਰੈਕਟਾਂ ਦੀ ਵਰਤੋਂ ਕਰਨਾ, ਸਵਾਲੀਆਂ - ਨਿਸ਼ਾਨ ਵਰਤਣੇ, ਇਹ ਸਭ ਨਾ ਕੇਵਲ ਵਿਚਾਰਾਂ ਦੀ ਨਿਰਮਾਣ-ਕਲਾ ਵਿਚਲੇ ਮੋੜ ਹੀ ਹਨ ਸਗੋਂ ਇਹ ਤੁਹਾਡੀ ਨਾਭੀ,

ਭੁਰਾਂਡੀਆਂ ਜਣਨ-ਇੰਦਰੀਆਂ, ਤੁਹਾਡੀ ਨਜ਼ਰ ਦੀ ਥਰਕਣ ਨਾਲ ਇੱਕ ਗੂੜ੍ਹਾ ਅਤੇ ਨਿੱਜੀ ਰਿਸ਼ਤਾ ਵੀ ਰੱਖਦੇ ਹਨ। ਸ਼ੇਕਸਪੀਅਰ, ਕਿਸੇ ਹੱਦ ਤਕ, ਅਸੀਂ ਜਾਣਦੇ ਹਾਂ, ਉਚ-ਖ਼ੂਨਦਾਬ ਦਾ ਸ਼ਿਕਾਰ ਸੀ, ਗੋਲਡਸਮਿਥ ਪਿੱਤ-ਕੋਸ਼ ਨਾਲ ਪੀੜਤ ਰਹਿੰਦਾ ਸੀ; ਡਾ. ਜੌਹਨਸਨ ਦੀ ਕਾਮ-ਵਾਸ਼ਨਾ ਇੱਕ ਘੋੜੇ ਵਾਂਗ ਅਤਿ ਤੀਬਰ ਹੋ ਸਕਦੀ ਹੈ, ਜਿਵੇਂ ਮੋਪਾਸਾਂ ਇੱਕ ਰੋਗ-ਭਰਮੀ ਸ਼ਖ਼ਸ ਸੀ ਅਤੇ ਪਰੂਸਟ ਨੂੰ ਦਮੇ ਕਾਰਨ ਮੰਜੇ 'ਤੇ ਲੇਟੇ ਰਹਿਣਾ ਪੈਂਦਾ ਸੀ ਅਤੇ ਆਪਣੇ ਲੰਮੇ-ਲੰਮੇ ਸਾਹਾਂ ਵਾਂਗ ਹੀ ਉਹ ਲੰਮੇ-ਲੰਮੇ ਵਾਕ ਬੁਣਦਾ ਰਹਿੰਦਾ ਸੀ। ਸਾਹ ਜੀਵਨ ਦਾ ਸੁਰਜੀ ਪਾਲਕ ਹੈ, ਰਿਗ-ਵੇਦ ਵਿੱਚ ਇਸ ਪ੍ਰਕਾਰ ਕਿਹਾ ਗਿਆ ਹੈ, ਤੇ ਇਸੇ ਲਈ ਯੋਗਾ ਤੇ ਇਹ ਸਭ ਕੁਝ।

ਇਸ ਕਰਕੇ ਡਾ. ਨੌਰਮਨ ਕੌਲਮੈਨ ਦੀ ਜੀਵਨੀ "ਕੌਣ ਕੀ ਹੈ," ਦੇ ਵਿਗਿਆਨ ਵਿਚ ਨਹੀਂ ਸਗੋਂ ਉਸਦੇ ਸਿਰਲੇਖ ਦੀ ਹਰੇਕ ਲੈ ਵਿੱਚ ਸਮਾਈ ਹੋਈ ਹੈ: "ਆਰਬਿਟੋ ਏਂਥਮਾੱਯਡਲ ਆਸਿਟਯੋਮਾ ਵਿੱਦ ਸਪਾਰਟੇਨਿਯਸ ਨਿਊਮੋਸਿਫੇਲਸ।"

ਸੋ ਬਹੁਤ ਸਾਰੇ ਵਿਅਕਤੀਆਂ ਨੇ ਜ਼ਿੰਦਗੀ ਜੀਵੀ ਹੈ, ਸਾਹ ਲਿਆ ਹੈ ਅਤੇ ਕਿਤਾਬਾਂ ਲਿਖੀਆਂ ਹਨ। ਤੁਹਾਨੂੰ ਇਹ ਕਿਸ ਤਰ੍ਹਾਂ ਸਾਹ ਪ੍ਰਦਾਨ ਕਰਦੀਆਂ ਹਨ! ਮੇਰੇ ਮਾੜੇ-ਕਮਜ਼ੋਰ ਫੇਫੜਿਆਂ ਲਈ, ਇੱਕ ਲਾਇਬ੍ਰੇਰੀ ਹਮੇਸ਼ਾ ਇੱਕ ਖੁੱਲ੍ਹੇ-ਡੁੱਲ੍ਹੇ ਤੇ ਸੁਲੱਖਣੇ ਸਾਹ ਭਰਨ ਦੀ ਥਾਂ ਹੁੰਦੀ ਹੈ। ਇਸ ਕਰਕੇ ਕਿਤਾਬਾਂ ਮੇਰੇ ਲਈ ਵਿਵਸਾਇਕ ਲੋੜ ਹੀ ਨਹੀਂ ਹਨ ਸਗੋਂ ਇਹ ਤਾਂ ਮੇਰੀ ਸੁਆਸੀ ਅਤੇ ਆਤਮਿਕ ਲੋੜ ਵੀ ਹਨ। ਅਤੇ ਇਹਨਾਂ ਪੁਸਤਕ-ਸੰਚੀਆਂ ਵਿਚੀਂ ਬ੍ਰਹਮੰਡ ਦੇ ਖ਼ਲਾਅ ਵਿੱਚ ਜਿਵੇਂ ਅਥਾਹ ਸਿਆਣਪ ਲੁਕੀ ਪਈ ਹੋਵੇ, ਕੋਈ ਅਦਭੁਤ, ਅਣਲਿਖਿਤ ਅਤੇ ਅਨਜਾਣਾ ਗਿਆਨ ਭਰਿਆ ਪਿਆ ਹੋਵੇ – ਉਸ ਖ਼ਾਲੀਪਨ, ਉਸ ਖ਼ਾਮੋਸ਼ੀ ਵਿੱਚ, ਪੁਸਤਕਾਂ ਅਤੇ ਉਹਨਾਂ ਦੇ ਪਿੱਛੇ ਸੂਝ ਦੇ ਖ਼ਲਾਅ ਵਿੱਚ ਮੈਂ ਵਿਦਮਾਨਤਾ, ਸਚਾਈ, ਸਾਵਿੱਤਰੀ ਦੀ ਮਰਿਆਦਾ ਨੂੰ ਮਹਿਸੂਸ ਕਰਦਾ ਹਾਂ। ਸਾਵਿੱਤਰੀ ਇੱਕ ਅਜਿਹਾ ਸ੍ਰੋਤ ਹੈ ਜਿੱਥੇ ਸ਼ਬਦ ਜਨਮ ਲੈਂਦੇ ਹਨ, ਉਹ ਧੁਨੀ ਦੀ ਮਾਂ ਹੈ, ਅੱਖਰ-ਲਕਸ਼ਮੀ ਹੈ, ਉਚਾਰਣ ਦੀ ਦੇਵੀ ਹੈ; ਇੱਕ ਅਜਿਹੀ ਰਾਤ ਹੈ ਜੋ ਦਿਨ ਨੂੰ ਅਰਥ ਪ੍ਰਦਾਨ ਕਰਦੀ ਹੈ, ਇੱਕ ਅਜਿਹਾ ਗਿਆਨ ਜੋ ਪੁਸਤਕ ਨੂੰ ਇੱਕ ਪ੍ਰਤੀਕ, ਇੱਕ ਚਿੰਨ੍ਹ-ਇੱਕ ਭਵਿੱਖਵਾਣੀ ਦਾ ਦਰਜਾ ਦਿੰਦਾ ਹੈ।

ਮੈਂ ਉਸਨੂੰ ਯੂਨੀਵਰਸਿਟੀ ਦੀਆਂ ਪੌੜੀਆਂ ਕੋਲ ਪੰਜ ਵਜੇ ਮਿਲਦਾ ਅਤੇ ਉਸ ਨਾਲ ਨਦੀ, ਨਾਲਿਆਂ ਅਤੇ ਪੁਲਾਂ 'ਤੇ ਧਿਰ-ਉਧਰ ਘੁੰਮਦਾ, ਉਸਨੂੰ ਖ਼ਾਮੋਸ਼ੀਆਂ ਵਾਲੀਆਂ ਥਾਵਾਂ ਵਿਖਾਉਂਦਾ – ਜਿਵੇਂ ਕੈਮ ਨਦੀ ਦੇ ਦੋ ਮੋਘਿਆਂ ਵਿਚਕਾਰ, ਜਾਂ ਖ਼ਲਾਅ ਦੀ ਅਸੀਮਤਾ ਕਿ ਸੂਰਜ ਕਲੇਅਰ ਪੁਲ ਵਲੋਂ ਸੇਂਟ ਜੌਹਨ ਦੇ ਮੀਨਾਰ ਵੱਲ ਉਗਦਾ ਹੈ। ਇਹ ਇੰਜ ਲੱਗਦਾ ਜਿਵੇਂ ਕੁਝ ਅਬਾਬੀਲਾਂ ਨੇ ਇਹ ਥਾਂ ਆਪਣੇ ਬਾਲਾਂ ਦੇ ਖੇਡਣ ਲਈ ਬਣਾਈ ਹੋਵੇ। ਕੈਮ ਦੀ ਹਿੱਕ ਉਪਰ ਫੁੱਲ ਤੈਰ ਰਹੇ ਸਨ, ਕਿਸ਼ਤੀਆਂ ਚੱਲ ਰਹੀਆਂ ਸਨ ਅਤੇ ਬੱਚਿਆਂ ਦਾ ਹਾਸਾ ਗੂੰਜ ਰਿਹਾ ਸੀ। ਕੈਮ, ਇੰਜ ਲੱਗ ਰਿਹਾ ਸੀ, ਜਿਵੇਂ ਕਦੇ ਵੀ ਬੁੱਢੀ ਨਾ ਹੋਈ ਹੋਵੇ ਭਾਵੇਂ ਉਸਦੇ ਇਰਦ-ਗਿਰਦ ਖੜ੍ਹੀਆਂ ਇਮਾਰਤਾਂ ਬਹੁਤ ਪ੍ਰਾਚੀਨ ਦਿਖਾਈ ਦੇ ਰਹੀਆਂ ਸਨ, ਇਹ ਸ਼ਾਇਦ ਇਸ ਕਰਕੇ ਕਿ ਕੈਮ ਸਾਡੇ,

ਆਦਮੀਆਂ ਅਤੇ ਔਰਤਾਂ, ਵਾਂਗ ਇਤਿਹਾਸ ਤੋਂ ਬਾਹਰ ਆਪਣੇ ਆਪ ਵਿੱਚ ਹੀ ਵਹਿੰਦੀ ਆ ਰਹੀ ਹੈ। ਆਖ਼ਰ, ਕੈਮ ਦੇ ਇਤਿਹਾਸ ਨੂੰ ਲਿਖ ਵੀ ਕੌਣ ਸਕਦਾ ਹੈ, ਕਿਉਂਕਿ ਉਹ ਤਾਂ ਯਕੀਨਨ ਬਰਤਾਨਵੀ ਟਾਪੂਆਂ ਵਿੱਚ ਮਨੁੱਖਾਂ ਦੇ ਆਉਣ ਤੋਂ ਪਹਿਲਾਂ ਹੀ ਵਹਿ ਰਹੀ ਸੀ। ਤੇ ਉਹ ਤਾਂ ਵੀ ਇਵੇਂ ਹੀ ਇਥੇ ਵਹਿੰਦੀ ਰਹੇਗੀ ਭਾਵੇਂ ਪੂਰੇ ਦਾ ਪੂਰਾ ਇੰਗਲਿਸਤਾਨ ਕਿਸੇ ਭੂਖੇਤਰੀ ਉਥਲ-ਪੁੱਥਲ ਕਾਰਨ ਯੂਰਪੀ ਮਹਾਂਦੀਪ ਵਿੱਚ ਸ਼ਾਮਲ ਕਿਉਂ ਨਾ ਹੋ ਜਾਵੇ, ਤੇ ਟੇਮਜ਼ ਮੁੜ ਰਾਈਨ ਵਿਚੋਂ ਵਹਿਣੀ ਸ਼ੁਰੂ ਹੋ ਜਾਵੇ ਜਾਂ ਬਰਤਾਨੀਆ ਬਰਫ਼ ਵਿੱਚ ਜੰਮ ਜਾਵੇ ਕਿਉਂਕਿ ਉਤਰਧਰੁਵੀ ਖੇਤਰ ਨੇ ਜ਼ਿੰਦਗੀ ਲਈ ਗਰਮ ਹੋਣਾ ਸ਼ੁਰੂ ਕਰ ਦਿੱਤਾ ਹੈ ਤੇ ਧਰਤੀ ਦਾ ਇਹ ਖਿੱਤਾ ਆਦਮੀ ਦੇ ਰਹਿਣ ਲਈ ਜ਼ਰੂਰਤ ਤੋਂ ਜ਼ਿਆਦਾ ਠੰਡਾ ਬਣ ਜਾਵੇਗਾ। ਕੈਮ ਖ਼ਾਮੋਸ਼ ਹੈ ਅਤੇ ਸਵੈ-ਚਿੰਤਨ ਵਿੱਚ ਲੀਨ। ਇਹ ਤੁਹਾਨੂੰ ਇਹ ਸਿਖਾਉਂਦੀ ਹੈ ਕਿ ਇਤਿਹਾਸ ਦਾ ਨਿਰਮਾਣ ਆਪਣੇ ਆਪ ਦੁਆਰਾ ਨਹੀਂ ਸਗੋਂ ਦੂਜਿਆਂ ਦੁਆਰਾ ਹੁੰਦਾ ਹੈ। ਮੈਂ ਤੁਹਾਡੇ ਲਈ ਇਤਿਹਾਸ ਹਾਂ, ਆਪਣੇ ਆਪ ਲਈ ਨਹੀਂ। ਤੁਸੀਂ ਮੇਰੀ ਜੀਵਨੀ ਲਿਖਦੇ ਹੋ ਮੈਂ ਖ਼ੁਦ ਆਪਣੀ ਸਵੈ ਜੀਵਨੀ ਭੋਗਦੀ ਹਾਂ। ਟ੍ਰਿਨਟੀ ਵਿੱਚ ਕੈਮ ਉਪਰ ਕੋਈ ਪੁਲ ਹੋ ਸਕਦਾ ਹੈ ਪਰ ਕੈਮ ਦਾ ਆਪਣਾ ਕੋਈ ਪੁਲ ਨਹੀਂ ਹੈ। ਮੈਂ ਸਾਵਿੱਤਰੀ ਨੂੰ ਪੁਕਾਰ ਸਕਦਾ ਹਾਂ ਪਰ ਸਾਵਿੱਤਰੀ, ਸਾਵਿੱਤਰੀ ਨਾਲ ਗੱਲਾਂ ਕਰਦੀ ਹੋਈ ਆਪਣੇ ਆਪ ਨੂੰ ਸਾਵਿੱਤਰੀ ਨਹੀਂ ਪੁਕਾਰੇਗੀ। ਧੁਨੀ ਖ਼ਾਮੋਸ਼ੀ ਵਿਚੋਂ ਜਨਮ ਲੈਂਦੀ ਹੈ ਤੇ ਦਰਿਆ ਕਾਇਨਾਤ ਵਿਚੋਂ। ਪਿਆਰ ਦਾ ਪਿਆਰ ਕਰਨ ਨਾਲ ਕੋਈ ਸੰਬੰਧੀ ਨਹੀਂ ਹੈ ਕਿਉਂਕਿ "ਮੈਂ" ਆਪਣੇ ਆਪ ਵਿੱਚ ਪਿਆਰ ਹੈ।

ਰਾਤ, ਇੱਕ ਮਹਾਨ ਅਤੇ ਕੋਮਲ ਮਾਸੂਮੀਅਤ ਦਾ ਨਾਂ ਹੈ। ਰਾਤ ਵੇਲੇ ਕੋਈ ਕਿਸੇ ਦਾ ਨੁਕਸਾਨ ਨਹੀਂ ਕਰਦਾ ਸਗੋਂ ਦਿਨ ਵੇਲੇ ਦੀਆਂ ਧਾਰਨਾਵਾਂ ਅਤੇ ਖਿਝਾਊ ਪ੍ਰਵਿਰਤੀਆਂ ਮਨੁੱਖ ਨੂੰ ਪੁੱਠੇ ਪਾਸੇ ਲਾਉਂਦੀਆਂ ਹਨ। ਜਿਹੜੇ ਲੋਕ ਕਾਲੀ ਰਾਤ ਦੀ ਗੱਲ ਕਰਦੇ ਹਨ ਉਹ ਦਰਅਸਲ ਇਸ ਤੋਂ ਪਹਿਲਾਂ ਬੀਤੇ ਕਾਲੇ ਦਿਨ ਬਾਰੇ ਸੋਚ ਰਹੇ ਹੁੰਦੇ ਹਨ। ਕੈਂਬਰਿਜ ਦੀ ਰਾਤ ਸੰਪੂਰਨ ਖ਼ਾਮੋਸ਼ੀ ਵਾਲੀ ਸੀ ਜਿਵੇਂ ਸੜਕਾਂ ਅਤੇ ਗਲੀਆਂ ਅਚਾਨਕ ਖਲੋ ਗਈਆਂ ਹੋਣ ਤੇ ਸਮਾਂ ਉਹਨਾਂ ਦੇ ਕੋਲੋ ਦੀ ਲੰਘ ਗਿਆ ਹੋਵੇ ਤੇ ਹਰਟਫੋਰਡਸ਼ਾਇਰ ਪਹੁੰਚ ਗਿਆ ਹੋਵੇ। ਰੁੱਖਾਂ ਨੇ ਸ਼ਮੇਂ ਨੂੰ ਜਨਮ ਦਿੱਤਾ ਹੈ, ਸਰਦੀ ਨੇ ਧਰਤੀ ਨੂੰ ਭੂਰੇ ਰੰਗ ਨਾਲ ਕੱਜ ਲਿਆ ਹੈ, ਇਹ ਅਸਤਿਤਵ ਦੀ ਯਾਦ ਮਾਤਰ ਹੈ। ਆਦਮੀ ਦੇ ਅੰਦਰ ਇੱਕ ਅੱਗ ਬਲਦੀ ਹੈ, ਇੱਕ ਮਾਦਾ, ਇੱਕ ਰੋਸ਼ਨੀ ਤੇ ਉਹ ਆਪਣੀਆਂ ਰਾਤਾਂ ਨੂੰ ਕਿਸੇ ਬਿਜਲੀ ਨਾਲ ਨਹੀਂ ਰੁਸ਼ਨਾਉਂਦਾ ਸਗੋਂ ਉਸ ਛੂਹ ਨਾਲ ਕਰਦਾ ਹੈ ਜੋ ਛੂਹ ਨਹੀਂ ਹੁੰਦੀ, ਕਿਸੇ ਹੋਠ ਨਾਲ ਕਰਦਾ ਹੈ ਜੋ ਹੋਠ ਨਹੀਂ ਹੁੰਦਾ ਸਗੋਂ ਇਹ ਇੱਕ ਖ਼ੁਸ਼ਬੋ ਹੁੰਦੀ ਹੈ, ਖ਼ਾਮੋਸ਼ੀ ਅਤੇ ਸਾਹ ਦਾ ਇੱਕ ਮੋੜ ਜਿਵੇਂ ਸਰਾਈ ਵਰਤਮਾਨ ਹੋਵੇ, ਇੱਕ ਪਲ, ਇੱਕ ਅੱਖ ਹੋਵੇ। ਸ਼ਬਦ ਅਜਿਹੇ ਮਾਦੇ ਦੇ ਬਣੇ ਹੁੰਦੇ ਹਨ ਜਿਸ ਤੋਂ ਸਾਹ ਬਣਦੇ ਹਨ।

ਜੋ ਅਸੰਭਵ ਹੈ, ਉਹੀ ਸੱਚ ਹੈ, ਜੋ ਤੇਜ਼-ਤਰਾਰ ਹੈ ਉਹੀ ਦਲੇਰ ਹੈ, ਜੋਸ਼ੀਲਾ ਅਤੇ ਬੁਲੰਦ। ਫੁਲ ਕਾਇਨਾਤ ਵਿਚੋਂ ਉਪਜਦੇ ਹਨ; ਘਾਹ ਰੋਸ਼ਨੀ ਵਿਚੋਂ; ਮਨੁੱਖਤਾ

ਸੜਕਾਂ ਅਤੇ ਪਗਡੰਡੀਆਂ ਬਣਾਉਂਦੀ ਹੈ ਤਾਂਕਿ ਰਾਤ ਨੂੰ ਉਸਦੀ ਆਪਣੀ ਹੀ ਖ਼ਾਮੋਸ਼ੀ ਵਿੱਚ ਮਿਣਿਆ ਜਾ ਸਕੇ। ਮਹਾਰਾਜੇ ਦਾ ਪੂਜਾਸਥਾਨ ਮਜ਼ਦੂਰਾਂ ਨੇ ਨਹੀਂ ਸੀ ਬਣਾਇਆ ਸਗੋਂ ਇਹ ਯਾਤਰੂਆਂ ਦੀਆਂ ਦੁਆਵਾਂ ਨੇ ਉਸਾਰਿਆ ਸੀ; ਮਹਾਂ-ਵਿਦਿਆਲੇ ਰਾਜਿਆਂ ਅਤੇ ਪਤਵੰਤੇ ਸੱਜਣਾਂ ਦੇ ਦਾਨ ਨਾਲ ਨਹੀਂ ਸਨ ਬਣੇ ਸਗੋਂ ਅੰਤਰੀਵੀ ਰੌਸ਼ਨੀ ਦੀ ਪੁਲਾਂਘ ਨਾਲ ਬਣੇ ਸਨ, ਆਦਮੀ ਦੇ ਖ਼ੂਨ ਅੰਦਰਲੀਆਂ ਮਹੱਤਤਾਵਾਂ ਦੇ ਨੂਰ ਨਾਲ ਤੇ ਉਸਦੀ ਹੋਂਦ ਨਾਲ, ਜਿਸ ਵਿੱਚ ਪ੍ਰਮਾਤਮਾ ਇੱਕ ਕਿਲ੍ਹੇ ਦਾ ਨਿਰਮਾਣ ਕਰਦਾ ਹੈ, ਪੁਲ ਉਸਾਰਦਾ ਹੈ ਅਤੇ ਮੀਨਾਰ ਨੂੰ ਆਕਾਰ ਦਿੰਦਾ ਹੈ। ਡਾਟਦਾਰ ਕੰਧਾਂ ਦਰਮਿਆਨ ਪੜ੍ਹਾਕੂ ਲੜਕੇ ਬੈਠੇ ਹਨ ਅਤੇ ਕੁਝ ਦੂਰੀ 'ਤੇ ਲੜਕੀਆਂ ਜੋ ਵਿਚਾਰਾਂ ਦੀ ਕਾਇਨਾਤ ਨੂੰ, ਪ੍ਰਕਾਸ਼ ਦੀ ਸੰਪੂਰਨਤਾ ਨੂੰ ਅਤੇ ਚੰਦਰਮੇ ਦੀ ਗਤੀ ਨੂੰ ਆਪਣੇ ਜੀਵਨ ਵਿੱਚ ਬੁਣਦੀਆਂ ਹਨ ਤਾਂ ਕਿ ਇੱਕ ਇੰਗਲਿਸਤਾਨ, ਇੱਕ ਬਿਹਤਰ ਭਾਰਤ, ਇੱਕ ਬਿਹਤਰ ਸੰਸਾਰ ਦੀ ਰਚਨਾ ਕੀਤੀ ਜਾ ਸਕੇ। ਕੌਮ ਅਜਿਹੀ ਨਦੀ ਹੈ ਜੋ ਸੁਪਨੇ ਦੇ ਕੇ ਜਿਉਂਦੀ ਹੈ।

ਸਾਵਿੱਤਰੀ ਸ਼ਰਮਾਕਲ ਸੀ, ਬਹੁਤ ਹੀ ਸ਼ਰਮਾਕਲ। ਉਸਦੀ ਛੂਹ ਅਤਿ ਸੁਭਾਵਿਕ ਸੀ ਜਿਸਦਾ ਕੋਈ ਨਾਂ ਨਹੀਂ ਸੀ, ਉਹ ਇੰਜ ਬੋਲਦੀ ਸੀ ਜਿਵੇਂ ਉਹ ਆਪਣੇ ਸਿਰ ਨੂੰ ਸਾੜ੍ਹੀ ਨਾਲ ਢੱਕ ਰਹੀ ਹੋਵੇ, ਆਪਣੀਆਂ ਛਾਤੀਆਂ ਉਪਰ ਸਾੜ੍ਹੀ ਦੇ ਪੱਲੇ ਨੂੰ ਹੋਰ ਵੀ ਵਧੇਰੇ ਭਰਪੂਰਤਾ ਨਾਲ ਲਪੇਟ ਰਹੀ ਹੋਵੇ। ਉਹ ਕਿਸੇ ਤੋਂ ਨਹੀਂ ਸੀ ਸ਼ਰਮਾਉਂਦੀ, ਸਿਵਾਇ ਆਪਣੇ ਆਪ ਤੋਂ। ਕੁਝ ਅਜਿਹੇ ਵੀ ਪਲ ਹੁੰਦੇ ਸਨ ਕਿ ਇਹ ਹੈਰਾਨੀ ਹੁੰਦੀ ਸੀ ਕਿ ਕਿਤੇ ਉਹ ਆਪਣੀ ਹੀ ਕਮਰ ਨੂੰ ਛੂਹਣ ਜਾਂ ਆਪਣੇ ਹੀ ਬੋਲਾਂ ਨੂੰ ਸੁਣਨ ਤੋਂ ਤਾਂ ਨਹੀਂ ਡਰਦੀ ! ਮੇਰੇ ਖ਼ਿਆਲ ਵਿੱਚ ਉਸਨੂੰ ਆਪਣੇ ਹੀ ਦਿਲ ਦੀ ਆਵਾਜ਼ ਸੁਣਨਾ ਸਭ ਤੋਂ ਵੱਧ ਚੰਗਾ ਲੱਗਦਾ ਸੀ। ਲੱਗਦਾ ਸੀ, ਜੇਕਰ ਹਿੰਮਤ ਹੋਵੇ ਤਾਂ ਤੁਸੀਂ ਉਸਨੂੰ ਉਥੇ ਮਿਲ ਸਕਦੇ ਸੀ ਪਰ ਤੁਹਾਡੇ ਵਿੱਚ ਏਨਾ ਹੌਸਲਾ ਕਿੱਥੇ ? ਕਿਉਂਕਿ ਅਜਿਹਾ ਕਰਨ ਲਈ ਤੁਹਾਨੂੰ ਇੱਕ ਸੰਤ-ਮਹਾਤਮਾ ਵਾਲੀ ਨਿਮਰਤਾ ਦੀ ਲੋੜ ਹੁੰਦੀ ਹੈ। ਸਾਵਿੱਤਰੀ ਨੂੰ ਜਾਨਣ ਲਈ ਮੈਨੂੰ ਸੰਤ ਬਣਨਾ ਪੈਣਾ ਸੀ – ਭਗਵੇ ਵੇਸ ਅਤੇ ਹੱਡੀਆਂ ਦੇ ਕਟੋਰੇ ਵਾਲਾ ਸੰਤ ਨਹੀਂ ਸਗੋਂ ਇੱਕ ਅਜਿਹੇ ਸੰਤ ਵਰਗਾ ਜਿਸਨੇ ਆਪਣੀ ਹਉਮੈਂ ਨੂੰ ਬੁਝਾਉਣਾ ਜਾਣ ਲਿਆ ਹੋਵੇ। ਜਿਵੇਂ ਸਰਘੀ ਵੇਲੇ ਕਵਿਤਾ ਪਾਠ ਕਰਨਾ ਕਿਸੇ ਸੁਪਨੇ ਦੇ ਅਨੁਭਵ ਨੂੰ ਯਾਦ ਕਰਨ ਵਾਂਗ ਹੁੰਦਾ ਹੈ ਨਾਕਿ ਸੁਪਨੇ ਵਿਚਲੇ ਕਾਰਜ ਨੂੰ ਯਾਦ ਕਰਨ ਵਾਂਗ, ਉਵੇਂ ਹੀ ਸਾਵਿੱਤਰੀ ਨੂੰ ਜਾਨਣਾ ਇੱਕ ਤਰ੍ਹਾਂ ਨਾਲ ਜ਼ਿੰਦਗੀ ਦੀ ਹਕੀਕਤ ਵਿੱਚ ਜਾਗਣ ਵਾਂਗ ਹੈ, ਰੱਬ ਨੂੰ ਯਾਦ ਕਰਨ ਵਾਂਗ ਹੈ। ਉਹ ਤੁਹਾਨੂੰ ਕਦੇ ਆਪਣੇ ਤੋਂ ਦੂਰ ਨਹੀਂ ਭਜਾਉਂਦੀ ਸਗੋਂ ਤੁਸੀਂ ਆਪ ਹੀ ਉਸ ਤੋਂ ਦੂਰ ਹੋ ਜਾਂਦੇ ਹੋ ਕਿਉਂਕਿ ਤੁਹਾਡੇ ਦੋਹਾਂ ਦਰਮਿਆਨ ਭਾਵਨਾਵਾਂ ਦੇ ਤਬਾਦਲੇ ਲਈ ਕੋਈ ਸਾਂਝੀ ਭਾਸ਼ਾ, ਕੋਈ ਸਾਂਝਾ ਗਿਆਨ ਨਹੀਂ ਹੁੰਦਾ। ਉਸਦੀ ਸਾਦਗੀ ਹੀ ਉਸਦੀ ਸੁਰੱਖਿਆ ਸੀ ਅਤੇ ਉਸ ਦਾ ਹਾਸਾ — ਉਹ ਬੜਾ ਖੁੱਲ੍ਹ ਕੇ ਤੇ ਸਾਦਗੀ ਨਾਲ ਹੱਸਦੀ ਸੀ – ਇੱਕ ਸਰਕਸ ਵਿਚਲੇ ਜੌਕਰ ਦੇ ਹਾਸੇ ਵਰਗਾ ਹੁੰਦਾ.... ਜਦੋਂ ਉਸਦਾ ਸਰੀਰ ਸ਼ੇਰ ਦੇ ਸਾਹਮਣੇ ਖ਼ੁਸ਼ੀ ਵਿੱਚ ਲਹਿਰਾਉਂਦਾ ਹੈ : ਸਾਵਿੱਤਰੀ – ਬਸ ਡਰੀ ਹੋਈ ਸੀ। ਮੇਰੀ ਹਿੰਮਤ ਸ਼ਕਤੀ ਬਣੀ ਇੱਕ ਹਾਰ ਸੀ, ਉਸਦਾ

ਹਾਸਾ ਸਾਵਰੀ ਬਣਿਆ ਇੱਕ ਡਰ ਸੀ । ਸਾਨੂੰ ਦੋਹਾਂ ਨੂੰ ਆਪਸ ਵਿੱਚ ਜੋੜਨ ਲਈ ਸਾਡੇ ਪਾਸ ਕੋਈ ਕਲੇਮਰ ਪੁਲ ਨਹੀਂ ਸੀ ਅਤੇ ਅਸੀਂ ਇੱਕ-ਦੂਜੇ ਨੂੰ ਵੱਖ-ਵੱਖ ਕੰਢਿਆਂ ਤੋਂ ਤੱਕਦੇ ਸੀ, ਜਿਵੇਂ ਇੱਕ ਕਿਨਾਰੇ 'ਤੇ ਬਤਖ਼ ਹੋਵੇ ਅਤੇ ਦੂਜੇ ਕਿਨਾਰੇ 'ਤੇ ਸਾਈਕਲ; ਘੰਟੀ ਜਗਾਦੀ ਅਤੇ ਆਪਣੀ ਗਰਾਰੀ ਉਪਰ ਚਰਚਰ ਕਰਦੀ ਹੋਈ ਘੁੰਮਦੀ, ਲਾਚਾਰ ।

ਇੱਕ ਸ਼ਾਮ ਮੈਂ ਸਾਵਿੱਤਰੀ ਨੂੰ ਗਰਟਨ ਕਾੱਲਜ ਤਕ ਵਾਪਸ ਛੱਡਣ ਗਿਆ, ਇੰਜ ਲੱਗ ਰਿਹਾ ਸੀ ਜਿਵੇਂ ਅਸੀਂ ਕਿਸੇ ਸਿਨੇਮੇ ਵਿੱਚ ਹੱਸ ਰਹੇ ਹੋਵੀਏ । ਹੋਟਲ ਵਿੱਚ ਮੈਨੂੰ ਜੌਹਨ ਬੈਰੇ ਨੇ ਇੱਕ ਚਿੱਠੀ ਦਿੱਤੀ । ਇਹ ਮਾਦਲੇਨ ਵੱਲੋਂ ਸੀ । ਇਹ ਵੇਦਨਾ ਅਤੇ ਤੜਪ ਦੇ ਬੇਬਵ੍ਹੇਪਨ ਨਾਲ ਭਰੀ ਪਈ ਸੀ । ਪਰ ਇਸਨੇ ਮੈਨੂੰ ਆਤਮ-ਵਿਸ਼ਵਾਸ ਬਖਸ਼ਿਆ : ਆਦਮੀ ਨੂੰ ਇੱਕ ਔਰਤ ਦੀ ਜ਼ਰੂਰਤ ਹੁੰਦੀ ਹੈ ਜੋ ਉਸਦੇ ਪੈਰਾਂ ਦੀਆਂ ਹੱਡੀਆਂ 'ਤੇ ਖੜੀ ਹੋ ਸਕੇ । ਤੁਹਾਡੇ ਕੋਲ ਜ਼ਰੂਰ ਕੋਈ ਸਥਾਨ, ਕੋਈ ਕੇਂਦਰ ਹੋਣਾ ਚਾਹੀਦਾ ਹੈ - ਜਿਸ ਨਾਲ ਦੂਰ ਭੱਜ ਸਕੋ ।

ਲੋਕਾਂ ਨੇ ਮੈਨੂੰ ਪੁੱਛਿਆ ਹੈ - ਉਹਨਾਂ ਵਿੱਚ ਜਾਰਜੇਜ਼ ਵੀ ਸ਼ਾਮਲ ਹੈ - ਕਿ ਆਖ਼ਰ ਉਹ ਕਿਹੜੀ ਗੱਲ ਸੀ ਜੋ ਮੇਰੇ ਅਤੇ ਸਾਵਿੱਤਰੀ ਦਰਮਿਆਨ ਕੈਂਬਰਿਜ ਵਿਚ ਵਾਪਰੀ ਸੀ । ਜੇਕਰ ਤੁਸੀਂ ਖ਼ਾਮੋਸ਼ੀ ਨੂੰ ਨੀਝ ਨਾਲ ਅਤੇ ਦੇਰ ਤਕ ਤੱਕਦੇ ਹੋ ਤਾਂ ਤੁਸੀਂ ਕੇਂਦਰਮੁਖੀ ਧੁਨੀ-ਮੰਡਲ ਨੂੰ ਅਨੁਭਵ ਕਰਦੇ ਹੋ ਜੋ ਇਹ ਦਰਸਾਉਂਦਾ ਹੈ ਕਿ ਪਾਰਵਤੀ ਹਿਮਾਲੀਆ ਦੀ ਧੀ ਕਿਉਂ ਹੈ ਅਤੇ ਸੀਤਾ ਇੱਕ ਖੇਤ ਦੇ ਵਾਹਣ ਵਿਚੋਂ ਕਿਉਂ ਪੈਦਾ ਹੋਈ ਸੀ, ਬਸ ਸਮਝ ਲਵੋ ਇਸ ਤੋਂ ਵੱਧ ਸਾਡੇ ਨਾਲ ਕੁਝ ਨਹੀਂ ਵਾਪਰਿਆ । ਮੈਂ ਆਪਣੇ ਆਪ ਨੂੰ ਉਹ ਕਹਿੰਦੇ ਸੁਣਿਆ ਜੋ ਮੈਂ ਸੁਣਿਆ ਸੀ । ਜਾਂ ਮੈਂ ਆਪਣੀਆਂ ਅੱਖਾਂ ਨੂੰ ਉਹ ਵੇਖਦੇ ਹੋਏ ਵੇਖਿਆ ਜੋ ਮੈਂ ਵੇਖਿਆ ਸੀ । ਉਹ ਮੇਰੀ ਚੇਤਨਾ ਦੇ ਪਿੱਛੇ ਖੜੀ ਚੇਤਨਾ ਬਣ ਗਈ - ਮੇਰੀ ਸਮਝਦਾਰੀ ਦੀ ਪੁਲਾਂਘ । ਮੈਂ ਸੰਸਾਰ ਗੁਆ ਦਿੱਤਾ ਅਤੇ ਉਹ ਸੰਸਾਰ ਬਣ ਗਈ ।

ਮੈਂ ਉਸਨੂੰ ਜੋ ਕੁਝ ਵੀ ਭੇਟ ਕਰਦਾ ਉਹ ਸਵੀਕਾਰ ਕਰ ਲੈਂਦੀ ਜਿਵੇਂ ਗੰਗਾ ਹਿਮਾਲੀਆ ਦੇ ਪਾਣੀ ਨੂੰ ਸਵੀਕਾਰ ਕਰਦੀ ਹੈ ਜੋ ਅਗਾਂਹ ਸਮੁੰਦਰ ਵਿੱਚ ਜਾ ਡਿਗਦਾ ਹੈ ਤੇ ਫਿਰ ਵਾਪਸ ਹਿਮਾਲੀਆ ਪਾਸ ਬਰਫ਼ ਦੇ ਤੂੰਬਿਆਂ ਵਿਚ ਪਹੁੰਚ ਜਾਂਦਾ ਹੈ, ਫਿਰ ਨੀਲਾ, ਫਿਰ ਗੂੜ੍ਹਾ ਹਰਾ ਤੇ ਜਦੋਂ ਫਿਰ ਸੂਰਜ ਉਤਰੀ -ਖੰਡ ਵੱਲ ਵੱਧਦਾ ਹੈ ਤਾਂ ਹਿਮਾਲੀਆ ਉਪਰ ਜੰਮੀ ਬਰਫ਼ ਪਿਘਲਣੀ ਸ਼ੁਰੂ ਹੋ ਜਾਂਦੀ ਹੈ ਅਤੇ ਗੰਗਾ ਇੱਕ ਵਾਰ ਫਿਰ ਉਸ ਪਾਣੀ ਨੂੰ ਸਮੁੰਦਰ ਤਕ ਲੈ ਜਾਂਦੀ ਹੈ - ਇਵੇਂ ਹੀ ਅਸੀਂ ਇੱਕ-ਦੂਜੇ ਪ੍ਰਤੀ ਪਿਆਰ ਪ੍ਰਗਟਾਉਂਦੇ - ਜਿਵੇਂ ਇਹ ਸਾਡੀ ਕੋਈ ਆਪਣੀ ਚੀਜ਼ ਨਾ ਹੋਵੇ ਸਗੋਂ ਇਹ ਇਕ ਨਿਯਮ ਦੀ ਮਲਕੀਅਤ ਹੋਵੇ, ਕਿਸੇ ਹੋਰ ਦੀ, ਇੱਕ ਵਿਅਕਤਿਤਵਹੀਣ ਸਚਾਈ ਦੀ, ਜਿੱਥੇ ਅਸੀਂ ਇੱਕ-ਦੂਜੇ ਨੂੰ ਕਿਸੇ ਨਾ ਕਿਸੇ ਅਵਸਰ 'ਤੇ ਤੋਹਫ਼ੇ ਵੰਡਦੇ ਵਿਖਾਈ ਦਿੰਦੇ । ਇੰਜ, ਸਾਡੇ ਲਈ ਸਭ ਪਲ ਉਤਸਵ ਮਨਾਉਣ ਵਾਂਗ ਸਨ, ਕਿਸੇ ਤਿਉਹਾਰ ਵਾਂਗ ਸਨ ।

ਸਚਾਈ ਤੁਹਾਡੇ ਅਸਤਿਤਵ ਦੀ ਪਹਿਚਾਣ ਹੁੰਦੀ ਹੈ । ਭਾਵ, ਸਚਾਈ ਹਕੀਕਤ ਦਾ ਨਚੋੜ ਹੈ; ਤੇ ਇੰਜ ਸਚਾਈ ਅਤੇ ਅਸਤਿਤਵ ਇੱਕੋ ਹੀ ਸਿੱਕੇ ਦੇ ਦੋ ਪਾਸੇ

ਹਨ। ਮਰਦ ਆਪਣੇ ਆਪ ਨੂੰ ਔਰਤ ਦੇ ਅੰਦਰ ਇੱਕ ਸੁਤ, ਇੱਕ ਨਚੋੜ ਦੇ ਰੂਪ ਵਿੱਚ ਵੇਖਦਾ ਹੈ, ਇਸਤਰੀਤਵ ਦੀ ਹਕੀਕਤ ਮਰਦ ਦੀ ਜ਼ਿੰਦਗੀ ਦਾ ਅਰਥ ਹੁੰਦਾ ਹੈ। ਜੇਕਰ ਕੋਈ ਦੂਸਰਾ ਨਾ ਹੁੰਦਾ ਤਾਂ ਤੁਸੀਂ ਆਪਣੇ ਆਪ ਨੂੰ ਕਦੇ ਨਾ ਜਾਣ ਸਕਦੇ ਹੁੰਦੇ। ਜੇਕਰ ਪਾਰਵਤੀ ਨੇ ਇੱਕ ਚਿੱਤ ਬੈਠ ਕੇ ਇਹ ਪ੍ਰਾਰਥਨਾ ਨਾ ਕੀਤੀ ਹੁੰਦੀ ਕਿ ਸ਼ਿਵ ਆਪਣੀਆਂ ਅੱਖਾਂ ਖੋਲ੍ਹਣ ਤਾਂ ਸ਼ਿਵ ਨੇ ਕਦੇ ਵੀ ਆਪਣੀਆਂ ਅੱਖਾਂ ਨਾ ਖੋਲ੍ਹੀਆਂ ਹੁੰਦੀਆਂ ਤੇ ਇਹ ਸੰਸਾਰ ਵੀ ਕਦੇ ਹੋਂਦ ਵਿੱਚ ਨਾ ਹੁੰਦਾ। ਮੁਹੱਬਤ ਗਿਆਨ ਰੂਪੀ ਸ਼ਹਿਦ ਹੈ, ਅਤੇ ਗਿਆਨ ਜੇਕਰ ਮਿੱਠਾ ਹੈ ਤਾਂ ਸਿਰਫ਼ ਔਰਤ ਕਰਕੇ।

ਮਰਦ ਦੇ ਸੰਸਾਰ ਨੇ ਤਾਂ ਸਾਨੂੰ ਇੱਕ-ਇੱਕ ਕਰਕੇ ਹਿਮਾਲੀਆ ਦੀ ਟੀਸੀ 'ਤੇ ਪਹੁੰਚਾ ਦੇਣਾ ਸੀ; ਤੇ ਕੈਥਾਰਾਂ ਵਾਂਗ, ਜੋ ਸੰਭੋਗ ਕਰਨ ਅਤੇ ਬੱਚੇ ਪੈਦਾ ਕਰਨ ਨੂੰ ਨਫ਼ਰਤ ਕਰਦੇ ਸਨ, ਅਸੀਂ ਬਪਤਿਸਮਾ ਲੈ ਲੈਣਾ ਸੀ ਅਤੇ ਮਹਾਂ-ਸੁਨਤਾ ਦੇ ਭਜਨ ਗਾਉਂਦੇ-ਗਾਉਂਦੇ ਆਪਣੇ ਆਪ ਨੂੰ ਕਿਸੇ ਖੜੀ ਚੱਟਾਨ ਤੋਂ ਹੇਠਾਂ ਸੁੱਟ ਦੇਣਾ ਸੀ। ਭਾਰਤ ਵਿੱਚ ਬੁੱਧਮਤ ਇਸ ਲਈ ਮਰ ਗਿਆ ਕਿਉਂਕਿ ਇਹ ਵਿਰਾਗਮਈ ਹੋ ਗਿਆ ਸੀ। ਇਸਨੇ ਇਸਤਰੀਤਵ ਨੂੰ ਉਸਦੇ ਅਸਤਿਤਵ ਦੇ ਹੱਕ ਤੋਂ ਵਾਂਝਿਆਂ ਕਰ ਦਿੱਤਾ ਸੀ। ਜੋ ਲੋਕ ਔਰਤ ਨੂੰ ਨਫ਼ਰਤ ਕਰਦੇ ਹਨ, ਜੋ ਔਰਤ ਨੂੰ ਨਿਰਾਧਾਰ ਬਣਾਉਂਦੇ ਹਨ, ਉਹ ਜ਼ਰੂਰ ਹੀ ਨਸ਼ਟ ਹੋ ਜਾਣਗੇ ਜਿਵੇਂ ਕੈਥਾਰਾਂ ਨੇ ਮਰਨ ਵਰਤ ਰੱਖ ਕੇ ਆਪਣੇ ਆਪ ਨੂੰ ਖ਼ਤਮ ਕਰ ਲਿਆ ਸੀ। ਮਹਾਤਮਾ ਗਾਂਧੀ ਨੇ ਔਰਤ ਦਾ ਸਤਿਕਾਰ ਇੱਕ ਭੈਣ ਦੇ ਰੂਪ ਵਿੱਚ ਕੀਤਾ ਨਾ ਕਿ ਬੱਚੇ ਪੈਦਾ ਕਰਨ ਵਾਲੀ ਸਾਥਣ ਦੇ ਰੂਪ ਵਿੱਚ - ਉਹਨਾਂ ਵੀ ਮੁਹੱਬਤ ਅਤੇ ਬੱਚੇ ਪੈਦਾ ਕਰਨ ਦੀ ਪ੍ਰਕਿਰਿਆ ਨੂੰ ਨਾਪਸੰਦ ਕੀਤਾ ਤੇ ਇੰਜ ਉਸਨੇ ਔਰਤਾਂ ਨੂੰ ਛੋਟੇ ਮਨੁੱਖ ਬਣਾ ਦਿੱਤਾ। ਮਰਦਾਂ ਦਾ ਸੰਸਾਰ ਧਰਤੀ ਪ੍ਰਤੀ ਇਨਕਾਰ ਹੈ, ਇਹ ਇੱਕ ਅਜਿਹੇ ਦੇਸ਼ ਵਾਂਗ ਹੈ ਜਿਸ ਦਾ ਰਾਸ਼ਟਰਪਤੀ ਤਾਂ ਹੋਵੇ ਪਰ ਕੋਈ ਰਾਜਾ ਨਾ ਹੋਵੇ।

ਸਾਰੇ ਸੰਸਾਰ ਦਾ ਪਸਾਰਾ ਔਰਤ ਕਰਕੇ ਹੀ ਹੈ ਤੇ ਸੰਸਾਰ ਨੂੰ ਜਾਨਣ ਲਈ ਔਰਤ ਸਾਨੂੰ ਇਹ ਦਰਸਾਉਂਦੀ ਹੈ ਕਿ ਸੰਸਾਰ ਨੂੰ ਆਪਣੇ ਆਪ ਵਿੱਚ ਨਹੀਂ ਸਗੋਂ ਦੂਸਰੇ ਦੇ ਰੂਪ ਵਿੱਚ ਵੇਖਿਆ ਜਾਵੇ। ਮਿਲਾਪ ਇਸ ਗੱਲ ਦਾ ਪ੍ਰਮਾਣ ਹੈ ਕਿ ਸਚਾਈ ਅਣ-ਮਿਲਵੀਂ ਹੁੰਦੀ ਹੈ। "ਜਿਸ ਤਰ੍ਹਾਂ ਮਹਿਬੂਬ ਪਤਨੀ ਦੀਆਂ ਬਾਹਾਂ ਵਿੱਚ ਲਿਪਟੇ ਵਿਅਕਤੀ ਨੂੰ" ਬ੍ਰਹਦਾਰਣਯਕ ਉਪਨਿਸ਼ਦ ਵਿੱਚ ਲਿਖਿਆ ਹੈ, "ਮੈਂ" ਜਾਂ "ਤੁਸੀਂ" ਨਾਲ ਕੋਈ ਮਤਲਬ ਨਹੀਂ ਹੁੰਦਾ, ਇਵੇਂ ਹੀ ਪੂਰਵ-ਗਿਆਤਾ ਆਤਮਾ ਨਾਲ ਇੱਕਮਿਕ ਹੋਈ ਆਤਮਾ ਆਪਣੇ ਅੰਦਰਲੇ "ਮੈਂ" ਅਤੇ ਬਾਹਰਲੇ "ਤੁਸੀਂ" ਤੋਂ ਅਭਿੱਜ ਹੁੰਦੀ ਹੈ।" ਸੱਚ ਇੱਕ ਨਹੀਂ, ਫਿਰ ਸੱਚ ਦੋ ਵੀ ਨਹੀਂ ਹੈ। ਸਾਵਿੱਤਰੀ ਨੇ ਇਹ ਸਾਬਤ ਕਰ ਦਿੱਤਾ ਕਿ ਮੈਂ, ਮੈਂ ਹੋ ਸਕਦਾ ਸੀ।

ਸੰਸਾਰ ਤਾਂ ਹੋ ਸਕਦਾ ਹੈ ਪਰ ਕੋਈ ਸੰਸਾਰ ਦਾ ਮਾਲਕ ਨਹੀਂ ਹੋ ਸਕਦਾ। ਮੈਂ ਸਾਵਿੱਤਰੀ ਦਾ ਮਾਲਕ ਨਹੀਂ ਹੋ ਸਕਿਆ- ਮੈਂ, ਮੈਂ ਹੋ ਗਿਆ। ਇਸੇ ਲਈ ਯਾਗਿਆਵਲਕਿਆ ਦਾ ਆਪਣੀ ਪਤਨੀ ਨੂੰ ਕਿਹਾ ਗਿਆ ਇਹ ਮਹਾਨ ਕਥਨ : "ਪਤੀ ਆਪਣੀ ਪਤਨੀ

ਨੂੰ ਪਤਨੀ ਦੀ ਖ਼ਾਤਰ ਪ੍ਰੇਮ ਨਹੀਂ ਕਰਦਾ, ਪਤੀ ਆਪਣੀ ਪਤਨੀ ਨੂੰ ਪਤਨੀ ਦੇ ਅੰਦਰ ਆਪਣੇ ਆਪੇ ਦੀ ਖ਼ਾਤਰ ਪ੍ਰੇਮ ਕਰਦਾ ਹੈ।"

ਇੰਜ ਰਾਜਾ ਆਪਣੀ ਸਲਤਨਤ ਲਈ ਤਾਂ ਪੁਰਸ਼ ਹੈ ਅਤੇ ਸੰਪੂਰਨਤਾ ਪ੍ਰਤੀ - ਸਚਾਈ ਪ੍ਰਤੀ ਉਹ ਇਸਤਰੀ ਹੈ।

ਬੇਹੂਦਾ ਕ੍ਰਾਂਤੀਕਾਰੀ ਸ਼ਬਦ 'ਪੂੰਜੀਪਤੀ' ਨੇ ਮੇਰੇ ਲਈ ਇੱਕ ਨਵੀਂ ਮਹੱਤਤਾ ਨੂੰ ਜਨਮ ਦਿੱਤਾ: ਜ਼ਾਹਿਰਾ ਇਹ ਸ਼ਬਦ 19ਵੀਂ ਸਦੀ ਦੇ ਮਨੁੱਖੀ ਅਭਿਮਾਨ ਵਿਚੋਂ ਪੈਦਾ ਹੋਇਆ ਸੀ, ਜੋ ਵਿਗਿਆਨਿਕ ਖੋਜਾਂ ਅਤੇ ਸਾਮਰਾਜਾਂ ਦੀ ਸਦੀ ਸੀ। ਮਨੁੱਖ ਦਾ ਨਾਇਕ ਮਨੁੱਖ : ਕਲਾਈਵ ਨੂੰ ਆਜਾਲੇ-ਦੇ-ਥੋ ਤੋਂ ਵੀ ਵਧੇਰੇ ਕਿਸੇ ਕੰਪਨੀ ਦੇ ਡਾਇਰੈਕਟਰਾਂ ਦਾ ਵਫ਼ਾਦਾਰ ਸੇਵਕ ਬਣਨ ਵਿੱਚ ਫ਼ਖ਼ਰ ਸੀ। ਯੁਵਰਾਜ ਪਤੀ ਦੀ ਮੌਤ ਪਿੱਛੋਂ ਕਿੰਨਾ ਕੁ ਹੋਰ ਰਾਣੀ ਵਿਕਟੋਰੀਆ ਨੇ ਉਸਨੂੰ ਪੁਨਰ ਸਾਕਾਰ ਕੀਤਾ, ਸਿਵਾਇ ਆਪਣੇ ਆਪ ਦੇ। ਵਿਕਟੋਰੀਅਨਵਾਦ ਉਸਦੇ ਆਪਣੇ ਵਿਧਵਾਪੁਣੇ ਵਿਚੋਂ ਪੈਦਾ ਹੋਇਆ ਸੀ - ਆਪਣੇ ਪਤੀ ਦੇ ਚਿੰਤਨ ਵਿੱਚੋਂ। ਗਲੈਡਸਟੋਨ ਅਤੇ ਡਿਜ਼ਰਾਇਲੀ ਉਸਦੇ ਵਿਕਲਪਕ ਪ੍ਰਤੀਕ ਸਨ। ਉਹ ਰੋਮਨ ਸਾਮਰਾਜ ਦੀ ਪ੍ਰਭੁਤਾ - ਸੰਪੰਨ ਮਲਕਾ ਸੀ ਜਿਸਦੇ ਅੱਗੇ ਖਾਰਤੂਮ ਦਾ ਗਾਰਡਨ ਆਪਣੀ ਵਫ਼ਾਦਾਰੀ ਦੇ ਸਬੂਤ ਵਜੋਂ ਸਿਜਦਾ ਕਰਦਾ ਸੀ। ਮਲਕਾ ਏਲਿਜ਼ਾਬੈਥ ਪਹਿਲੀ ਦੇ ਪ੍ਰੇਮੀਆਂ ਨਾਲੋਂ ਮਾਲੋ, ਸ਼ੈਕਸਪੀਅਰ ਅਤੇ ਆਰਮਾਦਾ ਦਾ ਸੰਸਾਰ ਕਿੰਨਾ ਵੱਖਰਾ ਸੀ। ਮਲਕਾ ਵਿਕਟੋਰੀਆ ਦਾ ਸਾਧ-ਸੰਸਾਰ ਅਨੇਕਾਂ ਮਰਦ-ਸਲਤਨਤਾਂ ਵਿੱਚ ਖਿੰਡ ਗਿਆ ਸੀ ਅਤੇ ਇਸ ਲੜੀ ਵਿੱਚ ਸਭ ਤੋਂ ਆਖ਼ਰੀ ਕੜੀ ਮਹਾਤਮਾ ਗਾਂਧੀ ਵਲੋਂ ਸਿਰਜੀ ਗਈ ਸੀ। ਵਿਕਟੋਰੀਅਨਵਾਦ ਦਾ ਅੰਤ ਲੰਦਨ ਜਾਂ ਮੇਲਬਰਨ ਵਿੱਚ ਨਹੀਂ ਸੀ ਹੋਇਆ ਸਗੋਂ ਨਵੀਂ ਦਿੱਲੀ ਵਿੱਚ ਹੋਇਆ ਸੀ ਅਤੇ ਉਥੇ ਹੀ ਉਸਦਾ ਸਸਕਾਰ ਜਰਮਨ-ਬਰਤਾਨਵੀ ਸ਼ਾਹੀ ਪਰਿਵਾਰ ਦੇ ਇੱਕ ਪਤਵੰਤੇ ਪ੍ਰਤਿਨਿਧ ਵਲੋਂ ਕੀਤਾ ਗਿਆ ਸੀ। ਗੋਡਸੇ, ਜਿਸਨੇ ਮਹਾਤਮਾ ਗਾਂਧੀ ਦੀ ਹੱਤਿਆ ਕੀਤੀ, ਸੇਂਟ ਡੋਮਿਨਿਕ ਵਾਂਗ ਸੀ। ਅਗਨੀ-ਪ੍ਰੀਖਿਆ ਦਾ ਜਨਮ ਜੀਵਨ ਨੂੰ ਖ਼ਤਮ ਕਰਨ ਲਈ ਨਹੀਂ ਸਗੋਂ ਜ਼ਿੰਦਗੀ ਦੀ ਉਚਿਤਤਾ ਨੂੰ ਸਿੱਧ ਕਰਨ ਲਈ ਹੋਇਆ ਸੀ।

ਉਹਨੀ ਦਿਨੀਂ ਕੈਮ ਦੇ ਕੰਢੇ ਘੁੰਮਦੇ ਹੋਏ, ਆਪਣੇ ਆਪ ਸ਼ੰਕਰ ਦੇ ਸ਼ਲੋਕ ਗੁਣਗੁਣਾਉਂਦੇ ਹੋਏ ਕਿਸੇ ਬੱਸ ਜਾਂ ਕਾਰ ਦੀ ਉਡੀਕ ਕਰਦੇ ਹੋਏ ਜੋ ਸਾਵਿੱਤਰੀ ਨੂੰ ਮੇਰੇ ਕੋਲ ਲਾਹ ਦਿੰਦੀ, ਮੈਨੂੰ ਬਹੁਤ ਹੈਰਾਨੀ ਹੁੰਦੀ ਕਿ ਕਿਵੇਂ ਮੇਰੇ ਵਿਚਾਰ ਜਿਸਮਾਨੀ ਰੂਪ ਧਾਰ ਲੈਂਦੇ ਸਨ, ਮੈਂ ਸਾਵਿੱਤਰੀ ਰਾਹੀਂ ਕਿਵੇਂ ਇਤਿਹਾਸ ਦੀ ਅਰਥਪੂਰਨਤਾ ਅਤੇ ਵਹਿਣ ਨੂੰ ਸਮਝ ਜਾਂਦਾ ਸੀ। ਮੇਰੇ ਵਿਚਾਰ ਈਸਾਈ ਧਰਮ ਵੱਲ ਮੁੜ ਗਏ। ਕਿੰਨਾ ਅਜੀਬ ਹੈ ਉਹ - ਪ੍ਰਸ਼ਨ-ਉਤਰਮਈ ਧਰਮ ਵਿੱਚ ਵੀ- ਹਵਾ ਅਤੇ ਪਤਨ ਨਾਲ ਸ਼ੁਰੂ ਹੁੰਦਾ ਹੈ, ਅਤੇ ਹਿੰਦੂ ਧਰਮ ਵੀ ਮਾਂ ਨੂੰ ਵਡਿਆਉਂਦਾ ਹੈ। ਮਾਂ ਪ੍ਰਤੀ ਸ਼ੰਕਰ ਦੇ ਇਹ ਬੋਲ ਕਿੰਨੇ ਖ਼ੂਬਸੂਰਤ ਹਨ :

*ਅੰਨਪੂਰਣੇ ਸਦਾਪੂਰਣੇ*
*ਸ਼ੰਕਰ ਪਰਾਣ ਵਲੱਭੇ*

ਉਹ, ਹਮੇਸ਼ਾ ਪਰਿਪੂਰਨ ਅਤੇ ਭਰਪੂਰ
ਸ਼ੰਕਰ ਦੀ ਦੇਵੀ ਮਾਂ ।

ਪਰ, ਅਫ਼ਸੋਸ ਕਿ ਪਤਨਸ਼ੀਲ ਹਿੰਦੂਮਤ ਨੇ ਸ਼ੁੱਧ ਵੇਦਾਂਤ ਨੂੰ ਇਸਤਰੀਤਵ ਦੀ ਸਥੂਲਤਾ, ਤਾਂਤਰਿਕਤਾ ਵਿੱਚ ਸਮਾਪਤ ਕਰਨ ਨੂੰ ਪਹਿਲ ਦਿੱਤੀ ।

ਮੈਨੂੰ ਅਚਾਨਕ ਯਾਦ ਆਇਆ ਕਿ ਪਿਤਾ ਜੀ ਦੱਸਦੇ ਹੁੰਦੇ ਸਨ ਕਿ ਸੋਲ੍ਹਵੀਂ ਸਦੀ ਜਾਂ ਇਸਦੇ ਆਸਪਾਸ ਦੇ ਸਮੇਂ ਵਿੱਚ ਸਾਡੇ ਪੂਰਵਜਾਂ ਵਿਚੋਂ ਇੱਕ ਬਹੁਤ ਮਸ਼ਹੂਰ ਤੰਤਰਿਕ ਵੀ ਪੈਦਾ ਹੋਇਆ ਸੀ ਜਿਸਨੇ ਯੋਗਾਚਾਰਾਂ ਉਪਰ ਇੱਕ ਪਾਠ-ਪੁਸਤਕ ਵੀ ਲਿਖੀ ਸੀ । ਕਹਾਣੀ ਇਹ ਹੈ ਕਿ ਕਿਵੇਂ ਉਹ ਇੱਕ ਕੁਆਰੀ ਕੁੜੀ ਨੂੰ ਪੂਜਾ ਅਰਾਧਨਾ ਲਈ ਘਰ ਲੈ ਆਇਆ ਸੀ । ਉਸਨੇ ਲਗਾਤਾਰ ਕਈ ਘੰਟੇ ਬੈਠ ਕੇ ਮੰਤਰ ਉਚਾਰਨ ਅਤੇ ਸਾਧਨਾ ਕੀਤੀ । ਉਪਰੰਤ ਦੁੱਧ ਅਤੇ ਸ਼ਹਿਦ, ਕਫ਼ੂਰ ਅਤੇ ਕਦੰਬਾਂ ਦੇ ਫੁੱਲ ਮੰਗਵਾਏ ਗਏ । ਫਿਰ ਉਹਨਾਂ ਰਾਧਾ ਨਾਂ ਦੀ ਮੁਟਿਆਰ, ਜੋ ਵੇਸਵਾ ਜਾਤੀ ਨਾਲ ਸੰਬੰਧ ਰਖਦੀ ਸੀ, ਨੂੰ ਅਲਫ਼ ਨੰਗਾ ਕੀਤਾ ਅਤੇ ਸੋਲਾਂ ਆਦਮੀ ਵੀ ਅੰਦਰ ਆ ਗਏ ਜਿਨ੍ਹਾਂ ਨੇ ਪਿਛਲੇ ਗਿਆਰਾਂ ਦਿਨਾਂ ਤੋਂ ਵਰਤ ਰੱਖਿਆ ਹੋਇਆ ਸੀ ਅਤੇ ਗਿਆਰਾਂ ਰਾਤਾਂ ਭਗਤੀ ਕੀਤੀ ਸੀ । ਚਿੱਟੀ ਮਲਮਲ ਵਾਂਗ ਉਹਨਾਂ ਦੇ ਸਰੀਰ ਨਿਖਰੇ ਹੋਏ ਸਨ, ਅਤੇ ਯੱਗ ਦੀ ਅਗਨੀ ਵਾਂਗ ਉਹਨਾਂ ਦੀਆਂ ਅੱਖਾਂ ਲਿਸ਼-ਲਿਸ਼ ਕਰ ਰਹੀਆਂ ਸਨ । ਉਹਨਾਂ ਨੇ ਮੱਥੇ 'ਤੇ ਭਭੂਤ ਮਲੀ ਹੋਈ ਸੀ ਅਤੇ ਲੱਕ ਅਤੇ ਗਿੱਟਿਆਂ ਉਪਰ ਤਿੱਲਾਕਾਰੀ ਕੀਤੀ ਹੋਈ ਸੀ । ਉਹਨਾਂ ਸਭ ਤੋਂ ਪਹਿਲਾਂ ਲੜਕੀ ਦੇ ਸਿਰ ਉਪਰ, ਛਾਤੀਆਂ ਉਪਰ ਅਤੇ ਸਰੀਰ ਦੇ ਹੋਰ ਅੰਗਾਂ ਉਪਰ ਸ਼ਹਿਦ ਚੜ੍ਹਾਇਆ, ਫਿਰ ਦੁੱਧ ਅਤੇ ਫੁੱਲ ਭੇਟ ਕੀਤੇ । ਇਹ ਸਭ ਕੁਝ ਉਸਦੀ ਨਾਰੀ ਦੇਹ ਉਪਰੋਂ ਦੀ ਕਿਵੇਂ ਵਹਿ ਗਈਆਂ ਜਿਵੇਂ ਇਹ ਸੰਸਾਰ ਔਰਤ ਦੇ ਅਸਲ ਮੂਲ-ਤੱਤ ਤੋਂ ਹੀ ਬਣਿਆ ਹੋਇਆ ਹੋਵੇ, ਬਿਲਕੁਲ ਉਵੇਂ ਜਿਵੇਂ ਸ਼ਹਿਦ ਫੁੱਲਾਂ ਦੇ ਅਸਲ ਮੂਲ-ਤੱਤ ਤੋਂ ਬਣਿਆ ਹੁੰਦਾ ਹੈ । ਅਤੇ ਲੜਕੀ ਅੱਗੇ ਵਧਦੀ ਹੋਈ ਗਾਉਂਦੀ ਹੈ :

ਮੇਰਾ ਕੋਈ ਸਰੀਰ ਨਹੀਂ, ਮੇਰਾ ਕੋਈ ਮਨ ਨਹੀਂ
ਮੈਂ ਉਤਪਤੀ ਦਾ ਤੱਤ-ਸੱਤ ਹਾਂ ;
ਮੇਰਾ ਆਪਾ ਕੁਝ ਨਹੀਂ ਉਪਜਦਾ
ਪੂਰਾ ਸੰਸਾਰ ਮੇਰਾ ਰੈਣ-ਬਸੇਰਾ ਹੈ;
ਮੇਰਾ ਪ੍ਰਭੂ ਕੈਲਾਸ਼ ਵਿੱਚ ਵੱਸਦਾ ਹੈ,
ਤ੍ਰਿਸ਼ੂਲ-ਧਾਰੀ,
ਉਸਦੇ ਕੇਸਾਂ ਵਿੱਚ ਚੰਨ ਵੱਸਦਾ ਹੈ ।
ਉਹ ਮੇਰਾ ਪ੍ਰੀਤਮ ਹੈ - ਨਾਦਮੂਲ ਹੈ ।

ਉਹ ਅਗਨੀ ਵੱਲ ਵੱਧਦੀ ਹੈ, ਉਸ ਦੁਆਲੇ ਚੱਕਰ ਕੱਟਦੀ ਹੈ, ਸਤ ਪਵਿੱਤਰ ਫੇਰੇ - ਆਪਣੀ ਦੇਹ 'ਤੇ ਭਸਮ ਮਲਦੀ ਹੈ ਤੇ ਬ੍ਰਾਹਮਣਾਂ ਤੋਂ ਵਸਤਰ ਲੈ ਕੇ ਇੱਕ ਵਿਰਾਗਣ ਸੰਤੁਸ਼ਟ ਸਾਧਣੀ ਦੇ ਰੂਪ ਵਿੱਚ ਬਾਹਰ ਚਲੀ ਜਾਂਦੀ ਹੈ । ਔਰਤ ਨੂੰ ਉਸਦੀਆਂ ਅਪੂਰਤੀਆਂ ਲਈ ਸਾਡੀ ਪੂਜਾ ਦੀ ਲੋੜ ਹੁੰਦੀ ਹੈ, ਕਿਉਂਕਿ ਉਸਦੀ ਪੂਜਾ-ਅਰਾਧਨਾ ਕਰ ਕੇ ਹੀ ਅਸੀਂ ਸੰਸਾਰ ਨੂੰ ਜਾਣ ਸਕਦੇ ਹੁੰਦੇ ਹਾਂ ਅਤੇ ਉਸਨੂੰ ਆਪਣੇ ਹੀ ਅੰਦਰ

ਜਜ਼ਬ ਕਰਕੇ ਤਬਾਹ ਵੀ ਕਰ ਦਿੰਦੇ ਹਾਂ। ਔਰਤ ਦੇ ਵਿਘਟਨ ਲਈ, ਅਤੇ ਉਸਦੇ ਨਾਲ ਹੀ ਇਸ ਸੰਸਾਰ ਦੇ ਵਿਘਟਨ ਲਈ ਸਾਨੂੰ ਸ਼ਿਵ ਬਣਨਾ ਚਾਹੀਦਾ ਹੈ। ਇਹ ਇਸ ਲਈ ਕਿ ਇਹ ਸੰਸਾਰ ਆਤਮ-ਤਿਆਗ ਲਈ ਨਹੀਂ ਬਣਿਆ ਸਗੋਂ ਵਿਘਟਨ ਲਈ ਬਣਿਆਂ ਹੈ।

ਮੈਂ ਆਪਣੇ ਆਪ ਨੂੰ ਕਿਹਾ, ਔਰਤ ਵਿਸ਼ਾ ਹੈ। ਇਸੇ ਲਈ ਤਪੱਸਵੀਆਂ ਦੀ ਆਪਣੇ ਲੰਗੋਟ, ਧੋਤੀ, ਕਮੰਡਲ, ਸੋਟੀ ਜਾਂ ਨੰਗੇ ਪੈਰਾਂ ਪ੍ਰਤੀ ਲਾਲਸਾ ਹੈ। ਤੇ ਜਾਰਜੇਜ਼ ਮੁਰੱਬਾ ਜਾਂ ਜੈਮ ਖਾਂਦਾ ਹੋਇਆ - ਉਹ ਕਿਵੇਂ ਇਸਨੂੰ ਚੂਸ ਰਿਹਾ ਸੀ, ਆਪਣੀ ਜ਼ਬਾਨ ਤੇ ਬਾਰ-ਬਾਰ ਫੇਰ ਰਿਹਾ ਸੀ, ਥੋੜ੍ਹਾ - ਥੋੜ੍ਹਾ ਕਰ ਕੇ ਅੰਦਰ ਨਿਗਲ ਰਿਹਾ ਸੀ ਅਤੇ ਭੋਲੇਪਣ ਵਿੱਚ ਮਾਦਲੇਨ ਵੱਲ ਵੇਖ ਰਿਹਾ ਸੀ - ਜਦੋਂ ਆਬੇਦਯ ਗ੍ਰੇਫਨਿਲ ਸਾਨੂੰ ਮਿਲਣ ਆਇਆ ਤਾਂ ਉਸਨੇ ਆਪਣੀ ਨਸਵਾਰ ਦੀ ਚੁਟਕੀ ਨੂੰ ਇੰਜ ਰਗੜਿਆ ਜਿਵੇਂ ਇਹ ਉਸ ਅੰਦਰ ਇੱਕ ਸਵੈ ਉਤੇਜਿਤ ਉਕਸਾਹਟ ਭਰ ਦਿੰਦੀ ਹੋਵੇ - ਆਪਣੇ ਆਪ ਤੋਂ ਚਿੰਤਾ-ਮੁਕਤ। ਜਦੋਂ ਉਹ ਨਸਵਾਰ ਦੀ ਚੁਟਕੀ ਨੂੰ ਆਪਣੇ ਨੱਕ ਵਿੱਚ ਚੜ੍ਹਾਉਂਦਾ ਤਾਂ ਉਹ ਆਪਣੀਆਂ ਅੱਖਾਂ ਬੰਦ ਕਰ ਲੈਂਦਾ, ਯਕੀਨਨ ਇਸ ਕਰਕੇ ਨਹੀਂ ਕਿ ਉਸਨੂੰ ਆਪਣੀਆਂ ਅੱਖਾਂ ਦੇ ਸੜਨ ਦਾ ਡਰ ਲੱਗਦਾ ਸੀ ਸਗੋਂ ਇਹ ਪਲ ਇੱਕ ਅਜਿਹੇ ਅਨੰਦ ਦਾ ਪਲ ਹੁੰਦਾ ਸੀ ਜਿਸਨੂੰ ਉਹ ਆਪਣੇ ਆਪ ਹੀ ਮਾਣ ਸਕਦਾ ਹੁੰਦਾ ਸੀ। ਕੋਈ ਵੀ ਪਾਪੀ-ਪੁਰਸ਼, ਕੋਈ ਭਾਨ ਜੁਆਨ ਇਸ ਸੰਸਾਰ ਵਿੱਚ ਭੂਤਪ੍ਰੇਤ ਬਣ ਕੇ ਵਾਪਸ ਨਹੀਂ ਆਏ ਹੋਣਗੇ। ਇਸ ਲਈ ਇਹ ਕੋਈ ਹੈਰਾਨੀ ਵਾਲੀ ਗੱਲ ਨਹੀਂ ਹੈ ਕਿ ਭੂਤਪ੍ਰੇਤ ਜ਼ਿਆਦਾ ਕਰਕੇ ਔਰਤਾਂ ਨੂੰ ਹੀ ਚੰਬੜਦੇ ਹਨ ਨਾ ਕਿ ਆਦਮੀਆਂ ਨੂੰ। ਭੂਤਪ੍ਰੇਤ, ਘੱਟੋਘੱਟ ਹਿੰਦੁਸਤਾਨ ਵਿੱਚ, ਸੋਲਾਂ ਸਾਲ ਦੀਆਂ ਲੜਕੀਆਂ ਜਾਂ ਵਿਧਵਾਵਾਂ ਨੂੰ ਹੀ ਚੰਬੜਨਾ ਪਸੰਦ ਕਰਦੇ ਹਨ।

ਇੱਕ ਸ਼ਾਮ ਠੰਡ ਅਤੇ ਹਨੇਰੇ ਵਿੱਚ ਸਾਵਿੱਤਰੀ ਦੀ ਉਡੀਕ ਕਰਦੇ ਹੋਏ ਮੈਨੂੰ ਮੁੱਖ ਸੜਕ ਅਤੇ ਕਲੇਅਰ ਪੁਲ ਦੇ ਦਰਮਿਆਨ ਦਾ ਰਾਹ ਬਹੁਤ ਲੰਮਾ ਲੱਗਣ ਲੱਗ ਪਿਆ ਸੀ। ਇਹ ਜਾਣਦੇ ਹੋਏ ਕਿ ਉਹ ਜ਼ਰੂਰ ਹੀ ਆਪਣੇ ਕਮਿਊਨਿਸਟ ਸਾਥੀਆਂ ਨਾਲ ਬੇਸਿਰਪੈਰ ਅਤੇ ਨਾਮੁੱਕਣ ਵਾਲੀ ਬਹਿਸ ਵਿੱਚ ਰੁੱਝੀ ਹੋਵੇਗੀ - ਉਹ ਉਹਨਾਂ ਨੂੰ ਕਾਫ਼ੀ ਮਿਲਜੁਲ ਰਹੀ ਸੀ, ਉਹਨਾਂ ਦੀ ਈਮਾਨਦਾਰੀ, ਉਹਨਾਂ ਦੀ ਨਿਸ਼ਕਾਮਤਾ ਅਤੇ 'ਸੁੱਚੇਪਨ' ਨੂੰ ਬੇਹੱਦ ਪਸੰਦ ਕਰਦੀ ਸੀ, "ਉਹਨਾਂ ਵਿਚੋਂ ਬੁਰਜ਼ਵਾ ਸ਼੍ਰੇਣੀ ਦੀ ਗੰਧ ਨਹੀਂ ਆਉਂਦੀ," ਉਸਦੀ ਇਹ ਪਰਿਭਾਸ਼ਾ ਹੁੰਦੀ - ਮੈਂ ਬੁਰਜ਼ਵਾ ਅਤੇ ਪੂੰਜੀਪਤੀ ਲੋਕਾਂ ਬਾਰੇ ਸੋਚਣਾ ਸ਼ੁਰੂ ਕਰ ਦਿੱਤਾ।

ਨਾਜ਼ੀਵਾਦ, ਮੈਂ ਆਪਣੇ ਆਪ ਨੂੰ ਕਿਹਾ, ਜ਼ਰੂਰ ਹੀ ਮਰਦਪੱਖੀ - ਸਿਧਾਂਤ ਵਿਚੋਂ ਉਪਜਿਆ ਹੋਵੇਗਾ : ਨਿਤਸ਼ੇ, "ਨਾਜ਼ੀਵਾਦ ਦਾ ਮਹਾਨ ਪੈਗ਼ੰਬਰ", ਨੇ ਮਹਾਂ-ਮਾਨਵ ਬਾਰੇ ਇਸ ਲਈ ਸੋਚਿਆ ਕਿਉਂਕਿ ਲੋ-ਏਡ੍ਰਿਆਜ਼ ਸਲੋਮ ਨੇ ਉਸਨੂੰ ਧੋਖਾ ਦਿੱਤਾ ਸੀ। ਔਰਤ-ਪੱਖੀ ਸੰਸਾਰ ਨੂੰ ਰੱਦ ਕਰਦੇ ਹੋਏ, ਨਿਤਸ਼ੇ ਨੇ ਯਰਥੁਸਤਰਾ ਨੂੰ ਪਹਾੜ ਦੀ ਟੀਸੀ 'ਤੇ ਚੜ੍ਹਾ ਦਿੱਤਾ ਜਿਥੋਂ ਉਸਨੇ ਪੂਰੇ ਸੰਸਾਰ ਨੂੰ ਲਾਹਨਤਾਂ ਪਾਈਆਂ। ਯਹੂਦੀ ਇਸੇ ਸੰਸਾਰ

ਦੇ ਹੀ ਜੀਵ ਹਨ – ਉਹ ਸੰਸਾਰ ਦੇ ਮਹਾਨ ਉਸਰੱਈਏ ਹਨ – ਇਸ ਲਈ ਪੁਰਸ਼ਪ੍ਰਧਾਨ ਸਮਾਜ ਉਹਨਾਂ ਤੋਂ ਖਾਰ ਖਾਂਦੇ ਹਨ। ਅਨੇਕਾਂ ਗ਼ੈਰ-ਯਹੂਦੀ ਲੜਕੇ ਯਹੂਦੀ ਲੜਕੀਆਂ ਨਾਲ ਵਿਆਹ ਕਰਾਉਣਾ ਪਸੰਦ ਕਰਦੇ ਹਨ – ਸਾਵਿੱਤਰੀ ਦੀ ਸਭ ਤੋਂ ਅੱਛੀ ਸਹੇਲੀ ਇੱਕ ਯਹੂਦਣ ਹੀ ਸੀ ਜੋ ਕਿ ਇੱਕ ਜਰਮਨ ਰਫਿਊਜੀ ਦੀ ਧੀ ਸੀ, ਅਤੇ ਇੱਕ ਬਹੁਤ ਅੱਛੇ ਅੰਗ੍ਰੇਜ਼ ਘਰਾਣੇ ਦਾ ਲੜਕਾ ਉਸਨੂੰ ਮੁਹੱਬਤ ਕਰਦਾ ਸੀ। ਪਰ ਯਹੂਦੀ ਲੜਕੇ ਕਿਸੇ ਗ਼ੈਰਯਹੂਦੀ ਲੜਕੀ ਨਾਲ ਵਿਆਹ ਕਰਾਉਣਾ ਪਸੰਦ ਨਹੀਂ ਕਰਦੇ। ਘੱਟੋਘੱਟ ਕੁਝ ਅਜਿਹੀ ਸਥਿਤੀ ਮੈਨੂੰ ਕੈਂਬਰਿਜ ਵਿੱਚ ਜ਼ਰੂਰ ਦਿਖਾਈ ਦਿੱਤੀ ਜਿੱਥੇ ਇੱਕ ਵਾਰ ਬੇਟਸੀ ਨੇ ਇੱਕ ਯਹੂਦੀ ਲੜਕੇ ਨੂੰ ਇਹ ਕਹਿੰਦੇ ਹੋਏ ਸੁਣਿਆ ਸੀ "ਘੱਟੋਘੱਟ ਸਾਨੂੰ ਆਪਣੇ ਲਈ ਕੁਝ ਯਹੂਦੀ ਲੜਕੀਆਂ ਤਾਂ ਬਚਾ ਕੇ ਰੱਖਣੀਆਂ ਚਾਹੀਦੀਆਂ ਹਨ ! ਜੇ ਕੈਂਬਰਿਜ ਦੀਆਂ ਸਾਰੀਆਂ ਯਹੂਦੀ ਲੜਕੀਆਂ ਨਵਾਬਾਂ ਅਤੇ ਰਜਵਾੜਿਆਂ ਦੇ ਪੁੱਤਰਾਂ ਨਾਲ ਮੁਹੱਬਤ ਕਰਨ ਲੱਗ ਪਈਆਂ ਤਾਂ ਸਾਨੂੰ ਹੋ ਸਕਦੈ ਮਜਬੂਰ ਹੋ ਕੇ ਕੋਈ ਕੌੜੇ ਰਾਹ ਅਪਨਾਉਣੇ ਪੈ ਜਾਣ।"

ਮਾਰਕਸਵਾਦ ਜ਼ਰੂਰ ਹੀ ਕਿਸੇ ਯਹੂਦੀ ਦੀ ਉਪਜ ਹੋਵੇਗਾ। ਚੀਨ ਵਿੱਚ ਮਾਰਕਸਵਾਦ ਸਫ਼ਲਤਾ ਹਾਸਲ ਕਰ ਰਿਹਾ ਸੀ, ਇਹ ਵੀ ਇੱਕ ਅੱਟਲ ਸਚਾਈ ਲੱਗ ਰਹੀ ਸੀ – ਚੀਨ ਤੋਂ ਇਲਾਵਾ ਹੋਰ ਕਿਸਨੇ ਇਸ ਸੰਸਾਰ ਦੀ ਸਚਾਈ ਨੂੰ ਏਨੀ ਪ੍ਰਮਾਣਿਕਤਾ ਨਾਲ ਸਵੀਕਾਰ ਕੀਤਾ ਹੈ ? ਜੇਕਰ ਸੰਸਾਰ ਵਿੱਚ ਰਹਿਣਾ ਹੈ ਤਾਂ ਸਾਨੂੰ ਇਸਨੂੰ ਸਵੀਕਾਰ ਕਰਨਾ ਹੋਵੇਗਾ : ਔਰਤ ਨੂੰ ਸਵੀਕਾਰ ਕਰਨਾ ਹੋਵੇਗਾ। ਨਾਜ਼ੀਵਾਦ ਅਤੇ ਸਾਮਵਾਦ ਦਰਮਿਆਨ, ਹਿਟਲਰ ਅਤੇ ਲੈਨਿਨ ਦਰਮਿਆਨ ਝਗੜਾ ਇੱਕ ਤਰ੍ਹਾਂ ਨਾਲ ਗਾਡਸਬਰਗ ਦੇ ਵਿਰਾਗਪੁਣੇ ਅਤੇ ਮਧਰੇ ਭਾਰੀ ਸਲਾਵ ਦਰਮਿਆਨ ਹੈ ਜੋ ਇੱਕ ਹੱਥ ਵਿੱਚ ਕਿਤਾਬ ਤੇ ਦੂਜੇ ਹੱਥ ਵਿੱਚ ਸਾਈਕਲ ਫੜੀ ਬ੍ਰਿਟਿਸ਼ ਮਿਊਜ਼ੀਅਮ ਤੋਂ ਅੱਗ ਅਤੇ ਕਰੁਪਸਕਾਯਾ ਦੇ ਕੋਲ ਵਾਪਸ ਆ ਰਿਹਾ ਹੈ। ਸ਼ੁੱਧਤਾ ਦੀ ਪ੍ਰਤੀਕ, ਡਾਂਟਨ ਦੀ ਪਤਨੀ ਬਾਰੇ ਕਦੇ ਕੋਈ ਗੱਲ ਨਹੀਂ ਕਰਦਾ ਪਰ ਆਸਟ੍ਰੀਆ ਦੀ ਰਾਜਕੁਮਾਰੀ ਬਾਰੇ ਕੌਣ ਚਰਚਾ ਨਹੀਂ ਕਰਦਾ ? ਸਾਮਵਾਦ, ਜ਼ਿੰਦਗੀ ਦੀ ਸਵੀਕ੍ਰਿਤੀ – ਜ਼ਿੰਦਗੀ ਦੀ ਉਚਿਤਤਾ ਦਾ ਨਾਂ ਹੈ : ਨਾਜ਼ੀਵਾਦ ਜ਼ਿੰਦਗੀ ਦੀ ਨਕਾਰਤਾ, ਵਿਨਾਸ਼ਕਤਾ ਦਾ ਨਾਂ ਹੈ। ਮੈਨੂੰ ਪੱਕਾ ਯਕੀਨ ਹੈ, ਲੰਦਨ 'ਚ ਅੱਗ ਲੱਗਣ 'ਤੇ ਬਹੁਤੇ ਨਾਜ਼ੀਆਂ ਨੇ ਖ਼ੁਸ਼ੀ 'ਚ ਬਾਘੀਆਂ ਪਾਈਆਂ ਹੋਣਗੀਆਂ ਪਰ ਹਮਬਰਗ ਨੂੰ ਅੱਗ ਲੱਗਣ 'ਤੇ ਕਮਿਊਨਿਸਟਾਂ ਨੇ ਇੰਜ ਨਹੀਂ ਕੀਤਾ ਹੋਵੇਗਾ। ਜਦੋਂ ਜਰਮਨ ਫ੍ਰਾਂਸ ਵਿੱਚ ਵੜੇ ਸਨ ਤਾਂ ਕੁਝ ਅਫ਼ਸਰ ਅਜਿਹੇ ਵੀ ਸਨ ਜਿਨ੍ਹਾਂ ਨੇ 'ਸਮੁੰਦਰ ਦੀ ਖ਼ਾਮੋਸ਼ੀ' ਨੂੰ ਬਰਕਰਾਰ ਰੱਖਿਆ; ਪਰ ਜਦੋਂ ਰੂਸੀ ਬਰਲਨ ਵਿੱਚ ਦਾਖ਼ਲ ਹੋਏ ਤਾਂ ਉਹਨਾਂ ਨੇ ਜਿਹੜੀ ਔਰਤ ਕਾਬੂ ਆਈ, ਉਸ ਨਾਲ ਬਲਾਤਕਾਰ ਕੀਤਾ। ਜੇ ਇੱਕ ਨੇ ਜ਼ਿੰਦਗੀ ਦਾ ਆਨੰਦ ਭੋਗਿਆ ਤਾਂ ਦੂਸਰੇ ਨੇ ਦੂਰ ਰਹਿ ਕੇ ਆਪਣੇ ਆਪ ਨੂੰ ਵਡਿਆਇਆ। ਮੀ ਫਿਸਟੋ ਫ਼ੀਲੀਜ ਇੱਕ ਕੱਟੜ ਨਿੱਜ-ਆਤਮਵਾਦੀ ਸੀ। ਲੈਨਿਨ ਇੱਕ ਤਰ੍ਹਾਂ ਨਾਲ ਸੇਂਟ ਫ਼੍ਰਾਂਸਿਸ ਸੀ ਜੋ ਬਾਅਦ ਵਿੱਚ ਧਰਮ-ਪਰੀਖਕ ਹੋ ਨਿਬੜਿਆ। ਜੇ ਮੈਂ ਰਾਜਤੰਤਰਵਾਦੀ ਨਹੀਂ ਸੀ ਤਾਂ ਮੈਨੂੰ ਇੱਕ ਕਮਿਊਨਿਸਟ ਬਣ

ਚਾਹੀਦਾ ਸੀ । ਆਖ਼ਰ, ਸਟਾਲਿਨ ਇੱਕ ਹੜੱਪੂ ਵਿਅਕਤੀ ਹੀ ਸੀ - ਇੱਕ ਜ਼ਾਰੇਵਿਚ ਜਿਸਨੇ ਰਸਪੂਤਿਨ ਪਿੱਛੋਂ ਰਾਜ ਹਥਿਆਇਆ । ਇਵਾਨ ਕਾਰਮਜ਼ੋਵ, ਈਸਾ ਦਾ ਇੱਕ ਸੁਹਿਰਦ ਭਗਤ ਸੀ - ਧਰਮ-ਪਰੀਖਣ ਦਾ ਦੁਸ਼ਮਣ । ਅਲਓਸ਼ਾ ਇੱਕ ਸੱਚੇ ਈਸਾਈ ਦੇ ਰੂਪ ਵਿੱਚ ਮਸ਼ਹੂਰ ਹੈ। ਜਦੋਂ ਪ੍ਰਭੂ ਦੀ ਮਾਂ ਨੇ ਆਦਮ-ਪੁੱਤਰ ਦੀ ਮਾਂ ਦਾ ਸਥਾਨ ਲੈ ਲਿਆ ਤਾਂ ਕੈਥੋਲਿਕ ਧਰਮ ਇੱਕ ਸਰਵ-ਵਿਆਪਕ ਧਰਮ ਬਣ ਗਿਆ ।

ਇਹ ਕਿੰਨਾ ਸੱਚ ਹੈ, ਮੈਂ ਸੋਚਿਆ, ਜਦੋਂ ਮੈਂ ਸੜਕ ਉਤੇ ਕਦੇ ਇੱਕ ਪਾਸੇ ਵੱਲ ਅਤੇ ਕਦੇ ਦੂਜੇ ਪਾਸੇ ਵੱਲ ਟਹਿਲ-ਕਦਮੀ ਕਰ ਰਿਹਾ ਸੀ - ਇਤਿਹਾਸ ਬਾਰੇ ਸੋਚਣਾ ਮੇਰੇ ਲਈ ਸਾਵਿੱਤਰੀ ਬਾਰੇ ਸੋਚਣ ਵਾਂਗ ਸੀ । ਇਹ ਕਿੰਨਾ ਸੱਚ ਹੈ ਕਿ ਵਿਰਾਗਮਈ ਪ੍ਰੋਟੈਸਟੈਂਟ ਧਰਮ, ਸ਼ੁੱਧਵਾਦੀ ਆਤਮਾ ਇਸਤ੍ਰੀ-ਲਿੰਗਕ ਸਾਮਵਾਦ ਨਾਲ ਗੁੱਥਮਗੁੱਥਾ ਹੋ ਰਿਹਾ ਸੀ । ਮੈਂ ਇਸ ਸਿੱਟੇ 'ਤੇ ਪਹੁੰਚਿਆ ਕਿ ਸਾਮਵਾਦ ਕਿਸੇ ਪ੍ਰਮਾਣੂ ਬੰਬ ਨਾਲ ਜਾਂ ਕੋਰੀਅਨ ਜੰਗ ਦੇ ਬਹਾਦਰਾਂ ਕਰਕੇ ਨਹੀਂ ਹਾਰ ਖਾਵੇਗਾ ਸਗੋਂ ਇਸ ਕਰਕੇ ਹਾਰੇਗਾ ਕਿ ਅਮਰੀਕਾ ਦੀ ਸਭਿਅਤਾ ਆਪਣੀ ਸ਼ੁੱਧਤਾਵਾਦੀ ਪਿੱਠਭੂਮੀ ਨੂੰ ਤਿਆਗ ਕੇ ਲੇਡੀਜ਼-ਕੱਲਬਾਂ ਦੀ ਸ਼ਾਨਸ਼ੌਕਤ ਵੱਲ ਰੁਚਿਤ ਹੋ ਗਈ ਹੈ । ਅਮਰੀਕੀ ਮਰਦ ਨੇ ਯੂਰਪੀਆਂ ਨਾਲੋਂ ਵਧੇਰੇ ਗਹਿਰਾਈ ਵਿੱਚ ਔਰਤ ਨੂੰ ਸਵੀਕਾਰ ਕੀਤਾ ਹੈ । ਔਰਤ ਦੀ ਪੂਜਾ ਵਿੱਚ ਹੀ ਸੰਸਾਰ ਦਾ ਕਲਿਆਣ ਹੈ ।

ਉਹ ਮੇਰੇ ਕੋਲ ਆਵੇਗੀ, ਸ਼ਾਇਦ ਉਸ ਦਿਨ ਵਾਂਗ, ਇਹਨਾਂ ਰੁੱਖਾਂ ਅਤੇ ਬਲਬ ਦੀ ਪੀਲੀ ਰੌਸ਼ਨੀ ਦੇ ਹੇਠ ਆਪਣੀ ਸਾੜ੍ਹੀ ਅਤੇ ਕਿਤਾਬਾਂ ਨੂੰ ਸੰਭਾਲਦੀ ਹੋਈ ਮਿਠਾਸ ਭਰੀ ਆਵਾਜ਼ ਨਾਲ ਦੇਰ ਕਰਕੇ ਆਉਣ ਦੇ ਬਹਾਨੇ ਬਣਾਵੇਗੀ ਅਤੇ ਮਾਫ਼ ਕਰ ਦੇਣ ਲਈ ਤਰਲੇ ਲਵੇਗੀ । "ਮੈਂ ਬਹੁਤੀ ਦੇਰ ਤਾਂ ਨਹੀਂ ਕੀਤੀ ? "ਉਸਨੇ ਮੇਰੇ ਓਵਰਕੋਟ ਦੀ ਬਾਂਹ ਵਿੱਚ ਆਪਣਾ ਗਰਮ ਹੱਥ ਵਾੜਦੇ ਹੋਏ ਪੁੱਛਿਆ ਸੀ, ਜਿਵੇਂ ਜਦੋਂ ਕਿਸੇ ਨਹਿਰ ਦੇ ਮੋਘੇ ਖੋਲ੍ਹ ਦਿੱਤੇ ਜਾਂਦੇ ਹਨ ਤਾਂ ਉਹਨਾਂ ਵਿਚਲਾ ਪਾਣੀ ਗੁੜਗੁੜ ਕਰਦਾ ਤੇ ਪਲਸੇਟੇ ਮਾਰਦਾ ਬਾਹਰ ਆਉਂਦਾ ਹੈ ਤੇ ਉਹ ਪਿੱਛੇ ਰਹਿ ਗਏ ਪਾਣੀਆਂ ਨਾਲ ਕਲੋਲ ਕਰਦਾ ਹੈ, ਅਪਣੱਤਾ ਮਹਿਸੂਸ ਕਰਦਾ ਹੈ....ਮਨੁੱਖ ਦੇ ਪਾਸ ਆਪਣੇ ਆਪ ਵਿੱਚ ਕੋਈ ਖ਼ਾਲੀ ਸਲਤਨਤ ਨਹੀਂ ਹੁੰਦੀ ਸਗੋਂ ਸਭ ਕੁਝ ਸਹੀ ਹੈ ਅਤੇ ਸਤਿਕਾਰਪੂਰਨ ਹੈ ।

ਹਾਂ, ਸਾਵਿੱਤਰੀ ਅਜਿਹੇ ਹੀ ਸਤਿਕਾਰ ਭਰੇ ਸੁਭਾਅ ਦੀ ਮਾਲਕਣ ਸੀ - ਉਹ ਚਾਹੇ ਕੋਈ ਚਮਚਾ ਉਠਾ ਰਹੀ ਹੁੰਦੀ ਜਾਂ ਐਡਰੈਸ ਲਿਖਣ ਲਈ ਤੁਹਾਡਾ ਪੈੱਨ ਆਪਣੇ ਹੱਥ ਵਿੱਚ ਲਈ ਖੜੀ ਹੁੰਦੀ (ਕਿਉਂਕਿ ਉਹ ਹਮੇਸ਼ਾ, ਜਿੱਥੇ ਕਿਤੇ ਵੀ ਜਾਂਦੀ, ਆਪਣੀ ਕਲਾਸ ਵਿੱਚ ਜਾਂ ਕਿਸੇ ਰੈਸਤੋਰਾਂ ਵਿੱਚ, ਤਾਂ ਆਪਣਾ ਪੈੱਨ ਜਾਂ ਐਨਕ ਜ਼ਰੂਰ ਉਥੇ ਹੀ ਭੁੱਲ ਆਉਂਦੀ ਅਤੇ ਸਭ ਤੋਂ ਪਿਆਰੀ ਗੱਲ ਜੋ ਮੈਂ ਉਸ ਲਈ ਕਰ ਸਕਦਾ ਹੁੰਦਾ, ਮੈਂ ਲਾਇਓਨਜ਼ ਜਾਂ ਵਿਟਫੋਲਡਜ ਜਾ ਕੇ ਉਥੋਂ ਦੇ ਪ੍ਰਬੰਧਕਾਂ ਤੋਂ ਸਾਵਿੱਤਰੀ ਦੀ ਐਨਕ ਮੰਗਦਾ । "ਇਹ ਹਿੰਦੁਸਤਾਨੀ ਔਰਤ ਆਪਣੀਆਂ ਐਨਕਾਂ ਅੱਜ ਦੁਪਹਿਰੇ ਇਥੇ ਹੀ ਛੱਡ ਗਈ ਸੀ", ਮੈਂ ਆਖਦਾ ਤੇ ਬਹੁਤੀ ਵਾਰ ਐਨਕਾਂ ਮਿਲ ਹੀ ਜਾਂਦੀਆਂ ) । ਕਦੇ-ਕਦੇ, ਟ੍ਰਿਨਟੀ ਦੇ ਪਿੱਛੇ ਕਿਸੇ ਬੈਂਚ 'ਤੇ ਉਸ ਨਾਲ ਬੈਠਿਆਂ ਅਸੀਂ ਕਿਸੇ ਗੂੜ੍ਹ ਰਹੱਸਵਾਦੀ

ਵਿਸ਼ੇ ਬਾਰੇ ਚਰਚਾ ਕਰ ਰਹੇ ਹੁੰਦੇ ਤਾਂ ਉਥੇ ਕੁਝ ਸੁਘੜ ਗੱਭਰੂ ਹਿੰਦੁਸਤਾਨੀ ਜਾਂ ਅੰਗ੍ਰੇਜ਼ ਆ ਜਾਂਦੇ ("ਤੇਰੇ ਯਾਰ ਆ ਗਏ," ਮੈਂ ਮਜ਼ਾਕ ਵਿੱਚ ਆਖਦਾ ਜਿਸਦੇ ਉਲਟ ਅਰਥ ਵੀ ਹੁੰਦੇ) ਜਿਨ੍ਹਾਂ ਨੂੰ ਉਸਨੇ ਆਪਣੀਆਂ ਐਨਕਾਂ ਲੱਭਣ ਲਈ ਭੇਜਿਆ ਹੁੰਦਾ ਸੀ, ਜੋ ਸ਼ਾਇਦ ਉਹ ਹੇਫਰ ਵਿੱਚ ਛੱਡ ਆਈ ਹੋਵੇ ਜਿੱਥੇ ਉਹ ਮਾਈਕਲ ਡ੍ਰੇਟਨ ਖ਼ਰੀਦਣ ਗਈ ਸੀ (ਕਿਉਂਕਿ ਉਹ ਮੁਢਲੀ ਸਤਾਰ੍ਹਵੀਂ ਸਦੀ ਬਾਰੇ ਖੋਜ ਵਿੱਚ ਮਾਹਰਤਾ ਹਾਸਲ ਕਰ ਰਹੀ ਸੀ) ਜਾਂ ਫਿਰ ਕੌਂਪਰ ਕੇਟਲ ਛੱਡ ਆਈ ਹੋਵੇ (ਕਿੰਗਜ਼ ਦੇ ਸਾਹਮਣੇ) ਜਿੱਥੇ ਕੁੜੀਆਂ ਬਾਜ਼ਾਰੀ ਗੱਪਸ਼ਪ ਮਾਰਨ ਲਈ ਇਕੱਠੀਆਂ ਹੁੰਦੀਆਂ ਸਨ। ਕਦੇ-ਕਦੇ ਇਹ ਲੜਕੀਆਂ ਖ਼ੁਦ ਵੀ, ਚਾਹੇ ਇਹ ਬੇਟਸੀ ਹੁੰਦੀ (ਜਿਸਨੂੰ ਮੈਂ ਹੁਣ ਮਿਲ ਚੁੱਕਾ ਸੀ) ਜਾਂ ਲਕਸ਼ਮੀ ਜਾਂ ਸ਼ਰੀਫ਼ਾ – ਦੋ ਹਿੰਦੁਸਤਾਨੀ ਲੜਕੀਆਂ, ਇੱਕ ਤ੍ਰਿਚਿਨਾਪੱਲੀ ਤੋਂ ਬ੍ਰਾਹਮਣ-ਕੰਨਿਆ ਅਤੇ ਦੂਜੀ ਲਖਨਊ ਤੋਂ ਮੁਸਲਿਮ-ਕੰਨਿਆ, ਦੋਵੇਂ ਹੀ ਉਸਦੇ ਲਿੰਘ ਅਤੇ ਸਿਆਣਪ ਦੇ ਪਿੱਛੇ ਦੌੜਦੀਆਂ ਸਨ ਪਰ ਇਹ ਦੋਵੇਂ ਹੀ ਆਪਣੇ-ਆਪਣੇ ਇਸਤ੍ਰੀਤਵ ਕਾਰਨਾਂ ਕਰਕੇ ਉਸ ਪ੍ਰਤੀ ਘਿਰਣਾ ਵੀ ਕਰਦੀਆਂ ਸਨ – ਖ਼ੈਰ ਕੋਈ ਮੁੰਡਾ ਜਾਂ ਕੁੜੀ, ਇਸਤਰ੍ਹਾਂ ਸਾਵਿੱਤਰੀ ਦੀਆਂ ਐਨਕਾਂ ਜਾਂ ਪੈੱਨ ਜਾਂ ਇਥੋਂ ਤਕ ਕਿ ਨੋਟਬੁਕ ਵੀ ਲੈ ਆਉਂਦੇ ਤੇ ਆਖਦੇ "ਮਾਫ਼ ਕਰਨਾ ਸਾਵਿੱਤਰੀ", ਜਾਂ ਕਦੇ-ਕਦੇ ਇੰਜ ਵੀ ਆਖਦੇ, "ਵਿਘਨ ਲਈ ਮਾਫ਼ ਕਰਨਾ ਰਾਜਕੁਮਾਰੀ ਸਾਹਿਬਾ, ਪਰ ਅਸੀਂ ਸੋਚਿਆ ਕਿ ਤੁਸੀਂ ਕਿਤੇ ਫਿਰ ਨਾ ਗਵਾ ਲਓ ਤੇ ਗਰਟਨ ਦਾ ਦਰਵਾਜ਼ਾ ਭੁੱਲ ਜਾਓ। ਤੁਸੀਂ ਇੰਜ ਦੁਬਾਰਾਂ ਵਾਪਰਨਾ ਤਾਂ ਨਹੀਂ ਚਾਹੋਗੇ ? ਹੈ ਨਾ ?" "ਓਹ ਨਹੀਂ," ਸਾਵਿੱਤਰੀ ਮੁਸਕਰਾਉਂਦੀ ਹੋਈ ਆਖਦੀ, "ਓਹ, ਨਹੀਂ.....ਤੇ ਤੁਹਾਡਾ ਬਹੁਤ ਬਹੁਤ ਸ਼ੁਕਰੀਆ।"

ਮੇਰੀ ਹਾਜ਼ਰੀ ਕੋਈ ਖ਼ਲਲ ਨਹੀਂ ਸੀ ਪਾਉਂਦੀ; ਤੇ ਇੰਜ ਬੋਗੋਮਿਲ ਦੇ ਦਵੈਤਵਾਦ ਜਾਂ '48 ਦੀ ਸੇਂਟ ਕ੍ਰਾਂਤੀ ਬਾਰੇ ਸਾਡੀ ਗੱਲਬਾਤ ਜਾਰੀ ਰਹਿੰਦੀ। ਉਹ, ਅਸਲ ਵਿੱਚ, ਕੋਈ ਕੱਟੜ ਕਮਿਊਨਿਸਟ ਨਹੀਂ ਸੀ ਪਰ ਇੱਕ ਵਾਰ ਉਸਨੇ ਕਿਹਾ ਸੀ, "ਤੁਹਾਨੂੰ ਪਤੈ, ਰਾਮਾਸਵਾਮੀ, ਜੇ ਕਿਤੇ ਤੁਸੀਂ ਉਤਰੀ ਭਾਰਤ ਦੇ ਸੰਤਾਪ ਨੂੰ ਤੱਕਿਆ ਹੋਵੇ ਜੋ ਮੈਂ ਵੇਖ ਚੁੱਕੀ ਹਾਂ – ਖ਼ਾਸ ਕਰਕੇ ਪਾਸੀਆਂ ਦੇ ਕਬੀਲੇ ਵਿੱਚ, ਜਿੱਥੇ ਇੱਕ ਬੰਦਾ ਸਿਰਫ਼ ਪੰਜ ਰੁਪਏ ਦੀ ਖ਼ਾਤਰ ਦੂਜੇ ਦਾ ਕਤਲ ਕਰ ਸਕਦਾ ਏ, ਜਾਂ ਤੁਸੀਂ ਕਦੇ ਕਿਸੇ ਅਜਿਹੇ ਪਿੰਡ ਜਾਂ ਘਰ ਵਿੱਚ ਗਏ ਹੁੰਦੇ ਜਿਵੇਂ ਮੈਂ ਖ਼ੁਫ਼ੀਆ ਰੂਪ ਵਿੱਚ ਜਾਂਦੀ ਰਹੀ ਹਾਂ ਜਦੋਂ ਮੇਰੇ ਪਿਤਾ ਜੀ ਕਿਸੇ ਚੀਤੇ ਦੇ ਸ਼ਿਕਾਰ ਲਈ ਦੂਰ ਨਿਕਲ ਜਾਂਦੇ ਸਨ ਜਾਂ ਲੋਕਾਂ ਦਾ ਇੱਕ ਵੱਡਾ ਹਜੂਮ ਉਹਨਾਂ ਪ੍ਰਤੀ ਸ਼ਰਧਾ ਭੇਟ ਕਰਨ ਲਈ ਚਲਾ ਆਉਂਦਾ ਅਤੇ ਉਹਨਾਂ ਨੂੰ ਤਲਵਾਰ ਅਤੇ ਅਸ਼ਰਫ਼ੀਆਂ ਭੇਟ ਕਰਦਾ; ਜਾਂ ਇਸ ਤੋਂ ਵੀ ਬੱਦਤਰ, ਜੇ ਤੁਸੀਂ ਉਸ ਜ਼ਾਲਮ ਦਿਨ ਨੂੰ ਮੇਰੇ ਨਾਲ ਹੁੰਦੇ ਜਦੋਂ ਮਰੇ ਪਿਤਾ ਨੇ ਇੱਕ ਮੁੰਸ਼ੀ ਦੇ ਪੁੱਤਰ ਨੂੰ ਦੀਵਾਨਖਾਨੇ ਦੇ ਵਿਚਕਾਰ ਇੱਕ ਖੰਭੇ ਨਾਲ ਗੁੱਸੇ ਨਾਲ ਬੁਰੀ ਤਰ੍ਹਾਂ ਜੂੜ ਲਿਆ ਸੀ ਤੇ ਫਿਰ ਚਾਬੁਕ ਨਾਲ ਉਸਦੀ ਉਹ ਛਿੱਲ ਲਾਹੀ ਕਿ ਰਹੇ ਰੱਬ ਦਾ ਨਾਂ – ਤੇ ਉਸਦਾ ਕਸੂਰ ਵੀ ਕੀ ਸੀ, ਉਸ ਵਿਚਾਰੇ ਨੇ ਇੱਕ ਸੱਚੇ ਮੁਸਲਮਾਨ ਯੁਵਕ ਵਜੋਂ ਮੇਰੇ ਮਾਣ ਵਿੱਚ ਕਵਿਤਾ ਲਿਖੀ ਸੀ ਤੇ ਮੇਰੀ ਖਿੜਕੀ ਹੇਠ ਖਲੋ ਕੇ ਉਸਨੂੰ ਪੜ੍ਹਨ ਲੱਗ ਪਿਆ ਸੀ – ਤੇ

ਇਹ ਸਭ ਬੜੇ ਭੋਲੇਪਣ ਵਿੱਚ; ਜੇ ਤੁਸੀਂ ਇਹ ਸਭ ਵੇਖਿਆ ਹੁੰਦਾ......ਤੇ ਜਦੋਂ ਹੜ੍ਹ ਆਉਂਦਾ ਏ ਤਾਂ ਮਾਂ ਗੋਮਤੀ ਬਰਸਾਤੀ ਪਾਣੀਆਂ ਨਾਲ ਕਿਵੇਂ ਨੱਕੋ ਨੱਕ ਭਰ ਜਾਂਦੀ ਏ ਕਿ ਆਦਮੀ, ਔਰਤਾਂ ਤੇ ਬੱਚੇ ਘਰਾਂ ਦੇ ਭਾਂਡੇ-ਟੀਂਡੇ, ਬਿਸਤਰੇ, ਪੰਘੂੜੇ ਸਿਰਾਂ ਤੇ ਚੁੱਕੀ ਰੁੱਖਾਂ 'ਤੇ ਚੜ੍ਹ ਜਾਂਦੇ ਹਨ ਜਿੱਥੇ ਉਹਨਾਂ ਨੂੰ ਪੰਦਰਾਂ-ਪੰਦਰਾਂ ਦਿਨ ਭੁੱਖੇ ਪਿਆਸੇ ਰਹਿਣਾ ਪੈਂਦਾ – ਕਿਉਂਕਿ ਦਰਿਆ ਦਾ ਪਾਣੀ ਉਹਨਾਂ ਦੀਆਂ ਝੌਂਪੜੀਆਂ ਅਤੇ ਘਰਾਂ ਵਿੱਚ ਵੜ ਜਾਂਦਾ ਅਤੇ ਆਪਣੇ ਨਾਲ ਪਸ਼ੂਆਂ, ਕੰਧਾਂ ਦੀਆਂ ਇੱਟਾਂ ਤੇ ਬੱਚਿਆਂ ਨੂੰ ਵਹਾ ਕੇ ਲੈ ਜਾਂਦਾ; ਜੇ ਤੁਸੀਂ ਕਿਤੇ ਇਹ ਸਭ ਵੇਖਿਆ ਹੁੰਦਾ ਤਾਂ ਜਾਣ ਜਾਂਦੇ ਮੇਰਾ ਸਾਮਵਾਦ ਕਿੱਥੋਂ ਪੈਦਾ ਹੁੰਦਾ ਏ। ਮੇਰਾ ਸਾਮਵਾਦ ਭਾਰਤ ਮਾਂ ਦੇ ਹੰਝੂਆਂ ਤੋਂ ਬਣਿਆ ਹੋਇਆ ਏ।"

"ਓਹ ਹਾਂ," ਮੈਂ ਜਵਾਬ ਦਿੱਤਾ, "ਪਰ ਇਹ ਇਸ ਕਰਕੇ ਏ ਕਿ ਤੁਸੀਂ ਆਪਣੇ ਆਪ ਵਿੱਚ ਰੋ ਨਹੀਂ ਸਕਦੇ ਹੋ।"

"ਇਹ ਤੁਸੀਂ ਠੀਕ ਕਿਹਾ।" ਉਹ ਹਮੇਸ਼ਾ ਮੇਰੀ ਗੱਲ ਮੰਨ ਲੈਂਦੀ ਸੀ। ਮੈਂ ਉਸਦਾ ਸਕੂਲ-ਮਾਸਟਰ ਸੀ ਤੇ ਉਹ ਮੈਥੋਂ ਸਿੱਖਿਆ ਹਾਸਲ ਕਰਨਾ ਪਸੰਦ ਕਰਦੀ ਸੀ।

"ਸੱਚ ਤਾਂ ਇਹ ਵੇ ਕਿ ਤੁਹਾਡੇ ਲਈ ਮੁਹੱਬਤ, ਇੱਕ ਅਮੂਰਤ ਕਲਪਨਾ ਏ।"

"ਤੁਸੀਂ ਕਿੰਨੇ ਸਹੀ ਹੋ," ਉਸਨੇ ਕਿਹਾ ਤੇ ਉਸਦੀਆਂ ਅੱਖਾਂ ਵਿਚ ਅਚਾਨਕ ਇੱਕ ਚਮਕਾਹਟ ਲਿਸ਼ਕ ਉਠੀ। "ਲਕਸ਼ਮੀ ਅਕਸਰ ਆਖਦੀ ਏ," ਉਸਨੇ ਆਪਣੀ ਗੱਲ ਜਾਰੀ ਰੱਖੀ, "ਕਿ ਸਾਵਿੱਤਰੀ ਕਦੇ ਕਿਸੇ ਨਾਲ ਮੁਹੱਬਤ ਨਹੀਂ ਕਰਦੀ। ਉਸਨੂੰ ਸਭ ਕੁਝ ਦਿੱਤਾ ਗਿਆ ਏ, ਪੈਸਾ ਤੇ ਸਨਮਾਨ – ਇਹ ਉਸਦੇ ਆਪਣੇ ਸ਼ਬਦ ਨੇ – ਸੋ ਸਾਵਿੱਤਰੀ ਕਦੇ ਮੁਹੱਬਤ ਨਹੀਂ ਕਰ ਸਕਦੀ।"

"ਨਹੀਂ," ਮੈਂ ਵਿਰੋਧ ਕੀਤਾ ...ਸ਼ਾਇਦ ਕੁਝ ਖ਼ੁਦਗਰਜ਼ੀ ਦੀ ਪੱਖ-ਪੂਰਤੀ ਦੇ ਇਹਸਾਸ ਨਾਲ। "ਤੁਸੀਂ ਮੁਹੱਬਤ ਕਰ ਸਕਦੇ ਹੋ। ਸਗੋਂ ਤੁਸੀਂ ਖ਼ੁਦ ਮੁਹੱਬਤ ਬਣ ਸਕਦੇ ਹੋ।"

"ਇਹ, ਇਹ....... ਇਹ ਕੀ ਕਿਹਾ ?"

"ਤੁਹਾਡੇ ਲਈ ਮੁਹੱਬਤ ਇੱਕ ਪੱਧਰ ਨਹੀਂ ਏ, –ਜਜ਼ਬੇ ਨੂੰ ਸੇਧ ਦੇਣਾ ਨਹੀਂ ਏ, ਇੱਕ ਵਿਚਾਰ ਨਹੀਂ ਏ। ਤੁਹਾਡੇ ਲਈ ਮੁਹੱਬਤ ਇੱਕ ਪਹਿਚਾਣ ਏ, ਇੱਕ ਫੌਰੀ ਤਜ਼ਰਬਾ........ ਜਿਵੇਂ ਕਿਸੇ ਨੂੰ ਅੰਤਰ-ਪ੍ਰੇਰਨਾ ਹੁੰਦੀ ਏ।" ਮੈਂ ਕਿਹਾ।

"ਵਾਹ, ਕਮਾਲ ਏ...... ਕਹੀ ਚੱਲੋ।"

"ਮੈਂ ਤੁਹਾਨੂੰ ਉਦੋਂ ਤਕ ਫੁੱਲਾਂ ਨੂੰ ਤੱਕਦੇ ਜਾਂ ਦਰਿਆ ਦੇ ਬੰਨ੍ਹ 'ਤੇ ਖੜੇ ਅਤੇ ਕੈਮ ਦੀ ਘੁਰਰ-ਘੁਰਰ ਸੁਣਦੇ ਵੇਖਿਆ ਏ, ਜਦੋਂ ਤਕ ਤੁਸੀਂ ਆਪਣੇ ਆਪ ਵਿੱਚ ਮਸਤ ਨਹੀਂ ਸੀ ਹੋ ਗਏ। ਤੁਸੀਂ ਇੱਕ ਲੰਮੀ, ਲੰਮੀ ਚੁੱਪੀ ਬਾਅਦ ਆਪਣੇ ਆਪ 'ਚੋਂ ਬਾਹਰ ਆਉਂਦੇ ਹੋ ਤੇ ਕਹਿੰਦੇ ਹੋ, 'ਤੁਹਾਨੂੰ ਬਹੁਤੀ ਦੇਰ ਤਕ ਤਾਂ ਨਹੀਂ ਮੈਨੂੰ ਉਡੀਕਣਾ ਪਿਆ ?' ਤੇ ਇਹ ਸ਼ਬਦ ਤੁਸੀਂ ਕਿੰਨੀ ਪਿਘਲੀ ਹੋਈ ਆਵਾਜ਼ ਵਿੱਚ ਕਹਿੰਦੇ ਹੋ।"

"ਤਾਂ ਫਿਰ ਗਿਆਨੀ ਪੁਰਖ ਮੈਨੂੰ ਇਹ ਦੱਸੋ ਕਿ ਜਦੋਂ ਮੈਂ ਕੈਮ ਦੀ ਘੁਰਰ-

ਘੁਰਰ ਸੁਣਦੀ ਹਾਂ ਤਾਂ ਕੀ ਵਾਪਰਦਾ ਏ ?"

"ਗਿਆਨੀ ਪੁਰਖ ਆਖਦਾ ਏ : ਜਦੋਂ ਕੌਮ ਦੇਰ ਤਕ ਘੁਰਰ-ਘੁਰਰ ਕਰਦੀ ਏ ਤਾਂ ਸਾਵਿੱਤਰੀ ਸਾਵਿੱਤਰੀ ਬਣ ਜਾਂਦੀ ਏ। ਸਭ ਤੋਂ ਪਹਿਲਾਂ ਸਾਵਿੱਤਰੀ ਦਰਿਆ ਨੂੰ ਸੁਣਦੀ ਏ, ਫਿਰ ਉਹ ਆਪਣੇ ਦਿਲ ਦੀ ਆਵਾਜ਼ ਨੂੰ ਸੁਣਦੀ ਏ, ਫਿਰ ਉਹ ਆਪਣੀ ਹੀ ਖ਼ਾਮੋਸ਼ੀ ਨੂੰ ਸੁਣਦੀ ਏ, ਤੇ ਫਿਰ ਉਹ ਗੁਆਚ ਜਾਂਦੀ ਏ।"

"ਕਿੱਥੇ ਜਨਾਬ ?"

"ਕਿਤੇ ਨਹੀਂ, ਲੜਕੀ। ਤੁਸੀਂ ਸਭ ਕੁਝ ਵਿੱਚ ਗੁਆਚ ਜਾਂਦੇ ਹੋ - ਆਪਣੇ ਆਪ ਵਿੱਚ ਨਹੀਂ। *'ਅੰਬੋ ਯਥਾ ਸਲਿਲ ਸੇਵ ਤੁ ਤਤਸਮਗ੍ਰਮ'*, ਅਰਥਾਤ - ਇਹ ਸਦਾ ਅਤੇ ਸਭ ਲਈ ਜਲ ਹੈ।"

"ਮੇਰੇ ਖ਼ਿਆਲ 'ਚ - ਮੈਂ ਸਮਝ ਰਹੀ ਹਾਂ। ਤੁਸੀਂ ਕਹੀ ਚੱਲੋ।"

"ਹੁਕਮ ਸਿਰ-ਮੱਥੇ। ਜਿਵੇਂ ਪਰੂਸਤ ਆਖਦਾ ਹੈ - ਆਖ਼ਰਕਾਰ ਅਸੀਂ ਕੇਵਲ ਆਪਣੇ ਆਪ ਨੂੰ ਹੀ ਜਾਣ ਸਕਦੇ ਹੁੰਦੇ ਹਾਂ।"

"ਤਾਂ ਇਸਦਾ ਇਹ ਮਤਲਬ ਤੇ ਨਹੀਂ ਕਿ ਅਸੀਂ ਕਿਸੇ ਦੂਸਰੇ ਨੂੰ ਮੁਹੱਬਤ ਨਹੀਂ ਕਰ ਸਕਦੇ ਹਾਂ ?" ਉਹ ਕਾਹਲੀ ਵਿੱਚ ਬੋਲ ਰਹੀ ਸੀ ਜਿਵੇਂ ਉਹ ਇਸ ਹਕੀਕਤ ਤੋਂ ਜਾਣੂ ਹੋਣਾ ਚਾਹ ਰਹੀ ਹੋਵੇ ਕਿ ਪਰਤਾਪ ਉਸਨੂੰ ਮੁਹੱਬਤ ਕਰ ਸਕਦਾ ਹੈ ਪਰ ਸ਼ਾਇਦ ਉਸਨੂੰ ਮੁਹੱਬਤ ਨਾ ਕਰ ਸਕੇ ਤੇ ਇਸਦੇ ਬਾਵਜੂਦ ਉਸ ਨਾਲ ਸ਼ਾਦੀ ਕਰੇ। ਪਰਤਾਪ ਹਮੇਸ਼ਾ ਉਸਦੇ ਮਨ 'ਤੇ ਛਾਇਆ ਰਹਿੰਦਾ ਸੀ।

"ਨਹੀਂ, ਤੁਸੀਂ ਕਿਸੇ ਹੋਰ ਨਾਲ ਮੁਹੱਬਤ ਕਰ ਸਕਦੇ ਹੋ। ਪਰ ਮੁਹੱਬਤ ਕਦੇ ਵੀ ਇੱਕ ਪ੍ਰਵਿਰਤੀ ਨਹੀਂ ਹੋ ਸਕਦੀ, ਇੱਕ ਭਾਵਨਾ, ਇੱਕ ਕਾਰਜ। ਇਹ ਸਾਰੇ ਕਾਰਜ ਕੇਵਲ ਸਰੀਰ ਦੇ ਹੋ ਸਕਦੇ ਹਨ ਜਾਂ ਮਨ ਦੇ ਜਾਂ ਹਉਮੈਂ ਦੇ। ਕੇਵਲ ਖ਼ੁਦਗ਼ਰਜ਼ ਹੀ ਮੁਹੱਬਤ ਕਰ ਸਕਦੇ ਨੇ।"

"ਤੇ ਬੇਮੁਹੱਬਤ ?"

"ਉਹ ਮੁਹੱਬਤ ਬਣ ਜਾਂਦੇ ਨੇ।"

"ਫ਼ਿਲਹਾਲ ?" ਉਸਨੇ ਖਿਮਾਪੂਰਵਕ ਉਤਸੁਕਤਾ ਨਾਲ ਇੰਜ ਪੁੱਛਿਆ ਜਿਵੇਂ ਕੋਈ ਕਿਸਾਨ ਕਿਸੇ ਜੋਤਸ਼ੀ ਤੋਂ ਪੁੱਛਦਾ ਹੈ - ਵਰਖਾ ਕਦੋਂ ਹੋਵੇਗੀ।

"ਫਿਲਹਾਲ ਤੁਸੀਂ ਸੋਵੀਅਤ ਦੇਸ਼ ਦੇ ਗੀਤ ਗਾਓ।" ਮੈਂ ਕਿਹਾ, ਤੇ ਅਸੀਂ ਏਨੀ ਜ਼ੋਰ ਨਾਲ ਇੰਜ ਹੱਸੇ ਕਿ ਕਿਸੇ ਦਿਆਲੂ ਪ੍ਰੋਫ਼ੈਸਰ ਦੀ ਬੀਵੀ, ਜੋ ਆਪਣੇ ਬੁਲੀ ਕੁੱਤੇ ਨੂੰ ਸੈਰ ਕਰਾਉਣ ਘਰੋਂ ਨਿਕਲੀ ਸੀ, ਨੂੰ ਇਹ ਲੱਗਾ ਕਿ ਇੰਗਲੈਂਡ ਦੀ ਸਲਤਨਤ ਵਿੱਚ ਇਸ ਕਹਿਰਵਾਨ ਵਤੀਰੇ ਕਾਰਨ ਬਰਤਾਨਵੀ ਕੁੱਤੇ ਦੀ ਸੰਵੇਦਨਸ਼ੀਲਤਾ ਨੂੰ ਧੱਕਾ ਲੱਗਾ ਹੈ। ਟ੍ਰਿਨਿਟੀ ਦੇ ਹਾਲ-ਕਮਰਿਆਂ ਨੇ ਜ਼ਰੂਰ ਹੀ ਸਾਡੇ ਇਸ ਹਾਸੇ ਨੂੰ ਸੁਣਿਆ ਹੋਵੇਗਾ ਤੇ ਕੁੱਤਾ ਲਗਾਤਾਰ ਕਰੂਰਤਾ ਨਾਲ ਭੌਂਕਦਾ ਰਿਹਾ।

"ਬੁਲੀ ਕੁੱਤੇ, ਮੈਡਮ," ਮੈਂ ਸਾਵਿੱਤਰੀ ਨੂੰ ਕਿਹਾ, "ਇੱਕ ਬੁਰਜ਼ਵਾ ਸਕੰਲਪ ਏ ਅਤੇ ਇੰਜ ਸਮਾਜਵਾਦੀ ਦੇਸ਼ ਵਿੱਚ ਇਸ ਦੀ ਕੋਈ ਥਾਂ ਨਹੀਂ। ਤੁਸੀਂ ਰੂਸ ਵਿੱਚ ਬਹੁਤੇ ਲੋਕਾਂ

ਨੂੰ ਪੁਰ-ਪੁਰ-ਪੁਰ ਕਹਿ ਕੇ ਬੁਲਾ ਸਕਦੇ ਹੋ (ਜਿਵੇਂ ਹਿੰਦੁਸਤਾਨ ਵਿੱਚ ਸਾਡੇ ਕਿਸਾਨ ਆਪਣੇ ਕੁੱਤਿਆਂ ਨੂੰ ਆਪਣੇ ਪਾਸ ਬੁਲਾਉਂਦੇ ਹਨ) - ਖ਼ੈਰ ਉਹ ਆਪਣੇ ਕੁੱਤਿਆਂ ਦੇ ਗਲਾਂ ਵਿੱਚ ਜ਼ੰਜੀਰਾਂ ਪਾ ਕੇ ਰੱਖਦੇ ਨੇ, ਉਹਨਾਂ ਦੇ ਪਟਿਆਂ ਉਪਰ ਉਹਨਾਂ ਦੇ ਨਾਂ ਲਿਖੇ ਹੁੰਦੇ ਨੇ, ਤੇ ਉਹ ਸਰਕਾਰੀ ਹਸਪਤਾਲ ਤੋਂ ਉਹਨਾਂ ਦੀ ਤੰਦਰੁਸਤੀ ਦਾ ਪ੍ਰਮਾਣ-ਪੱਤਰ ਵੀ ਪ੍ਰਾਪਤ ਕਰਦੇ ਹਨ - ਉਹਨਾਂ ਦੀਆਂ ਪੂਛਾਂ ਕਟਵਾ ਦਿੰਦੇ ਹਨ ਤੇ ਉਹਨਾਂ ਦੀਆਂ ਬੂਥੀਆਂ ਉਪਰ ਛਿੱਕੇ ਵੀ ਚਿਪਕਾ ਦਿੰਦੇ ਹਨ - ਸੋ ਉਥੇ ਕੁੱਤੇ ਲਿਆਉਣ ਦੀ ਆਗਿਆ ਨਹੀਂ ਏ ।"

"ਇਹ ਸਭ ਝੂਠਾ ਅਮਰੀਕੀ ਪ੍ਰਚਾਰ ਏ !" ਉਸਨੇ ਇਤਰਾਜ਼ ਕੀਤਾ ।

"ਤੁਹਾਨੂੰ ਪਤਾ ਨਹੀਂ - ਮੈਨੂੰ ਅਮਰੀਕਾ ਤੋਂ ਡਾੱਲਰ ਮਿਲਦੇ ਨੇ ?" ਮੈਂ ਹੱਸਿਆ । "ਅਮਰੀਕੀ ਲੋਕ ਜਾਰਜ਼ ਤੀਸਰੇ ਦੇ ਖ਼ਿਲਾਫ਼ ਹਨ, ਇਸ ਲਈ ਉਹ ਯਕੀਨਨ ਰਾਜਤੰਤਰ ਵਿਰੋਧੀ ਹਨ । ਉਹਨਾਂ ਪਾਸ ਕੁਝ ਵੀ ਨਹੀਂ ਸਿਵਾਇ ਮੇਰੇ ਬਾਦਸ਼ਾਹ-ਰਹਿਤ ਰਾਜਤੰਤਰ ਜਾਂ ਮੇਰੇ ਵੇਦਾਂਤ ਉਪਰ ਹੱਸਣ ਦੇ । ਮੈਨੂੰ ਤਾਂ ਚਾਹੀਦਾ ਸੀ ਕਿ ਸਤਾਰ੍ਹਵੀਂ ਸਦੀ ਵਿੱਚ ਪੈਦਾ ਹੁੰਦਾ, ਆਪਣੇ ਆਪ ਨੂੰ ਰਾਮ-ਭੱਟ ਦੇ ਨਾਂ ਨਾਲ ਅਖਵਾਉਂਦਾ ਅਤੇ ਮਹਾਨ ਜਗਨਨਾਥ ਭੱਟ ਵਾਂਗ ਕਿਸੇ ਗੁਮਨਾਮ ਯੁਵਰਾਜ ਉਪਰ ਕੁਝ ਜਟਿਲ ਤੇ ਪ੍ਰਸੰਸਾਮਈ ਕਵਿਤਾਵਾਂ ਲਿਖਦਾ ।"

"ਕਿਸੇ ਰਾਜਕੁਮਾਰੀ ਉਪਰ ਨਹੀਂ ?" ਉਸਨੇ ਪੁੱਛਿਆ ।

"ਨਹੀਂ, ਉਸ ਜ਼ਮਾਨੇ ਵਿੱਚ ਕੋਈ ਬ੍ਰਾਹਮਣ ਕਿਸੇ ਰਾਜਕੁਮਾਰੀ ਨਾਲ ਵਿਆਹ ਨਹੀਂ ਸੀ ਕਰ ਸਕਦਾ ।"

"ਪਰ ਜਗਨਨਾਥ ਭੱਟ ਨੇ ਤਾਂ ਇੰਜ ਕੀਤਾ ਸੀ ।"

"ਹਾਂ, ਇੰਜ ਕਿਹਾ ਜਾਂਦਾ ਏ ।"

"ਉਸਨੇ ਸ਼ਾਹਜਹਾਂ ਦੀ ਸਕੀ ਧੀ ਨਾਲ ਵਿਆਹ ਕੀਤਾ ਸੀ," ਉਹ ਬੋਲਦੀ ਗਈ, ਕੁਝ ਮਜ਼ਾਕ ਨਾਲ ਤੇ ਕੁਝ ਗੰਭੀਰਤਾ ਨਾਲ । "ਸਗੋਂ ਉਹ ਉਸਨੂੰ ਬਨਾਰਸ ਲੈ ਗਿਆ ਸੀ, ਅਤੇ ਸਮੁੱਚੀ ਜਨਤਾ ਗੁੱਸੇ ਵਿੱਚ ਉਠ ਖੜੀ ਹੋਈ ਸੀ ਕਿ ਇੱਕ ਮੁਸਲਮਾਨ ਭਾਵੇਂ ਉਹ ਮੁਗ਼ਲ ਰਾਜਕੁਮਾਰੀ ਹੀ ਕਿਉਂ ਨਾ ਹੋਵੇ ਕਿਵੇਂ ਕਾਲਭੈਰਵ ਦੇ ਮਹਾਨ ਮੰਦਰ 'ਚ ਵੜ ਸਕਦੀ ਏ । ਇੰਜ ਸ਼ਾਇਰ ਸਾਹਿਬ ਆਪਣੀ ਬੀਵੀ ਨੂੰ ਲੁਕ-ਲੁਕਾ ਕੇ ਗੰਗਾ ਦੇ ਘਾਟ ਤਕ ਲੈ ਕੇ ਗਿਆ ਅਤੇ ਬੋਲਿਆ, 'ਮਾਂ, ਗੰਗਾ, ਮਹਾਨ ਮਾਂ, ਗੰਗਾ, ਮੈਂ ਤੁਹਾਡੇ ਚਰਨਾਂ ਵਿੱਚ ਆਪਣੀ ਬੀਵੀ, ਰਾਜਕੁਮਾਰੀ ਨੂੰ ਲੈ ਕੇ ਆਇਆ ਹਾਂ....... '

"ਗੰਗਾ ਉਪਰ ਉਠਦੀ ਹੈ, ਉਸਦੀ ਹਰ ਲਹਿਰ ਉਪਰ ਨੂੰ ਉਠਦੀ ਹੈ......... ਤੇ ਲਹਿਰਾਂ ਨੇ ਪੈਰਾਂ ਨੂੰ ਧੋ ਦਿੱਤਾ, ਹਾਂ, ਮਾਂ ਗੰਗਾ ਨੇ ਦੁਲਹਨ ਨੂੰ ਪਾਕ ਕਰ ਦਿੱਤਾ......

"ਤੇ ਜਗਨਨਾਥ ਭੱਟ ਨੇ ਉਥੇ ਗੰਗਲਹਿਰੀ ਦੀਆਂ ਇਹ ਮਹਾਨ ਪੰਕਤੀਆਂ ਦੀ ਸਿਰਜਣਾ ਕੀਤੀ :

*ਨਿਧਾਨਮ ਧਰਮਾਣਮ ਕਿਮਪਿ ਚ ਵਿਧਾਨਮ*
ਨਵਸੁਦਾਮ ਤੀਰਥਨਾਮ ਅਮਲ ਪਰਿਧਾਨਮ ਤ੍ਰਿਜਗਤਹ

ਜਿੱਥੇ ਸਭ ਧਰਮਾਂ ਦਾ ਵਸੇਬਾ ਏ
ਯੁਵਕਾਂ ਦੀ ਇਕਮਾਤਰ ਸੁੱਖਦਾਤੀ
ਪਵਿੱਤਰ ਪਾਣੀਆਂ ਦਾ ਕੇਂਦਰ
ਤ੍ਰੈ-ਲੋਕਾਂ ਦਾ ਸੁਨਹਿਰੀ ਹਾਰ ।

"ਉਸਨੇ ਘੱਟੋ ਘੱਟ ਆਪਣੀ ਬੀਵੀ ਦੀ ਵੀ ਤਾਰੀਫ਼ ਕਰ ਦਿੱਤੀ ਹੁੰਦੀ," ਉਹ ਬੋਲੀ ।

"ਖ਼ੈਰ, ਇਹ ਮੈਂ ਕਰ ਦੇਵਾਂਗਾ । ਕੀ ਮੈਂ ਫਿਰ ਤੁਹਾਡੇ ਬਾਰੇ 'ਸ਼ਾਰਦੂਲ ਵਿਕ੍ਰੀੜਿਤ' ਬਹਿਰ ਵਿੱਚ ਕੋਈ ਸੰਸਕ੍ਰਿਤ ਕਵਿਤਾ ਲਿਖਾਂ ?" ਮੈਂ ਪੁੱਛਿਆ । "ਕੀ ਮੈਨੂੰ ਇੰਜ ਕਰਨ ਦੀ ਆਗਿਆ ਦਿਓਗੇ ?"

"ਅਠਾਰ੍ਹਵੀਂ ਸਦੀ ਦੇ ਮੇਰੇ ਪੂਰਵਜਾਂ ਤੋਂ ਲੈਕੇ ਸ਼ਾਇਦ ਕਿਸੇ ਨੇ ਸੰਸਕ੍ਰਿਤ ਵਿੱਚ ਆਪਣਾ ਗੁਣਗਾਨ ਨਹੀਂ ਕਰਾਇਆ, ਸੋ ਕਿਉਂ ਨਹੀਂ ? ਮੇਰੇ ਇਧਰ ਦੇ ਪੂਰਵਜਾਂ ਨੇ ਸਿਕੰਦਰ ਮਹਾਨ ਜਾਂ ਰੁਸਤਮ-ਸੁਹਰਾਬ ਉਪਰ ਕਵਿਤਾਵਾਂ ਲਿਖਣ ਲਈ ਮੁਗ਼ਲ ਕਵੀਆਂ ਨੂੰ ਦਰਬਾਰ ਵਿੱਚ ਨੌਕਰੀ ਦਿੱਤੀ ਸੀ ਅਤੇ ਵੱਧ ਤੋਂ ਵੱਧ ਕੁਝ ਬੁਲਬੁਲਾਂ ਨੇ ਰਾਜਕੁਮਾਰੀ ਦੇ ਮਰਮਰੀ ਹੱਥ ਤੋਂ ਹੰਝੂ ਪੀਤੇ ਹੋਣਗੇ । ਜੇ ਤੁਸੀਂ ਹੋਰ ਅੱਗੇ ਵਧਦੇ ਹੋ - ਤਾਂ ਤੁਹਾਨੂੰ ਇੱਕ ਥੰਮ੍ਹ ਨਾਲ ਬੰਨ੍ਹਿਆ ਜਾ ਸਕਦਾ ਏ ਤੇ ਤੁਹਾਡੀ ਪਿੱਠ ਦੀ ਚਮੜੀ ਨੂੰ ਛਿੱਲਿਆ ਜਾ ਸਕਦਾ ਏ । ਮੈਂ ਤੁਹਾਨੂੰ ਉਸ ਕਹਾਣੀ ਦਾ ਅੰਤ ਨਹੀਂ ਸੁਣਾਇਆ । ਮੇਰੇ ਪਿਤਾ ਸਾਰੀ ਰਾਤ ਉਸ ਲੜਕੇ ਦੇ ਪਿਓ ਕੋਲ ਬੈਠੇ ਰੋਂਦੇ ਰਹੇ, ਉਹਨਾਂ ਉਸ ਮੁਸਲਿਮ ਯੁਵਕ ਨੂੰ ਵਜ਼ੀਫ਼ਾ ਲਾ ਕੇ ਅਲੀਗੜ੍ਹ ਵਿਖੇ ਪੜ੍ਹਾਈ ਕਰਨ ਲਈ ਭੇਜ ਦਿੱਤਾ । ਉਸਦੀ ਕਵਿਤਾ ਕੋਈ ਮਾੜੀ ਨਹੀਂ ਸੀ; ਮੈਨੂੰ ਹਾਲੇ ਵੀ ਕੁਝ ਯਾਦ ਏ :

ਬੂੰਦ ਨੇ ਅੱਖਾਂ ਖੋਲ੍ਹਦੇ ਹੀ ਸੂਰਜ ਨੂੰ ਪੁੱਛਿਆ, ਓ ਸਭ ਕੁਝ ਨੂੰ ਵੇਖਣਹਾਰੇ,
ਮੈਨੂੰ ਵੀ ਉਹ ਨਜ਼ਰ ਦੇ ਦਿਓ ਜੋ ਵੇਖ ਸਕੇ,
ਪ੍ਰਕਾਸ਼ਮਈ ਲਾਲ ਦੀਪਕ ਨੂੰ
ਤਾਂਕਿ ਬੁਲਬੁਲ ਵਲੋਂ ਰੁਦਨ ਭਰਿਆ ਗੀਤ ਸ਼ੁਰੂ ਕਰਨ ਤੋਂ ਪਹਿਲਾਂ ਹੀ
ਮੈਂ ਉਸਦੇ ਮੁੜੇ ਹੋਏ ਭਰਵੱਟਿਆਂ ਨੂੰ ਤਕ ਸਕਾਂ ।

"ਬਿਲਕੁਲ ਸੱਚ," ਮੈਂ ਕਿਹਾ, "ਤੁਹਾਡੇ ਚਿਹਰੇ ਦਾ ਸਭ ਤੋਂ ਖ਼ੂਬਸੂਰਤ ਅੰਗ ਤੁਹਾਡੇ ਭਰਵੱਟੇ ਹੀ ਨੇ ।"

"ਇਹ ਬੇਹੂਦਾ ਗੱਲ ਏ....... ਪਰ ਫ਼ਿਰ ਵੀ ਕਹੀ ਚੱਲੋ ।"

"ਤੁਹਾਡੀ ਚਮੜੀ ਸ਼ਾਇਦ ਇਸ ਤੋਂ ਵੀ ਵਧੇਰੇ ਨਿਰਾਲੀ ਏ । ਪੰਜ ਸੌ ਸਾਲਾਂ ਤੋਂ ਕੋਠੜੀ ਵਿੱਚ ਬੰਦ ਜੋ ਰਹੀ ਏ ।"

"ਸਤ ਸੌ ਸਾਲ ਕਹੋ ਜਨਾਬ, ਕਿਉਂਕਿ ਸਾਨੂੰ ਸਭ ਤੋਂ ਪਹਿਲਾਂ ਅਲਤਮਸ ਨੇ ਜਿੱਤਿਆ ਸੀ ।"

"ਚੱਲੋ ਇੰਜ ਹੀ ਸਹੀ...... ਸਤ ਸੌ ਸਾਲ ਦੀ ਜ਼ਨਾਨਾ ਜ਼ਿੰਦਗੀ ਨੇ ਤੁਹਾਡੀ ਚਮੜੀ ਨੂੰ ਸਵੈ-ਸੰਦੀਪਤ ਸੰਰਚਨਾ ਦਿੱਤੀ ਏ ।"

"ਤਾਂ ਫਿਰ ?"

"ਇਸ ਲਈ ਜਦੋਂ ਤੁਸੀਂ ਆਪਣੀ ਖ਼ਾਮੋਸ਼ੀ ਵਿੱਚ ਲੀਨ ਹੁੰਦੇ ਹੋ ਤਾਂ ਇੰਜ ਲੱਗਦਾ ਏ ਜਿਵੇਂ ਤੁਸੀਂ ਆਪਣੇ ਅੰਦਰੋਂ ਪ੍ਰਕਾਸ਼ਮਾਨ ਹੋ ਰਹੇ ਹੋਵੋ ।"

"ਤੇ ਉਹ ਗੋਲ ਕਟੋਰਾ !" ਉਸਨੇ ਹੁਲਾਸਪੂਰਨ ਕਿਹਾ ।

"ਗੋਲ, ਹਾਂ, ਉਹ ਜਲਤਰੰਗ, ਜਿਸਨੂੰ ਸੰਗੀਤਕਾਰ ਵਜਾ ਸਕੇ ।" ਅਚਾਨਕ ਹੁਲਾਸ ਦੀ ਭਾਵਨਾ ਗੁੰਮ ਹੋ ਗਈ ਅਤੇ ਪਲਕਾਂ ਬੰਦ ਹੋ ਗਈਆਂ ਅਤੇ ਸਾਵਿੱਤਰੀ ਦੇ ਗਿਆਨ ਦੇ ਘੇਰੇ ਵਿੱਚ ਕੀਲਿਆ ਹੋਇਆ ਕਿਸੇ ਪ੍ਰੋਫ਼ੈਸਰ ਦਾ ਬੁਲੀ ਕੁੱਤਾ, ਉਹਨਾਂ ਕੁੱਤਿਆ ਵਾਂਗ ਬਾਓ ਦੀ ਟੇਪੈਸਟਰੀ 'ਤੇ ਬੈਠ ਗਿਆ ਹੋਵੇਗਾ ਜੋ ਆਪਣੇ ਕੰਨ ਪਿਛਾਂਹ ਖਿੱਚੀ, ਆਪਣੀ ਪੂਛ ਖੁੱਲ੍ਹੀ ਛੱਡੀ ਆਪਣੇ ਪਿਛਲੇ ਭਾਗ ਨੂੰ ਹਿਲਾਉਂਦੇ ਹਨ ਜਿੱਥੋਂ ਇੱਕ ਵਿਸ਼ਵਾਸ ਉਤਪੰਨ ਹੁੰਦਾ ਹੈ - ਇੱਕ ਅਜਿਹੀ ਸ਼ਕਤੀ ਜੋ ਉਹਨਾਂ ਦੀਆਂ ਅੱਖਾਂ ਨੂੰ ਰੁਸ਼ਨਾ ਦਿੰਦੀ ਹੈ ।

ਜਦੋਂ ਸਾਵਿੱਤਰੀ ਇਸ ਸਥਿਤੀ ਵਿੱਚ ਚਲੀ ਗਈ ਤਾਂ ਮੈਂ ਆਪਣੇ ਆਪ ਵਿੱਚ ਗੁਆਚ ਗਿਆ ਅਤੇ ਸਭ ਕੁਝ ਭੁੱਲ ਗਿਆ ਸਿਵਾਇ ਇਸ ਇਹਸਾਸ ਦੇ ਕਿ ਮੈਂ ਹੀ ਅਸਤਿਤਵ ਹਾਂ । ਮੈਂ ਹਾਂ, ਇਸ ਲਈ ਇਹ ਸੰਸਾਰ ਹੈ । ਮੈਂ ਹਾਂ, ਇਸ ਲਈ ਸਾਵਿੱਤਰੀ ਹੈ । ਮੈਨੂੰ ਕਿੰਨਾ ਚੰਗਾ ਲੱਗਦਾ ਕਿ ਮੈਂ ਸਾਵਿੱਤਰੀ ਨੂੰ ਆਪਣੀਆਂ ਬਾਹਵਾਂ ਵਿੱਚ ਲੈ ਲੈਂਦਾ; ਇਹ ਕਿੰਨਾਂ ਸੁਭਾਵਕ ਤੇ ਕਿੰਨਾ ਅਸਲੀਅਤ ਭਰਿਆ ਹੁੰਦਾ । ਪਰ ਅਸੀਂ ਇੱਕ ਇਕੱਲੀ ਖ਼ਾਮੋਸ਼ੀ ਨਹੀਂ ਸਾਂ, ਅਸੀਂ ਦੋ ਇਕਾਂਤ ਸਾਂ । ਸਾਵਿੱਤਰੀ ਅਤੇ ਮੇਰੇ ਦਰਮਿਆਨ ਜੇ ਕੋਈ ਖੜਾ ਸੀ ਤਾਂ ਉਹ ਪਰਤਾਪ ਨਹੀਂ ਸੀ ਸਗੋਂ ਇਹ ਖ਼ੁਦ ਸਾਵਿੱਤਰੀ ਹੀ ਸੀ । ਉਸਦੇ ਆਪਣੇ ਹੀ ਪੂਜਾ-ਦੇਵਤਾ ਸਨ, ਉਸਦੀ ਆਪਣੀ ਪਾਵਨ-ਭੂਮੀ ਸੀ ਤੇ ਉਹ ਆਪਣੇ ਕਾਮਰੇਡਾਂ, ਸੋਵੀਅਤ ਸਮਾਜਵਾਦੀ ਗਣਤੰਤਰ ਸੰਘ ਨਾਲ ਖ਼ੁਸ਼ ਸੀ । ਮਾਓ ਹਾਲੇ ਓਪਰਾ ਹੀ ਸੀ ਅਤੇ ਭਾਰਤੀ ਸਰਹੱਦ ਦੇ ਬਹੁਤ ਨੇੜੇ : ਉਸਨੇ ਹਾਲੇ ਆਪਣੇ ਅੰਦਰ ਉਸਨੂੰ ਕੋਈ ਔਪਚਾਰਿਕ ਮਾਣਤਾ ਨਹੀਂ ਸੀ ਦਿੱਤੀ ।

ਉਸ ਦਿਨ ਦੁਪਹਿਰ ਨੂੰ ਉਹ ਫਿਰ ਅਚਾਨਕ ਆ ਗਈ, ਅਸਧਾਰਨ ਤੌਰ ਤੇ ਦੇਰ ਨਾਲ । ਉਸ ਦੀ ਉਚੀ ਅੱਡੀ ਵਾਲੇ ਸੈਂਡਲ ਉਸਨੂੰ ਉਸਦੇ ਪੈਰਾਂ ਉਪਰ ਏਨਾ ਅਸਥਿਰ ਬਣਾ ਰਹੇ ਪ੍ਰਤੀਤ ਹੋ ਰਹੇ ਸਨ ਜਿੰਨਾ ਪਹਿਲਾਂ ਕਦੇ ਵੀ ਨਹੀਂ । ਜਿਉਂ ਹੀ ਉਹ ਆਪਣੇ ਦੋ ਸਾਥੀਆਂ ਨਾਲ, ਜੋ ਉਸਦੇ ਪਿੱਛੇ-ਪਿੱਛੇ ਆ ਰਹੇ ਸਨ, ਤੇਜ਼ ਕਦਮਾਂ ਨਾਲ ਚੱਲਦੀ ਹੋਈ ਮੇਰੇ ਸਾਹਮਣੇ ਆ ਕੇ ਖਲੋ ਗਈ ਮੈਂ ਜ਼ਰੂਰ ਹੀ ਉਸ ਵੱਲ ਬੜੀ ਇੱਕਲਤਾ ਅਤੇ ਗੁੱਸੇਪਨ ਨਾਲ ਤੱਕਿਆ ਹੋਵੇਗਾ ਕਿ ਉਸਨੇ ਪੁਲ ਦੀ ਕੰਧ ਉਪਰ ਟਿਕੇ ਮੇਰੇ ਹੱਥ ਉਪਰ ਆਪਣਾ ਹੱਥ ਰੱਖ ਦਿੱਤਾ । ਸਾਡੇ ਦੋਹਾਂ ਵਿੱਚੋਂ ਕਿਸੇ ਨੇ ਕੁਝ ਨਾ ਕਿਹਾ, ਕੁਝ ਕਹੇ ਜਾਣ ਦੀ ਲੋੜ ਵੀ ਨਹੀਂ ਸੀ : ਜਿਉਂ ਹੀ ਉਸਨੇ ਇੱਕ ਲੰਮਾ ਅਤੇ ਡੂੰਘਾ ਸਾਹ ਭਰਿਆ ਉਸਦੇ ਅੰਦਰ ਭਰੀ ਉਦਾਸੀ ਉਮੜ ਕੇ ਬਾਹਰ ਆ ਗਈ । ਉਸਦੇ ਸਾਥੀ ਪੁਲ ਦੇ ਦੂਸਰੇ ਪਾਸੇ ਜਾ ਕੇ ਖਲੋ ਗਏ ਸਨ ਅਤੇ ਹੇਠਾਂ ਵਹਿ ਰਹੇ ਪਾਣੀ ਨੂੰ ਤੱਕ ਰਹੇ ਸਨ । ਉਹ ਜਾਣਦੀ ਸੀ ਕਿ ਸਿੱਲ੍ਹ ਨਾਲ ਮੇਰੇ ਫੇਫੜੇ ਤੰਦਰੁਸਤ ਨਹੀਂ ਸਨ ਹੋ ਜਾਣੇ । ਉਹ ਅਚਾਨਕ ਬੋਲੀ, ਜਿਵੇਂ ਕੋਈ ਆਯਾ ਇੱਕ ਬੱਚੇ ਨੂੰ ਬੋਲਦੀ ਹੈ," ਕਾਫ਼ੀ

ਦੇਰ ਤੋਂ ਮੈਂ ਤੁਹਾਨੂੰ ਖੰਘਦੇ ਨਹੀਂ ਸੁਣਿਆ ....ਬਹੁਤ ਦੇਰ ਹੋ ਗਈ ਏ..... ਹੈ ਨਾ ?" ਇਹ ਸੱਚ ਹੀ ਸੀ ਅਤੇ ਉਹ ਜਾਣਦੀ ਸੀ ਕਿ ਉਸਨੇ ਹੀ ਮੇਰੇ ਸਾਹੋਂ ਨੂੰ ਨਿਯਮਿਤ ਅਤੇ ਸਥਿਰ ਬਣਾਇਆ ਸੀ।

"ਮੈਨੂੰ ਮਾਫ਼ ਕਰਨਾ," ਉਸਨੇ ਕਿਹਾ-ਜਦੋਂ ਅਸੀਂ ਸਾਰੇ ਸਿਨੇਟ ਹਾਊਸ ਮਾਰਗ ਵਿਚੀਂ ਏਡਲਫੀ ਵੱਲ ਜਾ ਰਹੇ ਸੀ। "ਚੱਲੋ ਰਾਮਾਸਵਾਮੀ, ਅੱਜ ਅਸੀਂ ਇੱਕਠੇ ਹੀ ਖਾਣਾ ਖਾਂਦੇ ਹਾਂ...ਸਾਰੇ ਜਣੇ....ਤੇ ਫਿਰ ਤੁਸੀਂ ਕੰਮ ਕਰਨ ਲਈ ਜਾ ਸਕਦੇ ਹੋ। ਮੈਂ ਪੂਰੀ ਤਰ੍ਹਾਂ ਭੁੱਲ ਚੁੱਕੀ ਸੀ - ਕਿ ਮੈਂ ਜੇਕ ਨੂੰ ਇਹ ਕਿਹਾ ਸੀ ਕਿ ਇਸ ਬੁੱਧਵਾਰ ਦੀ ਸ਼ਾਮ ਮੈਂ ਨ੍ਰਿਤ ਕਰਨ ਲਈ ਖ਼ਾਲੀ ਰੱਖਾਂਗੀ, ਉਹ ਟਿਕਟਾਂ ਖ਼ਰੀਦ ਲਿਆਇਆ ਸੀ ਤੇ ਜਦੋਂ ਮੈਂ ਇਧਰ ਲਈ ਚੱਲ ਰਹੀ ਸੀ ਤਾਂ ਉਹ ਉਥੇ ਪਹੁੰਚ ਗਿਆ।"

"ਉਹ !" ਜ਼ੈਕ ਹੋਲਿੰਗਟਨ ਨੇ ਸਾਡੇ ਵੱਲ ਆਉਂਦੇ ਹੋਏ ਜਿਵੇਂ ਖਿਮਾਜਾਚਨਾ ਵਿੱਚ ਕਿਹਾ, "ਜੇ ਕਿਤੇ ਮੈਂ ਇੱਕ ਮਿੰਟ ਵੀ ਲੇਟ ਹੋ ਗਿਆ ਹੁੰਦਾ ਤਾਂ ਮੈਨੂੰ ਪਤਾ ਨਹੀਂ ਸੀ ਲੱਗਣਾ ਕਿ ਸਾਵਿੱਤਰੀ ਕਿਥੇ ਏ ਤੇ ਆਖ਼ਰ ਮੈਨੂੰ ਲਾਊਡ-ਸਪੀਕਰ ਵਾਲੀ ਗੱਡੀ 'ਤੇ ਇਧਰ-ਉਧਰ ਚੱਕਰ ਮਾਰਨੇ ਪੈਣੇ ਸਨ।" ਫ੍ਰਾਂਸੀਸੀ ਹਾਜ਼ਰ-ਜਵਾਬੀ ਦੀਆਂ ਖ਼ੂਬੀਆਂ ਪਿੱਛੋਂ ਇਹ ਬਰਤਾਨਵੀ ਮਿਜ਼ਾਜ ਕਿੰਨਾ ਬੋਝਲ ਪ੍ਰਤੀਤ ਹੋ ਰਿਹਾ ਸੀ। "ਹਾਂ", ਉਹ ਬੋਲਦਾ ਗਿਆ, ਜਿਵੇਂ ਕਿਸੇ ਫੁਟਬਾਲ ਮੈਚ ਬਾਰੇ ਦੱਸ ਰਿਹਾ ਹੋਵੇ, "ਤੇ ਅਸੀਂ ਮਸੀਂ ਕੋਈ ਦਸ ਕਦਮ ਹੀ ਚੱਲੇ ਹੋਵਾਂਗੇ ਜਦੋਂ ਸਾਨੂੰ ਗਰਟਨ ਦੇ ਦਰਵਾਜ਼ੇ 'ਚ ਮਾਈਕਲ ਸਵਾਂਸਟਨ ਮਿਲ ਪਿਆ ਜੋ ਕਹਿਣ ਲੱਗਾ, 'ਹਲੋ ਮਿਸ ਰਠੌਰ। ਆਪਾਂ ਅੱਜ ਦੀ ਮੁਲਾਕਾਤ ਨਿਸ਼ਚਿਤ ਕੀਤੀ ਸੀ। ਕੀ ਤੁਹਾਨੂੰ ਯਾਦ ਨਹੀਂ ਅਸੀਂ ਕਿੰਗਸਲੇ ਮਾਰਟਿਨ ਦਾ ਲੈਕਚਰ ਸੁਣਨ ਜਾਣਾ ਸੀ ?' ਪਰ ਸਵਾਂਸਟਨ ਨੇ ਹਾਲੇ ਤਕ ਟਿਕਟਾਂ ਨਹੀਂ ਸਨ ਖ਼ਰੀਦੀਆਂ ਤੇ ਕਿਉਂਕਿ ਉਹ ਇੱਕ ਕਾਮਰੇਡ ਏ, ਉਸਨੇ ਢੰਗ ਦੇ ਕੱਪੜੇ ਵੀ ਨਹੀਂ ਸਨ ਪਾ ਰੱਖੇ ਜਿਵੇਂ ਮੈਂ ਪਹਿਨੇ ਸਨ।" ਹੋਲਿੰਗਟਨ ਨੇ ਆਪਣੇ ਆਪ ਨੂੰ ਹੇਠਾਂ ਤੋਂ ਉਪਰ ਤਕ ਤੱਕਿਆ।

"ਤੇ ਫਿਰ", ਸਾਵਿੱਤਰੀ ਨੇ ਟੋਕਦੇ ਹੋਏ ਕਿਹਾ, "ਨ੍ਰਿਤ ਲਈ ਪੋਸ਼ਾਕ ਪਹਿਨਣ ਵਿੱਚ ਅਤੇ ਮਾਈਕਲ ਨੂੰ ਮਿਲਣ ਵਿੱਚ ਮੈਂ ਭੁੱਲ ਹੀ ਗਈ ਕਿ ਅਸੀਂ ਇਥੇ ਮਿਲਣਾ ਤੈਅ ਕੀਤਾ ਸੀ ਜਾਂ ਲਾਇਬ੍ਰੇਰੀ ਵਿੱਚ। ਇਸ ਲਈ ਅਸੀਂ ਪਹਿਲਾਂ ਉਥੇ ਗਏ - ਤੇ ਇਹਨਾਂ ਉਚੀ ਅੱਡੀ ਦੇ ਸੈਂਡਲਾਂ ਨਾਲ ਅਸੀਂ ਸਭ ਕੁਝ ਸਮੇਂ ਸਿਰ ਕੀਤਾ ਏ। ਤੁਹਾਨੂੰ ਪਤਾ ਹੀ ਏ, ਘੜੀਆਂ ਹਮੇਸ਼ਾ ਮੇਰੇ ਖ਼ਿਲਾਫ਼ ਹੀ ਚੱਲਦੀਆਂ ਨੇ," ਉਸ ਨੇ ਕੋਟ ਉਤਾਰਦੇ ਹੋਏ ਖਿਮਾ ਮੰਗੀ।

ਅਸੀਂ ਏਡੇਲਫੀ ਪਹੁੰਚ ਗਏ ਸੀ। ਕੈਂਬਰਿਜ ਵਿੱਚ ਉਸਦਾ ਚਬੂਤਰਾ ਹੀ ਤਾਂ ਜ਼ਿੰਦਾਦਿਲੀ ਤੇ ਜਲੌਅ ਦਾ ਪ੍ਰਤੀਕ ਏ - ਗੁਲਾਬੀ ਪੋਸ਼ਾਕਾਂ, ਲਿਸ਼ਕਵੀਆਂ ਝਾਲਰਾਂ, ਖ਼ੂਬਸੂਰਤ ਫੁੱਲਾਂ ਵਾਲੀਆਂ ਝਾੜੀਆਂ, ਲਮਕਦੀਆਂ ਟਾਈਆਂ, ਫੁਸਫੁਸਾਹਟਾਂ ਤੇ ਹਾਸੇ-ਠੱਠੇ। ਸਵਾਂਸਟਨ ਤੇ ਮੈਂ ਹੀ ਦੋ ਅਜਿਹੇ ਸ਼ਖ਼ਸ ਸਾਂ ਜੋ ਉਥੇ ਜਾਂਗਲੀ ਲੱਗ ਰਹੇ ਸੀ : ਸਵਾਂਸਟਨ ਨੇ ਆਪਣਾ ਲੈਕਚਰ ਛੱਡ ਦਿੱਤਾ ਸੀ - ਸਾਵਿੱਤਰੀ ਆਪਣੇ ਹੀ ਢੰਗ ਨਾਲ ਲੋਕਾਂ ਤੋਂ ਖਿਮਾ ਮੰਗ ਰਹੀ ਸੀ ਜਿਸ ਨਾਲ ਹਰ ਕੋਈ ਉਸਦੇ ਪਿੱਛੇ-ਪਿੱਛੇ ਚੱਲ ਰਿਹਾ ਸੀ। ਜਦੋਂ

ਅਸੀਂ ਖਾਣੇ ਲਈ ਬੈਠੇ ਤਾਂ ਮੈਂ ਪਹਿਲੀ ਵਾਰ ਵੇਖਿਆ ਕਿ ਸਾਵਿੱਤਰੀ ਵੀ ਸੁੰਦਰ ਲੱਗ ਸਕਦੀ ਹੈ। ਉਸਨੇ ਆਗਰੇ ਦੇ ਕੋਈ ਪੁਰਾਣੇ ਜ਼ੇਵਰ ਪਹਿਨੇ ਹੋਏ ਸਨ - ਉਸਦੇ ਕੰਨਾਂ ਦੀਆਂ ਵਾਲੀਆਂ ਬਹੁਤ ਪਿਆਰੀਆਂ ਸਨ। ਉਸਨੇ ਆਪਣੇ ਭਰਵੱਟੇ ਕੱਜਲ ਨਾਲ ਕਾਲੇ ਕੀਤੇ ਹੋਏ ਸਨ; ਲਖਨਵੀ ਅਤਰ ਦੀ ਸੁਗੰਧ ਨੇ ਮੈਨੂੰ ਇਹ ਸੋਚਣ ਲਈ ਮਜ਼ਬੂਰ ਕੀਤਾ ਕਿ ਮੈਨੂੰ ਵਾਪਸ ਹਿੰਦੁਸਤਾਨ ਚਲੇ ਜਾਣਾ ਚਾਹੀਦਾ ਹੈ। ਹੋਲਿੰਗਟਨ, ਜੋ ਪੇਮਬ੍ਰੋਕ ਵਿੱਚ ਰੇਡੀਓ - ਇੰਜੀਨੀਅਰਿੰਗ ਕਰ ਰਿਹਾ ਸੀ, ਲਈ ਸਾਵਿੱਤਰੀ ਇੱਕ ਹੋਰ ਅੰਡਰ-ਗਰੈਜੂਏਟ ਵਿਦਿਆਰਥਣ ਹੀ ਸੀ। ਸਾਵਿੱਤਰੀ ਦੇ ਅਤੇ ਹੋਲਿੰਗਟਨ ਦੇ ਪਿਤਾ ਕਦੇ ਇੱਕਠੇ ਸ਼ੇਰ-ਚੀਤਿਆਂ ਦਾ ਸ਼ਿਕਾਰ ਕਰਦੇ ਹੁੰਦੇ ਸਨ ਤੇ ਇਸੇ ਲਈ ਬਜ਼ੁਰਗ ਰਾਜਾ ਸਾਹਿਬ ਨੇ ਸਰ ਐਡਮੰਡ ਨੂੰ ਚਿੱਠੀ ਲਿਖੀ ਸੀ ਜਿਸਨੇ ਅੱਗੇ ਜੈਕ ਨੂੰ ਲਿਖਿਆ ਸੀ ਕਿ ਉਹ ਸਾਵਿੱਤਰੀ ਦਾ ਖਿਆਲ ਰੱਖੇ। ਇਹ ਪਹਿਲੀ ਵਾਰ ਸੀ ਕਿ ਉਹ ਦੋਵੇਂ ਇੱਕਠੇ ਬਾਹਰ ਜਾ ਰਹੇ ਸਨ।

ਸਵਾਂਸਟਨ ਨਾਲ ਦੋਵਾਂ ਦੀ ਵਾਕਫ਼ੀ ਯੂਨੀਅਨ ਵਿੱਚ ਹੋਈ ਸੀ ਜਿੱਥੇ ਉਹ ਸਾਮਵਾਦ ਦੇ ਹੱਕ ਵਿੱਚ ਦਲੀਲਾਂ ਦੇ ਰਿਹਾ ਸੀ। ਉਹ ਚਲਾਕ ਸੀ, ਵਿਦਵਾਨ ਸੀ ਤੇ ਦੂਜਿਆਂ ਦੇ ਕੰਮ ਕਰਨ ਲਈ ਹਮੇਸ਼ਾ ਤਿਆਰ ਰਹਿੰਦਾ ਸੀ। ਉਸਨੂੰ ਅਕਸਰ ਲਾਇਬ੍ਰੇਰੀ ਵਿੱਚ ਵੇਖਿਆ ਜਾ ਸਕਦਾ ਸੀ ਜਾਂ ਫਿਰ ਕਾਪਰ ਕੇਟਲ ਵਿੱਚ ਮੋਲੋਤੋਵ ਜਾਂ ਹਾਲਡੇਨ ਬਾਰੇ ਗੱਲਾਂ ਕਰਦੇ। ਇਹ ਉਹ ਦੌਰ ਸੀ ਜਦੋਂ ਕੋਰੀਆ ਵਿੱਚ ਰੋਗਾਣੂ-ਜੰਗ ਸੰਬੰਧੀ ਸੋਵੀਅਤ ਰੂਸ ਵਲੋਂ ਅਮਰੀਕਾ ਵਿਰੁੱਧ ਇਲਜ਼ਾਮ ਲਗਾਇਆ ਜਾ ਰਿਹਾ ਸੀ। ਸਵਾਂਸਟਨ ਪਾਸ ਅੰਤਰ-ਰਾਸ਼ਟਰੀ ਜਾਂਚ ਕਮੇਟੀ ਦੇ ਹਰ ਮੈਂਬਰ ਦਾ ਨਾਂ, ਯੋਗਤਾ ਅਤੇ ਉਸਦੇ ਸਿੱਟਿਆਂ ਦਾ ਪੂਰਾ-ਪੂਰਾ ਵੇਰਵਾ ਉਪਲਬਧ ਹੁੰਦਾ ਸੀ - ਜੋਲੀਓਟ - ਕੂਰੀ ਤੋਂ ਲੈ ਕੇ ਆਸਟ੍ਰੇਲੀਆ ਦੇ ਕਿਸੇ ਗੁਮਨਾਮ ਪ੍ਰੋਫ਼ੈਸਰ ਤਕ। ਜੋ ਗੱਲ ਮੈਨੂੰ ਲਗਾਤਾਰ ਹੈਰਾਨ ਕਰਦੀ ਸੀ, ਉਹ ਸੀ - ਸੋਵੀਅਤ ਭੂਮੀ ਦੇ ਮਹਾਨ ਤਰਫ਼ਦਾਰਾਂ ਦੀ ਅਬੋਧਤਾ - ਜੇ ਲਾਈ ਸੇਂਕੋ ਨੂੰ ਸਹੀ ਸਾਬਤ ਕਰਨਾ ਹੈ ਤਾਂ ਤੁਸੀਂ ਕਿਸੇ ਮੇਲਬੋਰਨ ਦੀ ਅਖ਼ਬਾਰ ਦਾ ਹਵਾਲਾ ਦਿੰਦੇ ਹੋ; ਜੇ ਸਤਾਲਿਨ ਨੂੰ ਇੱਕ ਨੇਕ ਸ਼ਖ਼ਸ ਸਾਬਤ ਕਰਨਾ ਹੋਵੇ ਤਾਂ ਤੁਸੀਂ ਜ਼ਰੂਰੀ ਤੌਰ 'ਤੇ ਟੋਕੀਓ ਜਾਂ ਟਰਾਂਟੋ ਦਾ ਕੋਈ ਹਵਾਲਾ ਦਿੰਦੇ ਹੋ। ਫਿਰ ਅਮਰੀਕਾ ਦਾ ਹਰ ਨੀਗਰੋ, ਭਾਵੇਂ ਉਸਦਾ ਨਾਂ ਜ਼ਿਮ, ਹੈਰੀ ਜਾਂ ਪੀਟਰ ਬਲੈਕ ਹੋਵੇ, ਹਮੇਸ਼ਾ ਇੱਕ ਮਹਾਨ ਨੇਤਾ ਸੀ ਅਤੇ ਉਹ ਮਹਾਨ ਗਣਰਾਜਾਂ ਬਾਰੇ ਸਭ ਕੁਝ ਜਾਣਦਾ ਸੀ। ਇਸ ਗੱਲ ਨੂੰ ਮੈਂ ਬੜੇ ਮਜ਼ੇ ਨਾਲ ਲੈਂਦਾ ਸੀ ਕਿਉਂਕਿ ਇਸ ਨਾਲ ਮੈਨੂੰ ਜਾਰਜੇਜ਼ ਦੀ ਯਾਦ ਆ ਜਾਂਦੀ ਸੀ ਜਿਸ ਪਾਸ ਆਪਣੇ ਕੱਟੜਪੁਣੇ ਦੀ ਤਰਫ਼ਦਾਰੀ ਲਈ ਕੋਈ ਸਪਸ਼ਟ ਤਰਕ ਨਹੀਂ ਸੀ ਹੁੰਦਾ : ਜਾਰਜੇਜ਼ ਨੂੰ ਇਹ ਸਾਬਤ ਕਰਨ ਲਈ ਕਿ ਉਸਦਾ ਸਿਧਾਂਤ ਸਹੀ ਹੈ, ਬੱਸ ਕਿਸੇ ਵਿਦਵਾਨ ਪਾਦਰੀ ਜਾਂ ਤੇਰ੍ਹਵੀਂ ਸਦੀ ਦੇ ਨੇਵਰਜ਼ ਬਿਸ਼ਪ ਦੀ ਲੋੜ ਸੀ। ਜਦੋਂ ਉਹ ਕਹਿੰਦਾ ਸੀ, "ਓਕਸਿਆਰ ਦੇ ਪ੍ਰਧਾਨ-ਪਾਦਰੀ ਦਾ ਕਹਿਣਾ ਹੈ......" ਤਾਂ ਇਹ ਨਿਰਵਿਵਾਦ ਸੀ ਤੇ ਮੈਨੂੰ ਚੁੱਪ ਹੋਣਾ ਪੈਂਦਾ ਸੀ। ਸਵਾਂਸਟਨ ਲਈ ਹਾਲਡੇਨ ਵੀ ਉਵੇਂ ਹੀ ਸੀ। ਓਕਸਿਆਰ ਦੇ ਪ੍ਰਧਾਨ ਪਾਦਰੀ ਹੈਨਰੀ ਲਈ ਹਾਲਡੇਨ ਨਾਲ ਇਤਿਹਾਸ ਉਪਰ

ਬਹਿਸ ਕਰਨਾ ਮਨੋਰੰਜਕ ਹੁੰਦਾ। ਅਠਾਰ੍ਹਵੀਂ ਸਦੀ ਦੇ ਇਸ ਧਰਮ-ਅਧਿਕਾਰੀ ਪ੍ਰਧਾਨ ਪਾਦਰੀ ਨੇ, ਜੋ ਰਾਜਨੀਤੀ ਅਤੇ ਚਤੁਰਾਈ ਵਿੱਚ ਅੰਗ੍ਰੇਜ਼ ਜੀਵ-ਵਿਗਿਆਨੀ ਆਰਚਵੇਕ ਨਾਲੋਂ ਵਧੇਰੇ ਨਿਪੁੰਨ ਸੀ, ਨਿਰਸੰਦੇਹ ਬਰਗੰਡੀ ਵਿਸਕੀ ਦੀ ਬੋਤਲ ਖੋਲ੍ਹ ਦਿੱਤੀ ਹੋਵੇਗੀ – ਸਭ ਤੋਂ ਵਧੀਆ ਓਕੀਸਿਆਰ ਦੇ ਕੋਲ ਬਣਦੀ ਹੈ – ਤੇ ਫਿਰ ਕਬਾਬ ਦੇ ਨਾਲ ਗੁਰਦੇ, ਕੁੰਭੀ ਦੇ ਨਾਲ ਕਲੇਜੀ ਅਤੇ ਆਖ਼ੀਰ ਵਿੱਚ ਪਨੀਰ ਦੇ ਭੋਜਨ ਤੋਂ ਬਾਅਦ ਪੂਰਬ ਦੇਸ਼ ਦੀ ਤੇਜ਼ ਨਸਵਾਰ ਹਾਲਡੇਨ ਨੂੰ ਦੇ ਦਿੱਤੀ ਹੋਵੇਗੀ ; ਜਿਸ ਤੋਂ ਇਹ ਸਾਬਤ ਹੋ ਜਾਂਦਾ ਹੈ ਕਿ ਪਾਦਰੀ ਅਤੇ ਕਾਮਰੇਡ, ਭਾਵੇਂ ਉਹ ਕਿਸੇ ਵੀ ਥਾਂ ਦੇ ਹੋਣ, ਕਦੇ ਗ਼ਲਤ ਨਹੀਂ ਹੁੰਦੇ।

"ਤਾਂ ਡਾ. ਰਾਮਾਸਵਾਮੀ ਜੀ, ਤੁਸੀਂ ਕਿਹੜੀਆਂ ਸੋਚਾਂ ਵਿੱਚ ਡੁੱਬ ਗਏ ਹੋ ?" ਸਾਵਿੱਤਰੀ ਨੇ ਕਹਿਣਾ ਸ਼ੁਰੂ ਕੀਤਾ, "ਰਾਮਾਸਵਾਮੀ ਪਾਸ ਹਰ ਵਿਸ਼ੇ 'ਤੇ ਕਹਿਣ ਲਈ ਹਮੇਸ਼ਾ ਖ਼ੂਬਸੂਰਤ ਗੱਲਾਂ ਹੁੰਦੀਆਂ ਨੇ। ਉਹ ਪ੍ਰਤੱਖ ਤੌਰ ਤੇ ਅਸੰਬੰਧਤ ਚੀਜ਼ਾਂ ਦੇ ਸੰਬੰਧ ਵੀ ਜੋੜ ਲੈਂਦੇ ਨੇ – ਉਹਨਾਂ ਲਈ ਇਤਿਹਾਸ ਇੱਕ ਬਹੁਤ ਵੱਡੀ ਕੈਨਵਸ ਏ, ਕੀਮਤਾਂ ਦੀ ਖੋਜ ਲਈ, ਅਧਿਆਤਮਕ ਕੀਮਤਾਂ ਦੀ ਖੋਜ ਲਈ। ਉਹ ਮੇਰੇ ਗੁਰੂ ਹਨ," ਉਸਨੇ ਕੁਝ ਹਿਚਕਚਾਉਂਦੇ ਹੋਏ, ਕੁਝ ਸ਼ਰਮਾਉਂਦੇ ਹੋਏ ਗੱਲ ਮੁਕਾਈ ਜਿਵੇਂ ਜੋ ਕੁਝ ਉਹ ਕਹਿਣ ਜਾ ਰਹੀ ਹੋਵੇ ਉਹ ਏਨਾ ਅਸੀਮ ਹੋਵੇ ਜਿਸਨੂੰ ਕੋਈ ਨਾਂ ਨਾ ਦਿੱਤਾ ਜਾ ਸਕਦਾ ਹੋਵੇ।

"ਇਸਦਾ ਕੀ ਮਤਲਬ ਏ ?" ਜੈਕ ਨੇ ਪੁੱਛਿਆ।

"ਇਸ ਨੂੰ ਬਿਆਨ ਨਹੀਂ ਕੀਤਾ ਜਾ ਸਕਦਾ। ਗੁਰੂ ਸੱਚਾ ਅਧਿਆਪਕ ਹੁੰਦਾ ਏ – ਜੋ ਤੁਹਾਨੂੰ ਸਚਾਈ ਦਾ ਰਾਹ ਵਿਖਾਉਂਦਾ ਏ।"

"ਭਾਵ ਕਿਸੇ ਵੀ ਚੀਜ਼ ਬਾਰੇ ਵੱਧ ਤੋਂ ਵੱਧ ਪੁੱਛਣਾ – ਹੈ ਨਾ ?" ਸਵਾਂਸਟਨ ਨੇ ਕਿਹਾ, ਇਸ ਲਈ ਨਹੀਂ ਕਿ ਉਹ ਸਚਾਈ ਨੂੰ ਸੰਭਵ ਨਹੀਂ ਮੰਨਦਾ, ਸਗੋਂ ਇਸ ਲਈ ਕਿ ਉਸ ਵਾਸਤੇ ਇਸਦਾ ਕੇਵਲ ਇੱਕ ਹੀ ਮਾਰਗ ਸੀ, ਕੇਵਲ ਇੱਕ ਸਿਸਟਮ, ਇੱਕ ਸੰਬਾਦਕਤਾ ਦਾ ਅੰਤ। ਤੇ ਉਸਨੇ ਆਪਣੇ ਮਨ ਵਿੱਚ ਆਪਣੇ ਪ੍ਰਤੀ ਇਹ ਨਾਂ ਦੇ ਰੱਖਿਆ ਸੀ – ਇੱਕ ਮਨੁੱਖ, ਇੱਕ ਮਹਾਨ ਮਨੁੱਖ, ਬਹੁਤ ਦੂਰ ਤੇ ਵੱਡਾ, ਨੇਕ ਅਤੇ ਬੱਚਿਆਂ ਪ੍ਰਤੀ ਦਿਆਲੂ; ਤਿੰਨ ਵਾਰ ਸ਼ਾਦੀ-ਸ਼ੁਦਾ ਪਰ ਫਿਰ ਵੀ ਸਦਗੁਣੀ, ਇੱਕ ਪ੍ਰਧਾਨ ਸੈਨਾਪਤੀ, ਪਿਤਾਮਾ, ਭੂਤ, ਵਰਤਮਾਨ ਅਤੇ ਭਵਿੱਖ ਦੇ ਸਮਾਜਵਾਦੀ ਗਣਤੰਤਰਾਂ ਦਾ ਸਿਰਜਣਹਾਰ। ਮੈਂ ਉਸਦੇ ਵਿਚਾਰਾਂ ਨੂੰ ਸਮਝ ਲਿਆ, ਇਸੇ ਲਈ ਵਿੱਚੋਂ ਹੀ ਬੋਲ ਪਿਆ :

"ਅਸਲ ਵਿੱਚ ਮੈਂ ਸਾਮਵਾਦ ਦੀ ਅੱਟਲਤਾ ਬਾਰੇ ਸੋਚ ਰਿਹਾ ਸੀ – ਇਸ ਨਵੇਂ ਕੈਥੋਲਿਕਵਾਦ ਬਾਰੇ ਤੇ ਇਸ ਬਾਰੇ ਕਿ ਨਾਜ਼ੀਵਾਦ ਨੂੰ ਕਿਉਂ ਹਾਰਨਾ ਪਿਆ ਸੀ – ਆਪਣੀ ਮੌਤੇ ਮਰਨਾ ਪਿਆ ਸੀ। ਹਿਟਲਰ," ਮੈਂ ਬੋਲਦਾ ਗਿਆ, "ਇੱਕ ਅਸਧਾਰਨ ਵਿਅਕਤੀ ਸੀ, ਪਰ ਉਹ ਸਫਲ ਨਾ ਹੋ ਸਕਿਆ ਜਿਵੇਂ ਰਾਮ ਵਿਰੁੱਧ ਰਾਵਣ ਸਫ਼ਲ ਨਹੀਂ ਸੀ ਹੋ ਸਕਿਆ। ਰਾਮ ਜੀਵਨ ਦਾ ਦਰਿਆ ਹੈ, ਸਵੈ-ਮੁਕਤੀ ਵੱਲ ਪੁਲਾਂਘ, ਸਾਡੀ ਵਾਸਤਵਿਕ ਹੋਂਦ ਦੀ ਪ੍ਰੋੜ੍ਹਤਾ; ਰਾਵਣ ਪ੍ਰਤਿਵਾਦ ਹੈ, ਧਰਤੀ ਹੈ, ਤੱਥ ਹੈ। ਪਰ

ਧਰਤੀ ਦ੍ਵਣ ਲਈ ਬਣੀ ਹੈ, ਇਸ ਲਈ ਜੋ ਸ਼ਖ਼ਸ ਧਰਤੀ ਨੂੰ ਬੰਧੇਜ ਵਿੱਚ ਜਕੜੀ ਰੱਖਣਾ ਚਾਹੁੰਦਾ ਹੈ, ਜੋ ਇਸ ਨੂੰ ਸਹੀ ਅਰਥਾਂ ਵਿੱਚ ਆਪਣੇ ਕਬਜ਼ੇ ਵਿੱਚ ਰੱਖਣਾ ਚਾਹੁੰਦਾ ਹੈ, ਉਹ ਜੀਵਨ ਦੇ ਖ਼ਿਲਾਫ਼ ਕੰਮ ਕਰਦਾ ਹੈ। ਸਾਮਵਾਦ ਦਾ ਜੇ ਕੋਈ ਅਰਥ ਹੈ ਤਾਂ ਇਹੀ ਹੈ।

"ਤੁਹਾਡੇ ਇਸ ਬਿਆਨ ਵਿੱਚ ਅਨੇਕਾਂ ਸਮਝ ਵਿੱਚ ਨਾ ਆਉਣ ਵਾਲੇ ਤੱਤ ਭਰੇ ਪਏ ਹਨ, ਹਜ਼ੂਰ," ਸਵਾਂਸਟਨ ਨੇ ਆਪਣੀਆਂ ਐਨਕਾਂ ਉਤਾਰਦੇ ਹੋਏ ਕਿਹਾ। ਉਸਨੇ ਐਨਕਾਂ ਨੂੰ ਬੜੇ ਧਿਆਨ ਅਤੇ ਸਤਿਕਾਰ ਨਾਲ ਸਾਫ਼ ਕੀਤਾ, ਤੇ ਮੁੜ ਲਗਾ ਲਿਆ ਜਿਵੇਂ ਉਸਦੇ ਨੱਕ ਉਪਰਲੀ ਚਮਕ ਉਸਦੀ ਤੀਖਣ ਬੌਧਿਕਤਾ ਦਾ ਪ੍ਰਮਾਣ ਦੇ ਰਹੀ ਹੋਵੇ।

"ਆਹ, ਇਹ ਤਾਂ ਬਿਲਕੁਲ ਰਾਮਾਸਵਾਮੀ ਵਾਂਗ ਹੀ ਏ," ਸਾਵਿੱਤਰੀ ਨੇ ਸਪਸ਼ਟੀਕਰਨ ਦਿੱਤਾ, "ਉਹ ਪ੍ਰਤੀਕਾਂ ਅਤੇ ਸਮੀਕਰਨਾਂ ਨੂੰ ਨਾਲ ਲੈ ਕੇ ਚੱਲਦਾ ਏ। ਇਤਿਹਾਸ, ਉਸ ਲਈ ਇੱਕ ਵਿਸ਼ਾਲ ਬੀਜ-ਗਣਿਤ ਏ ਤੇ ਉਹ ਇਸ ਦੀ ਵਿਆਖਿਆ ਕਰਨ ਲਈ ਹਰ ਥਾਂ ਤੋਂ ਆਪਣੇ ਅਗਿਆਤਾਂ ਨੂੰ ਖਿੱਚ ਲਿਆਉਂਦਾ ਏ।"

"ਅਸੀਂ ਵੀ ਇੰਜ ਹੀ ਕਰਦੇ ਹਾਂ," ਸਵਾਂਸਟਨ ਨੇ ਕਿਹਾ। ਜੈਕ ਹੋਲਿੰਗਟਨ ਦੂਸਰੇ ਮੇਜ਼ਾਂ ਵੱਲ ਝਾਕਣ ਵਿੱਚ ਰੁੱਝਾ ਹੋਇਆ ਸੀ; ਉਸਦਾ ਲਾਲ ਗੁਲਾਬ, ਕਾਜ ਵਿੱਚ ਸਵੈ-ਚੇਤਨ ਅਵਸਥਾ ਵਿੱਚ ਟਿਕਿਆ ਹੋਇਆ ਸੀ।

"ਪਰ ਇਥੇ ਇੱਕ ਫ਼ਰਕ ਵਾਲੀ ਗੱਲ ਵੀ ਏ। ਰਾਮਾਸਵਾਮੀ ਇੱਕ ਵਿਗਿਆਨੀ ਵਾਂਗ ਏ। ਰੱਬ ਦਾ ਸ਼ੁਕਰ ਏ ਕਿ ਉਸਦੇ ਇਤਿਹਾਸ ਵਿੱਚ ਕੋਈ ਨੈਤਿਕਤਾ ਨਹੀਂ। ਉਸਦੇ ਇਤਿਹਾਸ ਵਿੱਚ ਕੋਈ ਬੁਰਜ਼ਵਾ ਜਾਂ ਪੂੰਜੀਵਾਦੀ ਨਹੀਂ ਏ। ਉਸ ਲਈ ਇਤਿਹਾਸ ਦੀ ਸਮੁੱਚਤਾ ਇੱਕ ਨਵੇਂ ਅਰਥ ਨੂੰ ਜਨਮ ਦਿੰਦੀ ਏ। ਜਾਂ ਸਗੋਂ ਇਹ ਕੋਈ ਤਤਕਾਲਕ ਅਰਥ ਰੱਖਦੀ ਏ।" ਉਹ ਫਿਰ ਮੈਨੂੰ ਕਹਿਣ ਲੱਗੀ, "ਕੀ ਮੈਂ ਠੀਕ ਹਾਂ ? ਮੈਂ ਤੁਹਾਡੀ ਵਿਆਖਿਆ ਕਰਨ ਦੀ ਕੋਸ਼ਿਸ਼ ਕਰ ਰਹੀ ਹਾਂ ਜਦੋਂ ਕਿ ਤੁਸੀਂ ਖ਼ੁਦ ਇਥੇ ਹੋ। ਉਸਦੇ ਗਲੇ ਦੇ ਹਾਰ ਵਿੱਚ ਇੱਕ ਸਾਦਗੀ ਤੇ ਨੇੜਤਾ ਵਾਲੀ ਸਥਿਰ ਆਭਾ ਝਲਕ ਰਹੀ ਸੀ।

"ਮਹਾਤਮਾ ਗਾਂਧੀ, ਜੋ ਸਾਡੇ ਦੇਸ਼ ਦੇ ਮਹਾਨ ਮਹਾਂਕਾਵਿ 'ਰਾਮਾਇਣ' ਦਾ ਹਰ ਰੋਜ਼ ਪਾਠ ਕਰਦਾ ਸੀ, ਨੇ ਇਸ ਮਹਾਂਕਾਵਿ ਦੇ ਪ੍ਰਮੁੱਖ ਪਾਤਰ ਰਾਵਣ ਦੀ ਤੁਲਨਾ ਆਪਣੇ ਸਮੇਂ ਦੀ ਬਰਤਾਨਵੀ ਸਰਕਾਰ ਨਾਲ ਕੀਤੀ ਏ।" ਇਹ ਸੁਣ ਕੇ ਸਾਰੇ ਹੀ ਹੱਸ ਪਏ। "ਤੁਹਾਡੇ ਪਿਤਾ ਜੀ", ਮੈਂ ਸਵਾਂਸਟਨ ਨੂੰ ਸੰਬੋਧਿਤ ਕੀਤਾ, "ਤੇ ਤੁਹਾਡੇ ਪਿਤਾ ਜੀ, ਰਾਵਣ ਦੇ ਸ਼ਰਧਾਲੂ ਸਨ ਤੇ ਇੰਜ, ਜੇ ਮੈਨੂੰ ਕਹਿਣ ਦੀ ਆਗਿਆ ਦਿਓ, ਤਾਂ......"

"......ਇਸ ਮੁਟਿਆਰ ਦੇ ਪਿਤਾ ਵੀ ਸਨ, "ਸਾਵਿੱਤਰੀ ਨੇ ਗੱਲ ਨੂੰ ਟੋਕਿਆ ਤੇ ਅਸੀਂ ਫਿਰ ਸਾਰੇ ਹੱਸ ਪਏ।

"ਤਾਂ ਰਾਵਣ ਸੰਸਾਰ ਉਪਰ ਕਬਜ਼ਾ ਜਮਾਉਣਾ ਚਾਹੁੰਦਾ ਸੀ - ਉਹ ਖੇਤ ਦੀ ਧੀ,

ਹਿਮਾਲੀਆ ਦੀ ਬੱਚੀ ਅਤੇ ਰਾਮ ਦੀ ਪਤਨੀ ਨੂੰ ਉਠਾ ਕੇ ਲੈ ਗਿਆ; ਉਸਨੇ ਸੀਤਾ ਨੂੰ ਅਗ਼ਵਾ ਕੀਤਾ ਤੇ ਦੂਰ ਆਪਣੇ ਦੇਸ਼ ਲੈ ਜਾ ਕੇ ਉਸਨੂੰ ਕੈਦੀ ਬਣਾ ਲਿਆ।"

"ਤੇ ਇੰਜ ?" ਜੈਕ ਨੇ ਸਾਡੀ ਗੱਲਬਾਤ ਵਿੱਚ ਹਿੱਸਾ ਲੈਂਦੇ ਹੋਏ ਕਿਹਾ।

"ਤੇ ਇੰਜ ਰਾਮ ਨੂੰ ਆਪਣੀ ਜੰਗ ਲੜਨੀ ਪਈ। ਉਹ ਜੰਗਲ ਵਿੱਚ ਜਾਂਦਾ ਏ। ਜੰਗਲ ਦੇ ਪਸ਼ੂ, ਪੰਛੀ ਉਸਦੀ ਮਦਦ ਲਈ ਉਸਦੇ ਨਾਲ ਚੱਲ ਪੈਂਦੇ ਹਨ ਕਿਉਂਕਿ ਸ੍ਰੀ ਰਾਮ ਦਾ ਉਦੇਸ਼ ਧਾਰਮਿਕ ਸੀ। ਇਹ ਧਰਮ-ਚੱਕਰ ਦਾ ਨਿਆਂਪੂਰਵਕ ਪਰਿਵਰਤਨ ਸੀ। ਸਹੀ ਅਤੇ ਗ਼ਲਤ ਇੱਕ ਨਿਜੀ ਪਰਿਪੇਖ ਦੇ ਪ੍ਰਸ਼ਨ ਹਨ ਪਰੰਤੂ ਧਰਮ ਦੀ ਨਿਸ਼ਠਾ ਅਜਿਹੀ ਹੁੰਦੀ ਏ। ਇਸੇ ਲਈ ਜਦੋਂ ਰਾਮ ਸੀਤਾ ਨੂੰ ਰਾਵਣ ਦੇ ਕੈਦੀ - ਦੀਪ ਤੋਂ ਮੁਕਤ ਕਰਾਉਣ ਲਈ ਚੱਲ ਪੈਂਦੇ ਹਨ ਤਾਂ ਗਲਹਿਰੀਆਂ ਅਤੇ ਬਾਂਦਰ ਉਹਨਾਂ ਲਈ ਸੜਕਾਂ ਬਣਾਉਂਦੇ ਹਨ, ਪੁਲ ਉਸਾਰਦੇ ਹਨ, ਸੰਦੇਸ਼ ਪਹੁੰਚਾਉਂਦੇ ਹਨ, ਭਿਆਨਕ ਸ਼ਹਿਰਾਂ ਨੂੰ ਅੱਗਾਂ ਲਗਾਉਂਦੇ ਹਨ ਕਿਉਂਕਿ ਧਰਮ ਦੀ ਹਰ ਹਾਲਤ ਵਿੱਚ ਜਿੱਤ ਹੋਣੀ ਚਾਹੀਦੀ ਏ।"

"ਧਰਮ ਕੀ ਏ ?" ਸਵਾਂਸਟਨ ਨੇ ਪੁੱਛਿਆ।

"ਧਰਮ ਸ਼ਬਦ ਧਰੁ ਤੋਂ ਬਣਿਆ ਏ - ਜਿਸਦਾ ਭਾਵ ਏ ਥੰਮ੍ਹਣਾ, ਧਾਰਨ ਕਰਨਾ। ਇਹ ਇੰਜ ਏ - ਜਿਵੇਂ ਇਹ ਸੰਸਾਰ ਦਾ ਅਧਿਆਤਮਕ ਆਧਾਰ ਹੋਵੇ - ਜਿਥੋਂ ਤਕ ਸੰਸਾਰ ਦੀ ਹੋਂਦ ਦਾ ਸੰਬੰਧ ਏ, ਤੇ ਨਿਰਸੰਦੇਹ ਇਸੇ ਧਰਮ ਨੇ ਹੀ, ਇਸ ਕਹਾਣੀ ਨੂੰ ਜਾਰੀ ਰੱਖਦੇ ਹੋਏ, ਸ੍ਰੀ ਰਾਮ ਨੂੰ ਲੰਕਾ ਫੂਕਣ, ਰਾਵਣ ਨੂੰ ਮਾਰਨ, ਸੀਤਾ ਨੂੰ ਮੁਕਤ ਕਰਾਉਣ ਅਤੇ ਅਯੁਧਿਆ ਵਾਪਸ ਪਰਤਣ ਤੇ ਜਿੱਤ ਦੀਆਂ ਖ਼ੁਸ਼ੀਆਂ ਮਨਾਉਣ ਤੋਂ ਬਾਅਦ, ਰਾਣੀ ਸੀਤਾ ਨੂੰ ਬਨਵਾਸ ਭੇਜਣ ਲਈ ਮਜਬੂਰ ਕਰ ਦਿੱਤਾ। ਸੱਚੀ ਸੁੱਚੀ ਤੇ ਗਰਭਵਤੀ ਸੀਤਾ ਨੂੰ ਮਹਿਲਾਂ 'ਚੋਂ ਬਾਹਰ ਜਾਣਾ ਪਿਆ ਕਿਉਂਕਿ ਰਾਮ ਦਾ ਧਰਮ, ਇੱਕ ਰਾਜੇ ਦਾ ਧਰਮ ਇਸ ਗੱਲ ਦੀ ਮੰਗ ਕਰਦਾ ਸੀ।"

"ਕਿਉਂ ?" ਸਵਾਂਸਟਨ ਨੇ ਰੁਚੀ ਲੈਂਦੇ ਹੋਏ ਕਿਹਾ।

"ਕਿਉਂਕਿ ਸ਼ਹਿਰੋਂ ਬਾਹਰ ਇੱਕ ਧੋਬਣ ਅਤੇ ਮਲਾਹ ਦੀ ਬੀਵੀ ਦਰਮਿਆਨ ਇੱਕ ਗੱਲਬਾਤ ਮੂੰਹ-ਦਰ-ਮੂੰਹ ਲੋਕਾਂ ਵਿੱਚ ਫੈਲ ਗਈ - ਉਹਨਾਂ ਦਾ ਕਹਿਣਾ ਸੀ ਕਿ ਰਾਵਣ ਵਰਗੇ ਦੈਂਤ ਦੀ ਕੈਦ ਵਿੱਚ ਰਹਿ ਕੇ ਸੀਤਾ ਆਪਣੀ ਪਵਿੱਤਰਾ ਕਾਇਮ ਨਹੀਂ ਰੱਖ ਸਕੀ ਹੋਵੇਗੀ। ਤੇ ਭਾਵੇਂ ਧਰਤੀ ਮਾਂ ਅਤੇ ਅਗਨੀ ਪ੍ਰੀਖਿਆ ਨੇ ਸੀਤਾ ਦੇ ਪਾਕ ਹੋਣ ਦਾ ਸਬੂਤ ਦੇ ਦਿੱਤਾ ਸੀ ਪਰ ਫਿਰ ਵੀ ਲੁਕਾਈ ਇਧਰ-ਓਧਰ ਦੀਆਂ ਗੱਲਾਂ ਮਾਰਦੀ ਰਹੀ ਤੇ ਸੀਤਾ ਨੂੰ ਬਨਵਾਸ ਲਈ ਜਾਣਾ ਪਿਆ ਤਾਂਕਿ ਅਯੋਧਿਆ ਦੀ ਸਲਤਨਤ ਸਦੀਵੀ ਤੌਰ ਤੇ ਸੱਤਿਵਾਦੀ ਬਣੀ ਰਹੀ। ਕੇਵਲ ਅਨਿੱਜ ਹੀ ਸਹੀ ਹੁੰਦਾ ਏ," ਮੈਂ ਕਿਹਾ।

"ਤੁਸੀਂ ਇਸਦੀ ਵਿਆਖਿਆ ਕਿਵੇਂ ਕਰਦੇ ਹੋ ?" ਸਾਵਿੱਤਰੀ ਨੇ ਗੰਭੀਰਤਾ-ਪੂਰਵਕ ਕਿਹਾ।

"ਕੇਵਲ ਅਨਿੱਜ ਹੀ ਸੱਚ ਹੋ ਸਕਦਾ ਏ ਕਿਉਂਕਿ ਉਹ, ਯਾਨੀ ਸ਼੍ਰੀ ਰਾਮ ਹੀ ਸੱਚ ਸੀ।"

"ਕੋਈ ਸੱਚ ਕਿਵੇਂ ਹੋ ਸਕਦਾ ਏ ?" ਸਵਾਂਸਟਨ ਨੇ ਰਤਾ ਭੱਦਾ ਹਾਸਾ ਹੱਸਦੇ ਪੁੱਛਿਆ। ਕਮਿਊਨਿਸਟਾਂ ਦੀ ਬਹੁਸੰਖਿਆ ਬਣਾਉਣ ਵਾਲੇ ਤਾਤਵਿਕ ਮਨ ਅਸਲ ਵਿੱਚ ਖਿਡਾਊ ਹਨ।

"ਕੋਈ ਵਿਅਕਤੀ ਸੱਚ ਕਿਵੇਂ ਨਹੀਂ ਹੋ ਸਕਦਾ, ਜਨਾਬ ?" ਮੈਂ ਕੁਝ ਗੁੱਸੇ ਨਾਲ ਕਿਹਾ।

"ਤੁਸੀਂ ਕਿੱਥੇ ਖਲੋ ਕੇ ਝੂਠ ਨੂੰ ਪਰਖ ਸਕਦੇ ਹੋ ?'

"ਸਚਾਈ ਵਿੱਚ, ਨਿਰਸੰਦੇਹ," ਹਾਲਿੰਗਟਨ ਨੇ ਕਿਹਾ।

"ਤੇ ਕੀ ਸੱਚ, ਸੱਚ ਨੂੰ ਪਰਖ ਸਕਦਾ ਏ ?"

"ਨਹੀਂ," ਸਾਵਿੱਤਰੀ ਨੇ ਕਿਹਾ।

"ਤਦ ਜਦੋਂ ਸੱਚ ਨੂੰ ਸੱਚ ਵੇਖਦਾ ਏ, ਜਿਵੇਂ ਕਿ ਹੋਇਆ, ਤਾਂ ਕੀ ਹੁੰਦਾ ਏ ?" ਹਰ ਕੋਈ ਸੋਚਾਂ ਵਿੱਚ ਡੁੱਬ ਗਿਆ – ਉਹ ਸਮਝਣ ਦੀ ਕੋਸ਼ਿਸ਼ ਕਰ ਰਹੇ ਸਨ।

"ਉਹ ਸੱਚ ਹੋ ਜਾਂਦਾ ਏ," ਸਾਵਿੱਤਰੀ ਨੇ ਲਗਪਗ ਫੁਸਫੁਸਾਉਂਦੇ ਹੋਏ ਕਿਹਾ ਜਿਵੇਂ ਉਹ ਇਸ ਗੱਲ ਤੋਂ ਡਰ ਰਹੀ ਸੀ ਕਿ ਕੋਈ ਸੱਚ ਦੇ ਪ੍ਰਤੀ ਬੇਹੂਦਾ ਸ਼ਬਦ ਕਹਿ ਕੇ ਉਸਦੀ ਤੌਹੀਨ ਨਾ ਕਰ ਦੇਵੇ,। ਤੇ ਅਸੀਂ ਇੱਕ ਡੂੰਘੀ ਚੁੱਪ ਵਿੱਚ ਲਹਿ ਗਏ।

ਇਸ ਦੌਰਾਨ ਖਾਣਾ ਆ ਗਿਆ ਤੇ ਡ੍ਰਿੰਕ ਵੀ। ਖਾਣ-ਪੀਣ ਦੇ ਇਸ ਕਾਰਜ ਵਿੱਚ ਸਾਡਾ ਕਾਫ਼ੀ ਸਮਾਂ ਨਿਕਲ ਗਿਆ। ਸਾਵਿੱਤਰੀ ਲੇਲੇ ਜਾਂ ਵੱਛੇ ਦੇ ਮਾਸ ਦੇ ਟੁਕੜਿਆਂ ਨਾਲ ਖੇਡਦੀ ਰਹੀ ਕਿਉਂਕਿ ਜਦੋਂ ਉਹ ਸੋਚਾਂ ਵਿੱਚ ਡੁੱਬੀ ਹੁੰਦੀ ਹੈ ਤਾਂ ਖਾਣਾ ਅਸਾਨੀ ਨਾਲ ਉਸਦੇ ਸੰਘ ਵਿੱਚੋਂ ਨਹੀਂ ਉਤਰਦਾ।

"ਤਾਂ ਤੁਸੀਂ ਆਖਦੇ ਹੋ ਕਿ ਸਾਮਵਾਦ ਲਾਜ਼ਮੀ ਏ।"

"ਹਾਂ, ਜਿਵੇਂ ਚੇਚਕ ਦਾ ਟੀਕਾ ਲਾਜ਼ਮੀ ਏ।'

"ਇਹ ਨਵੀਂ ਗੱਲ ਏ।"

"ਜਨਮ ਦੀ ਸਾਧਾਰਨਤਾ ਅਤੇ ਨਿਰੰਤਰ ਅਸਤਿਤਵ ਦੀ ਸਧਾਰਨਤਾ ਦਰਮਿਆਨ ਇੱਕ ਫ਼ਰਕ ਏ," ਮੈਂ ਆਪਣੀ ਗੱਲ ਜਾਰੀ ਰੱਖੀ। "ਇੱਕ ਪ੍ਰਸਥਿਤੀ ਵਿੱਚ ਤੁਹਾਨ ਕੁਝ ਸਮੇਂ ਲਈ, ਸਮੇਂ ਦੀ ਇੱਕ ਆਮ ਵਿਥ ਲਈ ਮਰਨ ਤੋਂ ਰੋਕਿਆ ਜਾਂਦਾ ਏ ਤੇ ਇੰਜ ਤੁਸੀਂ ਟੀਕਾ ਲਗਵਾਉਂਦੇ ਹੋ।" ਸਵਾਂਸਟਨ ਨੇ ਮੇਰੇ ਵੱਲ ਤੱਕਿਆ। ਉਸਨੂੰ ਇਹ ਨਹੀਂ ਸੀ ਪਤਾ ਲੱਗ ਰਿਹਾ ਕਿ ਮੈਂ ਕੀ ਕਹਿਣਾ ਚਾਹ ਰਿਹਾ ਸੀ।

"ਇਤਿਹਾਸ ਡਾਰਵਿਨਵਾਦ ਨੂੰ ਸਾਬਤ ਕਰਦਾ ਏ," ਮੈਂ ਫਿਰ ਬੋਲਣਾ ਸ਼ੁਰੂ ਕੀਤਾ। "ਜਿਵੇਂ ਇਹ ਜੈਵਿਕ ਡਾਰਵਿਨਵਾਦ ਏ – ਕਾਇਮਤਾ ਦੀ ਬਰਕਰਾਰੀ, ਜਿਸਦੀ ਪੁਸ਼ਟੀ ਮਾਰਕਸ ਨੇ ਮਨੁੱਖਤਾ ਦੇ ਇਤਿਹਾਸ ਵਿੱਚ ਸਭ ਤੋਂ ਵੱਡੇ ਸੱਚਾਂ ਵਿੱਚੋਂ ਇੱਕ ਦੇ ਰੂਪ ਵਿੱਚ ਕੀਤੀ ਏ– ਠੀਕ ਇਸੇ ਪ੍ਰਕਾਰ ਇੱਕ ਮਾਨਸਿਕ ਡਾਰਵਿਨਵਾਦ ਏ। ਤੁਸੀਂ ਇਸ ਲਈ ਆਪਣੇ ਆਪ ਨੂੰ ਬਚਾ ਕੇ ਰੱਖਦੇ ਹੋ ਕਿਉਂਕਿ ਤੁਸੀਂ ਚਾਹੁੰਦੇ ਹੋ ਕਿ ਤੁਹਾਡੀ ਨਸਲ ਅਗਾਂਹ ਚੱਲਦੀ ਰਹੇ ? ਪਰ ਕਿਉਂ, ਮੈਂ ਪੁੱਛਦਾ ਹਾਂ, ਇਹ ਨਿਰੰਤਰਤਾ ਏਨੀ ਮਹੱਤਵਪੂਰਨ ਕਿਉਂ ਏ ?"

"ਗੱਲ ਇਹ ਨਹੀਂ ਏ।" ਸਵਾਂਸਟਨ ਨੇ ਕੁਝ ਵਿਰੋਧ ਵਿੱਚ ਕਿਹਾ ਜਿਵੇਂ ਮੈਂ ਬੱਚਗਾਨੀਆਂ ਗੱਲਾਂ ਕਰ ਰਿਹਾ ਹੋਵਾਂ। ਉਸਦੇ ਤਰਕ ਦੀ ਪ੍ਰਕਿਰਿਆ ਨੇ ਅਜਿਹੀ ਦਲੀਲ ਦੀ ਕਲਪਨਾ ਨਹੀਂ ਸੀ ਕੀਤੀ।

"ਹਾਂ, ਇਸਦੀ ਵਿਆਖਿਆ ਕਰਨਾ ਸੰਭਵ ਏ। ਤੁਸੀਂ ਕੇਵਲ ਇਹ ਨਹੀਂ ਕਹਿੰਦੇ ਕਿ ਰੌਸ਼ਨੀ ਏਨੀ ਤੋਂ ਏਨੀ ਦੀ ਗਤੀ ਨਾਲ ਭੱਜਦੀ ਏ, ਤੁਸੀਂ ਇਹ ਵੀ ਪੁੱਛਦੇ ਹੋ ਕਿ ਕੀ ਇਸਦੀ ਗਤੀ ਧੜਕਨਾਂ ਵਿੱਚ ਹੁੰਦੀ ਏ ਜਾਂ ਤਰੰਗਾਂ ਵਿੱਚ, ਤੇ ਇਹ ਇੰਜ ਕਿਉਂ ਹੁੰਦੀ ਏ ?"

"ਤਾਂ ?" ਸਾਵਿੱਤਰੀ ਨੇ ਪੁੱਛਿਆ। ਉਹ ਚਾਹੁੰਦੀ ਸੀ ਕਿ ਮੈਂ ਆਪਣੀ ਦਲੀਲ ਦੀ ਤਹਿ ਤਕ ਜਾਵਾਂ। ਪਰ ਸਚਾਈ ਇਹ ਸੀ, ਸਾਵਿੱਤਰੀ ਜਾਣਦੀ ਸੀ, ਜਿਵੇਂ ਕਿ ਮੈਂ ਵੀ ਜਾਣਦਾ ਸੀ, ਕਿ ਮੈਂ ਉਸ ਗਿਆਨ ਦੇ ਆਧਾਰ ਤੇ ਬੋਲ ਰਿਹਾ ਸੀ, ਉਸ ਸੰਯੁਕਤ ਖੋਜ ਦੇ ਆਧਾਰ 'ਤੇ ਜੋ ਉਸ ਤੋਂ ਹੀ ਹਾਸਲ ਹੋਈ ਸੀ।

"ਸਾਰੇ ਪ੍ਰਸ਼ਨਾਂ ਵਿੱਚੋਂ 'ਕਿਉਂ' ਸਭ ਤੋਂ ਮਹੱਤਵਪੂਰਨ ਏ। ਜੇਕਰ ਇਹ 'ਕਿਉਂ' ਨਾ ਹੁੰਦਾ ਤਾਂ ਕੋਈ ਦਵੰਦ ਨਾ ਹੁੰਦਾ, ਅਸਲ ਵਿੱਚ ਮਾਰਕਸਵਾਦ ਹੀ ਨਾ ਹੁੰਦਾ। ਮਾਰਕਸਵਾਦ ਦੀ ਇੱਕੋ ਇੱਕ ਮੁਸੀਬਤ ਇਹ ਸੀ ਕਿ ਇਹ ਆਪਣੇ ਆਪ ਵਿੱਚ ਹੀ ਗ਼ਰਕ ਹੋ ਗਿਆ। ਦਵੰਦਾਤਮਕਤਾ ਨੂੰ, ਸਮਾਨੰਤਰ ਦੇ ਉਲਟ, ਕਿਤੇ ਨਾ ਕਿਤੇ ਜ਼ਰੂਰ ਮਿਲਣਾ ਚਾਹੀਦਾ ਏ। ਇਤਿਹਾਸ ਦੇ ਕਿਸੇ ਸਪਾਰਟਾਸਕ ਵਿੱਚ ਜਾਂ 1871 ਦੇ ਪੈਰਿਸ ਵਿੱਚ, ਜਾਂ 1917 ਦੇ ਮਾਸਕੋ ਵਿੱਚ ਇਸਦਾ ਅੰਤ ਹੋਣਾ ਸੀ। ਤੇ ਇੰਜ ਸਵਰਗ ਹੋਂਦ ਵਿੱਚ ਆਇਆ; ਰੱਬ ਜਿਬਰਾਇਲ ਫ਼ਰਿਸ਼ਤਾ ਅਤੇ ਪ੍ਰਧਾਨ ਸੈਨਾਪਤੀ ਵੀ।"

ਹੁਣ ਤਕ ਸਵਾਂਸਟਨ ਮੇਰੇ ਪ੍ਰਤੀ ਘਿਰਣਾ ਕਰਨ ਲੱਗ ਪਿਆ ਸੀ। ਜੈਕ ਇਧਰ-ਉਧਰ ਦੀਆਂ ਸੋਚਾਂ ਵਿੱਚ ਮਸਤ ਸੀ। ਸਾਢੇ ਅੱਠ ਵੱਜਣ ਹੀ ਵਾਲੇ ਸਨ ਤੇ ਉਹਨਾਂ ਨੂੰ ਨ੍ਰਿਤ ਲਈ ਤਿਆਰ ਹੋਣਾ ਪੈਣਾ ਸੀ। ਪਰ ਸਾਵਿੱਤਰੀ ਇੰਜ ਬੈਠੀ ਸੀ ਜਿਵੇਂ ਸਮੇਂ ਨੂੰ ਉਸਨੇ ਆਪਣੇ ਅੰਦਰ ਜਜ਼ਬ ਕਰ ਲਿਆ ਹੋਵੇ, ਜਿਵੇਂ ਉਸਨੇ ਉਸਦਾ ਹੀਰਾ ਬਣਾ ਲਿਆ ਹੋਵੇ- ਆਪਣੇ ਗਲ ਵਿੱਚ ਟੰਗਣ ਲਈ ਉਹ ਡੂੰਘੇ ਸਾਹ ਭਰਨ ਲੱਗੀ। ਉਸਦੇ ਸਮੁੱਚੇ ਸਰੀਰ ਵਿੱਚ ਇੱਕ ਖ਼ਾਸੀਅਤ ਆ ਗਈ ਸੀ, ਇੱਕ ਬਲੌਰੀ ਝਰਨਾਹਟ ਵਰਗੀ ਖ਼ਾਸੀਅਤ ਜੋ ਆਪਣੇ ਅੰਦਰ ਖ਼ੁਦ ਹੀ ਧੁਨੀ ਪੈਦਾ ਕਰਦੀ ਹੈ। ਇਹ ਜਲਤਰੰਗ ਸੰਗੀਤਕ ਸਾਜ਼ ਬਣ ਗਈ ਸੀ।

ਸਾਵਿੱਤਰੀ ਨੂੰ ਵਿਚਾਰਾਂ ਨਾਲ ਜਿੰਨਾ ਨਸ਼ਾ ਹੁੰਦਾ ਸੀ ਉਨਾ ਹੋਰ ਕਿਸੇ ਚੀਜ਼ ਨਾਲ ਨਹੀਂ : ਆਦਮੀ ਉਸ ਲਈ ਕੇਵਲ ਵਿਚਾਰ ਪ੍ਰਦਾਨ ਕਰਨ ਵਾਲੇ ਮਾਧਿਅਮ ਸਨ। ਉਸਦੇ ਇਸਤ੍ਰੀਤਵ ਦਾ ਕੋਈ ਸਰੀਰਕ ਆਧਾਰ ਨਹੀਂ ਸੀ। ਉਸਦਾ ਅਸੀਤਿਤਵ ਅਜਿਹਾ ਸੀ ਜਿਵੇਂ ਪਰੀ-ਕਥਾਵਾਂ ਵਿੱਚ ਤੁਸੀਂ ਕਿਸੇ ਰਾਜਕੁਮਾਰੀ ਨੂੰ ਉਨਾ ਚਿਰ ਨਹੀਂ ਜਿੱਤ ਸਕਦੇ ਜਦ ਤਕ ਉਸਦੀ ਕਿਸੇ ਅੜਾਉਣੀ ਨੂੰ ਹੱਲ ਨਹੀਂ ਕਰ ਲੈਂਦੇ। ਸਾਵਿੱਤਰੀ ਲਈ ਵੀ ਜੀਵਨ ਇੱਕ ਅਜਿਹੀ ਅੜਾਉਣੀ ਹੀ ਸੀ ਤੇ ਉਸਨੇ ਇੱਕ ਤੋਂ ਬਾਅਦ ਇੱਕ ਕਈ ਆਦਮੀਆਂ ਨੂੰ ਨਾ ਮਨਜ਼ੂਰ ਕਰ ਦਿੱਤਾ ਸੀ - ਇਸ ਕਰਕੇ ਨਹੀਂ ਕਿ ਉਹ ਉਸਨੂੰ

ਲੰਮੇ, ਪਤਲੇ, ਮੋਟੇ ਜਾਂ ਬਹੁਤ ਅਮੀਰ, ਸਿਆਣੇ ਜਾਂ ਉਕਾਊ ਕਿਸਮ ਦੇ ਆਦਮੀ ਲੱਗਦੇ ਸਨ, ਸਗੋਂ ਇਸ ਲਈ ਕਿ ਉਸਨੇ ਇਹਨਾਂ ਨੂੰ ਉਵੇਂ ਹੀ ਲਿਆ ਜਿਵੇਂ ਉਹਨਾਂ ਦਾ ਜੀਵਨ ਪ੍ਰਤੀ ਦ੍ਰਿਸ਼ਟੀਕੋਣ ਸੀ, ਜਿਸ ਵਿੱਚ ਖਾਣ-ਸਮਗਰੀ, ਸਾਹ ਲੈਣਾ ਅਤੇ ਸੰਵੇਦਨਾ ਸ਼ਾਮਲ ਸੀ। ਉਹ ਇਸ ਲਈ ਬੇਚੈਨ ਸੀ ਕਿਉਂਕਿ ਕੋਈ ਵੀ ਚੀਜ਼ ਉਸਨੂੰ ਸੰਤੋਖ ਨਹੀਂ ਸੀ ਦਿੰਦੀ - ਸਿਵਾਇ ਇੱਕ ਟਿਕਾਊ, ਸਵੈ-ਗੂੰਜਾਊ ਪਰ ਅੱਲ੍ਹੜ ਖ਼ਾਮੋਸ਼ੀ ਦੇ। ਜੋ ਉਸਨੂੰ ਸ਼ਾਂਤੀ ਦਿੰਦਾ ਸੀ ਉਹੀ ਉਸਨੂੰ ਜੀਵਨ ਦਿੰਦਾ ਸੀ। ਮੈਂ ਸਮਝਦਾ ਹਾਂ ਕਿ ਕਦੇ-ਕਦੇ ਮੈਂ ਉਹ ਸਭ ਦਿੰਦਾ ਸੀ ਅਤੇ ਉਸਨੂੰ ਮੇਰਾ ਸਾਥ ਚੰਗਾ ਲੱਗਦਾ ਸੀ। ਇੱਕ ਵਾਰ ਮੈਂ ਉਸਨੂੰ ਮਜ਼ਾਕ ਵਿੱਚ ਕਿਹਾ ਸੀ, "ਤੁਸੀਂ ਤਾਂ ਅਰਥ-ਵਿਗਿਆਨ ਦੇ ਅੰਤਰ-ਗਿਆਨ ਅਨੁਸਾਰ ਕੰਮ ਕਰਦੇ ਹੋ।" ਤੇ ਉਹ ਇਹ ਗੱਲ ਸਵੀਕਾਰ ਕਰਦੇ ਹੋਏ ਏਨਾ ਹੱਸੀ ਕਿ ਆਪਣੇ ਵਾਲਾਂ ਵਿੱਚ ਟੁੰਗੇ ਫੁੱਲ ਨੂੰ ਭੁੰਜੇ ਡਿਗਣ ਦਿੱਤਾ।

ਉਸ ਸ਼ਾਮ ਸਾਮਵਾਦ ਉਸਦੀ ਸਮਝ ਵਿੱਚ ਆ ਗਿਆ। ਇਸ ਲਈ ਸਮਝ ਵਿੱਚ ਆ ਗਿਆ ਕਿ ਉਸਨੇ ਸਹੀ ਕੰਮ ਕੀਤਾ, ਮੂਰਖਤਾਪੂਰਨ ਕਾਰਨਾਂ ਨਾਲ ਹੀ ਸਹੀ। ਉਹ ਕਹਿ ਦਿੰਦੀ, "ਮੈਂ ਸਾਮਵਾਦੀ ਹੋਣਾ ਪਸੰਦ ਕਰਦੀ ਹਾਂ ਕਿਉਂਕਿ ਸਵਾਂਸਟਨ ਇੱਕ ਬਹੁਤ ਹੀ ਨੇਕ ਬੰਦਾ ਏ," ਜਾਂ "ਮੈਂ ਜੈਕ ਨਾਲ ਇਸ ਕਰਕੇ ਨ੍ਰਿਤ ਕਰਨਾ ਪਸੰਦ ਕਰਦੀ ਹਾਂ ਕਿਉਂਕਿ ਉਸਦਾ ਪਿਤਾ ਮੇਰੇ ਪਿਤਾ ਦਾ ਗੂੜ੍ਹਾ ਦੋਸਤ ਏ," ਇਹ ਜਾਨਣ ਤੋਂ ਬਗ਼ੈਰ ਕਿ ਦੋਵੇਂ ਆਧਾਰ ਗ਼ਲਤ ਹਨ। ਚੰਗੀਆਂ ਚੀਜ਼ਾਂ ਬਾਰੇ ਉਸਦੀ ਚੋਣ ਅਕਸਰ ਸੁਭਾਵਿਕ ਹੀ ਹੋ ਜਾਂਦੀ ਸੀ - ਉਸਨੇ ਅੰਗ੍ਰੇਜ਼ੀ ਆੱਨਰਜ਼ ਕਰਨਾ ਇਸ ਲਈ ਚੁਣਿਆ ਕਿਉਂਕਿ ਕਿਸੇ ਨੇ ਉਸਨੂੰ ਇਹ ਕਿਹਾ ਸੀ, "ਇਹ ਇੱਕ ਬਹੁਤ ਅੱਛਾ ਵਿਸ਼ਾ ਏ : ਰੱਖ ਲੈ।" ਪਰ ਅਸਲ ਵਿਚ ਉਹ ਅੰਗ੍ਰੇਜ਼ਾਂ ਵਾਂਗ ਬੋਲਦੀ ਸੀ ਭਾਵੇਂ ਭਾਰਤੀ ਲਹਿਜੇ ਵਿੱਚ, ਇੱਕ ਸੁੰਦਰੀ ਵਾਂਗ ਜੋ ਕੋਮਲ, ਸੰਕੋਚਮਈ ਤੇ ਅੰਤਰਮੁਖੀ ਹੋਵੇ ਜਿਵੇਂ ਉਹ ਆਪਣੇ ਬਹੁਤ ਹੀ ਅਪਣੱਤ ਭਰੇ ਸਾਹਾਂ ਵਿਚੋਂ ਕੁਝ ਕਹਿ ਰਹੀ ਹੋਵੇ; ਹਰ ਸ਼ਬਦ ਸਿਰਜਿਆ ਪ੍ਰਤੀਤ ਹੁੰਦਾ ਸੀ ਤੇ ਉਸ ਘੜੀ ਇਹ ਇੰਜ ਲੱਗਦਾ ਜਿਵੇਂ ਇਹ ਆਵਾਜ਼, ਧੁਨੀ ਦੀਆ ਗਹਿਰਾਈਆਂ ਵਿਚੋਂ ਬਾਹਰ ਨਿਕਲ ਰਿਹਾ ਹੋਵੇ ਜੋ ਫ਼ੌਰੀ ਭਾਵ ਰੱਖਦਾ ਹੈ। ਇਸ ਕਰਕੇ ਜਦੋਂ ਮੈਂ ਕਾਲੀਦਾਸ ਦੇ 'ਰਘੂਵੰਸ਼' ਦੀ ਇਹ ਪਹਿਲੀ ਤੁਕ ਹੀ ਉਸਨੂੰ ਸੁਣਾਈ :

*ਵਾਗ ਅਰਥਾਵਿਵ ਸੰਪ੍ਰਿਕਤ*
ਜਿਵੇਂ ਸ਼ਬਦ ਅਤੇ ਅਰਥ ਦੋਪਦੀ ਹੁੰਦੇ ਹਨ।
ਇਵੇਂ ਹੀ ਪਾਰਵਤੀ ਅਤੇ ਖ਼ੁਦ ਸ਼ਿਵ ਵੀ।

ਤਾਂ ਉਹ ਉਸ ਦਿਨ ਏਵਿਗਨਨ ਵਿੱਚ ਹੈਰਾਨਕੁਨ ਇੰਜ ਖੜੀ ਰਹੀ ਕਿ ਉਸਨੂੰ ਯਕੀਨ ਨਹੀਂ ਹੋ ਰਿਹਾ ਕਿ ਕਿਸੇ ਕਵੀ ਨੇ, ਕਾਲੀਦਾਸ ਵਰਗੇ ਇੱਕ ਮਹਾਨ ਕਵੀ ਨੇ ਉਸਦੇ ਆਪਣੇ ਆਤਮ ਬੋਧ ਨੂੰ ਏਨੀ ਸੰਪੂਰਨਤਾ ਨਾਲ ਸਿਰਜ ਦਿੱਤਾ, ਸਾਵਿੱਤਰੀ ਰਠੌਰ ਨੂੰ ਖ਼ੁਦ ਉਸਦੇ ਸਾਹਮਣੇ ਸਪਸ਼ਟ ਕਰਦੇ ਹੋਏ।

ਸਾਮਵਾਦ, ਉਸ ਲਈ ਇੱਕ ਸਪਸ਼ਟੀਕਰਨ ਸੀ, ਇਤਿਹਾਸ ਦਾ ਇੱਕ ਸਾਰਥਕ ਤੱਥ। ਜੋ ਕੁਝ ਅਪ੍ਰਸੰਗਕ ਸੀ ਉਹ ਸਧਾਰਨ ਪ੍ਰਤਿਵਾਦ ਦੀ ਕਿਸੇ ਸ਼ਕਤੀ ਨਾਲ ਉਸਤੋਂ

ਦੂਰ ਹਟ ਗਿਆ ਸੀ – ਜਿਵੇਂ ਕਿਸੇ ਹੰਸ ਜਾਂ ਕੰਵਲ ਦੇ ਪੱਤੇ ਉਪਰੋਂ ਪਾਣੀ ਤਿਲਕ ਜਾਂਦਾ ਹੈ । ਇਹ ਨਹੀਂ ਕਿ ਭੱਦੀਆਂ-ਮੈਲੀਆਂ ਚੀਜ਼ਾਂ ਉਸਦੇ ਨਜ਼ਦੀਕ ਨਹੀਂ ਸਨ ਆਉਂਦੀਆਂ । ਪਰ ਉਹ ਉਸ ਤਕ ਨਹੀਂ ਸਨ ਪਹੁੰਚਦੀਆਂ । ਦੂਸਰੇ ਕੰਢੇ 'ਤੇ ਪ੍ਰਾਪਤ ਕਰਨ ਵਾਲਾ ਕੋਈ ਨਹੀਂ ਸੀ । ਇਸ ਲਈ ਮਨ ਦੇ ਵਿਕਾਰ ਇੱਕ ਹੀ ਝਟਕੇ ਨਾਲ ਢਹਿ ਜਾਂਦੇ ਸਨ, ਬੇਹੂਦਗੀ ਆਪਣੇ ਆਪ ਨੂੰ ਨਿਗਲ ਲੈਂਦੀ ਸੀ, ਅਤੇ ਸ਼ਾਂਤੀ ਦੇ ਫਲਸਰੂਪ ਹਰ ਕੋਈ ਸ਼ੁਧ ਹੋ ਜਾਂਦਾ ਸੀ, ਹਰ ਪਤਨਸ਼ੀਲ ਪੂਰਵ-ਸਨਾਤਕ ਨੂੰ ਪਵਿੱਤਰਤਾ ਮਿਲ ਜਾਂਦੀ ਸੀ ।

ਮੈਨੂੰ ਯਾਦ ਆਇਆ ਕਿ ਕਿਵੇਂ ਇੱਕ ਸ਼ਾਮ, ਜਦੋਂ ਸਾਵਿੱਤਰੀ ਨੂੰ ਕਿਸੇ ਕੰਮ ਖ਼ਾਤਰ ਆਪਣੇ ਅਧਿਆਪਕ ਨੂੰ ਮਿਲਣ ਲਈ ਜਲਦੀ ਵਾਪਸ ਕਾਲਜ ਜਾਣਾ ਪਿਆ ਸੀ ਤਾਂ ਲਕਸ਼ਮੀ ਮੇਰੇ ਨਾਲ ਰਾਤ ਦਾ ਖਾਣਾ ਖਾਣ ਲਈ ਹੋਟਲ ਆਈ ਸੀ । ਲਕਸ਼ਮੀ, ਜੋ ਆਪਣੀ ਉਮਰ ਦੀਆਂ ਲੜਕੀਆਂ ਤੋਂ ਕਿਸੇ ਵੀ ਤਰ੍ਹਾਂ ਵੱਖਰੀ ਕਿਸਮ ਦੀ ਨਹੀਂ ਸੀ ਲੱਗਦੀ ਅਤੇ ਸਾਵਿੱਤਰੀ ਲਈ ਜਿਸਦੇ ਮਨ ਵਿੱਚ ਅਥਾਹ ਸਨੇਹ ਸੀ ("ਉਹ ਇਥੇ ਵੱਸਦੀ ਏ, ਮੇਰੇ ਪੇਟ ਵਿਚ, ਮੇਰੇ ਆਪਣੇ ਬੱਚੇ ਵਾਂਗ," ਉਹ ਅਕਸਰ ਆਖਦੀ) ਮੈਨੂੰ ਆਖਣ ਲੱਗੀ, "ਮੈਨੂੰ ਸਮਝ ਨਹੀਂ ਆਉਂਦੀ, ਸਾਵਿੱਤਰੀ ਇੱਕੋ ਵੇਲੇ ਕਿਵੇਂ ਏਨੇ ਸਾਰੇ ਆਦਮੀਆਂ ਨਾਲ ਘੁੰਮ ਲੈਂਦੀ ਏ ! ਭਾਵੇਂ ਤੁਹਾਨੂੰ ਮੇਰੀ ਗੱਲ ਬੁਰੀ ਲੱਗੇ ਪਰ ਮੈਨੂੰ ਤਾਂ ਉਹ ਬੜੀ ਕਲੋਲਨੀ ਲੱਗਦੀ ਏ ।" ਮੈਂ ਲਕਸ਼ਮੀ ਵੱਲ ਇੰਜ ਤੱਕਿਆ ਜਿਵੇਂ ਕੋਈ ਬ੍ਰਾਹਮਣ ਕਿਸੇ ਚਿੜੀਮਾਰ ਜਾਂ ਨਾਈ ਨੂੰ ਤੱਕਦਾ ਹੈ । ਬ੍ਰਾਹਮਣਾਂ ਨੂੰ ਕੁਝ ਕਹਿਣ ਲਈ ਸ਼ਬਦਾਂ ਦੀ ਲੋੜ ਨਹੀਂ ਹੁੰਦੀ ।

"ਮੇਰੇ ਕਹਿਣ ਦਾ ਇਹ ਮਤਲਬ ਨਹੀਂ ਕਿ ਉਹ ਆਚਰਣ ਤੋਂ ਗਿਰੀ ਹੋਈ ਏ," ਲਕਸ਼ਮੀ ਬੋਲਦੀ ਗਈ ।" ਪਰ ਉਸਦੇ ਮਿਲਣ ਵਾਲੇ ਭਾਵੇਂ ਸਮਾਜਵਾਦੀ ਹੋਣ, ਸਾਮਵਾਦੀ ਜਾਂ ਰੂੜੀਵਾਦੀ ਜਾਂ ਕੁਝ ਹੋਰ ਉਹਨਾਂ ਸਭਨਾਂ ਨੂੰ ਉਸਦੇ ਦੁਆਲੇ ਨੱਚਣਾ ਪੈਂਦਾ ਏ । ਇਹੋ ਜਿਹੀ ਆਜ਼ਾਦੀ ਤੋਂ ਹਿੰਦੁਸਤਾਨੀ ਲੋਕਾਂ ਨੂੰ ਬੜਾ ਧੱਕਾ ਲੱਗਦਾ ਏ । ਸਦੀਆਂ ਤੋਂ ਘਰਾਂ ਅੰਦਰ ਡੱਕੇ ਰਹਿਣ ਵਾਲੀ ਜ਼ਿੰਦਗੀ ਬਿਤਾਉਣ ਪਿਛੋਂ ਇੱਕਦਮ ਪੂਰਨ ਖੁੱਲ੍ਹ ਮਿਲ ਜਾਣ ਨਾਲ ਅਜਿਹਾ ਹੀ ਹੁੰਦਾ ਏ ।"

"ਇਹ ਬਿਲਕੁਲ ਉਵੇਂ ਏ ਜਿਵੇਂ ਨਵੇਂ-ਨਵੇਂ ਜੰਮੇ ਕਤੂਰੇ ਜਾਂ ਪੰਛੀ ਜਦੋਂ ਆਪਣੀਆਂ ਅੱਖਾਂ ਖੋਲ੍ਹਦੇ ਨੇ ਤੇ ਆਪਣੇ ਪੈਰਾਂ 'ਤੇ ਚੱਲਣ ਦੀ ਕੋਸ਼ਸ਼ ਕਰਦੇ ਨੇ ਤਾਂ ਕਿਤੇ ਵੀ ਡਿਗ ਪੈਂਦੇ ਨੇ । ਇਹ ਆਪਣੇ ਆਪ ਵਿੱਚ ਇੱਕ ਅਜੀਬ ਆਨੰਦ ਵਾਲੀ ਸਥਿਤੀ ਨਹੀਂ ਹੁੰਦੀ ਲਕਸ਼ਮੀ ਕਿ ਤੁਸੀਂ ਅਥਾਹ ਭੋਲੇਪਣ ਨੂੰ ਤੱਕਦੇ ਹੋ ? ਤੁਸੀਂ ਤੇ ਮੈਂ, ਜੋ ਦੱਖਣ ਭਾਰਤ ਤੋਂ ਆਏ ਹਾਂ, ਅਸੀਂ ਬਹੁਤ ਕੁਝ ਜਾਣਦੇ ਹਾਂ : ਇਹੋ ਜਿਹਾ ਭੋਲਾਪਣ ਸਾਡੇ ਅੰਦਰ ਕਦੇ ਵੀ ਨਹੀਂ ਆ ਸਕਦਾ । ਸਾਵਿੱਤਰੀ ਤਾਂ ਇੱਕ ਸੰਤਣੀ ਏ ।" ਮੈਂ ਕਿਹਾ ਸੀ ਤੇ ਬਹਿਸ ਨੂੰ ਖ਼ਤਮ ਕਰ ਦਿੱਤਾ ਸੀ । ਉਸ ਪਿਛੋਂ ਲਕਸ਼ਮੀ ਨੇ ਕਦੇ ਮੇਰੇ ਨਾਲ ਖੁੱਲ੍ਹ ਕੇ ਕੋਈ ਗੱਲ ਨਾ ਕੀਤੀ । ਉਹ ਬੱਸ ਈਰਖਾ ਜਿਹੀ ਕਰਨ ਲੱਗੀ । ਔਰਤਾਂ ਵਿੱਚ ਈਰਖਾ ਦੀ ਮਾਤਰਾ ਵਧੇਰੇ ਹੀ ਹੁੰਦੀ ਹੈ । ਅਸੀਂ ਕਿਸੇ ਹੋਰ ਔਰਤ ਪਾਸ ਜਾਂਦੇ

ਹਾਂ ਪਰ ਉਹ ਆਪਣੀਆਂ ਭਾਵਨਾਵਾਂ ਨੂੰ ਖਾ ਜਾਂਦੀਆਂ ਹਨ। ਬੜੇ ਅਫ਼ਸੋਸ ਦੀ ਗੱਲ ਏ ਕਿ ਪੁਰਖ - ਵਿਭਚਾਰ ਕਿੰਨਾ ਗ਼ੈਰ-ਕੁਦਰਤੀ ਹੈ। ਔਰਤਾਂ ਦਾ ਗਿਆਨ ਕਬਜ਼ਾ ਕਰ ਲੈਣ ਤਕ ਹੀ ਸੀਮਤ ਹੁੰਦਾ ਹੈ। ਵੱਸ ਵਿੱਚ ਰੱਖਣਾ ਹੀ ਉਹਨਾਂ ਲਈ ਸਭ ਕੁਝ ਹੁੰਦਾ ਹੈ, ਮੁਹੱਬਤ ਦਾ ਮਤਲਬ ਹੈ : ਆਪਣੇ ਆਪ ਨੂੰ ਸਮਰਪਿਤ ਕਰ ਦੇਣਾ। ਬੰਧਨ ਔਰਤ ਦੀ ਤਕਦੀਰ ਹੈ।

ਪਰ ਇਹ ਗੱਲ ਸਾਵਿੱਤਰੀ ਉਪਰ ਨਹੀਂ ਢੁੱਕਦੀ। ਬੰਧਨ ਨੂੰ ਸਵੀਕਾਰ ਕਰਦੇ ਹੋਏ ਵੀ ਉਹ ਆਜ਼ਾਦ ਸੀ। ਉਹ ਜਾਣਦੀ ਸੀ ਕਿ ਔਰਤ ਹੋਣ ਦਾ ਮਤਲਬ ਹੈ -ਮਰਦ ਵਲੋਂ ਜਜ਼ਬ ਕਰ ਲੈਣਾ। ਜੇਕਰ ਅਜਿਹਾ ਕੋਈ ਮਰਦ ਨਾ ਹੋਵੇ ਤਾਂ ਸਾਰੇ ਮਰਦਾਂ ਵਿੱਚ ਪੁਰਸ਼ਵਾਚੀ ਸਿਧਾਂਤ - ਤੇ ਔਰਤਾਂ ਵਿੱਚ ਜੇਕਰ ਉਹ ਸੂਝਵਾਨ ਹੋਣ, ਕਿਉਂਕਿ ਉਸ ਦੀਆਂ ਬਹੁਤ ਸਾਰੀਆਂ ਔਰਤਾਂ ਦੋਸਤ ਸਨ - ਉਸਦੀ ਸਿਆਣਪ ਨੂੰ ਖਾਦ ਪ੍ਰਦਾਨ ਕਰਦਾ ਹੈ। ਉਹ ਆਪਣੇ ਆਪ ਨੂੰ ਸਚਾਈ ਪ੍ਰਤੀ ਸਮਰਪਿਤ ਕਰ ਦੇਣਾ ਚਾਹੁੰਦੀ ਸੀ ਤੇ ਮੁਕਤ ਹੋਣਾ ਚਾਹੁੰਦੀ ਸੀ। ਜ਼ਿੰਦਗੀ ਏਨੀ ਬਿਪਤਾਵਾਂ ਭਰੀ ਹੈ ਕਿ ਇਸ ਦਾ ਅਰਥ ਆਨੰਦ ਨਹੀਂ, ਸਗੋਂ ਮੁਕਤੀ ਹੈ। ਇਸ ਲਈ ਜਦੋਂ ਮੈਂ ਉਸਨੂੰ ਸ੍ਰੀ ਸ਼ੰਕਰ ਦਾ 'ਨਿਰਵਾਣਸ਼ਤਕ' ਪੜ੍ਹਾਇਆ ਤਾਂ ਉਹ ਬੇਹੱਦ ਖ਼ੁਸ਼ ਹੋਈ - ਉਹ ਇਸਦੇ ਸਲੋਕਾਂ ਨੂੰ ਬੜੇ ਜਜ਼ਬਾਤੀ ਰੌਅ ਵਿੱਚ ਗਾ ਸਕਦੀ ਸੀ। "ਮਨੋ-ਬੁੱਧੀ-ਅਹੰਕਾਰ,' ਉਹ ਆਪਣੀਆਂ ਅੱਖਾਂ ਬੰਦ ਕਰਦੇ ਹੋਏ ਸ਼ੁਰੂ ਕਰਦੀ ਤੇ ਆਪਣੇ ਆਪ ਵਿੱਚ ਗੁੰਮ ਹੋ ਜਾਂਦੀ। ਇਹ ਪ੍ਰਸਥਿਤੀ ਉਸਨੂੰ ਆਪਣੀ ਹੀ ਸ਼ਾਂਤੀ ਵਿੱਚ ਪਹੁੰਚਾ ਦਿੰਦੀ।

ਉਹ ਜ਼ਰੂਰ ਹੀ ਮੇਰੇ ਵਿਚਾਰਾਂ ਤੋਂ ਪ੍ਰਭਾਵਿਤ ਹੋਈ ਹੋਵੇਗੀ ਕਿਉਂਕਿ ਉਸਨੇ ਕਿਹਾ ਸੀ, "ਮੇਰੇ 'ਤੇ ਇੱਕ ਅਹਿਸਾਨ ਕਰੋ ?"

"ਕੀ ?"

"ਲਕਸ਼ਮੀ ਅਤੇ ਸ਼ਰੀਫ਼ਾ ਸਿਨੇਮਾ ਵੇਖਣ ਗਈਆਂ ਨੇ। ਉਹ ਵਿਚਾਰੀਆਂ ਇਕੱਲੀਆਂ ਨੇ। ਕੀ ਤੁਸੀਂ ਉਹਨਾਂ ਨੂੰ ਨਾਲ ਲੈ ਕੇ ਖਾਣਾ ਖਿਲਾ ਦਿਓਗੇ, ਮੇਰੀ ਖ਼ਾਤਰ ? ਤੇ ਹੁਣ ਆਪਾਂ ਮੁੜ ਸਾਮਵਾਦ ਬਾਰੇ ਗੱਲਾਂ ਕਰਦੇ ਹਾਂ।"

ਉਸਨੇ ਸਿਗਰਟ ਸੁਲਗਾ ਲਈ ਤੇ ਭਾਵੇਂ ਉਹ ਜਾਣਦੀ ਸੀ ਕਿ ਮੈਨੂੰ, ਇੱਕ ਦੱਖਣੀ ਭਾਰਤੀ ਬ੍ਰਾਹਮਣ ਨੂੰ, ਕਿਸੇ ਹਿੰਦੁਸਤਾਨੀ ਲੜਕੀ ਦਾ ਸਿਗਰਟ ਪੀਣਾ ਉੱਕਾ ਹੀ ਚੰਗਾ ਨਹੀਂ ਸੀ ਲੱਗਦਾ, ਇਸਦੇ ਬਾਵਜੂਦ ਉਸਨੇ ਇੱਕ ਸੂਟਾ ਖਿੱਚਿਆ, ਮੈਨੂੰ ਇਹ ਵਿਸ਼ਵਾਸ ਦਿਵਾਉਣ ਲਈ ਨਹੀਂ ਕਿ ਉਹ ਸਿਗਰਟ ਪੀਂਦੀ ਹੈ, ਸਗੋਂ ਦੂਜਿਆਂ ਨੂੰ ਵੀ ਇਹ ਵਿਸ਼ਵਾਸ ਦਿਵਾਉਣ ਲਈ ਕਿ ਉਹ ਵੀ ਬਾਕੀ ਦੇ ਪੂਰਵ ਸਨਾਤਕਾਂ ਵਰਗੀ ਹੀ ਹੈ। ਉਸਦੀ ਨਿਮਰਤਾ ਹਰ ਪੱਧਰ ਦੇ ਵਰਗ ਨੂੰ ਸਵੀਕਾਰ ਕਰ ਲੈਂਦੀ ਸੀ। ਇਸ ਤੋਂ ਇਹ ਵੀ ਪਤਾ ਲੱਗਦਾ ਹੈ ਕਿ ਉਹ ਕਿਤੇ ਵੀ ਆਪਣੇ ਆਪ ਨੂੰ ਓਪਰੀ ਨਹੀਂ ਸੀ ਸਮਝਦੀ। ਉਹ ਘਟਨਾਵਾਂ ਵਿੱਚ ਲਹਿੰਦੀ ਜਾਂਦੀ ਸੀ - ਤੇ ਇੱਕ ਘਟਨਾ ਤੋਂ ਦੂਜੀ ਘਟਨਾ ਵਿੱਚ ਲਹਿ ਜਾਂਦੀ ਸੀ ਜਿਵੇਂ ਇੱਕ ਮੱਛੀ ਪਾਣੀ ਦੀ ਇੱਕ ਤਹਿ ਵਿੱਚੋਂ ਦੂਜੀ ਤਹਿ ਵਿੱਚ ਲਹਿੰਦੀ ਚਲੀ ਜਾਂਦੀ ਹੈ। ਮੈਂ ਜੀਵਨ ਬਾਰੇ ਸੋਚਦਾ ਰਹਿੰਦਾ।

ਦੂਰ ਹਟ ਗਿਆ ਸੀ – ਜਿਵੇਂ ਕਿਸੇ ਹੰਸ ਜਾਂ ਕੰਵਲ ਦੇ ਪੱਤੇ ਉਪਰੋਂ ਪਾਣੀ ਤਿਲਕ ਜਾਂਦਾ ਹੈ। ਇਹ ਨਹੀਂ ਕਿ ਭੱਦੀਆਂ-ਮੈਲੀਆਂ ਚੀਜ਼ਾਂ ਉਸਦੇ ਨਜ਼ਦੀਕ ਨਹੀਂ ਸਨ ਆਉਂਦੀਆਂ। ਪਰ ਉਹ ਉਸ ਤਕ ਨਹੀਂ ਸਨ ਪਹੁੰਚਦੀਆਂ। ਦੂਸਰੇ ਕੰਢੇ 'ਤੇ ਪ੍ਰਾਪਤ ਕਰਨ ਵਾਲਾ ਕੋਈ ਨਹੀਂ ਸੀ। ਇਸ ਲਈ ਮਨ ਦੇ ਵਿਕਾਰ ਇੱਕ ਹੀ ਝਟਕੇ ਨਾਲ ਢਹਿ ਜਾਂਦੇ ਸਨ, ਬੇਹੂਦਗੀ ਆਪਣੇ ਆਪ ਨੂੰ ਨਿਗਲ ਲੈਂਦੀ ਸੀ, ਅਤੇ ਸ਼ਾਂਤੀ ਦੇ ਫਲਸਰੂਪ ਹਰ ਕੋਈ ਸ਼ੁਧ ਹੋ ਜਾਂਦਾ ਸੀ, ਹਰ ਪਤਨਸ਼ੀਲ ਪੂਰਵ-ਸਨਾਤਕ ਨੂੰ ਪਵਿੱਤਰਤਾ ਮਿਲ ਜਾਂਦੀ ਸੀ।

ਮੈਨੂੰ ਯਾਦ ਆਇਆ ਕਿ ਕਿਵੇਂ ਇੱਕ ਸ਼ਾਮ, ਜਦੋਂ ਸਾਵਿੱਤਰੀ ਨੂੰ ਕਿਸੇ ਕੰਮ ਖ਼ਾਤਰ ਆਪਣੇ ਅਧਿਆਪਕ ਨੂੰ ਮਿਲਣ ਲਈ ਜਲਦੀ ਵਾਪਸ ਕਾਲਜ ਜਾਣਾ ਪਿਆ ਸੀ ਤਾਂ ਲਕਸ਼ਮੀ ਮੇਰੇ ਨਾਲ ਰਾਤ ਦਾ ਖਾਣਾ ਖਾਣ ਲਈ ਹੋਟਲ ਆਈ ਸੀ। ਲਕਸ਼ਮੀ, ਜੋ ਆਪਣੀ ਉਮਰ ਦੀਆਂ ਲੜਕੀਆਂ ਤੋਂ ਕਿਸੇ ਵੀ ਤਰ੍ਹਾਂ ਵੱਖਰੀ ਕਿਸਮ ਦੀ ਨਹੀਂ ਸੀ ਲੱਗਦੀ ਅਤੇ ਸਾਵਿੱਤਰੀ ਲਈ ਜਿਸਦੇ ਮਨ ਵਿੱਚ ਅਥਾਹ ਸਨੇਹ ਸੀ ("ਉਹ ਇਥੇ ਵੱਸਦੀ ਏ, ਮੇਰੇ ਪੇਟ ਵਿਚ, ਮੇਰੇ ਆਪਣੇ ਬੱਚੇ ਵਾਂਗ," ਉਹ ਅਕਸਰ ਆਖਦੀ) ਮੈਨੂੰ ਆਖਣ ਲੱਗੀ, "ਮੈਨੂੰ ਸਮਝ ਨਹੀਂ ਆਉਂਦੀ, ਸਾਵਿੱਤਰੀ ਇੱਕੋ ਵੇਲੇ ਕਿਵੇਂ ਏਨੇ ਸਾਰੇ ਆਦਮੀਆਂ ਨਾਲ ਘੁੰਮ ਲੈਂਦੀ ਏ ! ਭਾਵੇਂ ਤੁਹਾਨੂੰ ਮੇਰੀ ਗੱਲ ਬੁਰੀ ਲੱਗੇ ਪਰ ਮੈਨੂੰ ਤਾਂ ਉਹ ਬੜੀ ਕਲੋਲਨੀ ਲੱਗਦੀ ਏ।" ਮੈਂ ਲਕਸ਼ਮੀ ਵੱਲ ਇੰਜ ਤੱਕਿਆ ਜਿਵੇਂ ਕੋਈ ਬ੍ਰਾਹਮਣ ਕਿਸੇ ਚਿੜੀਮਾਰ ਜਾਂ ਨਾਈ ਨੂੰ ਤੱਕਦਾ ਹੈ। ਬ੍ਰਾਹਮਣਾਂ ਨੂੰ ਕੁਝ ਕਹਿਣ ਲਈ ਸ਼ਬਦਾਂ ਦੀ ਲੋੜ ਨਹੀਂ ਹੁੰਦੀ।

"ਮੇਰੇ ਕਹਿਣ ਦਾ ਇਹ ਮਤਲਬ ਨਹੀਂ ਕਿ ਉਹ ਆਚਰਣ ਤੋਂ ਗਿਰੀ ਹੋਈ ਏ," ਲਕਸ਼ਮੀ ਬੋਲਦੀ ਗਈ।" ਪਰ ਉਸਦੇ ਮਿਲਣ ਵਾਲੇ ਭਾਵੇਂ ਸਮਾਜਵਾਦੀ ਹੋਣ, ਸਾਮਵਾਦੀ ਜਾਂ ਰੂੜੀਵਾਦੀ ਜਾਂ ਕੁਝ ਹੋਰ ਉਹਨਾਂ ਸਭਨਾਂ ਨੂੰ ਉਸਦੇ ਦੁਆਲੇ ਨੱਚਣਾ ਪੈਂਦਾ ਏ। ਇਹੋ ਜਿਹੀ ਆਜ਼ਾਦੀ ਤੋਂ ਹਿੰਦੁਸਤਾਨੀ ਲੋਕਾਂ ਨੂੰ ਬੜਾ ਧੱਕਾ ਲੱਗਦਾ ਏ। ਸਦੀਆਂ ਤੋਂ ਘਰਾਂ ਅੰਦਰ ਡੱਕੇ ਰਹਿਣ ਵਾਲੀ ਜ਼ਿੰਦਗੀ ਬਿਤਾਉਣ ਪਿਛੋਂ ਇੱਕਦਮ ਪੂਰਨ ਖੁੱਲ੍ਹ ਮਿਲ ਜਾਣ ਨਾਲ ਅਜਿਹਾ ਹੀ ਹੁੰਦਾ ਏ।"

"ਇਹ ਬਿਲਕੁਲ ਉਵੇਂ ਏ ਜਿਵੇਂ ਨਵੇਂ-ਨਵੇਂ ਜੰਮੇ ਕਤੂਰੇ ਜਾਂ ਪੰਛੀ ਜਦੋਂ ਆਪਣੀਆਂ ਅੱਖਾਂ ਖੋਲ੍ਹਦੇ ਨੇ ਤੇ ਆਪਣੇ ਪੈਰਾਂ 'ਤੇ ਚੱਲਣ ਦੀ ਕੋਸ਼ਸ਼ ਕਰਦੇ ਨੇ ਤਾਂ ਕਿਤੇ ਵੀ ਡਿਗ ਪੈਂਦੇ ਨੇ। ਇਹ ਆਪਣੇ ਆਪ ਵਿੱਚ ਇੱਕ ਅਜੀਬ ਆਨੰਦ ਵਾਲੀ ਸਥਿਤੀ ਨਹੀਂ ਹੁੰਦੀ ਲਕਸ਼ਮੀ ਕਿ ਤੁਸੀਂ ਅਥਾਹ ਭੋਲੇਪਣ ਨੂੰ ਤੱਕਦੇ ਹੋ ? ਤੁਸੀਂ ਤੇ ਮੈਂ, ਜੋ ਦੱਖਣ ਭਾਰਤ ਤੋਂ ਆਏ ਹਾਂ, ਅਸੀਂ ਬਹੁਤ ਕੁਝ ਜਾਣਦੇ ਹਾਂ : ਇਹੋ ਜਿਹਾ ਭੋਲਾਪਣ ਸਾਡੇ ਅੰਦਰ ਕਦੇ ਵੀ ਨਹੀਂ ਆ ਸਕਦਾ। ਸਾਵਿੱਤਰੀ ਤਾਂ ਇੱਕ ਸੰਤਣੀ ਏ।" ਮੈਂ ਕਿਹਾ ਸੀ ਤੇ ਬਹਿਸ ਨੂੰ ਖ਼ਤਮ ਕਰ ਦਿੱਤਾ ਸੀ। ਉਸ ਪਿਛੋਂ ਲਕਸ਼ਮੀ ਨੇ ਕਦੇ ਮੇਰੇ ਨਾਲ ਖੁੱਲ੍ਹ ਕੇ ਕੋਈ ਗੱਲ ਨਾ ਕੀਤੀ। ਉਹ ਬੱਸ ਈਰਖਾ ਜਿਹੀ ਕਰਨ ਲੱਗੀ। ਔਰਤਾਂ ਵਿੱਚ ਈਰਖਾ ਦੀ ਮਾਤਰਾ ਵਧੇਰੇ ਹੀ ਹੁੰਦੀ ਹੈ। ਅਸੀਂ ਕਿਸੇ ਹੋਰ ਔਰਤ ਪਾਸ ਜਾਂਦੇ

ਹਾਂ ਪਰ ਉਹ ਆਪਣੀਆਂ ਭਾਵਨਾਵਾਂ ਨੂੰ ਖਾ ਜਾਂਦੀਆਂ ਹਨ। ਬੜੇ ਅਫ਼ਸੋਸ ਦੀ ਗੱਲ ਏ ਕਿ ਪੁਰਖ – ਵਿਭਚਾਰ ਕਿੰਨਾ ਗ਼ੈਰ-ਕੁਦਰਤੀ ਹੈ। ਔਰਤਾਂ ਦਾ ਗਿਆਨ ਕਬਜ਼ਾ ਕਰ ਲੈਣ ਤਕ ਹੀ ਸੀਮਤ ਹੁੰਦਾ ਹੈ। ਵੱਸ ਵਿੱਚ ਰੱਖਣਾ ਹੀ ਉਹਨਾਂ ਲਈ ਸਭ ਕੁਝ ਹੁੰਦਾ ਹੈ, ਮੁਹੱਬਤ ਦਾ ਮਤਲਬ ਹੈ : ਆਪਣੇ ਆਪ ਨੂੰ ਸਮਰਪਿਤ ਕਰ ਦੇਣਾ। ਬੰਧਨ ਔਰਤ ਦੀ ਤਕਦੀਰ ਹੈ।

ਪਰ ਇਹ ਗੱਲ ਸਾਵਿੱਤਰੀ ਉਪਰ ਨਹੀਂ ਢੁੱਕਦੀ। ਬੰਧਨ ਨੂੰ ਸਵੀਕਾਰ ਕਰਦੇ ਹੋਏ ਵੀ ਉਹ ਆਜ਼ਾਦ ਸੀ। ਉਹ ਜਾਣਦੀ ਸੀ ਕਿ ਔਰਤ ਹੋਣ ਦਾ ਮਤਲਬ ਹੈ -ਮਰਦ ਵਲੋਂ ਜਜ਼ਬ ਕਰ ਲੈਣਾ। ਜੇਕਰ ਅਜਿਹਾ ਕੋਈ ਮਰਦ ਨਾ ਹੋਵੇ ਤਾਂ ਸਾਰੇ ਮਰਦਾਂ ਵਿੱਚ ਪੁਰਸ਼ਵਾਚੀ ਸਿਧਾਂਤ – ਤੇ ਔਰਤਾਂ ਵਿੱਚ ਜੇਕਰ ਉਹ ਸੂਝਵਾਨ ਹੋਣ, ਕਿਉਂਕਿ ਉਸ ਦੀਆਂ ਬਹੁਤ ਸਾਰੀਆਂ ਔਰਤਾਂ ਦੋਸਤ ਸਨ – ਉਸਦੀ ਸਿਆਣਪ ਨੂੰ ਖਾਦ ਪ੍ਰਦਾਨ ਕਰਦਾ ਹੈ। ਉਹ ਆਪਣੇ ਆਪ ਨੂੰ ਸਚਾਈ ਪ੍ਰਤੀ ਸਮਰਪਿਤ ਕਰ ਦੇਣਾ ਚਾਹੁੰਦੀ ਸੀ ਤੇ ਮੁਕਤ ਹੋਣਾ ਚਾਹੁੰਦੀ ਸੀ। ਜ਼ਿੰਦਗੀ ਏਨੀ ਬਿਪਤਾਵਾਂ ਭਰੀ ਹੈ ਕਿ ਇਸ ਦਾ ਅਰਥ ਆਨੰਦ ਨਹੀਂ, ਸਗੋਂ ਮੁਕਤੀ ਹੈ। ਇਸ ਲਈ ਜਦੋਂ ਮੈਂ ਉਸਨੂੰ ਸ੍ਰੀ ਸ਼ੰਕਰ ਦਾ 'ਨਿਰਵਾਣਸ਼ਤਕ' ਪੜ੍ਹਾਇਆ ਤਾਂ ਉਹ ਬੇਹੱਦ ਖ਼ੁਸ਼ ਹੋਈ – ਉਹ ਇਸਦੇ ਸਲੋਕਾਂ ਨੂੰ ਬੜੇ ਜਜ਼ਬਾਤੀ ਰੌਅ ਵਿੱਚ ਗਾ ਸਕਦੀ ਸੀ। "ਮਨੋ-ਬੁੱਧੀ-ਅਹੰਕਾਰ,' ਉਹ ਆਪਣੀਆਂ ਅੱਖਾਂ ਬੰਦ ਕਰਦੇ ਹੋਏ ਸ਼ੁਰੂ ਕਰਦੀ ਤੇ ਆਪਣੇ ਆਪ ਵਿੱਚ ਗੁੰਮ ਹੋ ਜਾਂਦੀ। ਇਹ ਪ੍ਰਸਥਿਤੀ ਉਸਨੂੰ ਆਪਣੀ ਹੀ ਸ਼ਾਂਤੀ ਵਿੱਚ ਪਹੁੰਚਾ ਦਿੰਦੀ।

ਉਹ ਜ਼ਰੂਰ ਹੀ ਮੇਰੇ ਵਿਚਾਰਾਂ ਤੋਂ ਪ੍ਰਭਾਵਿਤ ਹੋਈ ਹੋਵੇਗੀ ਕਿਉਂਕਿ ਉਸਨੇ ਕਿਹਾ ਸੀ, "ਮੇਰੇ 'ਤੇ ਇੱਕ ਅਹਿਸਾਨ ਕਰੋ ?"

"ਕੀ ?"

"ਲਕਸ਼ਮੀ ਅਤੇ ਸ਼ਰੀਫ਼ਾ ਸਿਨੇਮਾ ਵੇਖਣ ਗਈਆਂ ਨੇ। ਉਹ ਵਿਚਾਰੀਆਂ ਇਕੱਲੀਆਂ ਨੇ। ਕੀ ਤੁਸੀਂ ਉਹਨਾਂ ਨੂੰ ਨਾਲ ਲੈ ਕੇ ਖਾਣਾ ਖਿਲਾ ਦਿਓਗੇ, ਮੇਰੀ ਖ਼ਾਤਰ ? ਤੇ ਹੁਣ ਆਪਾਂ ਮੁੜ ਸਾਮਵਾਦ ਬਾਰੇ ਗੱਲਾਂ ਕਰਦੇ ਹਾਂ।"

ਉਸਨੇ ਸਿਗਰਟ ਸੁਲਗਾ ਲਈ ਤੇ ਭਾਵੇਂ ਉਹ ਜਾਣਦੀ ਸੀ ਕਿ ਮੈਨੂੰ, ਇੱਕ ਦੱਖਣੀ ਭਾਰਤੀ ਬ੍ਰਾਹਮਣ ਨੂੰ, ਕਿਸੇ ਹਿੰਦੁਸਤਾਨੀ ਲੜਕੀ ਦਾ ਸਿਗਰਟ ਪੀਣਾ ਉੱਕਾ ਹੀ ਚੰਗਾ ਨਹੀਂ ਸੀ ਲੱਗਦਾ, ਇਸਦੇ ਬਾਵਜੂਦ ਉਸਨੇ ਇੱਕ ਸੂਟਾ ਖਿੱਚਿਆ, ਮੈਨੂੰ ਇਹ ਵਿਸ਼ਵਾਸ ਦਿਵਾਉਣ ਲਈ ਨਹੀਂ ਕਿ ਉਹ ਸਿਗਰਟ ਪੀਂਦੀ ਹੈ, ਸਗੋਂ ਦੂਜਿਆਂ ਨੂੰ ਵੀ ਇਹ ਵਿਸ਼ਵਾਸ ਦਿਵਾਉਣ ਲਈ ਕਿ ਉਹ ਵੀ ਬਾਕੀ ਦੇ ਪੂਰਵ ਸਨਾਤਕਾਂ ਵਰਗੀ ਹੀ ਹੈ। ਉਸਦੀ ਨਿਮਰਤਾ ਹਰ ਪੱਧਰ ਦੇ ਵਰਗ ਨੂੰ ਸਵੀਕਾਰ ਕਰ ਲੈਂਦੀ ਸੀ। ਇਸ ਤੋਂ ਇਹ ਵੀ ਪਤਾ ਲੱਗਦਾ ਹੈ ਕਿ ਉਹ ਕਿਤੇ ਵੀ ਆਪਣੇ ਆਪ ਨੂੰ ਓਪਰੀ ਨਹੀਂ ਸੀ ਸਮਝਦੀ। ਉਹ ਘਟਨਾਵਾਂ ਵਿੱਚ ਲਹਿੰਦੀ ਜਾਂਦੀ ਸੀ – ਤੇ ਇੱਕ ਘਟਨਾ ਤੋਂ ਦੂਜੀ ਘਟਨਾ ਵਿੱਚ ਲਹਿ ਜਾਂਦੀ ਸੀ ਜਿਵੇਂ ਇੱਕ ਮੱਛੀ ਪਾਣੀ ਦੀ ਇੱਕ ਤਹਿ ਵਿੱਚੋਂ ਦੂਜੀ ਤਹਿ ਵਿੱਚ ਲਹਿੰਦੀ ਚਲੀ ਜਾਂਦੀ ਹੈ। ਮੈਂ ਜੀਵਨ ਬਾਰੇ ਸੋਚਦਾ ਰਹਿੰਦਾ।

"ਸਾਮਵਾਦ ਇੱਕ ਸਕਾਰਾਤਮਕ ਅੰਦੋਲਨ ਏ। ਇਹ ਇੱਕ ਰੂਹਾਨੀ ਲਹਿਰ ਵੀ ਏ। ਇਹ ਜ਼ਿੰਦਗੀ ਦੀ ਸੇਧ ਵਿੱਚ ਢਲਦੀ ਏ। ਜਦੋਂ ਅਮਰੀਕੀ ਇਸ ਗੱਲ ਤੋਂ ਹੈਰਾਨ ਹੁੰਦੇ ਹਨ ਕਿ ਸਾਮਵਾਦ ਕਿਉਂ ਸਫ਼ਲ ਹੋ ਰਿਹਾ ਏ ਤਾਂ ਉਹਨਾਂ ਨੂੰ ਇਹ ਵੀ ਜਾਨਣਾ ਚਾਹੀਦੈ ਕਿ ਮਧ-ਜੀਵੀ ਮਹਾਂਕਲਪ ਵਿੱਚ ਏਮੋਨਾਈਟ ਅਤੇ ਬੈਲੇਮਨਾਈਟ ਪਰਿਵਾਰਾਂ ਦੇ ਲੋਕ ਕਿਉਂ ਖ਼ਤਮ ਹੋ ਗਏ ਪਰ ਸਿੱਪ-ਪਰਿਵਾਰ ਦੇ ਝਿੱਲੀਦਾਰ ਜੀਵਾਂ ਦੀ ਹੋਂਦ ਬਣੀ ਰਹੀ। ਮੌਤ ਅਸਤਿਤਵ ਦਾ ਹੀ ਪ੍ਰਤੀਰੂਪ ਹੈ। ਵਾਸਤਵ ਵਿੱਚ ਕਦੇ ਵੀ ਕੁਝ ਵੀ ਨਹੀਂ ਮਰਦਾ, ਇਥੋਂ ਤਕ ਕਿ ਮੌਤ ਵੀ ਕਦੇ ਨਹੀਂ ਮਰਦੀ। ਸਭ ਕੁਝ ਨਿਰੰਤਰ ਬਣਿਆ ਰਹਿੰਦਾ ਹੈ। ਤੇ ਆਖ਼ਰ ਕੁਝ ਵੀ ਨਹੀਂ ਬਣਿਆ ਰਹਿੰਦਾ। ਕਿਉਂਕਿ ਜੋ ਕੇਵਲ ਸਵੈ ਹੈ ਉਹ ਸਵੈ ਵਿੱਚ ਹੀ ਬਣਿਆ ਨਹੀਂ ਰਹਿ ਸਕਦਾ। ਜਿਵੇਂ ਕਿਸੇ ਮਹਾਨ ਰਿਸ਼ੀ ਦਾ ਕਹਿਣਾ ਏ : ਪਾਣੀ ਨੂੰ ਇੱਕ ਲਹਿਰ ਵਿੱਚ ਤਬਦੀਲ ਹੋਣ ਲਈ ਸਮੇਂ ਤੇ ਸਥਾਨ ਦੀ ਲੋੜ ਪੈਂਦੀ ਏ। ਤੇ ਉਹ ਕਿਹੜੀ ਚੀਜ਼ ਏ ਜੋ ਜੀਵਨ ਨੂੰ ਇੱਕ ਲਹਿਰ ਵਿੱਚ ਤਬਦੀਲ ਕਰ ਸਕਦੀ ਏ ? ਇਹ ਆਪਣੇ ਆਪ ਨੂੰ ਨਹੀਂ ਬਣਾ ਸਕਦੀ, ਤੇ ਕੋਈ ਹੋਰ ਵੀ ਉਸਨੂੰ ਨਹੀਂ ਬਣਾ ਸਕਦਾ।"

"ਤੇ ਫਿਰ ਇਹ ਕਿਵੇਂ ਹੁੰਦਾ ਏ ?" ਉਸਨੇ ਪੁੱਛਿਆ। ਹੁਣ ਤਕ ਸਵਾਂਸਟਨ ਆਪਣੀ ਸਿਆਣਪ ਦੀਆਂ ਸਭ ਉਮੀਦਾਂ ਗੁਆ ਚੁੱਕਾ ਸੀ। ਉਹ ਸੋਚ ਰਿਹਾ ਸੀ ਕਿ ਅਸੀਂ ਫ਼ਜ਼ੂਲ ਕਿਸਮ ਦੀ ਬਕਵਾਸ ਕਰ ਰਹੇ ਹਾਂ।

"ਕੁਝ ਵੀ ਨਹੀਂ ਹੁੰਦਾ," ਮੈਂ ਜਵਾਬ ਦਿੱਤਾ। "ਖ਼ੁਦ ਪ੍ਰਸ਼ਨ ਹੀ, ਜਿਵੇਂ ਇਹ ਸੀ, ਉਤਰ ਬਣ ਜਾਂਦਾ ਏ।"

"ਤੇ ਸਾਮਵਾਦ....?"

".....ਮਰ ਜਾਂਦਾ ਏ," ਮੈਂ ਕਿਹਾ।

"ਤੇ ਬਚਦਾ ਕੀ ਏ ?"

"ਸਚਾਈ," ਮੈਂ ਜਵਾਬ ਦਿੱਤਾ, ਜਿਵੇਂ ਮੈਂ ਜੋ ਕੁਝ ਜਾਣਦਾ ਸੀ, ਉਹ ਵੀ ਜਾਣਦੀ ਸੀ।

ਉਹ ਚਮਚੇ ਨਾਲ ਮੇਜ਼ ਉਪਰ ਘੁੱਗੂ-ਘਾਂਗੜੇ ਵਾਹ ਰਹੀ ਸੀ। ਤਦ ਉਸਨੇ ਆਪਣਾ ਸਿਰ ਉਤਾਂਹ ਚੁੱਕਿਆ ਤੇ ਬੋਲੀ", ਤਾਂ ਫਿਰ ਇਤਿਹਾਸ ਕੀ ਏ ?"

"ਇਤਿਹਾਸ ਇੱਕ ਤਰ੍ਹਾਂ ਨਾਲ ਆਪਣੇ ਆਪ ਨੂੰ ਆਪਣਾ ਹੀ ਨਾਂ ਦੱਸਣਾ ਏ। ਇਹ ਤੁਹਾਡੀ ਹੋਂਦ ਦੀ ਪ੍ਰੋੜ੍ਹਤਾ ਕਰਦਾ ਏ। ਇਹ ਮਨੁੱਖ ਦਾ ਪਹਿਚਾਣ-ਪੱਤਰ ਏ," ਇਹ ਸ਼ਬਦ ਮੈਂ ਫ਼੍ਰਾਂਸੀਸੀ ਬੋਲੀ ਵਿੱਚ ਇਸ ਕਰਕੇ ਨਹੀਂ ਸਨ ਕਹੇ ਕਿ ਮੈਂ ਫ਼੍ਰਾਂਸੀਸੀ ਭਾਸ਼ਾ ਪ੍ਰਤੀ ਆਪਣੀ ਜਾਣਕਾਰੀ ਨੂੰ ਸਾਬਤ ਕਰਨਾ ਚਾਹੁੰਦਾ ਸੀ, ਸਗੋਂ ਇਸ ਕਰਕੇ ਕਿ ਮੈਂ ਆਪਣੇ ਬਿਆਨ ਨੂੰ ਇੱਕ ਅਖਾਣਮਈ ਅਮੀਰੀ ਦੇਣਾ ਚਾਹੁੰਦਾ ਸੀ ਜੋ ਫ਼੍ਰਾਂਸੀਸੀ ਭਾਸ਼ਾ ਵਿੱਚ ਹੀ ਸੁਭਾਵਿਕ ਸੀ।

"ਸਾਮਵਾਦ ?"

"ਇਹ ਪਰਿਪੂਰਨਤਾ ਦੀ ਮੋਹਰ ਏ।"

"ਤੇ ਨਾਜ਼ੀਵਾਦ ?"

"ਇੱਕ ਗ਼ਲਤ ਘੋਸ਼ਣਾ ਜੋ ਰੱਦ ਹੋ ਗਈ। ਅਵੈਧ।"

"ਤੇ ਸਾਮਵਾਦ ਤੋਂ ਬਾਅਦ, ਕੀ – ?"

"ਸਮਰਾਟ," ਮੈਂ ਕਿਹਾ।

"ਸਮਰਾਟ ?" ਉਸਨੇ ਜ਼ੋਰ ਦੇ ਕੇ ਕਿਹਾ।

"ਮਨੁੱਖ ਦੀ ਮਰਿਆਦਾ ਸ਼ਾਸਕ ਦੇ ਰੂਪ ਵਿੱਚ, ਸਲਤਨਤ ਦੇ ਚਾਲਕ ਦੇ ਰੂਪ ਵਿੱਚ; ਜਿਵੇਂ ਔਰਤ ਘਰੇਲੂ-ਕਾਰਵਿਹਾਰ ਦੀ ਮਾਲਕਣ ਅਤੇ ਡਾੱਕਟਰ ਹੁੰਦੀ ਏ। ਸਮਰਾਟਸ਼ਾਹੀ ਇੱਕ ਉਤਰ-ਪ੍ਰੇਰਕ ਸਿਧਾਂਤ ਏ। ਇਹ ਸਾਡੇ ਸਾਰਿਆਂ ਦੇ ਰਹਿਣ ਲਈ ਜ਼ਮੀਨਕ ਵਿਰੋਧਤਾਵਾਂ ਨੂੰ ਖ਼ਤਮ ਕਰ ਦਿੰਦੀ ਏ।"

"ਕਿਹੜੇ ਕੰਮ 'ਚ ਪਏ ਹੋਏ ਹੋ।" ਸਵਾਂਸਟਨ ਬੁਦਬੁਦਾਇਆ।

"ਆਖ਼ਰ ਪੈਰਾਮਿਡ ਪੈਰਾਮਿਡ ਹੀ ਏ ਭਾਵੇਂ ਉਹ ਅਫ਼ਰੀਕਾ ਦੇ ਮਾਰੂਥਲਾਂ ਵਿੱਚ ਹੋਵੇ ਜਾਂ ਲਾਲ ਚੌਂਕ ਵਿੱਚ। ਮੱਮੀਕਰਣ – ਇਹ ਪੁਰਸ਼ਵਾਚੀ ਬਣੇ ਇਸਤਰੀਵਾਚੀ ਸਿਧਾਂਤ ਦੇ ਖ਼ਾਤਮੇ ਦਾ ਹੀ ਨਾਂ ਏ।"

"ਇਹ ਕੀ ਗੱਲ ਹੋਈ ?"

"ਭੌਤਿਕਵਾਦ – ਯਿਨ ਜਾਂ ਪ੍ਰਕ੍ਰਿਤੀ ਨੂੰ ਦਿੱਤੀ ਗਈ ਮਹੱਤਤਾ। ਇਹ ਯਥਾਰਥ ਦੇ ਰੂਪ ਵਿੱਚ ਪਦਾਰਥ ਦੀ ਸਵੀਕ੍ਰਿਤੀ ਤਕ ਲੈਜਾ ਸਕਦਾ ਏ।"

"ਪਦਾਰਥ ਅਸਲ ਏ," ਸਵਾਂਸਟਨ ਨੇ ਜਿਵੇਂ ਆਪਣੇ ਆਪ ਪ੍ਰਤੀ ਵਿਰੋਧ ਕੀਤਾ। ਉਹ ਖਿਝਿਆ ਤੇ ਅੱਕਿਆ ਹੋਇਆ ਲੱਗ ਰਿਹਾ ਸੀ।

"ਮਨੁੱਖਤਾ ਦੇ ਸਮੁੱਚੇ ਇਤਿਹਾਸ ਵਿੱਚ ਹਾਲੇ ਤਕ ਕਿਸੇ ਸ਼ਖ਼ਸ ਨੇ ਵਸਤੂ ਨੂੰ ਨਹੀਂ ਜਾਣਿਆਂ," ਮੈਂ ਕਿਹਾ। "ਜੇ ਉਹਨਾਂ ਇਹ ਜਾਣਿਆ ਹੁੰਦਾ ਤਾਂ ਇਥੇ ਕੋਈ ਰਾਇਲ ਕਾਲਜ ਜਾਂ ਕੂਰੀ ਇੰਸਟੀਚਿਊਟ ਨਹੀਂ ਸੀ ਹੋਣਾ।"

"ਕੀ ਬਕਵਾਸ ਏ !" ਉਹ ਚੀਕਿਆ।

"ਸਮਝਣ ਦੀ ਕੋਸ਼ਿਸ਼ ਕਰੋ, ਮਾਈਕਲ, ਹਿੰਦੁਸਤਾਨ ਵਿੱਚ ਹਾਲੇ ਵੀ ਇਸ ਧਰਤੀ ਦੀ ਸਭ ਤੋਂ ਪੁਰਾਣੀ ਸਭਿਅਤਾ ਮੌਜੂਦ ਏ।"

"ਹਾਂ, ਛਾਂਟਿਆਂ ਵਾਲੀ ਸਭਿਅਤਾ, ਤੇ ਪੰਜ ਰੁਪਈਆਂ ਵਿੱਚ ਖ਼ੂਨ ਕਰ ਦੇਣ ਵਾਲੀ ਸਭਿਅਤਾ," ਉਸ ਕਿਹਾ, ਜ਼ਾਹਰਾ ਤੌਰ 'ਤੇ ਉਹ ਸਾਵਿੱਤਰੀ ਨੂੰ ਉਸਦੇ ਹੀ ਸ਼ਬਦ ਸੁਣਾਉਣਾ ਚਾਹੁੰਦਾ ਸੀ।

"ਤੇ ਮਹਾਤਮਾ ਗਾਂਧੀ।" ਸਾਵਿੱਤਰੀ ਨੇ ਖ਼ਫ਼ਾ ਹੁੰਦਿਆਂ ਕਿਹਾ।

"ਤੇ ਮਹਾਤਮਾ ਗਾਂਧੀ ਤੋਂ ਵੀ ਵੱਧ," ਮੈਂ ਹੋਰ ਸਪਸ਼ਟੀਕਰਨ ਨਾ ਦਿੰਦੇ ਹੋਏ ਕਿਹਾ। "ਜਦੋਂ ਤਕ ਪੁਰਸ਼ਵਾਚੀ ਮਰਿਆਦਾ ਇਸਤਰੀਵਾਚੀ ਮਰਿਆਦਾ ਨੂੰ ਆਪਣੇ ਅੰਦਰ ਨਹੀਂ ਸਮੇਟਦੀ, ਇਸ ਸੰਸਾਰ ਨੂੰ ਨਸ਼ਟ ਨਹੀਂ ਕੀਤਾ ਜਾ ਸਕਦਾ, ਤੇ ਇਸੇ ਕਰਕੇ ਸਾਨੂੰ ਅਨੰਦ ਹਾਸਲ ਨਹੀਂ ਹੋ ਸਕਦਾ। ਅਨੰਦ ਵਿਚਾਰ ਵਿੱਚ ਨਹੀਂ, ਸਗੋਂ ਇਹ ਵਿਚਾਰ ਦੇ ਵਿਚਾਰ ਵਿੱਚ ਹੁੰਦਾ ਏ, ਮਨਾਰਮੇ ਦੇ ਕਹਿਣ ਵਾਂਗ, 'ਮੇਰਾ ਵਿਚਾਰ ਵਿਚਾਰਿਆ ਗਿਆ

ਹੈ,' ਵਿੱਚ ਏ। ਅਸਲ ਵਿੱਚ ਇਹ ਵਿਚਾਰ ਦੀ ਬੁਣਤ ਵਿੱਚ ਹੀ ਏ ਕਿ ਜਿੱਥੇ ਜਾ ਕੇ ਵਿਚਾਰ ਮੁਕ ਜਾਂਦਾ ਏ।"

"ਬਹੁਤ ਖ਼ੂਬ।" ਸਾਵਿੱਤਰੀ ਨੇ ਕਿਹਾ।

"ਕੇਵਲ ਮੈਂ ਹੀ ਭਾਰਤੀ ਰਾਜਤੰਤਰਵਾਦੀ ਹਾਂ" ਮੈਂ ਜਿਵੇਂ ਆਪਣੀ ਦਲੀਲ ਦਾ ਸਿੱਟਾ ਕੱਢਦੇ ਹੋਏ ਕਿਹਾ।

"ਤਾਂ ਫਿਰ ਜਦੋਂ ਤੁਸੀਂ ਰਾਜਾ ਬਣੋਗੇ ਤਾਂ ਮੈਂ ਤੁਹਾਡੀ ਰਾਣੀ ਹੋਵਾਂਗੀ," ਸਾਵਿੱਤਰੀ ਨੇ ਕਿਹਾ, ਮਜ਼ਾਕ ਵਿੱਚ ਨਹੀਂ ਸਗੋਂ ਇੱਕ ਸ਼ਰਧਾ ਵਜੋਂ, ਇੱਕ ਭਵਿੱਖਬਾਣੀ ਵਜੋਂ।

*ਸ਼ਾਂਤਮਿਦੁਮਾਸੱਮਪਦਮ ਸਫੁਰਤੀ 'ਚ ਬਾਹੂ : ਕੁਤ : ਫਲਮਿਹਾਸੁਯ*
*ਅਥ ਵਾ ਭਵਿਤਵਯਾਨਾਂ ਦਵਾਰਾਣਿ ਭੰਵਤਿ ਸਰਵਤਰ।*
ਇਹ ਇਕਾਂਤ, ਇਹ ਇਕਾਂਤਵਾਸ ਸਮਾਪਤ ਹੋ ਰਿਹਾ ਹੈ।
ਫਿਰ ਵੀ ਮੇਰੀ ਬਾਂਹ ਫਰਕ ਰਹੀ ਹੈ-
ਇਹ ਇਸ ਸ਼ਗਨ ਦਾ ਸੰਕੇਤ ਹੈ ?
ਕਿਉਂਕਿ ਇਸ ਨਾਲ, ਸਾਡੇ ਆਸ-ਪਾਸ ਜੋ ਵਾਪਰਦਾ ਹੈ,
ਉਸ ਨਾਲ ਭਵਿੱਖ ਦੀਆਂ ਘਟਨਾਵਾਂ ਦੇ ਦੁਆਰ ਖੁੱਲ੍ਹਦੇ ਹਨ।

ਮੈਂ ਸੋਚਿਆ, ਬਹੁਤ ਦੇਰ ਹੋ ਗਈ ਹੋਵੇਗੀ। ਮੈਂ ਆਪਣੀ ਘੜੀ ਵੱਲ ਤੱਕਿਆ। ਅਠ ਵੱਜ ਕੇ ਪੰਝੀ ਮਿੰਟ ਹੋ ਗਏ ਸਨ। ਮੈਨੂੰ ਸਿਨੇਮਾ ਤੋਂ ਸ਼ਰੀਫ਼ਾ ਅਤੇ ਲਕਸ਼ਮੀ ਨੂੰ ਲਿਆਉਣ ਲਈ ਫ਼ੌਰਨ ਕੂਚ ਕਰਨਾ ਪੈਣਾ ਸੀ।

ਮੇਰੇ ਵਿਚਾਰ ਵਿੱਚ ਮੈਨੂੰ ਇਹ ਕੰਮ ਸੌਂਪ ਕੇ ਸਾਵਿੱਤਰੀ ਨੂੰ ਅਫ਼ਸੋਸ ਹੋ ਰਿਹਾ ਸੀ। ਮੇਰੇ ਜਾਣ 'ਤੇ ਉਹ ਉਦਾਸ ਸੀ। ਮੈਨੂੰ ਲੱਗਿਆ ਸੀ ਜਿਵੇਂ ਉਸ ਕਿਹਾ ਸੀ, "ਨਾ ਜਾਵੋ।" ਪਰ ਪ੍ਰਵਾਨਗੀ ਦੀ ਭਾਵਨਾ ਉਸ ਲਈ ਕਿੰਨੀ ਸੁਭਾਵਿਕ ਸੀ। ਇੱਕ ਪਲ ਲਈ ਮੈਂ ਉਸ ਅੰਦਰ ਇੱਕ ਅਜੀਬ ਕਿਸਮ ਦੀ ਜੱਦੋਜਹਿਦ ਨੂੰ ਤੱਕਿਆ, ਜਿਵੇਂ ਉਸ ਚਾਹਿਆ ਹੋਵੇ - ਕਿ ਭਾਰਤੀ ਪ੍ਰਦੇਸ਼ਾਂ ਦੇ ਅਜਿਹੇ ਗਵਰਨਰ ਨਾ ਹੁੰਦੇ ਜਿਨ੍ਹਾਂ ਦੇ ਪੁੱਤਰ ਕੈਂਬਰਿਜ ਵਿੱਚ ਪੜ੍ਹਦੇ ਹੋਣ, ਕਿਸੇ ਕਿਸਮ ਦੇ ਹੱਲੇ - ਗੁੱਲੇ ਵਾਲਾ ਸੰਗੀਤ ਨਾ ਹੋਵੇ ਜੋ ਹੁਣੇ ਹੀ ਨਾਲ ਦੇ ਕਮਰੇ ਵਿੱਚ ਸ਼ੁਰੂ ਹੋ ਗਿਆ ਸੀ; ਨਾ ਹੀ ਕੋਈ ਸਾਮਵਾਦ ਤੇ ਨਾ ਕੋਈ ਸਵਾਂਸਟਨ ਜੋ ਲਾਲ ਟਾਈ ਬੰਨ੍ਹਦਾ ਹੈ ਅਤੇ ਚਮਕੀਲੇ ਸੁਨਹਿਰੀ ਫ਼ਰੇਮ ਵਾਲੀਆਂ ਐਨਕਾਂ ਲਗਾਉਂਦਾ ਹੈ - ਜਿਨ੍ਹਾਂ ਨਾਲ ਉਸ ਦੀ ਦਿਖ ਕਿਸੇ ਦਰਜ਼ੀ ਜਾਂ ਬਣੀਏ ਵਰਗੀ ਲੱਗਦੀ ਹੈ; ਜਿਵੇਂ ਉਹ ਚਾਹੁੰਦੀ ਹੋਵੇ ਕਿ ਸੰਸਾਰ ਭਰ ਵਿੱਚ ਕੈਮ ਨਦੀ ਵਹਿੰਦੀ ਹੋਵੇ, ਚੌਰਸ ਬੁਰਜਾਂ ਅਤੇ ਬਹੁਤ ਸਾਰੇ ਪੰਛੀਆਂ ਵਾਲੀ ਟ੍ਰਿਨਿਟੀ ਵਿੱਚੀਂ ਲੰਘਦੀ ਹੋਈ - ਤੇ ਇੰਜ ਰਾਤ ਪੈ ਜਾਵੇ ਅਤੇ ਸੋਚਰਹਿਤ ਵਿਚਾਰਾਂ ਨਾਲ ਕਿਸੇ ਦਾ ਹਨੇਰਾ, ਕਿਸੇ ਦਾ ਸਾਹ ਭਰ ਜਾਵੇ।

ਪਰ ਜਿਉਂ ਹੀ ਮੈਂ ਉਥੋਂ ਤੁਰਿਆ ਉਸ ਦੀ ਸਕਾਰਾਤਮਕ ਹੋਂਦ ਮੁੜ ਬਰਕਰਾਰ ਹੋ ਗਈ : ਫ਼ਰਸ਼ ਉਪਰ ਉਸਦੇ ਪੈਰਾਂ ਦੇ ਚੱਲਣ ਦੀ ਖਟ-ਖਟ ਦੀ ਆਵਾਜ਼ ਸ਼ੁਰੂ ਹੋ ਗਈ ਸੀ - ਮੈਂ ਪਹਿਲਾਂ ਹੀ ਅਜਨਬੀ ਬਣ ਚੁੱਕਾ ਸੀ। ਸਵਾਂਸਟਨ ਇਹ ਕਹਿੰਦੇ ਹੋਏ ਉਥੇ

ਹੀ ਰੁਕ ਗਿਆ, "ਕੀ ਮੈਂ ਤੁਹਾਡੀ ਸੰਗਤ ਕਰ ਸਕਦਾ ਹਾਂ ?"

ਬਾਹਰ ਚੋਖੀ ਠੰਡ ਸੀ ਅਤੇ ਜਦੋਂ ਮੈਂ ਕੈਂਬਰਿਜ ਦੀਆਂ ਸ਼ਾਹੀ ਅਤੇ ਹੈਰਾਨਕੁਨ ਗਲੀਆਂ ਵਿੱਚੀਂ ਗੁਜ਼ਰਿਆ ਜਿੱਥੇ ਗਿਰਜਿਆਂ, ਚੌਰਾਹਿਆਂ, ਕਿਤਾਬਾਂ ਅਤੇ ਸਾਈਕਲਾਂ ਦੀਆਂ ਦੁਕਾਨਾਂ ਦੇ ਅੱਗੋਂ ਦੀ ਲੰਘਦੇ ਮੈਂ ਮਹਿਸੂਸ ਕੀਤਾ ਕਿ ਮੇਰੇ ਅੰਦਰ ਇੱਕ ਅਜੀਬ ਕਿਸਮ ਦੀ ਪ੍ਰਵਿਰਤੀ ਹੈ ਜਿਸ 'ਤੇ ਮੈਂ ਮਾਣ ਵੀ ਨਹੀਂ ਕਰ ਸਕਦਾ। ਕਾਸ਼, ਮੈਂ ਇੱਕਲਾ ਹੁੰਦਾ ਤੇ ਮੇਰੇ ਕੋਲ ਸਿਰਫ਼ ਸਾਵਿੱਤਰੀ ਹੀ ਹੁੰਦੀ। ਜੇਕਰ ਮੈਂ ਸਵਾਂਸਟਨ ਬਾਰੇ ਅਜਿਹਾ ਸੋਚ ਸਕਦਾ ਸੀ ਤਾਂ ਫਿਰ ਲਕਸ਼ਮੀ ਨੂੰ ਮੇਰੇ ਅਤੇ ਸਾਵਿੱਤਰੀ ਬਾਰੇ ਅਜਿਹਾ ਕਿਉਂ ਨਹੀਂ ਸੋਚਣਾ ਚਾਹੀਦਾ ਸੀ, ਜਿਵੇਂ ਕਿ ਉਹ ਸੋਚਦੀ ਸੀ। ਇੰਜ ਮੇਰੀ ਪੁਰਸ਼ਵਾਚੀ ਵਿਸ਼ੇਸ਼ਤਾ ਨੇ ਮੈਨੂੰ ਲਕਸ਼ਮੀ ਪ੍ਰਤੀ ਦਿਆਲੂ ਬਣਾ ਦਿੱਤਾ। ਮਲਕੀਅਤ ਦੀ ਭਾਵਨਾ ਕਿੰਨੀ ਸੁਭਾਵਿਕ, ਕਿੰਨੀ ਅਟੱਲ ਹੁੰਦੀ ਹੈ। ਸਚਾਈ ਉਦੋਂ ਹੀ ਜ਼ਾਹਰ ਹੁੰਦੀ ਹੈ ਜਦੋਂ ਤੁਸੀਂ ਇਹ ਜਾਣ ਜਾਂਦੇ ਹੋ ਕਿ ਤੁਸੀਂ ਕਿਸੇ ਉਪਰ ਵੀ ਅਧਿਕਾਰ ਨਹੀਂ ਜਮਾ ਸਕਦੇ। ਅਸੀਂ ਵੱਧ ਤੋਂ ਵੱਧ ਕੇਵਲ ਆਪਣੇ ਆਪ ਉਪਰ ਹੀ ਅਧਿਕਾਰ ਜਮਾ ਸਕਦੇ ਹਾਂ – ਤੇ ਜ਼ਿੰਦਗੀ ਇਵੇਂ ਹੀ ਇੱਕ ਬਹੁਤ ਲੰਮੀ ਤੀਰਥ-ਯਾਤਰਾ ਹੈ – ਏਸੇ ਅਧਿਕਾਰ ਦੀ ਇੱਕ ਲੰਮੀ ਤਕਨੀਕ ਹੈ। ਮੈਂ ਉਦਾਸ ਹੋ ਗਿਆ ਤੇ ਦਇਆਵਾਨ ਵੀ; ਮੈਂ ਲਕਸ਼ਮੀ ਅਤੇ ਸ਼ਰੀਫ਼ਾ ਨਾਲ ਖ਼ੂਬ ਹੱਸਿਆ। ਮੈਂ ਉਹਨਾਂ ਨੂੰ ਇੱਕ ਹਿੰਦੁਸਤਾਨੀ ਰੈਸਤਰਾਂ 'ਤਾਜਮਹੱਲ' ਵਿੱਚ ਲੈ ਗਿਆ।

ਆਪਣੇ ਦੇਸ਼ ਤੋਂ ਬਾਹਰ ਮੇਰੇ ਆਪਣੇ ਹੀ ਦੇਸ਼ਵਾਸੀ ਮੈਨੂੰ ਭੈ-ਭੀਤ ਕਰਦੇ ਹਨ। ਉਹ ਕਿਵੇਂ ਨਾ ਕਿਵੇਂ ਮੈਨੂੰ ਇੰਜ ਲੱਗਦੇ ਹਨ ਜਿਵੇਂ ਉਹ ਕਿਸੇ ਵੀ ਖ਼ਾਸ ਧਰਤੀ ਦੇ ਜਾਏ ਨਾ ਹੋਣ – ਕਿਸੇ ਖ਼ਾਸ ਪ੍ਰਾਂਤ, ਜਾਤੀ ਜਾਂ ਕਿੱਤੇ ਦੇ ਮਾਲਕ ਨਾ ਹੋਣ। ਉਹ ਸਾਰੇ ਮੈਨੂੰ ਉਹਨਾਂ ਨੰਦੀ-ਗਊਆਂ ਵਰਗੇ ਲੱਗਦੇ ਹਨ ਜਿਨ੍ਹਾਂ ਨੂੰ ਕਿਸੇ ਸ਼ਮਸ਼ਾਨ ਭੂਮੀ ਵਿੱਚ ਛੱਡ ਦਿੱਤਾ ਗਿਆ ਹੋਵੇ ਤਾਂ ਕਿ ਜਦੋਂ ਤੁਹਾਡੇ ਪੂਰਵਜ ਪਰਲੋਕ ਦੀ ਯਾਤਰਾ ਅਰੰਭ ਕਰਨ – ਜਿਵੇਂ ਕਿ ਬਨਾਰਸ ਦੇ ਬ੍ਰਾਹਮਣ ਦੱਸਦੇ ਹਨ –ਤਾਂ ਉਹ ਚੰਦਰਲੋਕ ਵਿੱਚ ਆਪਣੀ ਮੰਜ਼ਲ ਤਕ ਪਹੁੰਚਣ ਲਈ ਕਿਸੇ ਗਾਂ ਜਾਂ ਬੌਲਦ ਦੀ ਪੂਛ ਫੜ ਸਕਣ। ਇਸ ਦੌਰਾਨ ਗਾਂ ਕਦੇ ਇਸ ਦੁਕਾਨ ਜਾਂ ਉਸ ਦੁਕਾਨ 'ਤੇ ਮੂੰਹ ਮਾਰਦੀ ਹੈ, ਕੋਈ ਰਾਹਗੀਰ ਉਸਨੂੰ ਚਾਰਾ ਪਾ ਦਿੰਦਾ ਹੈ, ਕੋਈ ਰੋਡੀ-ਟਿੰਡ ਵਾਲੀ ਵਿਧਵਾ ਔਰਤ ਉਸਨੂੰ ਕੁੰਮਕੁਮ ਨਾਲ ਸਜਾਉਂਦੀ ਹੈ; ਬੱਚੇ ਡਰਦੇ-ਡਰਦੇ ਉਸਨੂੰ ਛੂੰਹਦੇ ਹਨ ਅਤੇ ਉਸਤੋਂ ਗਹਿਣੇ, ਕੱਪੜੇ ਜਾਂ ਪਤੀ ਮੰਗਦੇ ਹਨ। ਇਹ ਸਭ ਕੁਝ ਉਦੋਂ ਤਕ ਚੱਲਦਾ ਰਹਿੰਦਾ ਹੈ ਜਦੋਂ ਤੱਕ ਕੋਈ ਸਿਪਾਹੀ ਗਾਂ ਦੀ ਪਿੱਠ 'ਤੇ ਆ ਕੇ ਡੰਡੇ ਨਹੀਂ ਮਾਰਦਾ ਅਤੇ ਉਸਨੂੰ ਕਿਸੇ ਗਲੀ ਵਿੱਚ ਨਹੀਂ ਭਜਾ ਦਿੰਦਾ। ਉਥੇ ਜਾ ਕੇ ਉਹ ਲੇਟ ਜਾਂਦੀ ਹੈ ਤੇ ਜੁਗਾਲੀ ਕਰਦੀ ਰਹਿੰਦੀ ਹੈ ਜਦ ਤਕ ਸੂਰਜ ਡੁੱਬ ਨਹੀਂ ਜਾਂਦਾ। ਸ਼ਾਮ ਦੇ ਯਾਤਰੀ ਮੰਤਰ ਜਪਦੇ ਹੋਏ ਬੜੀ ਸ਼ਰਧਾ ਅਤੇ ਕੋਮਲਤਾ ਨਾਲ ਉਸਨੂੰ ਪੁਚਕਾਰਦੇ ਹਨ : "ਗੌਰੀ, ਗੰਗਾ, ਮਹੇਸ਼ਵਰੀ," ਆਦਿ ਆਦਿ। ਕਦੇ-ਕਦੇ, ਗਾਂ ਜਾਂ ਬੌਲਦ ਨੂੰ ਵੀ ਖਾਣ-ਪੀਣ ਲਈ ਸੋਹਣਾ ਮਿਲ ਜਾਂਦਾ ਹੈ ਜਦੋਂ ਸਸਕਾਰ ਵਾਲਾ ਭੋਜ ਕਾਫ਼ੀ ਬਚ ਜਾਂਦਾ ਹੈ। ਜ਼ਰਾ ਸੋਚੋ, ਇਹੋ ਜਿਹੇ

ਬ੍ਰਾਹਮਣ ਵੀ ਹਨ ਜੋ ਇੱਕ ਦਿਨ ਵਿੱਚ ਤਿੰਨ-ਤਿੰਨ ਸਸਕਾਰ ਵੀ ਭੁਗਤਾਉਂਦੇ ਹਨ, ਇਸ ਲਈ ਕਈ ਵਾਰ ਉਹਨਾਂ ਦੇ ਆਉਣ ਦੀ ਲੰਮੀ ਉਡੀਕ ਵੀ ਕਰਨੀ ਪੈਂਦੀ ਹੈ। ਪਰ ਕਦੇ ਬੀਮਾਰੀ ਖ਼ਾਤਰ ਜਾਂ ਨਵੇਂ ਜੰਮੇ ਬਾਲਕ ਕਰਕੇ ਉਹ ਛੇਤੀ ਨਹੀਂ ਆਉਂਦੇ ਕਿਉਂਕਿ ਉਹ ਕੇਵਲ ਖ਼ਾਲੀ ਪੇਟ ਹੀ ਤਾਂ ਆ ਸਕਦੇ ਹਨ...... ਪਰ ਤੁਸੀਂ ਉਹਨਾਂ ਦੇ ਗੋਲ-ਮਟੋਲ ਅਤੇ ਡਕਾਰ ਮਾਰਦੇ ਢਿੱਡਾਂ ਤੋਂ ਇਹ ਜਾਣ ਸਕਦੇ ਹੋ ਕਿ ਉਹ ਪਹਿਲਾਂ ਹੀ ਕਾਫ਼ੀ ਕੁਝ ਖਾ ਪੀ ਚੁੱਕੇ ਹਨ। ਭਾਈਜਾਨ, ਬਨਾਰਸ ਬਨਾਰਸ ਹੀ ਹੈ, ਸਾਡੀ ਪਵਿੱਤਰ ਕਾਸ਼ੀ ਤੇ ਕਾਸ਼ੀ ਵਿੱਚ ਤੁਸੀਂ ਜੋ ਵੀ ਪਾਪ ਕਰਦੇ ਹੋ ਉਹ ਸਭ ਮਾਫ਼। ਇਥੋਂ ਤਕ ਕਿ ਇੱਕ ਕੁੱਤਾ, ਜਾਂ ਬੌਲਦ ਜਾਂ ਚਾਰਕੰਧੀ ਬ੍ਰਾਹਮਣ ਵੀ ਮੁਕਤੀ ਹਾਸਲ ਕਰ ਲੈਂਦਾ ਹੈ।

ਮੈਂ ਲਕਸ਼ਮੀ ਅਤੇ ਸ਼ਰੀਫ਼ਾ ਨੂੰ ਬਨਾਰਸ ਬਾਰੇ ਬਹੁਤ ਕੁਝ ਦੱਸਿਆ ਅਤੇ ਉਹ ਮੇਰੀਆਂ ਗੱਲਾਂ ਸੁਣ ਕੇ ਖ਼ੂਬ ਹੱਸੀਆਂ।" ਇਸ ਤਰ੍ਹਾਂ ਸਾਡੇ ਸਾਰੇ ਬ੍ਰਾਹਮਣਾਂ ਦੀਆਂ ਨੰਦੀ-ਗਊਆਂ ਹਨ ਤੇ ਜਿਸ ਕਿਸੇ ਸ਼ਖ਼ਸ ਦਾ ਵੱਡ-ਵਡੇਰਾ ਗੁਜ਼ਰ ਗਿਆ ਹੋਵੇ ਉਹ ਪਿੰਡਦਾਨ ਲਈ ਗਾਂ ਜਾਂ ਬੌਲਦ ਨੂੰ ਲੱਭਦਾ ਹੈ। ਅਚਾਨਕ ਬੌਲਦ ਨੂੰ ਆਪਣੇ ਪੈਰਾਂ ਵਿਚਲੀ ਤਾਕਤ ਯਾਦ ਆ ਜਾਂਦੀ ਹੈ, ਉਹ ਉਠਦਾ ਹੈ, ਤਰੁੰਠਤਾ ਨਾਲ ਸਹਿਜੇ-ਸਹਿਜੇ ਅੱਗੇ ਵੱਧਦਾ ਹੈ ਅਤੇ ਸਾਰੇ ਚੌਲ ਹੀ ਨਹੀਂ ਖਾ ਜਾਂਦਾ ਸਗੋਂ ਦਰਭਾ ਘਾਹ ਵੀ ਚਟ ਕਰ ਜਾਂਦਾ ਹੈ। ਵਿਦੇਸ਼ਾਂ ਵਿੱਚ ਵੱਸਦੇ ਅਸੀਂ ਭਾਰਤੀ, ਮੈਂ ਮੁੜ ਦੁਹਰਾਉਂਦਾ ਹਾਂ, ਨੰਦੀ-ਗਊਆਂ ਵਾਂਗ ਹਾਂ। ਅਸੀਂ ਏਨੇ ਨੇਕ ਹਾਂ ਕਿ ਸਾਨੂੰ ਇਥੇ ਕੋਈ ਨਹੀਂ ਮਾਰਦਾ। ਅਸੀਂ ਏਨੇ ਸ਼ੁੱਧ ਹਾਂ ਕਿ ਸਾਨੂੰ ਇਥੇ ਕੋਈ ਨਹੀਂ ਨਹਾਉਂਦਾ। ਦੂਸਰੇ ਸਾਡੀ ਪੂਜਾ ਕਰਦੇ ਹਨ ਤੇ ਅਸੀਂ ਕੁਝ ਨਹੀਂ ਕਰਦੇ। ਅਸੀਂ ਮੁਰਦਿਆਂ ਨੂੰ ਦੂਸਰੇ ਕੰਢੇ ਪਹੁੰਚਾਉਂਦੇ ਹਾਂ......"

ਉਥੇ ਬੈਠੇ ਦੂਜੇ ਹਿੰਦੁਸਤਾਨੀ ਸਾਡੇ ਹਾਸਿਆਂ ਦੀ ਗੁੰਜਾਰ ਤੋਂ ਰਤਾ ਖ਼ੁਸ਼ ਨਾ ਹੋਏ : ਪੰਜਾਬੀਆਂ ਨੇ ਸੋਚਿਆ ਕਿ ਸਾਡੇ ਹਾਸਿਆਂ ਵਿੱਚ ਪੰਜਾਬੀਪੁਣਾ ਸ਼ਾਮਲ ਨਹੀਂ, ਦੱਖਣੀ-ਭਾਰਤੀਆਂ ਨੂੰ ਇਹ ਸਭ ਕੁਝ ਬੜਾ ਬੇਨਿਯਮਿਤ ਜਿਹਾ ਲੱਗਾ - ਮਹਾਂਰਾਸ਼ਟਰ ਵਿੱਚ ਔਰਤਾਂ ਆਪਣੇ ਆਪ ਨੂੰ ਹੱਸਣ ਦੀ ਆਗਿਆ ਨਹੀਂ ਦਿੰਦੀਆਂ - ਦੱਖਣੀ ਭਾਰਤੀਆਂ ਦਾ ਖ਼ਿਆਲ ਹੈ ਕਿ ਇਹ ਅਸਾਨੀ ਨਾਲ ਵਿਧਵਾਪੁਣੇ ਨੂੰ ਹਾਸਲ ਕਰਨ ਦਾ ਸੰਕੇਤ ਹੈ। ਕੇਵਲ ਕੋਈ ਉੱਕਾ-ਦੁੱਕਾ ਮੁਸਲਮਾਨ ਹੀ ਮਜ਼ਾ ਲੈ ਰਿਹਾ ਸੀ। ਉਸ ਸ਼ਾਮ, ਮਨੁੱਖੀ ਆਜ਼ਾਦੀ ਦੀ ਕਦਰ ਕਰਨ ਲਈ ਅਸੀਂ ਇਸਲਾਮ ਦੇ ਬਹੁਤ ਸ਼ੁਕਰਗੁਜ਼ਾਰ ਸੀ।

"ਅੱਜ ਦਾ ਭਾਰਤ" ਮੈਂ ਆਪਣੀ ਗੱਲ ਜਾਰੀ ਰੱਖੀ, "ਨਵੇਂ ਮੁਹਾਵਰੇ ਵਿੱਚ ਕਹਿਣਾ ਹੋਵੇ ਤਾਂ ਇੱਕ ਦੂਸਰੇ ਸਾਮਰਾਜ ਵਾਂਗ ਏ। ਕੈਂਬਰਿਜ ਵਿੱਚ ਪੜ੍ਹਨ ਵਾਲਾ ਹਰ ਭਾਰਤੀ ਜਾਂ ਤਾਂ ਕਿਸੇ ਮੰਤਰੀ ਦਾ ਪੁੱਤਰ ਏ ਜਾਂ ਕਿਸੇ ਐਡਵੋਕੇਟ ਜਨਰਲ ਦੀ ਧੀ ਏ (ਸ਼ਰੀਫ਼ਾ ਦਾ ਪਿਓ ਐਡਵੋਕੇਟ ਜਨਰਲ ਸੀ) ਤੇ ਤੁਸੀਂ ਆਪਣੇ ਸਾਹਮਣੇ ਪ੍ਰਧਾਨ ਮੰਤਰੀ ਦਾ ਭਤੀਜਾ, ਜੋਧਪੁਰ ਤੋਂ ਆਇਆ ਵਿੱਤ-ਮੰਤਰੀ ਦਾ ਪੁੱਤਰ, ਸਰਦਾਰ ਪਟੇਲ ਦਾ ਪੋਤਾ, ਰਫ਼ੀ ਅਹਿਮਦ ਕਿਦਵਾਈ ਦਾ ਚਚੇਰਾ ਭਰਾ ਜਾਂ ਟਰਾਵਨਕੋਰ ਦੇ ਮੁੱਖ-ਮੰਤਰੀ ਦਾ ਸਾਲਾ ਬੈਠਾ ਪਾਓਗੇ। ਤੁਹਾਡੇ ਇਥੇ ਹੁਣ ਨਵੇਂ ਮਹਾਰਾਜੇ ਨੇ ਤੇ ਨਵਾਂ ਸਮਰਾਟ। ਪਹਿਲੇ

ਸਮਰਾਟ ਈਗਲ ਨੂੰ ਬਨਵਾਸ ਵਿੱਚ ਮਰ ਜਾਣਾ ਚਾਹੀਦਾ ਏ ਜਾਂ ਉਸਨੂੰ ਗੋਲੀ ਮਾਰ ਦਿੱਤੀ ਜਾਂਦੀ। ਮੈਂ, ਨੈਪੋਲੀਅਨ ਬੋਨਾਪਾਰਟ, ਫ੍ਰਾਂਸ ਦਾ ਬਾਦਸ਼ਾਹ ਵਗੈਰਾ, ਵਗੈਰਾ। ਤੇ ਫਿਰ ਇਨਕਲਾਬ ਆਉਂਦਾ ਏ ਅਤੇ ਉਥੇ ਉਸਦਾ ਨੇਕ ਤੇ ਸਾਊ ਪੁੱਤਰ ਏ - ਰਾਇਸ਼ਟਾਡ ਦਾ ਡਿਊਕ, ਰੋਆ ਦਯ ਰੋਮ, ਲਾਗਲੋਨ ਜੋ ਸ਼ੀਨਬ੍ਰਨ ਵਿੱਚ ਜਾਂ ਕਿਤੇ ਹੋਰ ਮਰ ਜਾਂਦਾ ਏ, ਆਦਿ। ਸੰਨ 1848 ਦੀ ਕ੍ਰਾਂਤੀ ਕਿਸ੍ਹੇ ਆਰਥਿਕ ਵਿਕਾਸ ਦੇ ਸੰਦਰਭ ਵਿਚੋਂ ਪੈਦਾ ਹੋ ਸਕਦੀ ਏ - ਤੱਥਾਂ ਦੀ ਤਰਤੀਬ ਨਾਲ ਇਤਿਹਾਸ ਦਾ ਕੋਈ ਸੰਬੰਧ ਨਹੀਂ ਸਗੋਂ ਇਸਦਾ ਸੰਬੰਧ ਪੈਟਰਨ ਦੀ ਤਰਤੀਬ ਨਾਲ ਹੁੰਦੇ ਏ...... ਤੇ ਫਿਰ ਨੈਪੋਲੀਅਨ, ਯੁਵਰਾਜ, ਰਾਸ਼ਟਰਪਤੀ ਆ ਜਾਵੇਗਾ। ਇੱਕ ਵਿਕਟਰ ਹਿਊਗੋ ਅੱਜ ਵੀ ਬਨਵਾਸ ਭੋਗ ਰਿਹਾ ਏ ਪਰ ਮਾਸਕੋ ਵਿੱਚ - ਉਸਦਾ ਨਾਂ ਬਿਪਨ ਚੈਟਰਜੀ ਹੋਵੇਗਾ। ਇੱਕ ਬਾਲਜ਼ਾਕ ਅੱਜ ਵੀ ਸਾਡੇ ਦਰਮਿਆਨ ਏ ਤੇ ਅੱਜ ਉਸਦਾ ਨਾਂ ਜੈਨੇਂਦਰ ਕੁਮਾਰ ਜੈਨ ਹੋ ਸਕਦਾ ਏ। ਇਥੋਂ ਤਕ ਕਿ ਸ਼ਹਿਜ਼ਾਦੀ ਯੂਜਿਨੀ ਵੀ ਏ। ਉਹ ਪਤਨੀ ਨਹੀਂ ਏ - ਇੱਕ ਭੈਣ ਏ।"

ਸ਼ਰੀਫ਼ਾ ਉੱਚੀ-ਉੱਚੀ ਹੱਸਣ ਲੱਗੀ। "ਤੀਸਰਾ ਗਣਤੰਤਰ ਕਦੋਂ ਮਨਾਇਆ ਜਾਣਾ ਏਂ ?" ਉਸਨੇ ਪੁੱਛਿਆ।

"ਇਸ ਵਾਰ, ਮੈਡਮ ਨਾ ਕੋਈ ਤੀਸਰਾ ਗਣਤੰਤਰ ਹੋਵੇਗਾ ਤੇ ਨਾ ਕੋਈ ਮੰਸਿਏ ਤਿਯ। ਇਤਿਹਾਸ ਨੇ ਆਪਣਾ ਮਨ ਬਦਲ ਲਿਆ ਏ। ਇਸ ਵਾਰ ਸਾਡੇ ਇਥੇ ਰਾਜਾ ਹੋਵੇਗਾ।"

"ਕੌਣ ?" ਲਕਸ਼ਮੀ ਨੇ ਅਨੰਦ ਲੈਂਦੇ ਹੋਏ ਕਿਹਾ।

"ਕੋਈ ਰਠੌਰ, ਸ਼੍ਰੀ ਰਾਮ ਦੀ ਬੰਸਾਵਲੀ ਵਿੱਚੋਂ, ਜਿਸਦੀ ਪਿੱਠ 'ਤੇ ਰਿਸ਼ੀ ਵਿਸ਼ਿਸ਼ਠ ਹੋਣਗੇ। ਸਹੀ ਅਰਥਾਂ ਵਿੱਚ ਹਿੰਦੁਸਤਾਨ ਦੀ ਆਜ਼ਾਦੀ ਤੋਂ ਪਹਿਲਾਂ ਵੇਦਾਂਤ ਨੂੰ ਇੱਕ ਵਾਰ ਫਿਰ ਆਪਣੇ ਅਸਲੀ ਰੂਪ ਵਿੱਚ ਆਉਣਾ ਹੋਵੇਗਾ। ਤੁਹਾਨੂੰ ਪਤਾ - ਮਹਾਤਮਾ ਗਾਂਧੀ ਨੇ ਕੀ ਕਿਹਾ ਸੀ: 'ਮੇਰੀ ਆਜ਼ਾਦੀ ਉਦੋਂ ਨਹੀਂ ਸ਼ੁਰੂ ਹੋਵੇਗੀ ਜਦੋਂ ਅੰਗਰੇਜ਼ ਭਾਰਤ ਛੱਡ ਜਾਣਗੇ, ਕਿਉਂਕਿ ਇਹ ਤਾਂ ਅੱਟਲ ਹੈ ਅਤੇ ਇੰਝ ਛੇਤੀ ਹੀ ਹੋਣ ਵਾਲਾ ਹੈ ਸਗੋਂ ਮੇਰੀ ਆਜ਼ਾਦੀ ਉਦੋਂ ਸ਼ੁਰੂ ਹੋਵੇਗੀ ਜਦੋਂ ਅਸੀਂ ਸੱਚੇ ਸੱਤਿਆਗ੍ਰਹੀ ਬਣਾਂਗੇ - ਜਦੋਂ ਅਸੀਂ ਸਚਾਈ ਦੀ ਭਾਲ ਨਿਮਰਤਾ, ਉਤਸ਼ਾਹ ਪੂਰਵਕ ਅਤੇ ਆਪਣੇ ਦਿਲਾਂ ਵਿੱਚ ਅਹਿੰਸਾ ਦਾ ਵਾਸ ਕਰਦੇ ਹੋਏ ਕਰਾਂਗੇ।' ਇਸੇ ਕਰਕੇ ਮੇਰੇ ਲਈ ਹਿੰਦੁਸਤਾਨ ਇੱਕ ਮੁਲਕ ਨਹੀਂ, ਨਾ ਹੀ ਇਹ ਸੰਸਾਰ ਦੇ ਦੂਜੇ ਦੇਸ਼ਾਂ ਦਰਮਿਆਨ ਇੱਕ ਇਤਿਹਾਸਿਕ ਮੌਜੂਦਗੀ ਏ, ਸਗੋਂ ਮੇਰੇ ਲਈ ਇਹ ਇੱਕ ਮੂਲ ਤੱਤਕ ਮੌਜੂਦਗੀ ਏ। ਜੰਗ ਤੋਂ ਪਹਿਲਾਂ ਕਿਸੇ ਨੇ ਇੱਕ ਕਿਤਾਬ ਲਿਖੀ ਸੀ, 'ਉਦਾਰਤਾਵਾਦ ਤੋਂ ਅਗਾਂਹ'। ਹੁਣ ਕਿਸੇ ਨੂੰ ਚਾਹੀਦਾ ਏ ਕਿ ਉਹ 'ਮਾਰਕਸਵਾਦ ਤੋਂ ਅਗਾਂਹ' ਨਾਂ ਦੀ ਕਿਤਾਬ ਲਿਖੇ।"

"ਅਗਾਂਹ ਕਿਸ ਵੱਲ" ? ਸ਼ਰੀਫ਼ਾ ਨੇ ਪੁੱਛਿਆ।

"ਵੇਦਾਂਤ ਤਕ," ਮੈਂ ਕਿਹਾ ਜਿਵੇਂ ਮੈਂ ਆਪਣੇ ਹੀ ਆਪ ਨੂੰ ਬੁਦਬੁਦਾਇਆ ਹੋਵਾਂ, "ਸਾਵਿੱਤਰੀ।"

"ਤੁਸੀਂ ਸਮੇਂ ਦੀ ਦ੍ਰਿਸ਼ਟੀ ਨਾਲ ਪਿੱਛੇ ਵੱਲ ਜਾ ਰਹੇ ਹੋ।" ਲਕਸ਼ਮੀ ਨੇ ਕਿਹਾ।

"ਵੇਦਾਂਤ ਵਿੱਚ ਪਿੱਛੇ ਜਾਂ ਅਗਾਂਹ ਜਾਣਾ ਨਹੀਂ ਹੁੰਦਾ - ਜਿਵੇਂ ਹਿੰਦੁਸਤਾਨੀ ਸੰਗੀਤ ਵਿੱਚ ਕੁਝ ਵੀ ਨਵਾਂ ਨਹੀਂ ਹੋ ਸਕਦਾ, ਕਿਉਂਕਿ ਜੋ ਸੰਗੀਤਮਈ ਏ, ਉਹ ਸਭ ਭਾਰਤੀ ਰਾਗਾਂ ਵਿੱਚ ਸ਼ਾਮਲ ਕਰ ਲਿਆ ਗਿਆ ਏ। ਤੁਸੀਂ ਕਈ-ਕਈ ਘੰਟੇ ਅਤੇ ਦਿਨ ਗਾ ਸਕਦੇ ਹੋ ਤੇ ਕੁਝ ਸਿਰਜ ਸਕਦੇ ਹੋ, ਜਿਵੇਂ ਸਾਡੇ ਸੰਗੀਤਕਾਰ ਕਰਦੇ ਹਨ - ਮਿਸਾਲ ਦੇ ਤੌਰ ਤੇ ਜਿਵੇਂ ਫ਼ਯਾਜ਼ ਖ਼ਾਨ ਨੇ ਲਗਾਤਾਰ ਚਾਰ ਰਾਤਾਂ 'ਖੇਲਤ ਨੰਦ ਕੁਮਾਰ' ਗਾਇਆ ਸੀ। ਇਸੇ ਤਰ੍ਹਾਂ ਹਿੰਦੁਸਤਾਨੀ ਇਤਿਹਾਸ ਵੀ ਆਪਣੇ ਆਪ ਨਾਲ ਇੱਕ ਨਾਦ ਛੇੜਦਾ ਏ, ਆਪਣੇ ਆਪਨੂੰ ਸਿਰਜਦਾ ਏ, ਧੁਨੀ ਦੇ ਖ਼ਿਲਾਫ਼ ਖੜਦੇ ਹੋਏ ਨਹੀਂ ਸਗੋਂ ਖ਼ਾਮੋਸ਼ੀ ਵਿੱਚ। ਭਾਰਤ ਸਭ ਇੱਕ ਤੋਂ ਅਲੱਗ ਏ, ਇਸੇ ਕਰਕੇ ਇਸਦਾ ਕੋਈ ਇਤਿਹਾਸ ਨਹੀਂ ਏ। ਭਾਰਤ ਹਰ ਇੱਕ ਏ, : ਭਾਰਤ ਹਰ ਇੱਕ ਵਿੱਚ ਏ। ਇਸੇ ਭਾਵਨਾ ਨੂੰ ਮੁੱਖ ਰੱਖ ਕੇ ਹੀ ਮੇਰੇ ਖ਼ਿਆਲ ਵਿੱਚ ਮਹਾਤਮਾ ਗਾਂਧੀ ਨੇ ਇਹ ਕਿਹਾ ਸੀ, 'ਜਦੋਂ ਅਸੀਂ ਆਜ਼ਾਦ ਹੋ ਜਾਵਾਂਗੇ, ਤਾਂ ਸਭ ਆਜ਼ਾਦ ਹੋ ਜਾਣਗੇ।' ਆਓ ਅਸੀਂ ਸਾਰੇ ਬੱਚੇ ਸਤਿਆਗ੍ਰਹੀ - ਸੱਚ ਦੇ ਗ੍ਰਹਿਣਕਰਤਾ ਬਣ ਜਾਈਏ ਤੇ ਨਿਮਰਤਾ ਸਹਿਤ ਕਹਾਂ ਤਾਂ ਇਹੀ ਮੇਰਾ ਭਾਰਤ ਏ," ਮੈਂ ਲਗਪਗ ਡੁੱਬਦੀ ਹੋਈ ਆਵਾਜ਼ ਵਿੱਚ ਕਿਹਾ।

ਮੈਂ ਇਹ ਸ਼ਰਧਾਂਜਲੀ ਆਪਣੇ ਮੁਲਕ ਨੂੰ ਨਹੀਂ ਸੀ ਭੇਟ ਕਰ ਰਿਹਾ, ਨਾ ਹੀ ਇਹ ਉਸ ਭੂਮੀ ਪ੍ਰਤੀ ਸੀ ਜਿੱਥੇ ਵੱਡੇ-ਵੱਡੇ ਪਹਾੜ ਅਤੇ ਵਿਸ਼ਾਲ ਦਰਿਆ ਹਨ, ਇਹ ਮੈਨੂੰ ਵੀ ਪਿਆਰੇ ਹਨ, ਨਾ ਹੀ ਮਹਾਨ ਤੇ ਵਿਸ਼ਵਵਿਆਪੀ ਅਸ਼ੋਕ ਜਾਂ ਅਕਬਰ ਦੇ ਦੇਸ਼ ਪ੍ਰਤੀ ਸੀ, ਸਗੋਂ ਇਹ ਸ਼ਰਧਾਂਜਲੀ ਕਿਸੇ ਬੇਨਾਮ ਉਦਾਰਤਾ ਪ੍ਰਤੀ ਸੀ, ਇੱਕ ਅਜਿਹੇ ਰਹੱਸ ਪ੍ਰਤੀ ਜੋ ਅੱਖਾਂ ਰੱਖਦਾ ਹੈ, ਅਸਤਿਤਵ ਦੀ ਸੂਝ ਰੱਖਦਾ ਹੈ। ਖ਼ੂਬਸੂਰਤ, ਖ਼ੂਬਸੂਰਤ, ਮਾਂ, ਮੇਰੀ ਭੂਮੀ.....

ਘਰ ਪਹੁੰਚ ਕੇ ਮੈਂ ਇੱਕ ਬਹੁਤ ਪਿਆਰਾ ਖ਼ਤ ਮਾਦਲੇਨ ਨੂੰ ਲਿਖਿਆ। ਮੈਂ ਉਸ ਨੂੰ ਦੱਸਿਆ ਕਿ ਸੱਚ ਮੇਰੇ ਲਈ ਕੀ ਮਹੱਤਵ ਰੱਖਦਾ ਹੈ। ਮੈਂ ਉਸਨੂੰ ਅੱਗੇ ਨਾਲੋਂ ਵੀ ਵੱਧ ਪਿਆਰ ਕਰਨ ਲੱਗ ਪਿਆ ਸੀ। ਉਹ ਜੋ ਕੁਝ ਸੀ, ਉਸ ਕਰਕੇ ਨਹੀਂ ਕਿਉਂਕਿ ਉਹ ਤਾਂ ਹਮੇਸ਼ਾ ਉਸ ਰਹਿਣਾ ਹੀ ਸੀ, ਸਗੋਂ ਇਸ ਕਰਕੇ ਕਿ ਮੈਂ ਪਹਿਲਾਂ ਨਾਲੋਂ ਬਦਲ ਚੁੱਕਾ ਸੀ, ਮੈਂ ਆਪਣੀ ਸੂਝ ਵਿੱਚ ਵਾਧਾ ਕਰ ਲਿਆ ਸੀ। ਮੈਂ ਆਪਣੇ ਆਪ ਨੂੰ ਹਲਕਾ, ਪਤਲਾ ਤੇ ਭੁਕਾਅਪੂਰਨ ਮਹਿਸੂਸ ਕੀਤਾ। ਮੈਂ ਉਸਨੂੰ ਦੱਸਿਆ ਕਿ ਮੈਂ ਉਸਨੂੰ ਇਸ ਲਈ ਪਿਆਰ ਕਰਦਾ ਹਾਂ ਕਿ ਉਸਨੇ ਪਿਆਰ ਨੂੰ ਧਾਰਨ ਕੀਤਾ ਹੈ, ਉਸ ਯਥਾਰਥ ਲਈ ਪਿਆਰ ਕਰਦਾ ਹਾਂ, ਜੋ ਉਸਦੇ ਅੰਦਰ ਆਪਣੀ ਸੂਰਤ ਅਖ਼ਤਿਆਰ ਕਰ ਰਿਹਾ ਹੈ, ਮੈਂ ਉਸਨੂੰ ਉਸ ਅੰਦਰਲੇ ਔਰਤਪੁਣੇ ਕਰਕੇ ਪਿਆਰ ਕਰਦਾ ਹਾਂ ਜੋ ਮੇਰਾ ਹੈ ਤੇ ਜਿਸ ਨੂੰ ਮੈਂ ਇੱਕ ਪਲ ਵਿੱਚ ਅਨੇਕਾਂ ਵਿੱਚ ਤੱਕਿਆ ਹੈ ਤੇ ਜੋ ਰੌਸ਼ਨੀ ਵਿੱਚ ਇੱਕ-ਮਿੱਕ ਹੋ ਗਿਆ ਹੈ। ਮੈਂ ਉਸਦਾ ਹੋਰ ਵਧੇਰੇ ਸਤਿਕਾਰ ਕਰਨ ਲੱਗ ਪਿਆ ਸੀ, ਇਹ ਜਾਣਦੇ ਹੋਏ ਕਿ ਮਨੁੱਖੀ ਮੁਹੱਬਤ ਜਿੰਨੀ ਕੁ ਮੈਂ ਉਦੋਂ ਜਾਣਦਾ ਸੀ, ਅਪੂਰਨ ਹੈ, ਜਿਵੇਂ

ਕਿ ਭਾਸ਼ਾ ਅਪੂਰਨ ਹੁੰਦੀ ਹੈ ਪਰ ਮੁਹੱਬਤ ਸੰਭਵ ਹੈ, ਯਥਾਰਥ ਹੈ; ਵਧੇਰੇ ਯਥਾਰਥ ਅਤੇ ਸੰਭਵ ਕਿਉਂਕਿ ਮੈਂ ਉਸ ਤੋਂ ਬਹੁਤ ਦੂਰ ਹਾਂ- ਮੈਂ ਹਾਲੇ ਹੋਰ ਵੀ ਦੂਰ ਚਲਾ ਜਾਵਾਂਗਾ। ਮੁਹੱਬਤ ਲਈ ਦੂਰੀ ਜ਼ਰੂਰੀ ਹੈ, ਮੈਂ ਇੱਕ ਵਾਰ ਇਹ ਕਿਧਰੇ ਪੜ੍ਹਿਆ ਸੀ ਤੇ ਉਹ ਜੋ ਕਿਸੇ ਨੂੰ ਦੂਰੀ ਪ੍ਰਦਾਨ ਕਰਦਾ ਹੈ, ਉਸਨੂੰ ਉਹ ਮੁੱਹਬਤ ਕਰਨ ਦੀ ਆਗਿਆ ਵੀ ਦਿੰਦਾ ਹੈ।

ਹੁਣ ਤਕ ਮੈਂ ਜਾਣ ਲਿਆ ਸੀ ਕਿ ਮੈਂ ਜੋ ਕੁਝ ਲਿਖ ਰਿਹਾ ਸੀ ਉਹ ਮਾਦਲੇਨ ਨੂੰ ਨਹੀਂ, ਸਗੋਂ ਸਾਵਿੱਤਰੀ ਨੂੰ ਲਿਖ ਰਿਹਾ ਸੀ ਤੇ ਇਸੇ ਕਰਕੇ ਮੈਂ ਖ਼ਤ ਨੂੰ ਅਚਾਨਕ ਸਮਾਪਤ ਕਰ ਦਿੱਤਾ। "ਮੈਂ ਹਫ਼ਤੇ-ਦਸ ਦਿਨਾਂ ਵਿੱਚ ਵਾਪਸ ਏਕਸ ਪਹੁੰਚ ਜਾਵਾਂਗਾ ਤੇ ਇਸ ਦੌਰਾਨ ਮੇਰੀ ਪ੍ਰੀਤਮਾ ਸੁੰਦਰ ਬਣ ਜਾਣਾ।" ਮੈਂ ਇੱਕ ਤਰਲੇ ਵਜੋਂ ਲਿਖਿਆ ਜਿਵੇਂ ਮੈਂ ਕਿਸੇ ਸਿੱਟੇ 'ਤੇ ਪਹੁੰਚ ਗਿਆ ਸੀ। ਛੱਲੇ ਮੇਰੇ ਟ੍ਰੰਕ ਵਿੱਚ ਉਵੇਂ ਹੀ ਪਏ ਸਨ ਤੇ ਮੈਨੂੰ ਚੈਨ ਨਹੀਂ ਸੀ ਪੈ ਰਿਹਾ। ਜੇ ਕੁਝ ਸੀ ਤਾਂ ਉਹ ਸੀ ਗ਼ੈਰਮੌਜੂਦਗੀ, ਸੁੰਨੇ ਰੁੱਖਾਂ ਅਤੇ ਕੈਮ ਉਪਰ ਫੈਲੇ ਖ਼ਲਾਅ ਵਾਂਗ। ਕਿਸੇ ਘੜਿਆਲ ਨੇ ਵੱਜ ਕੇ ਸਮਾਂ ਦੱਸਿਆ ਤੇ ਗਲੀਆਂ ਵਿੱਚ ਫਿਰ ਖ਼ਾਮੋਸ਼ੀ ਛਾ ਗਈ : ਸਾਰੇ ਅਨੁਸ਼ਾਸਕ ਸੌਂ ਚੁੱਕੇ ਸਨ। ਇੱਕ ਮੱਧਮ ਵਰਖਾ ਵਾਲੇ ਐਤਵਾਰ ਮੈਂ ਕੈਂਬਰਿਜ ਤੋਂ ਲੰਦਨ ਲਈ ਰਵਾਨਾ ਹੋਇਆ।

ਮੈਂ ਕਹਿ ਨਹੀਂ ਸਕਦਾ ਕਿ ਲੰਦਨ ਵਿੱਚ ਮੈਂ ਖ਼ੁਸ਼ ਸੀ ਜਾਂ ਨਹੀਂ। ਕੇਨਸਿੰਗਟਨ ਵਿੱਚ ਮੈਂ ਆਪਣੇ ਕਮਰੇ ਵਿੱਚ ਇਧਰ-ਉਧਰ ਟਹਿਲਦਾ ਸੀ। ਇਹ ਕਮਰਾ ਇੱਕ ਪੁਰਾਣੀ ਇਮਾਰਤ ਦੀ ਤੀਸਰੀ ਮੰਜ਼ਲ ਉਤੇ ਸੀ। ਇਸ ਦੇ ਬਾਹਰ ਕਿ ਸੁੰਦਰ ਮੈਦਾਨ ਦਿਖਾਈ ਦਿੰਦਾ ਅਤੇ ਉਸ ਦੇ ਪਾਰ ਨਦੀ। ਮੈਂ ਕਮਰੇ ਵਿੱਚ ਇੱਕ ਸਿਰੇ ਤੋਂ ਦੂਸਰੇ ਸਿਰੇ ਤਕ ਚੱਕਰ ਲਗਾਉਂਦੇ ਹੋਏ ਕਦੇ-ਕਦੇ ਆਪਣੇ ਆਪ ਨੂੰ ਗਰਮ ਕਰਨ ਲਈ ਗੈਸ ਮੀਟਰ ਵਿੱਚ ਇੱਕ ਸ਼ਲਿੰਗ ਪਾਉਣ ਲਈ ਰੁਕਦਾ ਸੀ। ਜਾਂ ਮੈਂ ਕੋਈ ਕਿਤਾਬ ਚੁੱਕ ਲੈਂਦਾ ਅਤੇ ਉਸਦੇ ਇੱਕ ਸਫ਼ੇ ਦਾ ਚੌਥਾ ਕੁ ਹਿੱਸਾ ਪੜ੍ਹਦਾ ਅਤੇ ਜਾਂ ਫਿਰ ਬਿਸਤਰੇ ਵਿੱਚ ਵੜ ਜਾਂਦਾ ਅਤੇ ਪੰਦਰਾਂ ਕੁ ਮਿੰਟ ਸੌਂ ਜਾਂਦਾ। ਅਜਿਹਾ ਕਰ ਕੇ ਮੈਂ ਆਪਣੇ ਆਪ ਨੂੰ ਤੰਦਰੁਸਤ ਰੱਖਣ ਦੀ ਕੋਸ਼ਿਸ਼ ਕਰਦਾ। ਮੈਂ ਆਪਣੇ ਜਾਂ ਦੂਜਿਆਂ ਦੇ ਬਾਰੇ ਵਿੱਚ ਜਾਂ ਵਿਚਾਰਾਂ ਦੇ ਬਾਰੇ ਵਿੱਚ ਅਜਿਹੇ ਸਮੀਕਰਣ ਪਸੰਦ ਕਰਦਾ ਸੀ; ਇਹ ਮੇਰੀ ਖ਼ੁਰਾਕ ਸਨ।

ਮੈਂ ਆਪਣੇ ਵਿੱਚ ਇੱਕ ਵਿਆਪਕਤਾ ਵੇਖ ਸਕਦਾ ਸੀ ਜਿਵੇਂ, ਇਹ ਮਾਨਸਿਕ ਵਿਸਤਾਰ ਦਾ ਪਰਿਵਰਤਨ ਹੋਵੇ, ਆਪਣੇ ਅੰਦਰ ਦੀ ਅਤਿ ਪ੍ਰਚੀਨਤਾ ਦਾ ਬੋਧ। ਇਸ ਗਿਆਨ ਵਿੱਚ ਕੋਈ ਅਨੰਦ ਨਹੀਂ ਸੀ, ਕੋਈ ਉਤੇਜਨਾ ਨਹੀਂ ਸੀ। ਇਹ ਕੇਵਲ ਮੁੜ ਖੋਜਣ ਵਾਂਗ ਸੀ ਜਿਵੇਂ ਤੀਰਥ-ਯਾਤਰਾ ਜਾਂ ਅਕਾਲ ਦੇ ਦੌਰਾਨ ਆਪਣੇ ਇੱਕ ਭਰਾ ਦੇ ਗੁਆਚ ਜਾਣ 'ਤੇ ਮੈਂ ਉਸਦੀ ਭਾਲ ਵਿੱਚ ਸੈਂਕੜੇ ਮੀਲ ਭਟਕਿਆ ਹੋਵਾਂ, ਪੁਲਸ ਕਰਮਚਾਰੀਆਂ ਅਤੇ ਘਰ ਦੀਆਂ ਮਾਲਕਣਾਂ ਤੋਂ ਉਸਦੇ ਬਾਰੇ ਪੁੱਛਿਆ ਹੋਵੇ; ਨਾਈਆਂ, ਵਿਉਪਾਰੀਆਂ ਅਤੇ ਸਾਧੂਆਂ ਤੋਂ ਉਸ ਬਾਰੇ ਪੁੱਛ-ਪੜਤਾਲ ਕੀਤੀ ਹੋਵੇ; ਜਿਵੇਂ ਸਮੇਂ ਵਿੱਚ ਵਾਪਸ ਚੱਲਦੇ ਹੋਏ ਮੈਂ ਪੁਰਾਣੇ ਢੰਗ ਦੀਆਂ ਬੋਦੀਆਂ, ਗੰਭੀਰ ਆਵਾਜ਼ ਅਤੇ ਕਾਮ-ਉਤੇਜਕ ਬੁੱਲ੍ਹਾਂ ਵਾਲੇ ਆਦਮੀਆਂ ਤੋਂ ਪੁੱਛਿਆ ਹੋਵੇ; ਆਪਣੇ ਹਿਫ਼ਾਜ਼ਤੀ ਪ੍ਰਬੰਧਾਂ ਅਤੇ ਸੈਨਿਕ ਕੋਠੀਆਂ ਅਤੇ ਮਹਿਲਾਂ ਨੂੰ ਮਜ਼ਬੂਤ ਕਰ ਰਹੇ ਮੁਸਲਮਾਨਾਂ ਤੋਂ ਪੁੱਛਿਆ ਹੋਵੇ, "ਭਰਾ ਜੀ, ਕੀ ਤੁਸੀਂ ਮੇਰੇ ਭਰਾ ਨੂੰ ਦੇਖਿਆ ਏ?" ਰਾਜਿਆਂ ਤੋਂ ਪੁੱਛਿਆ ਹੋਵੇ ਤੇ ਉਸ ਤੋਂ ਅੱਗੇ ਜਾ ਕੇ ਗੰਗਾ ਜਾਂ ਕਵੇਰੀ ਦੇ ਨਾਲ-ਨਾਲ ਚੱਲਦੇ ਹੋਏ ਸਾਧੂ-ਸੰਤਾਂ ਤੋਂ ਪੁੱਛਿਆ ਹੋਏ ਅਤੇ ਭੂਤ ਕਾਲ ਵਿੱਚ ਵਿਚਰਦੇ ਹੋਏ ਉਪਨਿਸ਼ਦਾਂ ਤੋਂ ਪੁੱਛਿਆ ਹੋਵੇ, ਇਥੋਂ ਤਕ ਕਿ ਯਾਗਿਆਵਲਕਿਆ ਅਤੇ ਮੈਤ੍ਰੇਈ ਤੋਂ ਵੀ, ਜਿਵੇਂ, ਹਰੇਕ ਯੁੱਗ ਦੇ ਹਰਕੇ ਮਨੁੱਖ ਕੋਲ ਮੈਂ ਆਪਣਾ ਗਿਆਨ, ਆਪਣਾ ਯਾਦਗਾਰੀ ਪ੍ਰਤੀਗਿਆਨ ਛੱਡਿਆ ਹੋਵੇ; ਅਤੇ ਉਸ ਪ੍ਰਤਿਗਿਆਨ ਵਿੱਚ ਵਰਤਮਾਨ ਦੀ ਇਹ ਪਛਾਣ ਛੁਪੀ ਹੋਵੇ ਕਿ ਮੈਂ ਹਾਂ, ਕਿ ਮੈਂ ਆਪਣਾ ਭਰਾ ਹਾਂ। ਇਸ ਤਰਾਂ ਲੰਦਨ ਦੀ ਠੰਡ ਦੀ ਸਿੱਲ੍ਹ ਮਹਿਸੂਸ ਕਰਦੇ ਹੋਏ ਮੈਂ ਆਪਣੇ ਕੇਨਸਿੰਗਟਨ ਵਾਲੇ ਕਮਰੇ ਵਿੱਚ ਟਹਿਲਦਾ ਸੀ। ਅਤੇ ਮੇਰੇ ਫੇਫੜਿਆਂ ਵਿੱਚ ਵਲ ਪੈਂਦੇ ਜਿਵੇਂ ਇਹ ਵੀ ਕੋਈ ਪਛਾਣ ਹੋਵੇ, ਕੋਈ ਯਾਦਗਾਰ ਹੋਵੇ।

ਅਸੀਂ ਕਿੰਨਾ ਸਮਾਂ ਆਪਣੇ ਅਤੀਤ ਵਿੱਚ ਰਹਿੰਦੇ ਹਾਂ : ਫਲੋਰਾਂਤਿਨ ਪੁਲ ਵਿੱਚ ਜਾਂ ਸਾਂਤਾਮੇਰਿਆ ਨੋਵੇਲਾ ਦੀ ਗੋਡਿਆਂ ਭਾਰ ਝੁਕੀ ਮਾਡੋਨਾ ਵਿੱਚ, ਪਿਰੇਨੇ ਤੋਂ ਆਉਣ ਵਾਲੀ ਜਵੈਣ ਜਾਂ ਰੋਜ਼ਮੇਰੀ ਦੀ ਖ਼ੁਸ਼ਬੋ ਵਿੱਚ, ਮੰਤਾਈ ਸਿਆਂਤ ਜੇਨਭਿਏਮ ਦੀ ਈਸਟਰ ਪ੍ਰਾਰਥਨਾ ਵਿੱਚ ਰੱਖੇ ਗਏ ਬੱਚੇ ਦੇ ਚਿਹਰੇ ਵਿੱਚ; ਕਿਸੇ ਕਿਤਾਬ ਦੇ ਨਾਂ ਵਿੱਚ, ਪਾਦਰੀ ਦੀ ਨਜ਼ਰ ਵਿੱਚ ; ਅਤੇ ਬਹੁਤ ਦੂਰ ਪੂਰੇ ਭਾਰਤ ਵਿੱਚ, ਇਸਦੇ ਛੋਟੇ-ਛੋਟੇ ਰੇਲਵੇ ਸਟੇਸ਼ਨਾਂ, ਪੱਗਾਂ ਬੰਨ੍ਹੀ, ਬੀੜੀਆਂ ਪੀਂਦੇ ਸਟੇਸ਼ਨ ਮਾਸਟਰਾਂ ਸਹਿਤ — ਭੂਮਥ ਖੇਡ, ਪਰਸੂਰਾਮ, ਅਲਵਿਆ, ਮੇਧੀ ਮੋਘਰਪੁਰ - ਸਾਰੇ ਨਾਂ ਇੰਜ ਲੱਗਦੇ ਹਨ ਜਿਵੇਂ ਜਾਣੇ-ਪਛਾਣੇ ਹੋਣ, ਉਥੇ ਰਹਿਆ ਜਾ ਚੁੱਕਾ ਹੋਵੇ, ਜਿਵੇਂ ਕਿ ਸਕੂਲ ਵਿੱਚ ਇਤਿਹਾਸ ਦੀਆਂ ਕਿਤਾਬਾਂ ਵਿੱਚ ਯੁੱਧਾਂ ਦੇ ਨਾਂ ਯਾਦ ਕੀਤੇ ਜਾਂਦੇ ਹਨ। ਫਿਰ ਤੁਹਾਨੂੰ ਖੀਰਾ ਪਸੰਦ ਹੈ, ਕਰੇਲਾ ਨਹੀ; ਵਿੰਧਿਆ ਪਰਬਤ ਦਾ ਸ਼ਹਿਰ ਪਸੰਦ ਹੈ, ਕਰੂਵਾਈ ਪਹਾੜੀਆਂ ਦਾ ਨਹੀ; ਪਹਿਲੀ ਹੀ ਨਜ਼ਰ ਵਿੱਚ ਤੁਸੀਂ ਸੁਬਰਾਮਣੀਅਮ ਨੂੰ ਪਸੰਦ ਕਰਨ ਲੱਗਦੇ ਹੋ ਪਰੰਤੂ ਆਪਣੇ ਬੰਗਲੌਰ ਵਾਲੇ ਜੀਜੇ ਸੁੱਬੂ ਦੀ ਪਰਵਾਹ ਹੀ ਨਹੀਂ ਕਰਦੇ; ਛੋਟੀ ਮਾਂ ਨੂੰ ਪਸੰਦ ਕਰਦੇ ਹੋ ਪਰ ਆਪਣੀ ਦਾਦੀ ਤੋਂ ਨਫ਼ਰਤ ਕਰਦੇ ਹੋ; ਆਪਣੀ ਭੈਣ ਸਰੋਜਾ ਨੂੰ ਪਸੰਦ ਕਰਦੇ ਹੋ; ਇਸ ਲਈ ਨਹੀਂ ਕਿ ਉਹ ਤੁਹਾਡੀ ਭੈਣ ਹੈ, ਸਗੋਂ ਕੁਝ ਹੋਰ ਕਾਰਨਾਂ ਕਰਕੇ; ਤੇ ਤੁਸੀਂ ਮਾਦਲੇਨ ਨਾਲ ਵਿਆਹ ਕਰਦੇ ਹੋ। ਮੈਂ ਤੁਹਾਨੂੰ ਪੁੱਛਦਾ ਹਾਂ, ਇਤਿਹਾਸ ਕਿੱਥੇ ਰੁਕਦਾ ਹੈ ਤੇ ਤੁਸੀਂ ਇਸਨੂੰ ਕਿੱਥੋਂ ਸ਼ੁਰੂ ਕਰਦੇ ਹੋ? ਤੁਸੀਂ ਜੈਵਿਕ ਰਚਨਾਵਾਂ ਦੇ ਮਾਧਿਅਮ ਨਾਲ ਅਤੀਤ ਵਿੱਚ ਵਿਚਰ ਸਕਦੇ ਹੋ ਅਤੇ ਭਾਵੇਂ ਆਪਣੇ ਆਪ ਨੂੰ ਜਾਨਣਾ ਮੁਸ਼ਕਲ ਹੋਵੇਗਾ, ਤੁਸੀਂ ਆਪਣੇ ਆਪ ਨੂੰ ਦਿਨੋਸੌਰ, ਵਣ-ਮਨੁੱਖ, ਜੰਗਲੀ ਸਾਨ੍ਹ ਜਾਂ ਬੁਲਬੁਲ ਸਮਝ ਸਕਦੇ ਹੋ। ਤੁਸੀਂ ਆਪਣੇ ਆਪ ਨੂੰ ਮੋਰ ਜਾਂ ਸੇਹ ਮਹਿਸੂਸ ਕਰ ਸਕਦੇ ਹੋ ਅਤੇ ਫਿਰ ਤੁਸੀਂ ਹਿਮਾਲੀਆ ਦੇ ਕਿਸੇ ਪ੍ਰਾਚੀਨ, ਸਭ ਤੋਂ ਲੰਮੇ ਦੇਵਦਾਰ ਰੁੱਖ ਨੂੰ ਮਹਿਸੂਸ ਕਰ ਸਕਦੇ ਹੋ। ਦੇਵਦਾਰ ਰੁੱਖ ਦੇ ਹੇਠਾਂ ਬਹਿ ਕੇ ਤੁਸੀਂ ਉਹਨਾਂ ਯਾਦਾਂ ਨੂੰ ਮਹਿਸੂਸ ਕਰ ਸਕਦੇ ਹੋ ਜੋ ਕਾਲ-ਰਹਿਤ ਹਨ ਪਰੰਤੂ ਤੁਹਾਨੂੰ ਨਿਰੰਤਰਤਾ ਪ੍ਰਦਾਨ ਕਰਦੀਆਂ ਹਨ। ਤੁਸੀਂ ਕਾਲ ਤੋਂ ਮੁਕਤ ਨਹੀਂ ਹੋ ਸਕਦੇ। ਪਰੰਤੂ ਤੁਸੀਂ ਆਪਣੇ ਆਪ ਤੋਂ ਮੁਕਤ ਹੋ ਸਕਦੇ ਹੋ। ਅਜਿਹੀ ਮੁਕਤੀ ਵਿੱਚ ਆਪਣੇ ਆਪ ਦੇ ਧੁੰਦਲੇ ਘੇਰੇ ਵਿੱਚ ਤੁਹਾਨੂੰ ਡਰ ਦਾ ਸਾਹਮਣਾ ਕਰਨਾ ਪੈਂਦਾ ਹੈ, ਜੈਵਿਕ ਡਰ ਦਾ। ਪਰ ਜੇਕਰ ਸੂਰ ਜਾਂ ਕੁੱਤੇ ਵਾਂਗ ਤੁਸੀਂ ਆਪਣੀ ਬੂਥੀ ਨਾਲ ਡੂੰਘਾ ਅਤੇ ਹੋਰ ਡੂੰਘਾ ਖੋਦਦੇ ਹੋ ਤਾ ਤੁਸੀਂ ਹੈਰਾਨਗੀ ਵਿੱਚ ਇਹ ਵੇਖਦੇ ਹੋ ਕਿ ਜੰਗਲ ਦੇ ਰਾਹ 'ਤੇ ਬੁਦੂਮੇਕਾਏ ਖੁੱਲ੍ਹ ਆਇਆ ਹੈ - ਤੇ ਤੁਸੀਂ ਉਸ ਵਿੱਚ ਦਾਖ਼ਲ ਹੋ ਜਾਂਦੇ ਹੋ, ਵਿਸ਼ਾਲ ਚੱਟਾਨ ਦਰਵਾਜ਼ੇ ਵਾਂਗ ਖੁੱਲ੍ਹਦੀ ਹੈ, ਤੁਸੀਂ ਸੱਤ ਭੈਣਾਂ ਦੇ ਰਾਜ ਵਿੱਚ ਦਾਖ਼ਲ ਹੁੰਦੇ ਹੋ, ਇੱਕ ਕੈਥਾਰ, ਤੁਸੀਂ ਕ੍ਰਤ ਦਰੋਲਾਕ ਵਿੱਚ, ਮਣੀ ਵਿੱਚ, ਦਾਖ਼ਲ ਹੁੰਦੇ ਹੋ, ਤੁਹਾਡੇ ਹੱਥਾਂ ਵਿੱਚ ਹੋਲੀ-ਗ੍ਰੇਲ ਹੈ।

ਕਦੇ ਕੋਈ ਕਾਲ ਨਹੀਂ ਸੀ, ਕਦੇ ਕੋਈ ਇਤਿਹਾਸ ਨਹੀਂ ਸੀ, ਕਦੇ ਕੋਈ ਚੀਜ਼ ਨਹੀਂ ਸੀ, ਸਿਵਾਇ ਸ਼ਿਵਓਹਮ, ਸ਼ਿਵਓਹਮ ਦੇ : ਮੈਂ ਸ਼ਿਵ ਹਾਂ, ਮੈਂ ਪਰਮ ਹਾਂ।

ਉਸ ਦਿਨ ਆਪਣੇ ਕੇਨਸਿੰਗਟਨ ਵਾਲੇ ਕਮਰੇ ਵਿੱਚ ਟਹਿਲਦੇ ਹੋਏ, ਮੈਨੂੰ ਪੱਕੀ

ਤਰ੍ਹਾਂ ਯਾਦ ਹੈ ਕਿ ਇਹ ਵੀਰਵਾਰ ਹੀ ਸੀ, ਬ੍ਰਹਸਪਤੀ ਦਾ ਦਿਨ, ਤੇ ਮੈਂ ਉਸ ਖ਼ਤ ਬਾਰੇ ਸੋਚਿਆ ਜੋ ਮੈਨੂੰ ਪਰਤਾਪ ਨੂੰ ਲਿਖਣਾ ਚਾਹੀਦਾ ਸੀ। ਇਹ ਕਿਵੇਂ ਹੋ ਸਕਦਾ ਹੈ ਕਿ ਮੈਂ ਕੈਂਬਰਿਜ ਗਿਆ ਹੋਵਾਂ ਅਤੇ ਸਾਵਿੱਤਰੀ ਨੂੰ ਏਨਾ ਜ਼ਿਆਦਾ ਮਿਲਿਆ ਹੋਵਾਂ, ਤੇ ਫਿਰ ਵੀ ਮੈਂ ਪਰਤਾਪ ਨੂੰ ਕੁਝ ਸਿਲਸਿਲੇਵਾਰ ਸ਼ਬਦ (ਅਤੇ ਬਿੰਬ) ਨਾ ਲਿਖਾਂ ਜਿਸ ਨਾਲ ਉਸ ਨੂੰ ਕੁਝ ਉਮੀਦ ਬੱਝੇ। ਉਸ ਨੂੰ ਯਕੀਨਨ ਕੁਝ ਉਮੀਦ ਹੋ ਸਕਦੀ ਹੈ। ਸਾਵਿੱਤਰੀ ਹਮੇਸ਼ਾ ਪਰਤਾਪ ਦੇ ਬਾਰੇ ਵਿੱਚ ਅਜਿਹੀਆਂ ਗੱਲਾਂ ਕਰਦੀ ਸੀ ਜਿਵੇਂ ਕੋਈ ਆਪਣੇ ਸੈਕਟਰੀ ਦੇ ਬਾਰੇ ਵਿੱਚ ਗੱਲਾਂ ਕਰਦਾ ਹੈ — ਉਸ ਵਿੱਚ ਅਜਿਹੀ ਭਾਵਨਾ ਮਹਿਲਾਂ ਦੇ ਵਾਤਾਵਰਨ ਵਿੱਚੋਂ ਆਈ ਹੋਵੇਗੀ - ਜੋ ਸਭ ਸੰਭਾਵਨਾਵਾਂ ਵਿੱਚ ਸਹਾਰਾ ਹੋਵੇ, ਅਨਿਸ਼ਚਤਤਾ ਦੇ ਸੰਸਾਰ ਵਿੱਚ ਨਿਸ਼ਚਿਤਤਾ ਹੋਵੇ। ਜੇਕਰ ਉਹ ਉਸ ਦੇ ਬਾਰੇ ਵਿੱਚ ਨਿਮਰਤਾ ਨਾਲ ਗੱਲ ਕਰਦੀ ਸੀ ਤਾਂ ਇਹ ਕਿਸੇ ਸਮਾਜਿਕ ਵਖਰੇਵੇਂ ਕਾਰਨ ਨਹੀਂ ਸੀ ਸਗੋਂ ਇਸ ਕਰਕੇ ਕਿ ਉਹ ਕਿਸੇ ਅਜਿਹੀ ਚੀਜ਼ ਪ੍ਰਤੀ ਕਿਰਪਾਲੂ ਹੋਣਾ ਪਸੰਦ ਕਰਦੀ ਸੀ ਜੋ ਅਟੱਲ ਹੋਵੇ, ਜੋ ਅਗਿਆਤ ਹੋਵੇ, ਜਿਵੇਂ ਅਸਤਬਲ ਵਿੱਚ ਕੋਈ ਲੰਗੜਾ ਘੋੜਾ ਜਾਂ ਕੋਈ ਬੁੱਢਾ ਬੌਲਦ ਜਿਸ ਨੂੰ ਮਹਿਲ ਦੀ ਵਲਗਣ ਅੰਦਰ ਮਰਨ ਤਕ ਚਾਰਾ-ਪਾਣੀ ਦਿੱਤਾ ਗਿਆ ਹੋਵੇ ਪਰ ਇਸ ਦੌਰਾਨ ਬੁੱਢਾ ਅਤੇ ਮਹਿਲ ਦਾ ਬੌਲਦ ਹੋਣ ਦੇ ਕਾਰਨ ਜਿਸ ਨੂੰ ਚੰਗੇ ਤੋਂ ਚੰਗੇ ਬੰਗਾਲੀ ਛੋਲੇ ਅਤੇ ਹਰਾ ਘਾਹ ਖਾਣ ਨੂੰ ਦਿੱਤਾ ਗਿਆ ਹੋਵੇ। ਤੇ ਜਦੋਂ ਉਹ ਮਰੇਗਾ, ਕਿਉਂਕਿ ਉਸਨੇ ਮਰਨਾ ਤਾਂ ਹੈ ਹੀ, ਤਾਂ ਗਾਜੇ-ਵਾਜੇ ਨਾਲ ਫ਼ੁੱਲ ਸੁੱਟਦੇ ਹੋਏ ਉਸਦੀ ਅਰਥੀ ਕੱਢੀ ਜਾਵੇਗੀ ਅਤੇ ਉਸਦੀ ਸਮਾਧ ਉਤੇ ਸੰਤਰੇ ਦੇ ਰੁੱਖ ਲਗਾਏ ਜਾਣਗੇ। ਤੇ ਫਿਰ ਇੱਕ ਦਿਨ ਕੋਈ ਕੁਆਰੀ ਕੰਨਿਆ ਉਸਦੀ ਸਮਾਧੀ ਉਤੇ ਦੀਵਾ ਜਗਾ ਕੇ ਉਸਨੂੰ ਪਵਿੱਤਰ ਬਣਾ ਦੇਵੇਗੀ ਤੇ ਇੰਜ ਉਸ ਦਿਨ ਤੋਂ ਇਸ ਥਾਂ ਉਤੇ ਹਰ ਰੋਜ਼ ਮਹਿਲ ਦੇ ਬਗ਼ੀਚੇ ਵਿੱਚ ਸ਼ਾਮ ਪੈਂਦੇ ਹੀ ਤੇਲ ਦਾ ਦੀਵਾ ਜਗਾਇਆ ਜਾਵੇਗਾ।

ਸੱਚ ਕਹਾਂ - ਮੈਂ ਸਾਵਿੱਤਰੀ ਦੇ ਅਜਿਹੇ ਵਿਹਾਰ ਪ੍ਰਤੀ ਨਫ਼ਰਤ ਕਰਦਾ ਸੀ। ਮੈਂ ਸੋਚਦਾ ਸੀ ਕਿ ਸਭ ਹਿੰਦੂ ਔਰਤਾਂ ਵਾਂਗ ਉਹ ਏਨੀ ਉਖੜੀ-ਉਖੜੀ ਰਹਿੰਦੀ ਅਤੇ ਆਪਣੇ ਆਪ ਨੂੰ ਕਿਸਮਤ ਦੇ ਹਵਾਲੇ ਰੱਖਣ ਵਾਲੀ ਕਿ ਉਸ ਲਈ ਜੀਵਨ ਗੱਡੇ ਦੇ ਪਹੀਏ ਵਾਂਗ ਸੀ : ਇਹ ਗੋਲ ਸੀ, ਇਸ ਲਈ ਇਸ ਨੂੰ ਦਿਨ-ਰਾਤ ਚੱਲਦੇ ਰਹਿਣਾ ਸੀ ; ਮਿਰਚ ਜਾਂ ਇਮਲੀ, ਚੌਲ ਜਾਂ ਨਾਰੀਅਲ ਨੂੰ ਸੁੰਘਦੇ ਹੋਏ; ਇੱਕ ਬਣੀ-ਬਣਾਈ ਲੀਕ 'ਤੇ, ਅਤੇ ਮੈਦਾਨਾਂ ਵਿੱਚ ਵਰਖਾ ਦੇ ਪਾਣੀਆਂ ਨੂੰ ਚੀਰਦੇ ਹੋਏ ; ਜਾਂ ਉਚਾਈ 'ਤੇ ਪਹਾੜਾਂ ਉਪਰ ਕਿਸੇ ਪ੍ਰਸਿੱਧ ਤੀਰਥ-ਯਾਤਰਾ 'ਤੇ। ਉਹ ਪੁੱਛਦੀ - ਕੀ ਫ਼ਰਕ ਪੈਂਦਾ ਹੈ ਭਾਵੇਂ ਸੂਰਜ ਅੱਗ ਉਗਲੇ ਤੇ ਭਾਵੇਂ ਵਰਖਾ ਹੋਵੇ ਤੇ ਤੁਸੀਂ ਇਮਲੀ ਲੈ ਜਾ ਰਹੇ ਹੋ ਜਾਂ ਕੇਸਰ। ਜੀਵਨ ਦਾ ਚੱਕਰ-ਇਸ ਦਾ ਆਪਣਾ ਹੀ ਅੰਤਰੀਵੀ ਨਿਯਮ ਹੈ। ਸਾਵਿੱਤਰੀ ਨਾਲ ਕੋਈ ਵੀ ਵਿਆਹ ਨਹੀਂ ਕਰ ਸਕਦਾ, ਆਤਮਾ ਨਾਲ ਕੋਈ ਵਿਆਹ ਨਹੀਂ ਕਰ ਸਕਦਾ, ਤਾਂ ਫਿਰ ਕਿਸੇ ਵੀ ਨਾਲ ਵਿਆਹ ਕਿਉਂ ਨਾ ਕਰ ਲਿਆ ਜਾਵੇ? ਤੇ ਇਹ ਕੋਈ ਵੀ ਪਰਤਾਪ ਕਿਉਂ ਨਹੀਂ ਹੋ ਸਕਦਾ? ਯਕੀਨਨ, ਉਹ ਹੁਸੈਨ ਹਮਦਾਨੀ

ਨਹੀਂ ਹੋ ਸਕਦਾ: ਤੇ ਰੱਬ ਦਾ ਸ਼ੁਕਰ ਹੈ ਕਿ ਉਸਦਾ ਬੋਥਾਪਣ ਅਤੇ ਸਵਾਰਥ ਉਸਨੂੰ ਇੱਕ ਚੰਗੀ ਨੌਕਰੀ ਲਈ ਪਾਕਿਸਤਾਨ ਲੈ ਗਿਆ – ਜਦੋਂ ਕਿ ਪਰਤਾਪ ਹਰ ਪੱਖੋ ਸਾਫ਼ ਮਨ ਵਾਲਾ, ਸਿੱਧਾ-ਸਾਦਾ ਤੇ ਈਮਾਨਦਾਰ ਇਨਸਾਨ ਸੀ। ਸਾਵਿੱਤਰੀ ਨੇ ਕਿਹਾ ਸੀ, ਜੇਕਰ ਕਿਸੇ ਨੂੰ ਜ਼ਰੂਰੀ ਤੌਰ 'ਤੇ ਇੱਕ ਪਤੀ ਚਾਹੀਦਾ ਹੈ ਤਾਂ ਪਰਤਾਪ ਸਭ ਤੋਂ ਵਧੀਆ ਹੈ।

"ਤੁਸੀਂ ਕੀ ਸੋਚਦੇ ਹੋ?" ਮੇਰੇ ਕੈਂਬਰਿਜ ਤੋਂ ਜਾਣ ਤੋਂ ਇੱਕ-ਦੋ ਦਿਨ ਪਹਿਲਾਂ ਇੱਕ ਸ਼ਾਮ ਨੂੰ ਉਸਨੇ ਮੈਨੂੰ ਪੁੱਛਿਆ ਸੀ। ਅਸੀਂ ਨਦੀ ਦੇ ਕੰਢੇ ਨਹੀਂ ਸੀ। ਉਹ ਥਾਂ ਸਾਡੇ ਲਈ - ਕਵਿਤਾ ਅਤੇ ਇਤਿਹਾਸ ਦੇ ਲਈ, ਮੀਰਾ ਦੇ ਕਿਸੇ ਗੀਤ ਅਤੇ ਆਭਿਨੰ, ਨਾਈਮਸ, ਕਾਰਕਾਸਨ, ਏਲਬੀ ਜਾਂ ਮੰਪੇਇਏ ਦੇ ਕਿਸੇ ਇਤਿਹਾਸਿਕ ਪਾਤਰ ਦੇ ਬਾਰੇ ਵਿੱਚ ਸਾਡੇ ਸਾਂਝੇ ਸਹਿਜਬੋਧ ਲਈ - ਸੁਰੱਖਿਅਤ ਸੀ। ਪਰੰਤੂ ਬਾਹਰ ਖੁੱਲ੍ਹੀ ਸੜਕ ਦੀ ਰੌਸ਼ਨੀ ਵਿੱਚ ਆ ਕੇ ਅਸੀਂ ਕਿਸੇ ਵੀ ਵਿਸ਼ੇ ਉਪਰ ਗੱਲਬਾਤ ਕਰ ਸਕਦੇ ਸੀ - ਨਹਿਰੂ ਸਰਕਾਰ, ਸੋਲ੍ਹਵੀਂ ਸਦੀ ਵਿੱਚ ਰਾਜੇਂਦਰ ਸਿਨਹਾ-ਤੀਸਰੇ ਦੇ ਸਮੇਂ ਤੋਂ ਚਲੀ ਆ ਰਹੀ ਪਰੰਪਰਾ ਦੇ ਅਨੁਸਾਰ ਅੱਠ ਦੀ ਥਾਂ ਕੇਵਲ ਤਿੰਨ ਹੀ ਹਾਥੀ ਹੋਣ ਕਾਰਨ ਪਿਤਾ ਦੀ ਨਿਰਾਸ਼ਾ। ਇਸ ਬਾਹਰਮੁਖੀ ਸੰਸਾਰ ਦੇ ਹਿਰਦੇ ਵਿੱਚ ਆਖ਼ਰ ਕੋਈ ਵੀ ਹਮੇਸ਼ਾਂ ਲਈ ਥਾਂ ਬਣਾ ਸਕਦਾ ਹੈ, ਬਸ-ਸਟੈਂਡ ਜਾਂ ਏ. ਬੀ. ਸੀ. 'ਤੇ ਆਰਾਮ ਨਾਲ ਜੰਮ ਸਕਦਾ ਹੈ ਜਾਂ ਕਾਪਰ ਕੇਟਲ ਵਿੱਚ ਬੈਠ ਕੇ ਇੱਕ ਕੱਪ ਕਾਫ਼ੀ ਦੇ ਨਾਲ ਪਰਤਾਪ ਦੇ ਬਾਰੇ ਗੱਲਬਾਤ ਕਰ ਸਕਦਾ ਹੈ।

"ਉਸ ਵਿੱਚ ਏਨੀ ਚੰਗਿਆਈ ਏ। ਮੈਂ ਆਪਣੀ ਜ਼ਿੰਦਗੀ ਵਿੱਚ ਏਨਾ ਚੰਗਾ ਆਦਮੀ ਕੋਈ ਨਹੀਂ ਵੇਖਿਆ। ਤੁਸੀਂ ਵੀ ਨਹੀਂ, "ਉਸ ਨੇ ਝੂਠੀ ਸਾਦਗੀ ਨਾਲ ਕਿਹਾ।

"ਮੈਂ ਕਦੇ ਵੀ ਨਹੀਂ ਕਿਹਾ ਕਿ ਮੈਂ ਚੰਗਾ ਹਾਂ।"

"ਬੇਸ਼ਕ ਨਹੀਂ," ਉਸਨੇ ਮਜ਼ਾਕ ਦੇ ਰੌਅ ਵਿੱਚ ਕਿਹਾ, "ਪਰ ਤੁਸੀਂ ਆਪਣੇ ਆਪ ਨੂੰ ਸੰਤ ਕਹਾਉਣਾ ਚਾਹੁੰਦੇ ਹੋ।"

"ਇਹ ਤਾਂ ਤੁਸੀਂ ਕਹਿ ਰਹੇ ਹੋ," ਮੈਂ ਹੱਸਿਆ, "ਤੇ ਇਸਦੇ ਤੁਸੀਂ ਜ਼ੁੰਮੇਵਾਰ ਹੋ।" ਮੈਂ ਟ੍ਰਿਨਿਟੀ ਕਾੱਲਜ ਤੋਂ ਵੱਜਣ ਵਾਲੇ ਘੰਟੇ ਦੀ ਆਵਾਜ਼ ਸੁਣੀ, ਇਸ ਲਈ ਉਸਦੇ ਲੋਟਸ ਉਠਾਉਂਦੇ ਹੋਏ ਅਸੀਂ ਮਾਰਕੀਟ ਸਕਵੇਅਰ ਤੋਂ ਜਲਦੀ ਨਾਲ ਟੈਕਸੀ ਵਿੱਚ ਬੈਠ ਗਏ ਅਤੇ ਉਸ ਨੂੰ ਗਰਟਨ ਦੇ ਦਰਵਾਜ਼ੇ ਤਕ ਛੱਡਣ ਲਈ ਚੱਲ ਪਏ।

"ਮੈਂ ਹਾਂ," ਉਸ ਨੇ ਆਪਣੀ ਸੁਰੀਲੀ ਆਵਾਜ਼ ਵਿੱਚ ਕਿਹਾ ਅਤੇ ਇੰਜ ਲੱਗਾ ਕਿ ਚੌਕੀਦਾਰ ਨੇ ਵੀਂ ਬੁਰਾ ਨਾ ਮਨਾਇਆ। "ਕੀ ਮੈਨੂੰ ਬਹੁਤ ਦੇਰ ਹੋ ਗਈ ਏ?"

ਚੌਕੀਦਾਰ ਨੇ ਪਹਿਲਾਂ ਘੜੀ ਵੱਲ ਵੇਖਿਆ ਅਤੇ ਫਿਰ ਮੇਰੇ ਵੱਲੋਂ "ਮਿਸ, ਰਾਠੌਰ, ਸੰਸਾਰ ਹਮੇਸ਼ਾ ਘੜੀ ਦੇ ਅਨੁਸਾਰ ਨਹੀਂ ਚੱਲਦਾ, ਕੀ ਚੱਲਦਾ ਏ?" ਉਸ ਨੇ ਅੱਖ ਮਾਰਦੇ ਹੋਏ ਕਿਹਾ।

ਮੈਂ ਜੋ ਲਾਲ ਗੁਲਾਬ ਖ਼ਰੀਦ ਕੇ ਉਸਨੂੰ ਦਿੱਤਾ ਸੀ ਉਹ ਉਸਨੇ "ਇਹ ਕੈਥਰੀਨ ਲਈ ਏ" ਕਹਿੰਦੇ ਹੋਏ ਚੌਕੀਦਾਰ ਦੀ ਮੇਜ਼ ਉਤੇ ਰੱਖ ਦਿੱਤਾ ਅਤੇ ਮੇਰੇ ਵੱਲ ਮੁੜ

ਕੇ ਬੋਲੀ, "ਉਹ ਬੜੀ ਚੰਗੀ ਲੜਕੀ ਏ, ਸੱਤ ਸਾਲ ਦੀ; ਅਸੀਂ ਚੰਗੀਆਂ ਸਹੇਲੀਆਂ ਹਾਂ। ਸ਼ੁਭ ਰਾਤ, ਰਾਮਾਸਵਾਮੀ, ਸ਼ੁਭ ਰਾਤ, ਮਿ. ਸਕਾਟ। ਸ਼ੁਭ ਰਾਤ।"

ਵਾਪਸ ਟੈਕਸੀ ਵਿੱਚ ਬੈਠਦੇ ਹੋਏ ਮੈਂ ਆਪਣੇ ਆਪ ਨੂੰ ਕਿਹਾ, "ਕੈਥਰੀਨ ਜਾਂ ਪਰਤਾਪ, ਸਾਵਿੱਤਰੀ ਲਈ ਕੋਈ ਫ਼ਰਕ ਨਹੀਂ ਏ। ਉਸ ਨੂੰ ਦੋਵੇਂ ਹੀ ਪਿਆਰੇ ਹਨ ਕਿਉਂਕਿ ਦੋਵੇਂ ਹੀ ਨਜ਼ਦੀਕੀ ਹਨ, ਸਿੱਧੇ-ਸਾਦੇ ਹਨ ਅਤੇ ਉਸਦੀ ਰੁਜ਼ਾਨਾ ਹੋਂਦ ਲਈ ਜ਼ਰੂਰੀ ਹਨ।"

ਇਹ ਸਭ ਕੁਝ ਸੋਚਦੇ ਹੋਏ ਮੈਂ ਪਰਤਾਪ ਨੂੰ ਕਦੇ ਵੀ ਖ਼ਤ ਨਾ ਲਿਖ ਸਕਿਆ। ਹਵਾ ਵਿੱਚ ਸਿੱਲ੍ਹ ਸੀ ਅਤੇ ਮੈਂ ਆਪਣਾ ਕੰਮ ਕਰਨ ਲਈ ਬ੍ਰਿਟਿਸ਼ ਮਿਊਜ਼ਿਅਮ ਨਾ ਗਿਆ। ਕਿਉਂਕਿ ਪਹਿਲਾਂ ਹੀ ਤਿੰਨ ਵੱਜ ਚੁੱਕੇ ਸਨ—ਮੈਂ ਦਰਿਆ ਕੰਢੇ ਟਹਿਲਣ ਚਲਾ ਗਿਆ।

ਟੇਮਸ ਕਿੰਨੀ ਸ਼ਾਨਦਾਰ ਨਦੀ ਹੈ - ਉਸ ਦਾ ਰੰਗ ਕਾਲਾ ਜਾਂ ਭੂਰਾ ਹੋ ਸਕਦਾ ਹੈ ਪਰ ਉਹ ਬੜੇ ਮਾਣ ਨਾਲ, ਆਪਣੇ ਬਾਰੇ ਆਪਣੇ ਗਿਆਨ ਦੀ ਭਰਪੂਰਤਾ ਨਾਲ ਵਹਿੰਦੀ ਹੈ ਜਿਵੇਂ ਆਪਣੇ ਕੰਢਿਆ ਉਪਰ ਵੱਡੇ-ਵੱਡੇ ਬੁਰਜ ਉਸ ਨੇ ਹੀ ਉਸਾਰੇ ਹੋਣ ਅਤੇ ਇਮਾਰਤਾਂ ਉਸ ਦੇ ਪ੍ਰਤੀਬਿੰਬ ਵਿੱਚ ਉਠੀਆਂ ਹੋਣ - ਆਦਮੀ ਉਸਦੇ ਕੰਢਿਆਂ 'ਤੇ ਟਹਿਲਦੇ ਫ਼ਜ਼ੂਲ ਦੀਆਂ ਗੱਲਾਂ ਕਰਦੇ ਹੋਣ - ਜਿਵੇਂ ਕਿ ਠੰਡ ਵਾਲੇ ਦਿਨ ਜਦੋਂ ਸ਼ਰਾਬ ਦਾ ਵਿਉਪਾਰੀ ਕਿਸੇ ਸ਼ਰਾਬਖ਼ਾਨੇ 'ਤੇ ਮਾਲ ਲਾਹੁੰਦਾ ਹੈ ਤਾਂ ਦੋ ਘੋੜੇ ਆਪਸ ਵਿੱਚ ਫੁਸਰ-ਫੁਸਰ ਕਰਦੇ ਹੋਏ ਮੂੰਹ ਵਿੱਚੋਂ ਝੱਗ ਡੇਗਦੇ ਹਨ। ਲੰਦਨਵਾਸੀ ਮੁੱਖ ਤੌਰ 'ਤੇ ਚੰਗਾ ਹੁੰਦਾ ਹੈ। ਉਹ ਨਿੱਘਾ ਇਨਸਾਨ ਹੈ, ਅਸਲ ਵਿੱਚ ਉਹ ਦੁਨੀਆ ਦਾ ਸਭ ਤੋਂ ਪਹਿਲਾ ਨਾਗਰਿਕ ਹੈ। ਟੇਮਸ ਦੀ ਧੁੰਦ ਵਿੱਚ ਮੋਤੀਆਂ ਵਰਗੀ ਚਮਕ ਹੈ ਜਿਵੇ ਮਹਾਰਾਣੀ ਏਲਿਜ਼ਾਬੇਥ-ਪਹਿਲੀ ਨੇ ਆਪਣਾ ਇਸਤ੍ਰੀਤਵ ਅਤੇ ਧੰਨ ਦੌਲਤ ਜਹਾਜ਼ਾਂ ਉਪਰ ਖਲਾਰ ਦਿੱਤੀ ਹੋਵੇ ਅਤੇ ਓਬੇਰਾਨ ਨੇ ਆਪਣਾ ਪਾਈਪ ਵਜਾਇਆ ਹੋਵੇ ਜਿਸਤੋਂ ਸੰਸਾਰ, ਬਾਗ਼, ਪਰੀਆਂ ਅਤੇ ਗੁਫ਼ਾਵਾਂ ਪੈਦਾ ਹੋਈਆਂ, ਸਾਮਰਾਜ ਬਣੇ ਅਤੇ ਟੁੱਟੇ, ਆਦਮੀਆਂ ਨੇ ਚੀਕ-ਚੀਕ ਕੇ ਇੱਕ-ਦੂਜੇ ਨਾਲ ਬਹਾਦਰੀ ਦੀਆਂ ਗੱਲਾਂ ਕੀਤੀਆਂ ਅਤੇ ਮਰ ਗਏ ਪਰ ਕਿਤੇ ਇੱਕ ਸੁਨਹਿਰੀ, ਗੋਲ-ਮਟੋਲ, ਸ਼ਾਹੀ ਔਰਤ ਹਮੇਸ਼ਾ ਆਪਣੇ ਆਦਮੀ ਨਾਲ ਲੇਟੀ ਰਹੀ, ਆਦਮੀ ਦਾ ਹੱਥ ਉਸਦੀ ਖੱਬੀ ਛਾਤੀ ਉਪਰ ਟਿਕਿਆ ਹੋਇਆ ਅਤੇ ਉਸਦੇ ਬੁੱਲ੍ਹ ਔਰਤ ਦੇ ਬੁੱਲ੍ਹਾਂ ਨੂੰ ਛੂੰਹਦੇ ਹੋਏ ਭਰਪੂਰ ਅਨੰਦ ਦਿੰਦੇ ਰਹੇ। ਖ਼ੁਸ਼ੀ ਵਿੱਚ ਪਵਿੱਤਰਤਾ ਹੈ ਅਤੇ ਸ਼ੈਕਸਪੀਅਰ ਪਵਿੱਤਰ ਸੀ ਕਿਉਂਕਿ ਏਲਿਜ਼ਾਬੇਥ ਖ਼ੁਸ਼ ਸੀ। ਕੀ ਇੰਗਲੈਂਡ ਦੁਬਾਰਾ ਪੁਰਾਣੀ ਪਵਿੱਤਰਤਾ ਦੇ ਦਰਸ਼ਨ ਨਹੀਂ ਕਰ ਸਕੇਗਾ?

ਮੇਰੇ ਲਈ, ਜਿਵੇਂ ਕਿ ਮੈਂ ਪਹਿਲਾਂ ਹੀ ਕਹਿ ਚੁਕਾ ਹਾਂ, ਵਰਤਮਾਨ ਨੂੰ ਸਮਝਣ ਲਈ ਅਤੀਤ ਜ਼ਰੂਰੀ ਸੀ। ਚੇਲਸਿਆ ਦੇ ਕੋਲ ਇੱਕ ਪੁਲ ਉਪਰ ਖਲੋ ਕੇ, ਸ਼ਾਮ ਦੀਆਂ ਗੁਲਾਬੀ ਅਤੇ ਪੀਲੀਆਂ ਬੱਤੀਆਂ, ਰੋਸ਼ਨੀ ਵੱਲ ਤੈਰਦੀਆਂ ਕਿਸ਼ਤੀਆਂ ਨੂੰ ਵੇਖਦੇ ਹੋਏ, ਸ਼ਹਿਰ ਆਪਣੇ ਵਿੱਚ ਹੀ ਆਪਣਾ ਫੈਲਾਅ ਮਹਿਸੂਸ ਕਰਦੇ ਹੋਏ, ਮੈਂ ਕਿਵੇਂ ਆਪਣੇ ਤਨ ਅਤੇ ਮਨ ਵਿੱਚ ਇੰਗਲੈਂਡ ਨੂੰ ਮਹਿਸੂਸ ਕੀਤਾ ਸੀ; ਉਸ ਪ੍ਰਤੀ ਸ਼ਰਧਾ ਪ੍ਰਗਟਾਈ

ਸੀ। ਉਪਰ ਵੱਲ ਜਾਂਦੀਆਂ ਰੌਸ਼ਨਮਈ ਬੱਸਾਂ, ਸਲੀਕੇ ਨਾਲ ਆ-ਜਾ ਰਹੀਆਂ ਟੈਕਸੀਆਂ; ਨਾ ਕੇਵਲ ਉਸ ਜ਼ਜੀਰੇ ਪ੍ਰਤੀ ਸਗੋਂ ਪੂਰੀ ਧਰਤੀ ਦੀ ਮਾਨਵਤਾ ਪ੍ਰਤੀ ਜ਼ੁੰਮੇਵਾਰ ਪ੍ਰਤੀਤ ਹੁੰਦੀਆਂ ਹੋਈਆਂ ਔਰਤਾਂ-ਮਰਦ ; ਸੈਰ ਕਰਨ ਵਾਲੇ, ਕੰਮ 'ਤੇ ਜਾਂਦੇ ਹੋਏ, ਕੁਝ ਪਲਾਂ ਲਈ ਰੁਕਣ ਵਾਲਾ ਕੋਈ ਮਜ਼ਦੂਰ, ਆਪਣੀ ਛੋਟੀ ਜਿਹੀ ਧੀ ਨੂੰ ਲੰਦਨ ਵਿਖਾਉਣ ਲਿਆਇਆ ਕੋਈ ਪਿਤਾ, ਹੱਥ ਵਿੱਚ ਹੱਥ ਫੜੀ ਦੋ ਪ੍ਰੇਮੀ - ਰੁੱਖਾਂ ਅਤੇ ਵਹਿੰਦੇ ਹੋਏ ਪਾਣੀ ਦੀ ਪਿੱਠ ਭੂਮੀ ਦੇ ਨਾਲ ਕਿਵੇਂ ਉਹ ਇਤਿਹਾਸ ਨੂੰ ਰੋਕ ਰਹੇ ਅਤੇ ਉਸ ਨੂੰ ਪਿੱਛੇ ਮੁੜ ਕੇ ਵੇਖ ਰਹੇ ਪ੍ਰਤੀਤ ਹੁੰਦੇ ਸਨ।

ਲੰਦਨ ਰੱਹਸਮਈ ਸੀ ਅਤੇ ਉਹ ਦੂਸਰੀ ਰਾਣੀ ਦੀ ਤਾਜਪੋਸ਼ੀ ਲਈ ਤਿਆਰੀ ਕਰ ਰਿਹਾ ਸੀ। ਅੰਗ੍ਰੇਜ਼ ਸਮਝਦੇ ਸਨ ਕਿ ਇਹ ਮਨੁੱਖ ਦੀ ਆਪਣੇ ਪ੍ਰਤੀ ਮਹੱਤਵਪੂਰਨ ਅੰਦਰਝਾਤ ਹੋਵੇਗੀ। ਮੈਂ ਮਹਿਸੂਸ ਕੀਤਾ ਕਿ ਸਫ਼ੈਦ ਆਦਮੀ ਨੇ ਆਪਣਾ ਬੋਝ ਨਹੀਂ ਢੋਇਆ ਪਰੰਤੂ ਅੰਗ੍ਰੇਜ਼ ਨੇ ਢੋਇਆ ਹੈ ਕਿਉਂਕਿ ਆਖ਼ਰ ਅੰਗ੍ਰੇਜ਼ ਹੀ ਸੀ ਜਿਸ ਨੇ ਨਵੇਂ ਸੰਸਾਰ ਦੀ ਨੀਂਹ ਰੱਖੀ ਸੀ। ਤੇ ਇਸ ਦੇ ਬਾਵਜੂਦ ਹੁਣ ਇਹ ਅਮਰੀਕਾ ਸੀ ਜੋ ਬੜੀ ਸਹਿਜਤਾ ਅਤੇ ਸ਼ੇਖ਼ੀਪੂਰਵਕ ਇਹ ਸਭ ਐਲਾਨ ਕਰ ਰਿਹਾ ਸੀ ਜੋ ਹਰੇਕ ਅੰਗ੍ਰੇਜ਼ ਇਸਤ੍ਰੀ-ਪੁਰਸ਼ ਅਸਲ ਵਿੱਚ ਮਹਿਸੂਸ ਕਰਦਾ ਸੀ - ਕਿ ਮਨੁੱਖ ਦੀ ਪ੍ਰਭੁਤਾ, ਹੁਕਮਨਾਮਾ ਜਿਸਮਾਨੀ ਹਾਜ਼ਰੀ ਜਾਂ ਪ੍ਰਸ਼ਾਂਤ ਮਹਾਂਸਾਗਰ ਦੇ ਗਵਾਡਲਕੇਨਾਲ ਦੀਪ ਉਤੇ ਪਟਸਣ ਦੀਆਂ ਗੰਢਾਂ ਦੀ ਸਹੀ ਸਪੁਰਦਗੀ ਇਹਨਾਂ ਮਹਾਨ ਬੁਰਜਾਂ, ਘੜੀਆਂ, ਤੱਕੜੀਆਂ, ਸਟਾੱਕ-ਰਜਿਸਟਰਾਂ, ਗੜਗੜਾਉਂਦੇ ਸਮੁੰਦਰੀ ਜਹਾਜ਼ਾਂ ਅਤੇ ਹਵਾਈ ਜਹਾਜ਼ਾਂ ਦਾ ਹੀ ਕੰਮ ਸੀ ਅਤੇ ਇਹ ਵੀ ਕਿ ਧਰਤੀ 'ਤੇ ਚੰਗਾ ਸ਼ਾਸਨ ਹੋਵੇਗਾ, ਮਨੁੱਖੀ ਵਿਵਹਾਰ ਦੀ ਸ੍ਰੇਸ਼ਟਤਾ ਅਤੇ ਸਦਾਚਾਰ ਹੋਵੇਗਾ ਅਤੇ ਇਹ ਸਭ ਕੁਝ ਇਸ ਲਈ ਹੋਵੇਗਾ ਕਿ ਇੰਗਲੈਂਡ ਹੈ। ਮੈਂ, ਇੱਕ ਹਿੰਦੁਸਤਾਨੀ, ਜੋ ਬ੍ਰਿਟਿਸ਼ ਸ਼ਾਸਨ ਨੂੰ ਨਾਪਸੰਦ ਕਰਦਾ ਸੀ, ਅਜਿਹਾ ਮਹਿਸੂਸ ਕਰਾਂ - ਇਸ ਤੋਂ ਇਹ ਸਿੱਧ ਹੁੰਦਾ ਹੈ ਕਿ ਇੰਗਲੈਂਡ ਆਪਣੀ ਅਧਿਆਤਮਕ ਤਕਦੀਰ ਨੂੰ ਮੁੜ ਹਾਸਲ ਕਰ ਰਿਹਾ ਹੈ, ਆਪਣੀ ਰਾਣੀ ਦੀ ਤਾਜਪੋਸ਼ੀ ਕਰ ਕੇ ਉਹ ਆਪਣੀ ਹੀ ਤਾਜਪੋਸ਼ੀ ਕਰੇਗਾ।

ਹੁਣ ਛੇ ਵੱਜਣ ਵਾਲੇ ਸਨ ਅਤੇ ਇਹ ਜਾਣਦੇ ਹੋਏ ਕਿ ਇਸ ਸਮੇਂ ਜੁਲਿਏਟਾ ਸਟੈਗ ਵਿੱਚ ਹੋਵੇਗੀ, ਮੈਂ ਅੰਦਰ ਗਿਆ, ਸੰਤਰੇ ਦਾ ਸ਼ਰਬੱਤ ਲਿਆ ਅਤੇ ਬੈਠ ਕੇ ਉਸਦੀ ਉਡੀਕ ਕਰਨ ਲੱਗਾ। ਜੁਲਿਏਟਾ ਸਾਵਿੱਤਰੀ ਦੀ ਗੂੜ੍ਹੀ ਦੋਸਤ ਸੀ। ਉਸਨੇ ਪਿਛਲੇ ਵਰ੍ਹੇ ਗਰਟਨ ਛੱਡ ਦਿੱਤਾ ਸੀ। ਮੈਂ ਭਾਵੇਂ ਉਸ ਨੂੰ ਸਿਰਫ਼ ਇੱਕ ਵਾਰ ਹੀ ਮਿਲਿਆ ਸੀ, ਮੈਂ ਮਹਿਸੂਸ ਕਰਦਾ ਸੀ ਕਿ ਮੈਂ ਉਸ ਨਾਲ ਕਿਸੇ ਵੀ ਵਿਸ਼ੇ 'ਤੇ ਗੱਲਬਾਤ ਕਰ ਸਕਦਾ ਹਾਂ।

ਜੁਲਿਏਟਾ ਅਤੇ ਜਵਾਨ ਅੰਗ੍ਰੇਜ਼ ਲੋਕਾਂ ਦੀ ਪੂਰੀ ਪੀੜ੍ਹੀ ਜੋ ਜਾਂ ਤਾਂ ਯੁੱਧ ਵਿੱਚ ਲੜੀ ਸੀ ਜਾਂ ਯੁੱਧ ਦੌਰਾਨ ਬਾਲਗ਼ ਹੋਈ ਸੀ - 1945 ਵਿੱਚ ਜੁਲਿਏਟਾ ਅਠਾਰ੍ਹਾਂ ਵਰ੍ਹਿਆਂ ਦੀ ਸੀ - ਮੈਨੂੰ ਆਪਣੇ ਵੱਲ ਖਿੱਚਦੀ ਸੀ। ਇਸ ਲਈ ਕਿਸੇ ਬਾਹਰਲੇ ਵਿਅਕਤੀ ਨੂੰ ਸ਼ਰਾਬਖ਼ਾਨੇ ਦਾ ਜੀਵਨ ਬਹੁਤ ਕੀਮਤੀ ਲੱਗਦਾ ਸੀ - ਉਥੇ ਉਹ ਨਵੇਂ ਇੰਗਲੈਂਡ

ਨੂੰ ਤੱਕਦਾ ਹੈ ਭਾਵੇਂ ਉਹ ਉਥੇ ਜਿਨ੍ਹਾਂ ਅੰਗ੍ਰੇਜ਼ ਆਦਮੀ, ਔਰਤਾਂ ਨੂੰ ਮਿਲਦਾ ਹੈ ਉਹ ਖ਼ਾਸ ਕਰਕੇ ਜਵਾਨ ਨਹੀਂ ਹੁੰਦੇ। ਪਰ ਇੰਗਲੈਂਡ ਖ਼ੁਦ ਜਵਾਨ ਹੋ ਗਿਆ ਸੀ ਅਤੇ ਪ੍ਰਭੂਤਾ-ਸੰਪੰਨ ਵੀ। ਅੰਗ੍ਰੇਜ਼ ਨੌਜਵਾਨ ਬਹੁਤ ਹੀ ਬੌਧਿਕ ਅਤੇ ਖੁੱਲ੍ਹੇ ਵਿਚਾਰਾਂ ਵਾਲੇ ਲੱਗਦੇ ਸਨ ਅਤੇ ਲੜਕੀਆਂ ਇਸਤ੍ਰੀਮਈ ਅਤੇ ਅਵਰਜਿਤ। ਇਹ ਸਭ ਜੇਨ ਆਸਟਨ ਜਾਂ ਥੈਕਰੇ ਜਾਂ ਵਰਜੀਨੀਆ ਵੂਲਫ ਦੇ ਸੰਸਾਰ ਤੋਂ ਕਿੰਨਾ ਵੱਖਰਾ ਸੀ। ਲੜਕੇ-ਲੜਕੀਆਂ ਇੱਕ ਦੂਜੇ ਨੂੰ ਮਿਲਦੇ, ਸੰਭੋਗ ਕਰਦੇ ਅਤੇ ਉਹ ਜ਼ਿੰਦਗੀ ਜਿਊਣ ਵਿੱਚ ਇੱਕ ਦੂਜੇ ਦੀ ਮਦਦ ਕਰਦੇ ਜਿਵੇਂ ਕਿ ਇੱਕ ਲੜਕੀ ਨੇ ਸਾਵਿੱਤਰੀ ਨਾਲ ਸੇਬ ਖਾਣ ਦੀ ਸਹੂਲਤ ਬਾਰੇ ਟਿਪਣੀ ਕੀਤੀ ਸੀ। "ਅਸਲ ਵਿੱਚ ਮੈਂ ਸੇਬ ਖਾ ਰਹੀ ਸੀ," ਮਾਰਗਰੇਟ ਹਾਫਨਰ ਨੇ ਕਿਹਾ, "ਜਦੋਂ ਉਸਨੇ ਮੇਰੇ ਨਾਲ ਸਭ ਕੀਤਾ। ਇਸ਼ ਬਾਰੇ ਚਰਚਾ ਕਰਨ ਵਾਲੀ ਗੱਲ ਹੀ ਕਿਹੜੀ ਏ ?" ਅਸਲ ਵਿੱਚ ਮੈਨੂੰ ਦੱਸਿਆ ਗਿਆ ਸੀ ਕਿ ਔਰਤ ਅਤੇ ਮਰਦ ਦਾ ਹਮਬਿਸਤਰ ਹੋਣਾ ਵਧੇਰੇ ਤੋਂ ਵਧੇਰੇ ਆਮ ਹੋ ਗਿਆ ਸੀ। ਆਧੁਨਿਕ ਲੇਡੀ ਚੈਟਰਲੀ ਨੂੰ ਏਨੀ ਦੂਰ ਸ਼ਿਕਾਰ-ਪਾਲ ਤਕ ਨਹੀਂ ਜਾਣਾ ਪੈਂਦਾ ਸੀ, ਸਗੋਂ ਉਸ ਨੂੰ ਆਪਣਾ ਮਰਦ ਕਿਸੇ ਥੀਏਟਰ ਵਿੱਚ, ਚੇਲਸਿਆ ਬ੍ਰਿਜ ਉਤੇ ਜਾਂ ਸ਼ਰਾਬਖ਼ਾਨੇ ਵਿੱਚ ਆਪਣੀ ਬਗ਼ਲ ਵਿੱਚ ਹੀ ਮਿਲ ਜਾਂਦਾ ਸੀ। ਮੈਂ ਫ਼੍ਰਾਂਸ ਦੀਆਂ ਕੇਵਲ ਬੋ ਮਾਰਦੀਆਂ ਛੋਟੀਆਂ ਸਰਾਵਾਂ ਬਾਰੇ ਹੀ ਜਾਣਦਾ ਸੀ, ਅਤੇ ਕਦੇ ਕਿਸੇ ਵਿੱਚ ਨਹੀਂ ਗਿਆ - ਕੀ ਤੁਸੀਂ ਕਾਫੇ-ਦੇ-ਮਾਰੋਨਿਏ ਜਾਂ ਰਾਕੰਤਰ ਦੇ ਪੇਸ਼ਿਆਰ ਵਿੱਚ ਮਾਦਲੇਨ ਦੀ ਕਲਪਨਾ ਵੀ ਕਰ ਸਕਦੇ ਹੋ ? - ਪਰੰਤੂ ਸ਼ਰਾਬਖ਼ਾਨਾ ਸਟੈਗ ਬਹੁਤ ਸਭਿਅਕ ਥਾਂ ਸੀ।

ਜੁਲਿਏਟਾ ਸਟੀਫ਼ਨ ਦੇ ਨਾਲ ਅੰਦਰ ਆਈ ਜੋ ਤਾਰਕਿਕ ਵਿਵਹਾਰਵਾਦੀ ਸੀ। ਉਸ ਦੇ ਸਿਰ ਉਪਰ ਪਿੱਛੇ ਵੱਲ ਟਾਵੇਂ - ਟਾਵੇਂ ਸੁਨਹਿਰੀ ਵਾਲ ਸਨ, ਉੱਚਾ ਮੱਥਾ ਅਤੇ ਲਿਸ਼ਕਦੀਆਂ ਹਰੀਆਂ ਅੱਖਾਂ। ਉਸਦੇ ਵਿਚਾਰ ਅਨੁਸਾਰ ਅਰਸਤੂ ਨੇ ਇਹ ਸਿੱਧ ਕੀਤਾ ਸੀ ਕਿ ਸੰਸਾਰ ਅਸਲੀ ਹੈ : ਉਹ ਇਹ ਨਹੀਂ ਸਮਝ ਸਕਦਾ ਸੀ ਕਿ ਕੋਈ ਵਿਅਕਤੀ ਆਪਣੇ ਸਵੈ ਉਪਰ ਕਿਵੇਂ ਸ਼ੱਕ ਕਰ ਸਕਦਾ ਹੈ।

"ਤੇ ਸ਼ੱਕੀ ਉਪਰ ਕੌਣ ਸ਼ੱਕ ਕਰਦਾ ਏ ?" ਮੈਂ ਪੁੱਛਿਆ।

"ਸ਼ੱਕੀ।"

"ਸ਼ੱਕੀ ਨੂੰ ਕੌਣ ਵੇਖਦਾ ਏ ?"

"ਮੇਰਾ ਮਨ," ਉਸ ਨੇ ਉਤਰ ਦਿੱਤਾ।

"ਕੀ ਮੇਰਾ ਮਨ ਆਪਣੇ ਆਪ ਨੂੰ ਵੇਖ ਸਕਦਾ ਏ ?" ਮੈਂ ਜ਼ੋਰ ਦੇ ਕੇ ਕਿਹਾ।

"ਬੇਸ਼ਕ, ਕਿਉਂ ਨਹੀਂ ?"

"ਕੀ ਤੁਹਾਡੇ ਮਨ ਵਿੱਚ ਇੱਕ ਹੀ ਸਮੇਂ ਦੋ ਵਿਚਾਰ ਆ ਸਕਦੇ ਨੇ ?" ਮੈਂ ਗੱਲ ਜਾਰੀ ਰੱਖੀ।

"ਬੱਸ, ਬੱਸ," ਉਸਨੇ ਆਪਣਾ ਗਲਾਸ ਹਿਲਾਉਂਦੇ ਹੋਏ ਅਤੇ ਖ਼ੁਸ਼ ਹੁੰਦੇ ਹੋਏ ਕਿਹਾ, "ਤੁਸੀਂ ਨਹੀਂ ਚਾਹੁੰਦੇ ਕਿ ਮੈਂ ਰਹੱਸਵਾਦੀ ਹੋ ਜਾਵਾਂ, ਕੀ ਤੁਸੀਂ ਚਾਹੁੰਦੇ ਹੋ ?"

"ਨਹੀਂ," ਮੈਂ ਕਿਹਾ, "ਮੈਂ ਅਰਸਤੂ ਨਾਲ ਗੱਲ ਕਰ ਰਿਹਾ ਹਾਂ।"

"ਅੱਛਾ, ਅਰਸਤੂ ਨੇ ਨਿਆਇਵਾਕ ਦੀ ਪ੍ਰਕ੍ਰਿਤੀ ਬਾਰੇ ਫ਼ੈਸਲਾ ਲਿਆ ਹੈ।"

"ਕਿਉਂ, ਕੀ ਤੁਸੀਂ ਭਾਰਤੀ ਤਰਕ-ਸ਼ਾਸਤਰ ਦੀ ਨਿਆਇ-ਵਿਵਸਥਾ ਬਾਰੇ ਨਹੀਂ ਸੁਣਿਆ ?"

"ਨਿਆਇ-ਬਕਵਾਸ," ਸਟੀਫਨ ਨੇ ਅੱਛੇ ਮਜ਼ਾਕ ਵਿੱਚ ਕਿਹਾ

"ਬੱਸ, ਬੱਸ," ਜੂਲਿਏਟਾ ਨੇ ਸਟੀਫ਼ਨ ਦੇ ਸੁਨਹਿਰੀ ਵਾਲਾਂ ਨੂੰ ਪਿਛਾਂਹ ਕਰਦੇ ਹੋਏ ਨਾਰੀ ਕੋਮਲਤਾ ਨਾਲ ਕਿਹਾ। ਮੈਂ ਵੇਖਿਆ ਕਿ ਉਸਦੇ ਹੱਥ ਉਨੇ ਮਨੋਹਰ ਨਹੀਂ ਸਨ ਜਿੰਨੀ ਉਸਦੇ ਚਿਹਰੇ ਦੀ ਸੰਵੇਦਨਸ਼ੀਲਤਾ।

"ਕੀ ਰੌਸ਼ਨੀ ਆਪਣੇ ਆਪ ਨੂੰ ਵੇਖ ਸਕਦੀ ਏ ?" ਮੈਂ ਪੁੱਛਿਆ।

"ਬਿਲਕੁਲ ਨਹੀਂ," ਸਟੀਫਨ ਨੇ ਕਿਹਾ।

"ਤਾਂ ਫਿਰ ਮਨ ਕਿਵੇਂ ਆਪਣੇ ਆਪ ਨੂੰ ਵੇਖ ਸਕਦਾ ਏ ?"

"ਮੈਂ ਕਿਹਾ ਸੀ," ਸਟੀਫ਼ਨ ਚੀਕਿਆ, "ਮੇਰੇ ਨਾਲ ਰਹੱਸਵਾਦ ਬਾਰੇ ਗੱਲ ਨਾ ਕਰੋ।"

"ਉਹ ਸਮਝਦਾਰੀ ਦੀ ਗੱਲ ਕਰ ਰਿਹਾ ਏ ਤੇ ਤੁਸੀਂ ਨਾਸਮਝੀ ਦੀ," ਜੂਲਿਏਟਾ ਨੇ ਬੜੀ ਦਲੇਰੀ ਨਾਲ ਕਿਹਾ।

"ਤੇ ਤੁਸੀਂ ਮੇਰੀ ਪ੍ਰੀਤਮਾ," ਸਾਰਿਆਂ ਦੇ ਸਾਹਮਣੇ ਜ਼ੋਰ ਨਾਲ ਚੁੰਮਦੇ ਹੋਏ ਸਟੀਫ਼ਨ ਨੇ ਕਿਹਾ," ਤੁਸੀਂ ਬੁੱਧੀ ਦੇ ਮਹੱਲ ਦੀ ਮਾਲਕਣ ਹੋ ਤੇ ਮੈਂ ਸਵਾਮੀ।" ਸਪਸ਼ਟ ਸੀ ਕਿ ਉਸ ਨੂੰ ਨਸ਼ਾ ਹੋ ਰਿਹਾ ਸੀ। ਮੈਂ ਰੁਕਿਆ, ਦੋਵਾਂ ਲਈ ਇੱਕ-ਇੱਕ ਗਲਾਸ ਸ਼ਰਾਬ ਖ਼ਰੀਦੀ ਅਤੇ ਬੈਠ ਗਿਆ। ਹੁਣ ਤਕ ਅਰਕਾਂ ਉਪਰ ਟਾਕੀਆਂ ਲੱਗੇ ਕੋਟ ਪਾਈ, ਕਲਾਕਾਰਾਂ, ਸਮਝ ਵਿੱਚ ਨਾ ਆਉਣ ਵਾਲੀਆਂ ਔਰਤਾਂ ਦੇ ਨਾਲ ਸ਼ੇਅਰ ਮਾਰਕੀਟ ਦੇ ਦਲਾਲਾਂ, ਆਪਣੇ ਕੁੱਤਿਆਂ ਦੇ ਨਾਲ ਜਗੀਰਦਾਰਾਂ, ਗਾਲੜੀ ਲੇਖਕਾਂ - ਜਿਨ੍ਹਾਂ ਦੇ ਨੱਕ ਹਵਾ ਸੁੰਘਦੇ ਸਨ ਜਿਵੇਂ ਪ੍ਰਕਾਸ਼ਕ ਤਾਂ ਬਸ ਚਮੜਾ ਰੰਗਣ ਵਾਲੇ ਜਾਂ ਡਰੰਮ ਵਜਾਉਣ ਵਾਲੇ ਨੀਵੀਂ ਜਾਤ ਦੇ ਹੋਣ — ਲੇਖਕ, ਬੇਸ਼ਕ ਬ੍ਰਾਹਮਣ ਹੁੰਦੇ ਹਨ — ਤੇ ਆਪਣਾ ਚਿੱਤਰਕਾਰੀ ਦਾ ਸਮਾਨ ਚੁੱਕੀ ਸ਼ਾਂਤ, ਉਨੀਂਦੇਂ ਚਿੱਤਰਕਾਰਾਂ, ਜਿਨ੍ਹਾਂ ਦੇ ਕੈਨਵਸ ਢੱਕੇ ਪਏ ਸਨ — ਦੀ ਜ਼ਿੰਦਾਦਿਲ ਭੀੜ ਬਾਰ-ਸੇਵਕ ਨਾਲ ਗੱਲਾਂ ਕਰ ਰਹੀ ਸੀ। "ਜ਼ਰਾ, ਅੱਧਾ ਗਲਾਸ ਤੇਜ਼ ਸ਼ਰਾਬ ਦੇਣਾ," ਇੱਕ ਸਥਾਈ, ਕੋਮਲ ਤੇ ਖਰ੍ਹਵੀਂ, ਨਫ਼ੀਸ ਅਤੇ ਕਾਕਨੀ ਆਵਾਜ਼ ਆਈ ਅਤੇ ਧੂੰਏਂ, ਖ਼ਾਮੋਸ਼ੀ ਅਤੇ ਗੱਲਾਂ ਬਾਤਾਂ ਨਾਲ ਸਾਰਾ ਵਾਤਾਵਰਨ ਭਰ ਗਿਆ। ਔਰਤਾਂ, ਮਰਦਾਂ ਦੀ ਗੰਧ ਵਿੱਚ ਮਿਲੀ ਇਤਰ ਦੀ ਖ਼ੁਸ਼ਬੋ ਇਹ ਇਹਸਾਸ ਕਰਾਉਂਦੀ ਸੀ ਕਿ ਪ੍ਰਾਕ੍ਰਿਤਿਕ ਮਨੁੱਖ, ਅਸਲ ਵਿੱਚ, ਅੱਛਾ ਆਦਮੀ ਹੈ - ਲਾ ਨੇਤਉਰਾਲ ਏਅ ਸਾਂਪਰ ਸੇਨਜ਼ਾ ਏਰੋਰ- ਕਿ ਤਰਕ ਦਾ ਜੀਵਨ ਨਾਲ ਕੋਈ ਸੰਬੰਧ ਨਹੀਂ ਹੈ। ਜੀਵਨ ਸਿਰਫ਼ ਸੁੰਦਰ ਅਤੇ ਸੁੰਦਰਤਾ ਦੇ ਸੁਨਹਿਰੀ ਵਾਲ ਅਤੇ ਇਸਤ੍ਰੀਮਈ ਨੇੜਤਾ ਹੁੰਦੀ ਹੈ, ਜਦੋਂ ਕਿ ਟੇਮਸ ਵਹਿੰਦੀ ਰਹੀ ਹੈ।

"ਇੱਕ ਆਖ਼ਰੀ ਸਵਾਲ," ਜੂਲਿਏਟਾ ਅਤੇ ਸਟੀਫਨ ਲਈ ਹੋਰ ਬੀਅਰ ਲਿਆਉਂਦੇ ਹੋਏ ਮੈਂ ਕਿਹਾ, "ਦਿਮਾਗ਼ ਭੌਤਿਕ ਤੱਤ ਦਾ ਬਣਿਆਂ ਹੋਇਆ ਏ।"

"ਇਹ ਠੀਕ ਏ, ਮੇਰੇ ਧਰਮਗੁਰੂ," ਸਟੀਫ਼ਨ ਨੇ ਹੱਸਦੇ ਹੋਏ ਕਿਹਾ।

"....ਇੰਜ ਦਿਮਾਗ਼ ਵੀ ਉਸੇ ਭੌਤਿਕ ਤੱਤ ਦਾ ਬਣਿਆ ਏ ਜਿਸ ਤੋਂ ਧਰਤੀ ?"

"ਇਹ ਵੀ ਠੀਕ ਏ, ਮੇਰੇ ਦਾਰਸ਼ਨਿਕ।"

"ਤਾਂ ਫਿਰ ਧਰਤੀ, ਧਰਤੀ ਦਾ ਹੀ ਵਿਸ਼ਾ ਕਿਵੇਂ ਹੋ ਸਕਦੀ ਏ - ਧਰਤੀ ਨੂੰ ਸਮਝੋ ?"

"ਇਹ ਤਾਂ ਉਵੇਂ ਹੀ ਏ ਜਿਵੇਂ ਕੋਈ ਪੁੱਛੇ - ਮਾਫ਼ ਕਰਨਾ ਜੁਲਿਏਟਾ - ਜੇਕਰ ਮੈਂ ਜੁਲਿਏਟਾ ਨਾਲ ਸੰਭੋਗ ਕਰਾਂ, ਜੋ ਮੈਂ ਅਕਸਰ ਅਤੇ ਖ਼ੁਸ਼ੀ ਨਾਲ ਕਰਦਾ ਹਾਂ ਅਤੇ ਜਦੋਂ ਸ਼ਰਾਬ ਵੀ ਨਾਲ ਹੋਵੇ ਤਾਂ ਇਹ ਹੋਰ ਵੀ ਅੱਛਾ ਅਤੇ ਅਨੰਦਪੂਰਵਕ ਹੁੰਦਾ ਹੈ — ਉਦੋਂ ਮੈਂ ਜੁਲਿਏਟਾ ਨੂੰ ਕਿਵੇਂ ਸਮਝਦਾ ਹਾਂ ? ਸੱਚਾਈ ਇਹ ਹੈ ਕਿ ਮੈਂ ਜੁਲਿਏਟਾ ਨੂੰ ਨਹੀਂ ਸਮਝਦਾ। ਮੈਂ ਕਦੇ ਵੀ ਜੁਲਿਏਟਾ ਨੂੰ ਨਹੀਂ ਸਮਝ ਸਕਾਂਗਾ। ਮੈਂ ਨਹੀਂ ਜਾਣਦਾ ਕਿ ਮੈਂ ਉਸਨੂੰ ਪਿਆਰ ਕਰਦਾ ਹਾਂ - ਇਥੋਂ ਤਕ ਉਸ ਨਾਲ ਮਿੱਠੀਆਂ-ਮਿੱਠੀਆਂ ਗੱਲਾਂ ਕਰਦੇ ਹੋਏ ਵੀ। ਮੈਂ ਖ਼ੁਸ਼ ਹਾਂ ਅਤੇ ਇਹੀ ਮਹੱਤਵਪੂਰਨ ਗੱਲ ਏ। ਮੈਂ ਆਤਮਵਾਦੀ ਹਾਂ" ਉਸਨੇ ਹੱਸਦੇ ਹੋਏ ਗੱਲ ਪੂਰੀ ਕੀਤੀ।

ਜੁਲਿਏਟਾ ਆਪਣੇ ਹੀ ਵਿਚਾਰਾਂ ਵਿੱਚ ਡੁੱਬੀ ਹੋਈ ਸੀ, ਉਸ ਦੀਆਂ ਗੱਲਾਂ ਤੋਂ ਅਸਰ-ਰਹਿਤ ਪ੍ਰਤੀਤ ਹੁੰਦੀ। "ਮੈਂ ਇਸ ਵਿਸ਼ੇ 'ਤੇ ਇੱਕ ਪੁਸਤਕ ਦੀ ਸਮੀਖਿਆ ਕਰ ਰਹੀ ਹਾਂ," ਉਸਨੇ ਵਿਚੋਂ ਹੀ ਕਿਹਾ, "ਜਿਸ ਵਿੱਚ ਕਿਹਾ ਗਿਆ ਹੈ ਕਿ ਰੱਬ ਹੈ ਕਿਉਂਕਿ ਬੁਰਾਈ ਹੈ। ਕੀ ਤੁਹਾਡੇ ਕਹਿਣ ਦਾ ਭਾਵ ਵੀ ਇਹੀ ਏ ?"

"ਮੈਂ ਨਹੀਂ ਜਾਣਦਾ - ਰੱਬ ਤੋਂ ਤੁਹਾਡਾ ਕੀ ਭਾਵ ਏ। ਪਰੰਤੂ ਸੰਸਾਰ ਦੀ ਰਚਨਾ ਲਈ ਦੋ ਵਿਰੋਧੀ ਚੀਜ਼ਾਂ ਚਾਹੀਦੀਆਂ ਨੇ। ਵਿਭਿੰਨ ਸੰਰਚਨਾ ਅਤੇ ਪਦਾਰਥ ਵਾਲੀਆਂ ਦੋ ਵਸਤੂਆਂ ਹੀ ਇੱਕ-ਦੂਜੀ ਦਾ ਵਿਸ਼ਾ ਹੋ ਸਕਦੀਆਂ ਹਨ। ਨਹੀਂ ਤਾਂ ਇਹ ਹਥੇਲੀ ਉਪਰ ਪਾਰੇ ਦੀਆਂ ਦੋ ਬੂੰਦਾਂ ਵਾਂਗ ਹੋਵੇਗਾ ਜਾਂ ਲਾਲ ਸਾਗਰ ਅਤੇ ਅਰਬ ਸਾਗਰ ਨੂੰ ਆਪਸ ਵਿੱਚ ਮਿਲਾਉਣ ਵਾਂਗ ਹੋਵੇਗਾ - ਦੋਵੇਂ ਹੀ ਪਾਣੀ ਹਨ ਅਤੇ ਇੱਕੋ ਜਿਹੇ। ਮੈਂ ਤੁਹਾਨੂੰ ਪੁੱਛਦਾ ਹਾਂ ਕਿ ਉਸੇ ਭੌਤਿਕ-ਤੱਤ ਤੋਂ ਬਣਿਆ ਦਿਮਾਗ਼ ਜਿਸਤੋਂ ਧਰਤੀ ਬਣੀ ਏ, ਧਰਤੀ ਪ੍ਰਤੀ ਕਿਵੇਂ ਸਕਾਰਾਤਮਕ ਹੋ ਸਕਦਾ ਏ ? ਪਾਣੀ, ਪਾਣੀ ਪ੍ਰਤੀ ਸਕਾਰਾਤਮਕ ਨਹੀਂ ਏ - ਪਾਣੀ ਕਿਸੇ ਵੀ ਪ੍ਰਤੀ ਸਕਾਰਾਤਮਕ ਨਹੀਂ ਏ। ਪਾਣੀ ਹੈ। ਇਸ ਲਈ ਕੁਝ ਹੈ। ਅਤੇ ਕਿਉਂਕਿ 'ਹੈ' ਦਾ ਭਾਵ ਹੀ ਇਸ ਕੁਝ ਦਾ ਪਦਾਰਥ ਹੈ, ਤੁਸੀਂ ਬੱਸ ਇਹੀ ਕਹਿ ਸਕਦੇ ਹੋ 'ਹੈ, ਹੈ'।"

"ਮੈਂ ਜਾਣਦਾ ਸੀ ਕਿ ਹਿੰਦੁਸਤਾਨੀ ਪਾਗਲ ਹੁੰਦੇ ਹਨ, ਗਾਂਧੀ ਪਾਗਲ ਸੀ। ਤੇ ਹੁਣ, ਹੁਣ ਮੇਰੇ ਕੋਲ ਸਬੂਤ ਵੀ ਏ," ਸਟੀਫ਼ਨ ਨੇ ਕਿਹਾ। "ਮੈਂ ਇੱਕ ਪੁਰਾਣਾ ਅਰਾਜਕਤਾਵਾਦੀ ਹਾਂ। ਮੇਰਾ ਵਿਸ਼ਵਾਸ ਏ ਕਿ ਭੌਤਿਕ-ਤੱਤ ਸਚਾਈ ਏ, ਕਿ ਜੁਲਿਏਟਾ ਸਚਾਈ ਏ, ਕਿ ਮੈਂ ਸਚਾਈ ਹਾਂ, ਤੇ ਤੁਸੀਂ ਵੀ ਮੇਰੇਂ ਦੋਸਤ, ਜੋ ਮੇਰੀ ਸ਼ਰਾਬ ਦਾ ਬਿਲ ਦੇ ਰਹੇ ਹੋ ਅਤੇ ਹਰ ਵਾਲ ਨੌਂ ਪੈਂਸ ਮੇਰੇ ਲਈ ਅਤੇ ਨੌਂ ਪੈਂਸ ਜੁਲਿਏਟਾ ਲਈ ਖ਼ਰਚ ਕਰ ਰਹੇ ਹੋ। ਹੁਣ ਜਾਓ ਤੇ ਮੇਰੇ ਲਈ ਇੱਕ ਗਲਾਸ ਹੋਰ ਲੈ ਕੇ ਆਓ। ਇਸ ਵਾਰ ਮੈਨੂੰ

ਅੱਧਾ ਗਲਾਸ ਨਹੀਂ ਚਾਹੀਦੇ। ਮੈਨੂੰ ਇਸ ਨਾਮੁਰਾਦ ਦਾ ਪੂਰਾ ਗਲਾਸ ਚਾਹੀਦਾ ਏ...... ਤੇ ਪੰਡਿਤ ਨਹਿਰੂ ਜ਼ਿੰਦਾਬਾਦ।"

ਕਾਊਂਟਰ 'ਤੇ ਬੈਠੇ ਲੋਕ ਵੇਖਣ ਲਈ ਮੁੜੇ ਅਤੇ ਉਹਨਾਂ ਨੇ ਭਾਰਤ ਅਤੇ ਮੇਰੇ ਲਈ ਆਪਣੇ-ਆਪਣੇ ਗਲਾਸ ਉਪਰ ਚੁੱਕੇ। ਕਿਸੇ ਅੰਗ੍ਰੇਜ਼ੀ ਸ਼ਰਾਬਖ਼ਾਨੇ ਵਿੱਚ ਬੈਠਣਾ, ਕਿੰਨਾ ਮਜ਼ੇਦਾਰ ਹੈ - ਮੈਂ ਸੋਚਿਆ। ਫ੍ਰਾਂਸ ਵਿੱਚ ਅਜਿਹੇ ਲੋਕ ਕੇਵਲ ਮਜ਼ਦੂਰ ਵਰਗ ਵਿੱਚ ਹੀ ਮਿਲਣਗੇ, ਗੰਦੇ ਚਿਹਰਿਆਂ ਵਾਲੇ, ਹਫਦੇ ਹੋਏ ਚਾਲਾਕ ਬੁਰਜ਼ਵਾ ਲੋਕਾਂ ਵਿੱਚੋਂ ਕਦੇ ਨਹੀਂ। ਬੁਰਜ਼ਵਾ ਦੀ ਹਵਸ ਓਪਰੀ ਨਹੀਂ ਹੈ, ਇਹ ਇੱਕ ਦੋਸ਼ ਹੈ ਕਿਉਂਕਿ ਇਸ ਤਕ ਜਾਣ ਤੋਂ ਪਹਿਲਾਂ ਹੀ ਉਹ ਹਾਰ ਚੁੱਕਾ ਹੁੰਦਾ ਹੈ : ਬੋਦਲਿਆਰ ਆਪਣੀ ਹਬਸ਼ੀ ਔਰਤ ਕੋਲ ਜਾਣ ਤੋਂ ਪਹਿਲਾਂ ਹੀ ਆਪਣੇ ਸੁਤੇਲੇ ਪਿਤਾ ਅਤੇ ਬਦਬੋਦਾਰ ਮਾਤਾ ਤੋਂ ਹਾਰ ਚੁੱਕਾ ਸੀ। ਤੁਸੀਂ ਹਨੇਰੇ ਨੂੰ ਵੇਖਣਾ ਚਾਹੁੰਦੇ ਹੋ, ਕਿਉਂਕਿ ਤੁਸੀਂ ਆਪਣੇ ਆਪ ਨੂੰ ਚਾਨਣ ਸਾਬਤ ਕਰਨਾ ਚਾਹੁੰਦੇ ਹੋ; ਦਵੰਦਾਤਮਕ ਤਰਕ ਲੁੱਚਿਆਂ ਦੇ ਬੁੱਲ੍ਹਾਂ ਉਪਰ ਰਹਿੰਦਾ ਹੈ। ਪਰ ਇਸ ਜਵਾਨ ਇੰਗਲੈਂਡ ਵਿੱਚ, ਜਿਸ ਨੂੰ ਮੈਂ ਬਹੁਤ ਘੱਟ ਜਾਣਦਾ ਹਾਂ, ਮੈਂ ਮਹਿਸੂਸ ਕੀਤਾ ਕਿ ਮਨੁੱਖ ਵਧੇਰੇ ਆਦਿਮ ਅਤੇ ਭੋਲਾ, ਵਧੇਰੇ ਅਨੰਤ ਸੀ। ਉਸ ਦੇ ਦਰਵਾਜ਼ੇ 'ਤੇ ਕੋਈ 'ਯਹੂਦੀ' ਨਹੀਂ ਹੈ — ਉਹ ਹਾਲੇ ਤਕ ਦਰਬਾਨ ਤੋਂ ਵੀ ਵਾਕਫ਼ ਨਹੀਂ ਹੈ। ਉਸਦੇ ਬਾਗ਼ਾਂ ਵਿੱਚ ਫੁੱਲ ਉਗਦੇ ਹਨ, ਇਮਾਰਤਾਂ ਉਪਰ ਚਮਕਦਾਰ ਲਾਲ ਬੱਤੀਆਂ ਜਗਮਗਾਉਂਦੀਆਂ ਹਨ ਤੇ ਹੇਠਾਂ ਟੇਮਸ ਵਹਿੰਦੀ ਹੈ। ਚਾਕ ਦੀਆਂ ਪਹਾੜੀਆਂ ਜਵਾਰ-ਦਹਾਨੇ ਉਪਰ ਦੀਪ ਵਿੱਚ ਗਿੱਟੀ ਵਿਛਾਉਂਦੀਆਂ ਹਨ ਅਤੇ ਤੁਸੀਂ ਕਿਸ਼ਤੀਆਂ ਦੀ ਰੌਸ਼ਨੀ ਦੇ ਨਾਲ ਸਮੁੰਦਰੀ ਚੀਲ ਨੂੰ ਉਪਰ ਉਡਦੇ ਹੋਏ ਅਤੇ ਰਾਤ ਨੂੰ ਵਾਪਸ ਆਉਂਦੇ ਹੋਏ ਵੇਖ ਸਕਦੇ ਹੋ। ਛੇਤੀ ਹੀ ਮੈਨੂੰ ਵਾਪਸ ਫ੍ਰਾਂਸ ਜਾਣਾ ਹੋਵੇਗਾ, ਇਹ ਸੋਚ ਕੇ ਮੈਨੂੰ ਕੰਬਣੀ ਛਿੜ ਜਾਂਦੀ ਹੈ। ਹੇ ਪ੍ਰਭੂ ! ਕਾਸ਼, ਮੈਂ ਇਸ ਪਲ ਨੂੰ ਰੋਕ ਸਕਦਾ ਅਤੇ ਸੰਸਾਰ ਨੂੰ ਇੰਗਲੈਂਡ ਬਣਾ ਸਕਦਾ।

ਅਗਲੇ ਦਿਨ ਸ਼ਾਮ ਨੂੰ ਸਾਵਿੱਤਰੀ ਦੇ ਨਾਲ ਘੁੰਮਦੇ ਹੋਏ — ਅਸੀਂ ਬੰਨ੍ਹ ਉਪਰ ਸੀ — ਮੈਂ ਉਸਨੂੰ ਇੰਗਲੈਂਡ ਬਾਰੇ, ਇਸ ਨਵੇਂ ਦੀਪ ਬਾਰੇ ਆਪਣਾ ਤੌਖਲਾ ਜ਼ਾਹਰ ਕੀਤਾ, ਇਹ ਜਾਣਦੇ ਹੋਏ ਵੀ ਕਿ ਉਸਦੇ ਸਿੰਘਾਸਣ ਉਪਰ ਰਾਣੀ ਬੈਠਣ ਵਾਲੀ ਹੈ : ਰਾਜਾ ਪਹਿਲਾਂ ਹੀ ਲਗਪਗ ਨਾ ਦੇ ਬਰਾਬਰ ਸੀ, ਉਹ ਬਹੁਤ ਬੀਮਾਰ ਸੀ, ਅਤੇ ਹਾਈਡ ਪਾਰਕ ਦੇ ਪੱਤੇ ਅਤੇ ਪਾਣੀ, ਚਿੜੀਆਂ, ਘੁੱਗੀਆਂ ਅਤੇ ਕੁੱਤੇ ਤਕ ਇਹ ਮਹਿਸੂਸ ਕਰਨ ਲੱਗਦੇ ਸਨ ਕਿ ਇੰਗਲੈਂਡ ਵਿੱਚ ਕੁਝ ਨਵਾਂ ਵਾਪਰਣ ਵਾਲਾ ਹੈ, ਕਿ ਛੇਤੀ ਹੀ ਰੀਜੈਂਸੀ ਖ਼ਤਮ ਹੋਣ ਵਾਲੀ ਹੈ।

"ਰੀਜੈਂਸੀ ਕੀ ?" ਸਾਵਿੱਤਰੀ ਨੇ ਇੰਜ ਪੁੱਛਿਆ ਜਿਵੇਂ ਕੋਈ ਵਿਦਿਆਰਥੀ ਆਪਣੇ ਅਧਿਆਪਕ ਤੋਂ ਪੁੱਛਦਾ ਹੈ।

"ਕਿਉਂ, ਤੁਹਾਨੂੰ ਨਹੀਂ ਪਤਾ, ਰਾਜਾ ਜਾਰਜ ਪੰਜਵੇ ਦੀ ਮੌਤ ਤੋਂ ਬਾਅਦ, ਨਵੇਂ ਰਾਜਾ ਐਡਵਰਡ ਅੱਠਵੇਂ ਦੇ ਰਾਜ-ਤਿਆਗ ਤੋਂ ਬਾਅਦ ਹੀ ਜਿਸਨੇ ਅਪਣਾ ਫਾਲਸਟਾਫ਼ ਬਣਾ ਲਿਆ ਹੁੰਦਾ, ਪਰ ਜਿਸਨੂੰ ਇੱਕ ਮੋਟੀ ਅਤੇ ਬੇਵਕੂਫ਼ ਬੈਂਕ ਕਲਰਕੀ ਸਭਿਅਤਾ ਨੇ

ਦੇਸ਼ ਨਿਕਾਲਾ ਦੇ ਦਿੱਤਾ, ਇਹ ਦੇਸ਼ ਜਿਸਨੇ ਆਪਣੇ ਚਰਚ ਦੀ ਚੋਣ ਖ਼ੁਦ ਕੀਤੀ, ਕਿਉਂਕਿ ਉਸਦੇ ਰਾਜੇ ਨੇ ਆਪਣੀਆਂ ਪਤਨੀਆਂ ਦੀ ਖ਼ੁਦ ਚੋਣ ਕਰਨਾ ਪਸੰਦ ਕੀਤਾ ਸੀ, ਸਾਮਰਾਜ ਅਤੇ ਉਸ ਨਾਲ ਸੰਬੰਧਤ ਸਭ ਕੁਝ ਪਾ ਕੇ ਵੱਡਾ ਹੋਣ 'ਤੇ ਉਹ ਸਟਾੱਕ ਐਕਸਚੇਂਜ ਤੋਂ ਏਨਾ ਡਰ ਗਿਆ ਕਿ ਉਸਦੇ ਬਾਰੇ ਵਿੱਚ ਮਿਸਿਜ਼ ਪੈਦਵਰਥ ਪਰਥ ਵਿੱਚ ਕੀ ਕਹੇਗੀ ਜਾਂ ਮਿਸਟਰ ਕੇਨੇਡੀ ਏਡਮਾਂਟਨ, ਏਲਬਰਟਾ ਵਿੱਚ ਹੀ ਕਹੇਗਾ। ਯਾਦ ਰਹੇ, ਇਹ ਸਭ ਉਨ ਦੇ ਸ਼ੇਅਰਾਂ ਜਾਂ ਲੰਦਨ - ਇਲੈਕਟ੍ਰਿਕ ਦਾ ਸਵਾਲ ਹੈ - ਕਿ ਇਸ ਵਿਉਪਾਰੀ ਦੇਸ਼ ਨੇ ਆਪਣੇ ਸਭ ਤੋਂ ਚੰਗੇ ਜਾਂ ਹੈਨਰੀ ਪੰਜਵੇਂ ਦੇ ਬਾਅਦ ਸਭ ਤੋਂ ਵਧੇਰੇ ਲੋਕ-ਪ੍ਰਿਯ ਰਾਜੇ ਨੂੰ ਕੱਢ ਦਿੱਤਾ। ਕੀ ਆਪਣੇ ਕੇਟ ਨੂੰ ਕਿਹਾ ਇਹ ਟੁੱਟਾ-ਫੁੱਟਾ ਫ੍ਰੈਂਚ ਵਾਕ ਤੁਹਾਨੂੰ ਯਾਦ ਹੈ : ਇਸ ਤਰ੍ਹਾਂ ਫ੍ਰਾਂਸ ਤੁਹਾਡਾ ਹੈ ਅਤੇ ਤੁਸੀਂ ਮੇਰੀ ਹੋ।" ਉਸ ਦੀ ਥਾਂ ਇੰਗਲੈਂਡ ਨੇ ਇੱਕ ਭਲੇ ਸੱਜਣ ਭਰਤ ਨੂੰ ਰਾਜਾ ਬਣਾਇਆ ਜੋ ਹਰ ਵਾਰ ਬੋਲਦੇ ਸਮੇਂ ਖੇਦ ਪ੍ਰਗਟ ਕਰਦਾ ਹੋਇਆ ਕਹਿੰਦਾ ਸੀ, 'ਤੁਸੀਂ ਸਮਝਦੇ ਹੋ ਕਿ ਮੈਂ ਤੁਹਾਡਾ ਰਾਜਾ ਹਾਂ, ਪਰੰਤੂ ਮੈਂ ਕੇਵਲ ਰਾਜਾ ਦਾ ਭਰਾ ਹਾਂ; ਮੈਂ ਕੰਬਦਾ ਹਾਂ, ਹਿਚਕਚਾਉਂਦਾ ਹਾਂ, ਕਾਸ਼ ! ਮੇਰਾ ਭਰਾ ਇਥੇ ਹੁੰਦਾ।' ਉਸਨੇ ਇੱਕ ਭਰਤ ਦੇ ਭਗਤੀਭਾਵ ਨਾਲ ਰਾਜਗੱਦੀ ਉਪਰ ਆਪਣੇ ਪਿਆਰੇ ਭਰਾ ਦੀ ਜੁੱਤੀ ਸਥਾਪਿਤ ਕੀਤੀ, ਉਸਦੀ ਪੂਜਾ ਕਰਦੇ-ਕਰਦੇ ਦੇਸ਼ ਉਪਰ ਰਾਜ ਕੀਤਾ।

ਬਾਦਸ਼ਾਹਤ ਇੱਕ ਅਨਿੱਜੀ ਸਿਧਾਂਤ ਹੈ ; ਇਹ ਜ਼ਿੰਦਗੀ ਅਤੇ ਮੌਤ ਵਾਂਗ ਹੈ ਅਤੇ ਇਹ ਕਿਸੇ ਹੱਦ-ਬੰਦੀਆਂ ਨੂੰ ਸਵੀਕਾਰ ਨਹੀਂ ਕਰਦਾ। ਇਹ ਇਤਿਹਾਸ ਹੈ, ਜੋ ਅਮੂਰਤ ਹੈ ਜਿਵੇਂ ਇਹ ਟੇਮਸ ਨਦੀ ਯਥਾਰਥ ਬਣਿਆ ਜਲ-ਸਿਧਾਂਤ ਹੈ। ਜਦੋਂ ਕੋਈ ਰਾਜਾ ਆਪਣੇ ਰਾਜਾ ਹੋਣ ਦਾ ਖੇਦ ਪ੍ਰਗਟ ਕਰਦਾ ਹੈ, ਉਹ ਆਪਣੇ ਅੰਦਰ ਦਵੈਤ-ਭਾਵਨਾ ਪੈਦਾ ਕਰ ਲੈਂਦਾ ਹਾਂ, ਇੰਜ ਉਸਦਾ ਕੋਈ ਅਧਿਕਾਰ ਨਹੀਂ ਹੋ ਸਕਦਾ। 'ਰਾਜਾ ਗ਼ਲਤੀ ਨਹੀਂ ਕਰ ਸਕਦਾ' ਦੀ ਭਾਵਨਾ ਇਸ ਵਿਚਾਰ ਤੋਂ ਆਈ ਹੈ ਕਿ ਸਿਧਾਂਤ ਕੋਈ ਗ਼ਲਤੀ ਨਹੀਂ ਕਰ ਸਕਦਾ ਜਿਵੇਂ ਕਮਿਊਨਿਸਟ ਕਹਿੰਦੇ ਹਨ, 'ਪਾਰਟੀ ਕੋਈ ਗ਼ਲਤੀ ਨਹੀਂ ਕਰ ਸਕਦੀ।' ਉਸ ਦਿਨ ਕੈਂਬਰਿਜ ਵਿੱਚ ਸਾਮਵਾਦੀਆਂ ਬਾਰੇ ਗੱਲਾਂ ਕਰਦੇ ਹੋਏ ਮੈਂ ਇਹ ਕਹਿਣਾ ਭੁੱਲ ਗਿਆ ਕਿ ਸਾਮਵਾਦ ਨੂੰ ਸਫਲ ਹੋਣਾ ਚਾਹੀਦਾ ਹੈ, ਅਤੇ ਸਾਡੇ ਲਈ ਖ਼ੁਸ਼ੀ ਦੀ ਗੱਲ ਹੈ ਕਿ ਬਾਅਦ ਵਿੱਚ ਉਸ ਦੀ ਥਾਂ ਬਾਦਸ਼ਾਹਤ ਲੈ ਲਵੇਗੀ। ਹਿਟਲਰ ਅਤੇ ਸਟਾਲਿਨ ਵਿਚਲੇ ਫ਼ਰਕ ਨੂੰ ਵੇਖੋ। ਲੋਹ-ਪੁਰਸ਼ ਸਟਾਲਿਨ ਜੋ ਕ੍ਰੇਮਲਿਨ ਦਾ ਰੱਹਸ ਹੈ, ਅਨਿੱਜਵਾਦੀ ਸ਼ਖ਼ਸ ਹੈ। ਉਸ ਲਈ ਕਸ਼ਟ, ਵਾਧਾ ਜਾਂ ਮੌਤ ਅਮੂਰਤ ਗਣਿਤ ਦੇ ਜ਼ਰੂਰੀ ਤੱਤ ਹਨ। ਜਿਵੇਂ ਕੈਥੋਲਿਕ ਲੋਕ ਬਾਈਬਲ ਵਿੱਚ ਸ਼ਰਨ ਭਾਲਦੇ ਸਨ, ਸਟਾਲਿਨ ਅਗਵਾਈ ਲਈ ਵਿਅਕਤੀਗਤ ਇਤਿਹਾਸ ਨੂੰ ਵੇਖਦਾ ਸੀ। ਸਟਾਲਿਨ ਇਤਿਹਾਸ ਵਿੱਚ ਇਤਿਹਾਸ ਵਾਂਗ ਜਿਊਂਦਾ ਅਤੇ ਮਰਦਾ ਹੈ, ਇਤਿਹਾਸ ਦੇ ਬਾਹਰ ਨਹੀਂ। ਦੂਸਰੇ ਪਾਸੇ ਹਿਟਲਰ ਆਪਣੀਆਂ ਨਾਟਕੀ ਨਿਊਰੇਮਬਰਗ ਪਰਦਰਸ਼ਨਾਂ ਵਿੱਚ ਜਿਊਂਦਾ ਸੀ, ਦ੍ਰਿਸ਼ਮਾਨ, ਮੂਰਤੀਮਾਨ, ਉਸਦੀ ਆਵਾਜ਼ ਯਥਾਰਥ ਤੋਂ ਵੀ ਵਧੇਰੇ ਯਥਾਰਥ ਸੀ, ਉਸਦੀਆਂ ਯੋਜਨਾਵਾਂ ਨਿਜੀ, ਜਨੂਨੀ, ਉਸਦੀ ਸਨਕ ਜੋਤਸ਼ੀ, ਉਸਦਾ ਇਤਿਹਾਸ

ਹਿਟਲਰੀ — ਜੇ ਚਾਹੋ ਤਾਂ ਜ਼ਰਮਨਿਕ ਵੀ ਕਹਿ ਸਕਦੇ ਹੋ — ਜੋ ਇੱਕ ਨਾਇਕ ਵਾਂਗ, ਇੱਕ ਮਹਾਂ ਮਾਨਵ ਵਾਂਗ ਮਰਿਆ : ਜ਼ਰਥੁਸਤਰਾ। ਦਵੈਤਭਾਵ ਨਾਇਕਵਾਦ, ਵਿਅਕਤਿਤਵ ਦੇ ਵਿਕਾਸ, ਸ਼ਾਨ ਵੱਲ ਲੈ ਜਾਣ ਵਾਲਾ ਹੋਣਾ ਚਾਹੀਦਾ ਹੈ। ਦਵੈਤਵਾਦੀ ਨੂੰ ਸੰਤ ਵਾਂਗ ਹੋਣਾ ਚਾਹੀਦਾ ਹੈ ਜੋ ਨਿਮਰਤਾ ਵਿੱਚ ਵਾਧਾ ਕਰੇ, ਕਿਉਂਕਿ ਉਹ ਜਾਣਦਾ ਹੈ ਕਿ ਉਹ ਵੱਡਾ, ਮਹਾਨ, ਸੂਰਬੀਰ ਅਤੇ ਨਿਜੀ ਹੋ ਸਕਦਾ ਹੈ — ਮੂਰਤੀ ਅਤੇ ਤਿਕੋਨ ਵਾਲਾ ਸਮਰਾਟ।

ਇਥੇ, ਸਾਵਿੱਤਰੀ ਚੁੱਪਚਾਪ ਮੈਨੂੰ ਚੇਲਸਿਆ ਪੁਲ ਵੱਲ ਲੈ ਤੁਰੀ ਅਤੇ ਹੇਠਾਂ ਨਦੀ ਵੱਲ ਵੇਖਦੇ ਹੋਏ ਮੈਂ ਕਹਿਣਾ ਜਾਰੀ ਰੱਖਿਆ :

"ਪਰੰਤੂ ਅਨਿੱਜਵਾਦੀ ਨਾ ਤਾਂ ਨਿਮਾਣਾ ਹੈ ਅਤੇ ਨਾ ਘਮੰਡੀ — ਕੌਣ ਕਹਿ ਸਕਦਾ ਹੈ ਕਿ ਸਟਾਲਿਨ ਨਿਮਾਣਾ ਸੀ ਜਾਂ ਘਮੰਡੀ ? ਪਰੰਤੂ ਇੱਕ ਦੂਸਰੇ ਕੈਥਾਰ, ਇੱਕ ਦੂਸਰੇ ਸ਼ੁੱਧਵਾਦੀ ਟ੍ਰਾਟਸਕੀ ਬਾਰੇ, ਜੋ ਪੂਰਨ ਇਮਾਨਦਾਰ ਅਤੇ ਮਹਾਨ ਕ੍ਰਾਂਤੀਕਾਰੀ ਸੀ, ਅਸਾਨੀ ਨਾਲ ਅਤੇ ਯਕੀਨ ਨਾਲ ਕਿਹਾ ਜਾ ਸਕਦਾ ਹੈ ਕਿ ਉਹ ਹੰਕਾਰੀ ਸੀ। ਕਾਂਪੋ-ਦਿ-ਕ੍ਰੇਮਾ ਦੇ ਹੇਠਾਂ ਉਹ ਅੱਗ ਵਿੱਚ ਖ਼ੁਸ਼ੀ ਨਾਲ ਕੁੱਦ ਪੈਂਦਾ, ਮੁਸਕਰਾਉਂਦੇ ਅਤੇ ਗਾਉਂਦੇ ਹੋਏ, ਮੈਂ ਈਮਾਨਦਾਰ ਹਾਂ, ਮੈਂ ਪਵਿੱਤਰ ਹਾਂ, ਮੈਂ ਅੱਗ ਦੀ ਲਾਟ ਹਾਂ।" ਕ੍ਰੇਮਲੇਨ ਦੀ ਸੁਰੱਖਿਆ ਲਈ ਸਟਾਲਿਨ ਇੱਕ ਹਜ਼ਾਰ ਸਿਪਾਹੀਆਂ, ਕਈ ਹਜ਼ਾਰ ਜਸੂਸਾਂ ਨੂੰ ਤੈਨਾਤ ਕਰਦਾ ਅਤੇ ਫਿਰ ਹਰੇਕ ਜਸੂਸ ਨੂੰ ਮਰਵਾ ਦਿੰਦਾ ਜੋ ਜ਼ਰੂਰਤ ਤੋਂ ਵੱਧ ਜਾਣ ਲੈਂਦਾ, ਪਹਿਲਾਂ ਕੋਈ ਯਗੋਦਾ, ਫਿਰ ਕੋਈ ਏਜ਼ੋਵ। ਉਸਦੇ ਹਿਸਾਬ ਨਾਲ ਉਹਨਾਂ ਨੂੰ ਇਤਿਹਾਸ ਨੇ ਮਾਰਿਆ ਸੀ ਜਿਵੇਂ ਇਨਕਾ-ਮੁੱਖੀ ਇਹ ਮੰਨਦਾ ਸੀ ਕਿ ਨਹੀਂ ਸਗੋਂ ਰੱਬ ਬਲੀ ਚਾਹੁੰਦਾ ਹੈ। ਟ੍ਰਾਟਸਕੀ ਨਾਲ ਸਟਾਲਿਨ ਦੀ ਕੋਈ ਨਿਜੀ ਦੁਸ਼ਮਣੀ ਨਹੀਂ ਸੀ ਕਿਉਂਕਿ ਇਹੀ ਅਸਲ ਇਤਿਹਾਸ ਸੀ। ਇਥੋਂ ਤਕ ਕਿ ਜੇਕਰ ਇੱਕ ਵਿਅਕਤੀ ਦੇ ਰੂਪ ਵਿੱਚ ਸਟਾਲਿਨ ਸ਼ੁੱਧ ਕ੍ਰਾਂਤੀ ਦੀ ਲਾਟ, ਟ੍ਰਾਟਸਕੀ ਨਾਲ ਈਰਖਾ ਰੱਖਦਾ ਸੀ (ਅਤੇ ਸਟਾਲਿਨ ਨੇ ਇਸ ਨੂੰ ਸਵੀਕਾਰ ਕਰ ਲਿਆ ਹੁੰਦਾ), ਤਾਂ ਵੀ ਸਟਾਲਿਨ ਨੂੰ, ਜੋ ਖ਼ੁਦ ਇਤਿਹਾਸ ਹੈ, ਇਤਿਹਾਸ-ਵਿਰੋਧੀ ਟ੍ਰਾਟਸਕੀ ਨੂੰ ਮਰਵਾਉਣਾ ਹੀ ਸੀ। ਸ਼ੁਧ, ਮਾਨਵੀ, ਸ਼ੇਖ਼ੀਬਾਜ਼ ਨੇਤਾ ਦਾ ਵਿਅਕਤੀਗਤ ਜਾਦੂ ਇਤਿਹਾਸ ਦੀ ਗਤੀ ਵਿੱਚ ਪਵਿੱਤਰ ਅੜਚਨ ਸੀ। ਇਸੇ ਹੀ ਤਰ੍ਹਾਂ ਮਾਰਸ਼ਲ ਤੁਖਾਚੇਵਸਕੀ ਨੂੰ ਮਰਨਾ ਪਿਆ ਸੀ - ਅਵਿਅਕਤੀਵਾਦੀ ਕਿਸੇ ਵਿਅਕਤੀ ਨੂੰ ਨਾਇਕ ਬਣਨ ਦੀ ਆਗਿਆ ਨਹੀਂ ਦੇ ਸਕਦਾ। ਸਟਾਲਿਨ ਨਾਇਕ ਨਹੀਂ ਸੀ; ਉਹ ਰਾਜਾ ਸੀ, ਰੱਬ ਸੀ।"

"ਤੁਸੀਂ ਕਿੰਨਾ ਵਧੀਆ ਭਾਸ਼ਣ ਦੇ ਲੈਂਦੇ ਹੋ," ਸਾਵਿੱਤਰੀ ਨੇ ਮੇਰੀ ਬਾਂਹ ਖਿੱਚਦੇ ਹੋਏ ਮੈਨੂੰ ਚਿੜ੍ਹਾਇਆ। ਉਹ ਚਾਹੁੰਦੀ ਸੀ ਕਿ ਮੈਂ ਪਾਣੀ ਵਿੱਚ ਵਹਿੰਦੀਆਂ ਕਿਸ਼ਤੀਆਂ ਜਾਂ ਬੱਦਲਾਂ ਵਿੱਚ ਲੁਕਣਮੀਚੀ ਖੇਡਦੇ ਚੰਦਰਮੇ ਨੂੰ ਵੇਖਾਂ, ਜੋ ਸਾਵਿੱਤਰੀ ਨੂੰ ਇੱਕ ਬੱਚੇ ਵਾਂਗ ਖ਼ੁਸ਼ੀ ਦਿੰਦਾ ਸੀ।

"ਚੰਦਾ, ਚੰਦਾ, ਚੰਦਾਮਾਮਾ," ਮੈਂ ਕੰਨੜ ਦਾ ਇੱਕ ਬਾਲ-ਗੀਤ ਗਾਇਆ, "ਮਾਮਾ, ਚੰਦਾ-ਮਾਮਾ," ਅਤੇ ਅਸੀਂ ਫਿਰ ਇਤਿਹਾਸ ਵੱਲ ਪਰਤ ਆਏ।

"ਮਹਾਂਮਾਨਵ ਸਾਡਾ ਦੁਸ਼ਮਣ ਹੈ। ਵੇਖੋ ਭਾਰਤ ਵਿੱਚ ਕੀ ਹੋਇਆ। ਸ੍ਰੀ ਅਰਵਿੰਦ ਸ੍ਰੀ ਸ਼ੰਕਰ ਦੇ ਅਦਵੈਤ ਵਿੱਚ ਸੁਧਾਰ ਕਰਨਾ ਚਾਹੁੰਦੇ ਸਨ — ਜੋ ਸਿਫ਼ਰ ਦੀ ਸੰਖਿਆ ਸੰਬੰਧੀ ਸਥਿਤੀ ਵਿੱਚ ਸੁਧਾਰ ਕਰਨ ਵਰਗਾ ਹੀ ਸੀ। ਸਿਫ਼ਰ ਤੋਂ ਸਭ ਸੰਖਿਆਵਾਂ ਬਣਦੀਆਂ ਹਨ, ਇੰਜ ਸਿਫ਼ਰ ਹੀ ਹਰ ਚੀਜ਼ ਦੀ ਸ਼ੁਰੂਆਤ ਹੈ। ਸਾਰੀਆਂ ਸੰਖਿਆਵਾਂ ਤਾਂ ਹੀ ਸੰਭਵ ਹਨ ਜੇਕਰ ਉਹ ਸਿਫ਼ਰ ਵਿੱਚ ਹੋਣ ਅਤੇ ਸਿਫ਼ਰ ਦੀਆਂ ਹੋਣ। ਇਸੇ ਤਰ੍ਹਾਂ ਸਾਰੇ ਦਾਰਸ਼ਨਿਕ ਮਤ ਵੇਦਾਂਤ ਵਿੱਚ ਅਤੇ ਉਸਦੇ ਆਸਪਾਸ ਹੀ ਸੰਭਵ ਹਨ। ਪਰੰਤੂ ਤੁਸੀਂ ਵੇਦਾਂਤ ਵਿਚ ਸੁਧਾਰ ਨਹੀਂ ਕਰ ਸਕਦੇ ਜਿਵੇਂ ਸਿਫ਼ਰ ਵਿੱਚ ਸੁਧਾਰ ਨਹੀਂ ਕਰ ਸਕਦੇ। ਸਿਫ਼ਰ ਅਵਿਕਤੀਗਤ ਹੈ ; ਜਦੋਂ ਕਿ ਇੱਕ, ਦੋ, ਤਿੰਨ ਸਭ ਦਵੈਤ· ਹਨ। ਇੱਕ ਦੇ ਹਮੇਸ਼ਾਂ ਕਈ ਅਰਥ ਹੁੰਦੇ ਹਨ ਪਰੰਤੂ ਸਿਫ਼ਰ ਦਾ ਅਰਥ ਕੁਝ ਨਹੀਂ। ਮੈਂ ਇਕ ਨਹੀਂ ਹਾਂ, ਮੈਂ ਦੋ ਨਹੀਂ ਹਾਂ, ਮੈਂ ਨਾ ਇੱਕ ਹਾਂ, ਨਾ ਦੋ ; 'ਅਹੰ ਨਿਰਵਿਕਲਪੀ ਨਿਰਾਕਾਰ ਰੂਪੀ।' ਮੈਂ 'ਮੈਂ' ਹਾਂ। ਇਸ ਪ੍ਰਕਾਰ, ਸ੍ਰੀ ਅਰਵਿੰਦ ਨੇ ਆਪਣੇ ਆਪਨੂੰ ਪਾਂਡੀਚੇਰੀ ਵਿੱਚ ਬੰਦ ਕਰ ਲਿਆ ਅਤੇ ਇੱਕ ਨਵੇਂ ਸੰਸਾਰ ਦੀ ਰਚਨਾ ਸ਼ੁਰੂ ਕਰ ਦਿੱਤੀ। ਜੇਕਰ ਤੁਸੀਂ ਤਿੰਨ ਮੰਜ਼ਲਾ ਮਕਾਨ ਬਣਾ ਸਕਦੇ ਹੋ ਤਾਂ ਤੁਸੀਂ ਪੰਜ, ਅੱਠ, ਦਸ ਜਾਂ ਬਾਰਾਂ ਮੰਜ਼ਲਾਂ ਵਾਲੀ ਇਮਾਰਤ ਵੀ ਬਣਾ ਸਕਦੇ ਹੋ - ਇਮਪਾਇਰ ਸਟੇਟ ਬਿਲਡਿੰਗ ਜਿੰਨੀ ਉਚੀ ਵੀ ਅਤੇ ਉਸ ਤੋਂ ਵੀ ਹੋਰ ਉਚੀ। ਅਤੇ ਜਿਵੇਂ ਹਵਾਈ-ਜਹਾਜ਼ ਪਹਿਲਾਂ ਪਹਿਲ ਪੰਜਾਹ ਮੀਲ ਪ੍ਰਤੀ ਘੰਟਾ ਦੀ ਰਫ਼ਤਾਰ ਨਾਲ ਉਡਦੇ ਸਨ, ਫਿਰ ਅੱਸੀ, ਫਿਰ ਸੌ, ਫਿਰ ਦੋ ਸੌ, ਤਿੰਨ ਸੌ ਮੀਲ ਦੀ ਰਫ਼ਤਾਰ ਨਾਲ ਤੇ ਹੁਣ ਆਵਾਜ਼ ਦੀ ਰਫ਼ਤਾਰ ਤੋਂ ਵੀ ਵੱਧ ਤੇਜ਼ ਉਡਦੇ ਹਨ, ਇਸੇ ਤਰ੍ਹਾਂ ਤੁਸੀਂ ਕਈ ਸੰਸਾਰ ਬਣਾ ਸਕਦੇ ਹੋ, ਆਪਣੇ ਮਨ ਅਤੇ ਸੋਚ ਨੂੰ ਏਨਾ ਰਿਸ਼ਟ-ਪੁਸ਼ਟ ਬਣਾ ਸਕਦੇ ਹੋ ਕਿ ਤੁਸੀਂ ਇੱਕ ਤੋਂ ਬਾਅਦ ਇੱਕ ਸੰਸਾਰ ਬਣਾ ਸਕਦੇ ਹੋ ਪਰ ਤੁਸੀਂ ਆਪਣੇ ਆਪ ਤੋਂ, ਆਪਣੇ ਅਵਿਕਤੀਗਤ ਸਿਧਾਂਤ ਤੋਂ ਪੂਰੇ ਨਹੀਂ ਜਾ ਸਕਦੇ। ਅਤੇ ਜਿਵੇਂ ਸਟਾਲਿਨ ਦੇ ਭੌਤਿਕਵਾਦ ਨੇ, ਉਸਦੇ ਇਤਿਹਾਸ ਦੇ ਅਵਿਅਕਤੀਗਤ ਗਿਆਨ ਨੇ ਨਹੀਂ, ਸਗੋਂ ਉਸਦੀ ਇਤਿਹਾਸ ਦੀ ਭੌਤਿਕਵਾਦੀ ਵਿਆਖਿਆ ਨੇ ਉਸਨੂੰ ਮਿਸਰਵਾਸੀਆਂ ਦੀ ਤਰ੍ਹਾਂ ਮੱਮੀ ਦੇ ਰੂਪ ਵਿੱਚ ਸੁਰੱਖਿਅਤ ਰੱਖਿਆ ਅਤੇ ਇਤਿਹਾਸ ਵਾਂਗ ਉਸਨੂੰ ਅਮਰ ਕਰ ਦਿੱਤਾ, ਉਵੇਂ ਹੀ ਸ੍ਰੀ ਅਰਵਿੰਦ ਨੇ ਇਸ ਨਾਸ਼ਵਾਨ, ਰਸਾਇਣਿਕ, ਇਤਿਹਾਸਕ ਸਰੀਰ ਨੂੰ ਨਾਗਅਰਜੁਨ ਦੇ ਕਹਿਣ ਅਨੁਸਾਰ ਅਠਾਰਾਂ ਤੱਤਾਂ-ਭੂਤਾਂ ਦੇ ਇਸ ਪਿੰਡ ਨੂੰ — ਸਥਾਈ ਬਣਾਉਣ ਦੀ ਕੋਸ਼ਿਸ਼ ਕੀਤੀ। ਨੈਤਿਕਵਾਦ ਅਤੇ ਭੌਤਿਕਵਾਦ ਨੂੰ ਨਾਲ-ਨਾਲ ਚੱਲਣਾ ਚਾਹੀਦਾ ਹੈ। ਅਮਰਤਾ ਨੈਤਿਕ ਧਾਰਨਾ ਹੈ —ਕਿਉਂਕਿ ਮੌਤ ਜੈਵਿਕ ਘਟਨਾ ਹੈ, ਜੀਵਨ-ਵਿਰੋਧੀ ਘਟਨਾ ਹੈ, ਜੀਵਾਂ ਦੀ ਪ੍ਰਕਿਰਤੀ ਦੇ ਵਿਰੁੱਧ ਹੈ। ਨਾ ਮਰਨਾ, ਜੀਵਨ-ਅੰਮ੍ਰਿਤ ਪੀਣਾ ਨੈਤਿਕ ਹੈ - ਇਹ ਚਮਤਕਾਰ ਤੋਂ ਵੀ ਸ਼੍ਰੇਸ਼ਟ ਹੋਣਾ ਹੈ ਜਿਵੇਂ ਬ੍ਰਹਮਚਰਜ ਪ੍ਰਕਿਰਤੀ ਤੋਂ ਵੀ ਪਾਰਗਾਮੀ ਹੈ। ਨੈਤਿਕਤਾ ਦਾ ਅੰਤ ਮੱਮੀ ਬਣਨ ਵਿੱਚ ਅਤੇ ਪਿਰਾਮਿਡ ਵਿੱਚ ਹੁੰਦਾ ਹੈ।

"ਮੈਂ ਹਫ ਰਹੀ ਹਾਂ," ਸਾਵਿੱਤਰੀ ਨੇ ਕਿਹਾ; "ਤੁਸੀਂ ਮੈਨੂੰ ਬਹੁਤ ਦੂਰ ਤਕ ਤੇ ਬੜੀ ਤੇਜ਼ੀ ਨਾਲ ਲੈ ਜਾਂਦੇ ਹੋ।"

"ਸਿਰਫ਼ ਇੱਕ ਮਿੰਟ," ਮੈਂ ਬੇਨਤੀਪੂਰਵਕ ਕਿਹਾ," ਮੈਂ ਛੇਤੀ ਹੀ ਖ਼ਤਮ ਕਰ ਦੇਆਂਗਾ। ਮਹਾਂਮਾਨਵ ਮਨੁੱਖ ਦਾ ਦੁਸਮਣ ਹੈ— ਭਾਵੇਂ ਤੁਸੀਂ ਉਸਨੂੰ ਜ਼ਰਥੁਸਤਰਾ ਕਹੋ ਤੇ ਭਾਵੇਂ ਸ੍ਰੀ ਅਰਵਿੰਦ, ਸਟਾਲਿਨ ਜਾਂ ਫ਼ਾਦਰ ਜੋਸਿਮਾ।"

"ਇਹ ਇਤਿਹਾਸ ਵਿੱਚ ਕੋਈ ਨਵੇਂ ਸੱਜਣ ਹਨ," ਸਾਵਿੱਤਰੀ ਹੱਸੀ।

"ਓਹ," ਉਸ ਵਲੋਂ ਰੁਕਾਵਟ ਪਾਉਣ 'ਤੇ ਮੈਂ ਥੋੜ੍ਹਾ ਖਿਝ ਕੇ ਕਿਹਾ, "ਇਹ ਦਾਸਤੋਵਸਕੀ ਦਾ ਇਕ ਸੰਤ-ਪਾਤਰ ਹੈ : ਜਦੋਂ ਉਹ ਮਰਦਾ ਹੈ ਤਾਂ ਉਸਦੀ ਦੇਹ ਵਿਚੋਂ ਬੋ ਆਉਂਦੀ ਹੈ, ਸੜ੍ਹਾਂਦ ਆਉਂਦੀ ਹੈ ਅਤੇ ਇਸ ਤਰ੍ਹਾਂ ਉਹ ਪਵਿੱਤਰਤਾ ਦੀ ਮਹਿਕ ਨੂੰ ਭੰਗ ਕਰ ਦਿੰਦਾ ਹੈ ਜੋ ਉਸਦੇ ਚਮਤਕਾਰਾਂ ਤੋਂ ਪ੍ਰਾਪਤ ਹੋਈ ਸੀ। ਜਦੋਂ ਸ੍ਰੀ ਅਰਵਿੰਦ ਪਰਲੋਕ ਸਿਧਾਰੇ ਤਾਂ ਉਹਨਾਂ ਦੇ ਚੇਲਿਆਂ ਨੇ ਅਜਿਹਾ ਹੀ ਅਨੁਭਵ ਕੀਤਾ ਹੋਵੇਗਾ : ਮੌਤ ਰਹਿਤ ਸਵਾਮੀ, ਜੋ ਆਪਣੇ ਸਰੀਰ ਨੂੰ ਅਰਪਣ ਕਰਨਾ ਚਾਹੁੰਦਾ ਸੀ, ਉਸਨੂੰ ਅਮਰਤਾ ਪ੍ਰਦਾਨ ਕਰਨਾ ਚਾਹੁੰਦਾ ਸੀ, ਆਮ ਆਦਮੀ ਦੀ ਤਰ੍ਹਾਂ ਹੀ ਮਰਿਆ। ਉਸਦਾ ਸਾਹ ਰੁਕ ਗਿਆ ਹੋਵੇਗਾ, ਉਸਦੀਆਂ ਅੱਖਾਂ ਪਥਰਾ ਗਈਆਂ ਹੋਣਗੀਆਂ ਪਰੰਤੂ ਇੱਕ ਯੋਗੀ ਹੋਣ ਦੇ ਨਾਤੇ ਉਹ ਪਦਮ-ਆਸਣ ਵਿੱਚ ਬੈਠਿਆ ਹੋਵੇਗਾ ਅਤੇ ਇਸੇ ਨੇ ਉਸਨੂੰ ਸੁੰਦਰਤਾ ਅਤੇ ਸ਼ਾਨ ਬਖ਼ਸ਼ੀ ਹੋਵੇਗੀ।"

"ਤੇ ਹੁਣ ?" ਸਾਵਿੱਤਰੀ ਨੇ ਬੇਨਤੀ ਕੀਤੀ। ਨਦੀ ਦੀ ਸਿੱਲ੍ਹ ਵਧ ਰਹੀ ਸੀ। "ਮੈਂ ਇੱਕ ਜੈਵਿਕ ਪ੍ਰਾਣੀ ਹਾਂ ਤੇ ਭੋਜਨ ਤੇ ਗਰਮੀ ਮੇਰੇ ਲਈ ਜ਼ਰੂਰੀ ਹਨ। ਇਸ ਤੋਂ ਇਲਾਵਾ," ਉਸ ਨੇ ਆਪਣੀ ਸਾੜ੍ਹੀ ਦਾ ਪੱਲਾ ਆਪਣੀਆਂ ਛਾਤੀਆਂ ਉਪਰ ਖਿੱਚਦੇ ਹੋਏ ਇੰਜ ਕਿਹਾ ਜਿਵੇਂ ਇਹ ਉਹੀ ਸੀ ਜੋ ਦੁੱਖ ਝੱਲ ਰਹੀ ਹੋਵੇ, "ਇਸ ਤੋਂ ਇਲਾਵਾ, ਮੈਨੂੰ ਫੇਫੜਿਆਂ ਦਾ ਡਰ ਲੱਗਾ ਰਹਿੰਦਾ ਏ।" ਇਸ ਲਈ ਮੈਂ ਉਸਦਾ ਕਹਿਣਾ ਮੰਨ ਲਿਆ ਅਤੇ ਅਸੀਂ ਹੌਲੀ-ਹੌਲੀ ਬੰਨ੍ਹ ਦੇ ਨਾਲ-ਨਾਲ ਤੁਰਦੇ ਰਹੇ।

"ਤੁਹਾਨੂੰ ਪਤੈ," ਮੈਂ ਕਿਹਾ, "ਜੁਲਿਏਟਾ ਸ਼ਾਇਦ ਸਟੈਗ ਵਿੱਚ ਹੋਵੇ।"

"ਅੱਛਾ।" ਉਹ ਖਿੜਖਿੜਾ ਕੇ ਹੱਸ ਪਈ, "ਤਾਂ ਤੁਹਾਨੂੰ ਭੂਗੋਲ ਅਤੇ ਜੀਵਨੀ ਯਾਦ ਏ, ਹੈਨਾ ? ਚੱਲੋ, ਆਪਾਂ ਚੱਲੀਏ।"

"ਉਹ, ਕਦੇ ਨਹੀਂ, ਕਦੇ ਨਹੀਂ," ਮੈਂ ਚੀਕਿਆ। "ਤੁਸੀਂ, ਸਾਵਿੱਤਰੀ, ਇੱਕ ਸ਼ਰਾਬਖਾਨੇ 'ਚ ?"

"ਸ਼ਰਾਬਖ਼ਾਨਾ ਹੋਵੇ ਜਾਂ ਨਾ, ਮੈਨੂੰ ਕਿਤੇ ਵੀ ਲੈ ਚੱਲੋ, ਮੇਰੇ ਪਿਆਰੇ," ਉਸ ਨੇ ਕਿਹਾ, ਏਨੀ ਸ਼ਾਂਤੀ ਨਾਲ, ਏਨੇ ਸਮਰਪਣ ਭਾਵ ਨਾਲ ਅਤੇ ਮੇਰੀ ਬਾਂਹ ਉਤੇ ਆਪਣੀਆਂ ਉਂਗਲੀਆਂ ਦੇ ਅਜਿਹੇ ਦਬਾਅ ਨਾਲ ਕਿ ਸਾਰਾ ਸੰਸਾਰ ਨਵੇਂ ਸਿਰੇ ਤੋਂ ਮੇਰੀ ਚੇਤਨਾ ਵਿੱਚ ਜਾਗ ਉਠਿਆ, "ਮੈਨੂੰ ਕਿਤੇ ਵੀ ਲੈ ਚੱਲੋ ਤੇ ਗਰਮ ਰੱਖੋ।" ਕੀ ਇਹ ਮੈਂ ਹੀ ਸੀ, ਮੂਰਖ਼ ਸਕੂਲ ਮਾਸਟਰ, ਪੰਜ ਫੁੱਟ ਗਿਆਰਾਂ ਇੰਚ ਦਾ ਕਮਜ਼ੋਰ ਬ੍ਰਾਹਮਣ, ਅਨਾੜੀ, ਘੱਟ ਅਕਲਵਾਲਾ ਪ੍ਰਾਣੀ ਜਿਸਨੂੰ ਉਸਨੇ ਦੋ ਕੋਮਲ, ਸਧਾਰਨ ਪਰੰਤੂ ਪੂਰਨ ਸ਼ਬਦ ਕਹੇ ਸਨ ? ਇਹ ਪਹਿਲਾ ਮੌਕਾ ਸੀ ਜਦੋਂ ਉਸ ਨੇ ਮੈਨੂੰ ਅਜਿਹੇ ਸ਼ਬਦ ਕਹੇ ਸਨ ਅਤੇ ਸ਼ਾਇਦ ਉਸਨੇ ਕਦੇ ਕਿਸੇ ਨੂੰ ਅਜਿਹੇ ਸ਼ਬਦ ਨਹੀਂ ਕਹੇ ਸਨ। ਇਤਿਹਾਸ ਅਤੇ ਮੇਰਾ

ਮਨ ਪਤਾ ਨਹੀਂ ਕਿੱਥੇ ਗ਼ਾਇਬ ਹੋ ਗਏ ਅਤੇ ਮੈਂ ਉਸ ਛੋਟੇ ਕੱਦ ਦੇ ਪ੍ਰਾਣੀ ਨੂੰ ਆਪਣੀਆਂ ਬਾਹਾਂ ਵਿੱਚ ਵਲ ਲਿਆ — ਉਹ ਮੁਸ਼ਕਲ ਨਾਲ ਮੇਰੇ ਮੋਢੇ ਤਕ ਆਉਂਦੀ ਸੀ — ਅਤੇ ਉਸ ਨੂੰ ਤੰਗ ਰਸਤਿਆਂ ਅਤੇ ਬਾਗ਼ਾਂ ਦੇ ਰਸਤਿਆਂ ਤੋਂ ਕੱਢਦੇ ਹੋਏ ਬੱਸ-ਸਟਾਪ ਪੁਲ ਅਤੇ ਅਸਤਬਲ ਪਾਰ ਕਰ ਕੇ ਟੈਕਸੀ ਤਕ ਲੈ ਆਇਆ।

"ਚੱਲੋ ਸੋਹੋ ਚੱਲੀਏ," ਮੈਂ ਕਿਹਾ ਅਤੇ ਜਦੋਂ ਮੈਂ ਆਪਣੀਆਂ ਬਾਹਾਂ ਵਿੱਚ ਲਿਆ ਤਾਂ ਅਸੀਂ ਦੋਵੇਂ ਇੱਕ-ਦੂਜੇ ਪ੍ਰਤੀ ਕਿੰਨੇ ਸੱਚੇ ਲੱਗੇ, ਸਾਡੇ ਦੋਹਾਂ ਦੇ ਦਰਮਿਆਨ ਇੱਕ ਰੋਸ਼ਨ ਅਕਾਸ਼ ਸੀ, ਇੱਕ ਮੌਜੂਦਗੀ — ਰੱਬ। "ਰੱਬ ਮਨੁੱਖਾਂ ਵਿੱਚ ਵੱਸਦਾ ਏ," ਮੈਂ ਉਸਨੂੰ ਹੈਨਰੀ ਫਰੈਂਕ ਦੀ ਪੰਕਤੀ ਸੁਣਾਈ।

"ਹਾਂ, ਇਹ ਰੱਬ ਏ," ਉਹ ਫੁਸਫੁਸਾਈ ਅਤੇ ਅਸੀਂ ਮਸਰੂਫ਼ ਸੜਕਾਂ ਦੀ ਚੁੱਪ ਵਿੱਚ ਗੁਆਚ ਗਏ। ਇੱਕ ਲੰਮੀ ਖ਼ਾਮੋਸ਼ੀ ਤੋਂ ਬਾਅਦ ਉਹ ਫਿਰ ਫੁਸਫੁਸਾਈ, "ਮੈਨੂੰ ਆਪਣੇ ਨਾਲ ਲੈ ਚੱਲੋ, ਮੇਰੇ ਪਿਆਰੇ।"

"ਕੀ ਤੁਸੀਂ ਚੱਲੋਗੇ, ਸਾਵਿੱਤਰੀ।"

"ਮੈਨੂੰ ਆਪਣੇ ਨਾਲ ਲੈ ਚੱਲੋ, ਪਿਆਰੇ, ਕਿਤੇ ਵੀ।"

"ਆਓ," ਮੈਂ ਕਿਹਾ, "ਇਸੇ ਪਲ, ਹੁਣੇ.......।"

"ਨਹੀਂ, ਮੈਂ ਨਹੀਂ ਚੱਲ ਸਕਦੀ। ਮੈਨੂੰ ਵਾਪਸ ਜਾਣਾ ਚਾਹੀਦੈ। ਮੈਨੂੰ ਪਰਤਾਪ ਪਾਸ ਵਾਪਸ ਚਲੇ ਜਾਣਾ ਚਾਹੀਦੈ।"

ਮੈਂ ਉਸ ਨੂੰ ਹੋਰ ਵੀ ਕੋਮਲਤਾ ਨਾਲ ਖਿੱਚ ਲਿਆ। "ਚੱਲੋ, ਮੈਂ ਤੁਹਾਨੂੰ ਲੈ ਚੱਲਾਂਗਾ।" ਮੈਂ ਜ਼ੋਰ ਦਿੱਤਾ।

"ਰੱਬ ਦੇ ਕੋਲ," ਉਸ ਨੇ ਕਿਹਾ ਅਤੇ ਮੇਰੀ ਗੋਦ ਵਿੱਚ ਡਿਗ ਪਈ। ਮੈਂ ਉਸ ਦੇ ਬੁੱਲ੍ਹਾਂ ਨੂੰ ਛੂਹ ਲਿਆ ਜਿਵੇਂ ਉਹ ਰੌਸ਼ਨੀ, ਸ਼ਹਿਦ ਜਾਂ ਗੀਤ ਦੇ ਬੋਲਾਂ ਦੇ ਵਿਚਕਾਰ ਦੇ ਅਕਾਸ਼ ਤੋਂ ਬਣੇ ਹੋਣ। ਮੇਰੇ ਲਈ ਲੰਦਨ ਹੁਣ ਇੱਕ ਸ਼ਹਿਰ ਹੀ ਨਹੀਂ ਰਹਿ ਗਿਆ ਸੀ, ਇਹ ਮੈਂ ਖ਼ੁਦ ਸੀ : ਸੰਸਾਰ ਮੇਰੇ ਲਈ ਕੇਵਲ ਅਕਾਸ਼ ਨਹੀਂ ਸੀ, ਇਹ ਕਾਲ ਦਾ ਇੱਕ ਛਿਣ ਸੀ, ਇਹ ਹੁਣ ਸੀ।

ਬਾਰਬਿਰੋਲੀ ਵਿੱਚ ਮੈਂ ਕਿਆਂਟੀ ਦਾ ਆਰਡਰ ਦਿੱਤਾ ਅਤੇ ਕਿਹਾ, ਜਿਵੇਂ ਇਸ ਦਾ ਕੋਈ ਅਰਥ ਹੋਵੇ, "ਤੇ ਹੁਣ ਤੁਹਾਨੂੰ ਇਤਾਲਵੀ ਭਾਸ਼ਾ ਸਿੱਖਣੀ ਚਾਹੀਦੀ ਏ," ਮੈਂ ਇਤਾਲਵੀ ਕਵਿਤਾ ਦਾ ਪਾਠ ਕੀਤਾ।

"ਤੁਹਾਨੂੰ ਇਤਾਲਵੀ ਭਾਸ਼ਾ ਸਿੱਖਣੀ ਚਾਹੀਦੀ ਏ, ਕਿਉਂਕਿ ਰੱਬ ਦੀ ਬੁਣਤਰ ਇਸੇ ਭਾਸ਼ਾ ਵਿੱਚ ਏ। ਰੱਬ ਭਰਪੂਰ ਅਤੇ ਤਸਕਨ ਏ ਅਤੇ ਅਰਨੋ ਵਿੱਚ ਇੱਕ ਪੁਲ ਏ ਜੋ ਬਰਾਤਾਂ ਦੇ ਲੰਘਣ ਲਈ ਬਣਾਇਆ ਗਿਆ ਏ।"

"ਅਲਾਹਾਬਾਦ ਵਿੱਚ ਵੀ ਏ," ਉਸ ਨੇ ਕੁਝ-ਕੁਝ ਉਦਾਸੀ ਵਿੱਚ ਕਿਹਾ, "ਤੇ ਉਸਦਾ ਨਾਂ ਹੰਟਰ ਬ੍ਰਿਜ ਉਚਿਤ ਹੀ ਏ।"

"ਕੀ ਮੈਂ ਮਹਾਂਮਾਨਵ ਦਾ ਪ੍ਰਸੰਗ ਚਾਲੂ ਰੱਖ ਸਕਦਾ ਹਾਂ ?" ਮੈਂ ਪੁੱਛਿਆ।

"ਹੁਣ ਕਿਉਂਕਿ ਮੈਨੂੰ ਨਿੱਘ ਦੀ ਜਿਨਸੀ ਅਨੁਭੂਤੀ ਫਿਰ ਹੋ ਗਈ ਏ — ਤੇ ਇਹ

ਕਿਆਂਟੀ ਕਿੰਨੀ ਵਧੀਆ ਏ" — ਉਸ ਨੇ ਆਪਣਾ ਗਲਾਸ ਚੁੱਕਿਆ — "ਹੁਣ ਮੈਂ ਦਰਸ਼ਨ ਦੀ ਕਿਸੇ ਵੀ ਮੁਸ਼ਕਲ ਨੂੰ ਸਮਝ ਸਕਦੀ ਹਾਂ। ਮੈਂ ਤੁਹਾਡੇ ਨਾਲ ਇਤਿਹਾਸ ਵਿੱਚ ਸ਼ਤਰੰਜ ਖੇਡਣਾ ਪਸੰਦ ਕਰਦੀ ਹਾਂ।"

"ਮੰਤਰੀ ਮਹਾਂਮਾਨਵ ਏ," ਮੈਂ ਬੋਲਣਾ ਸ਼ੁਰੂ ਕੀਤਾ।

"ਤੇ ਬਾਦਸ਼ਾਹ ?"

"ਗਿਆਨੀ। ਵੇਦਾਂਤੀ, ਜੋ ਦਵੈਤਵਾਦ ਤੋਂ ਪਰ੍ਹੇ ਏ, ਖ਼ੁਦ ਆਪਣੇ ਆਪ ਵਿੱਚ ਏ, ਦਵੈਤਵਾਦ ਅਤੇ ਅਦਵੈਤਵਾਦ ਦੇ ਰਾਹੀਂ।"

"ਕਿਆਂਟੀ ਤੋਂ ਬਾਅਦ ਇਹ ਬਹੁਤ ਮੁਸ਼ਕਲ ਏ। ਮੈਂ ਚਾਹੁੰਦੀ ਹਾਂ, ਰਾਮ-ਕੀ ਮੈਂ ਹੁਣ ਤੋਂ ਤੁਹਨੂੰ ਇਸ ਨਾਂ ਨਾਲ ਬੁਲਾ ਸਕਦੀ ਹਾਂ ? - ਮੈਂ ਚਾਹੁੰਦੀ ਹਾਂ ਕਿ ਤੁਸੀਂ ਮੇਰੇ ਲਈ ਗਾਣਾ ਗਾਓ ਤੇ ਮੈਂ ਤੁਹਾਡੀ ਗੋਦ ਵਿੱਚ ਲੇਟ ਜਾਵਾਂ, ਬਹੁਤ ਦੂਰ ਜਿੱਥੇ ਨਾ ਜ਼ਮੀਨ ਹੋਵੇ, ਨਾ ਸੜਕ, ਨਾ ਕੋਈ ਨਦੀ, ਨਾ ਮਨੁੱਖ, ਨਾ ਹੀ ਪਿਤਾ, ਮੰਗੇਤਰ ਜ਼ਰਦੋਜ਼ੀ, ਮਹਿਲ ਜਾਂ ਹਾਥੀ- ਸ਼ਾਇਦ ਕੇਵਲ ਮਾਂ - ਅਤੇ ਕਿਸੇ ਪਹਾੜ ਉਪਰ...।"

"ਕੈਲਾਸ਼ ਵਿੱਚ...... ," ਮੈਂ ਕਿਹਾ।

"ਤੁਸੀਂ ਸਮਾਧੀ ਲਗਾਓਗੇ।"

"ਤੇ ਤੁਸੀਂ ?"

"ਪ੍ਰਾਰਥਨਾ ਕਰਾਂਗੀ ਕਿ ਤੁਸੀਂ ਜਾਗੋ ਅਤੇ ਤੀਸਰੀ ਅੱਖ ਨਾਲ — ਉਹ ਅੱਖ ਜੋ ਇਤਿਹਾਸ ਨਾਲ ਖੇਡਾਂ ਖੇਡਦੀ ਏ— ਸੰਸਾਰ ਨੂੰ ਭਸਮ ਨਾ ਕਰ ਦੇਵੋ," ਉਹ ਹੱਸੀ।

"ਅਤੇ ਤੋਤੇ ਗਾਉਣਗੇ, ਅੰਬ ਦੇ ਪੱਤੇ ਕੋਮਲ ਹੋਣਗੇ, ਸਵੇਰ ਦੀ ਧੁੱਪ ਵਿੱਚ, ਤਾਂਬੇ ਰੰਗ ਦੇ।"

"ਤੇ ਮੈਂ ਤੁਹਾਡੇ ਚਾਰੇ ਪਾਸੇ ਤਿੰਨ ਵਾਰ — ਇੱਕ, ਦੋ, ਤਿੰਨ — ਚੱਕਰ ਲਗਾਵਾਂਗੀ ਅਤੇ ਤੁਹਾਡੇ ਭਸਮਰੰਗੇ ਪੈਰਾਂ 'ਤੇ ਡਿਗ ਕੇ ਪ੍ਰਾਰਥਨਾ ਕਰਾਂਗੀ ਕਿ ਸਵਾਮੀ ਮੈਨੂੰ ਵੀ ਆਪਣੇ ਆਪ ਵਿੱਚ ਸਮਾ ਲਵੋ।...... ਮੈਂ ਇੱਕ ਔਰਤ ਹਾਂ," ਉਸ ਨੇ ਸੰਕੋਚ ਨਾਲ ਕਿਹਾ, "ਇੱਕ ਹਿੰਦੂ ਔਰਤ।"

"ਮੇਰੇ ਤੋਂ ਗਿਰਿਧਰ ਗੋਪਾਲ.........
ਮੇਰੇ ਗਿਰਿਧਾਰੀ ਕ੍ਰਿਸ਼ਣ
ਉਸ ਤੋਂ ਸਿਵਾ ਮੇਰਾ ਕੋਈ ਸਵਾਮੀ ਨਹੀਂ।"

ਇਤਿਹਾਸ, ਸਟਾਲਿਨ ਅਤੇ ਮਹਾਂਮਾਨਵ ਗ਼ਾਇਬ ਹੋ ਗਏ ਸਨ। ਇਤਿਹਾਸ ਦੀ ਪਹੇਲੀ ਹੱਲ ਕਰਦੇ ਹੋਏ, ਕਿਸੇ ਦੰਦ-ਕਥਾ ਦੇ ਨਾਇਕ ਵਾਂਗ, ਮੈਨੂੰ ਲਾੜੀ ਮਿਲ ਗਈ ਸੀ। ਬੁਦੁਮੇਕਾਏ ਵਿੱਚੋਂ ਇੱਕ ਰਾਜਕੁਮਾਰੀ ਬਾਹਰ ਨਿਕਲੀ ਸੀ ਪਰੰਤੂ ਜਿਉਂ ਹੀ ਮੈਂ ਸੱਤ ਭੈਣਾਂ ਦੇ ਸੰਸਾਰ ਵਿੱਚ ਦਾਖ਼ਲ ਹੋਇਆ, ਪ੍ਰਧਾਨ-ਮੰਤਰੀ ਦੇ ਪੁੱਤਰ ਨੇ ਮਹਿਲ ਵਿੱਚ ਕ੍ਰਾਂਤੀ ਕਰ ਦਿੱਤੀ, ਦੂਸਰੀਆਂ ਛੇਆਂ ਨੂੰ ਕੈਦ ਕਰ ਲਿਆ ਅਤੇ ਸਾਨੂੰ ਦੋਵਾਂ ਨੂੰ ਬੰਦੀ ਬਣਾ ਲਿਆ। ਟਿੰਟਾਗਲ ਦੇ ਰਾਜੇ ਮਾਰਕ ਨੇ ਆਪਣੀ ਇਸੁਲਟ ਦੀ ਉਡੀਕ

ਕੀਤੀ। ਮੈਨੂੰ ਰਾਜਕੁਮਾਰੀ ਉਸ ਦੇ ਹਵਾਲੇ ਕਰਨੀ ਹੀ ਹੋਵੇਗੀ ਪਰੰਤੂ ਗ੍ਰੇਨਵਾਲ ਦਾ ਘੁੱਟ ਪੀਣ ਤੋਂ ਬਾਅਦ ਮੈਂ ਉਸਨੂੰ ਝਰਨਿਆਂ ਅਤੇ ਜੰਗਲਾਂ ਦੇ ਕੋਲ ਮਿਲਾਂਗਾ, ਡ੍ਰੈਗਨ ਮੈਨੂੰ ਪਾੜ ਸੁੱਟਣਗੇ, ਲੇਕਿਨ ਕਿਸੇ ਦਿਨ ਪਿਆਰ ਏਨਾ ਬਲਵਾਨ ਹੋਵੇਗਾ ਕਿ ਚੱਟਾਨ ਨੂੰ ਤੋੜ ਕੇ ਚੂਰ-ਚੂਰ ਕਰ ਦੇਵੇਗਾ ਅਤੇ ਅਸੀਂ ਆਪਣੀ ਇੱਛਾ ਅਨੁਸਾਰ ਘੁੰਮ-ਫਿਰ ਸਕਾਂਗੇ। ਤੇ ਜੇ ਚਾਹੀਏ ਤਾਂ ਇੱਕ ਸਾਮਰਾਜ ਵੀ ਬਣਾ ਲਵਾਂਗੇ।

"ਤੇ ਸਾਡਾ ਇੱਕ ਬੱਚਾ ਹੋਵੇਗਾ," ਉਸ ਨੇ ਕਿਹਾ ਅਤੇ ਹੱਸ ਪਈ ਜਿਵੇਂ ਉਸ ਨੇ ਮੇਰੇ ਵਿਚਾਰਾਂ ਨੂੰ ਫੜ ਲਿਆ ਹੋਵੇ।

"ਦੋ," ਮੈਂ ਗੱਲ ਜੋੜੀ। "ਇੱਕ ਗਣੇਸ਼ ਅਤੇ ਦੂਸਰਾ ਕੁਮਾਰ।"

"ਤੇ ਪਹਾੜ ਦੀ ਚਾਨਣੀ ਰਾਤ ਵਿੱਚ ਅਸੀਂ ਹੋਲੀ ਨੂੰ ਇੱਕ-ਦੂਜੇ 'ਤੇ ਰੰਗ ਸੁੱਟਾਂਗੇ। ਸਾਡਾ ਭਾਰਤੀ ਕਾਮਦੇਵ ਫੁੱਲਾਂ ਦੇ ਤੀਰ ਚਲਾਉਂਦਾ ਏ, ਇਸ ਲਈ ਉਸਨੂੰ ਭਸਮ ਕਿਉਂ ਕਰੀਏ,"

"ਕਿਉਂ ਨਹੀਂ ?" ਮੈਂ ਪੁੱਛਿਆ, "ਜਦੋਂ ਖਿੱਚ ਖ਼ਤਮ ਹੋ ਜਾਂਦੀ ਏ ਤਾਂ ਤੀਸਰੀ ਅੱਖ ਖੁੱਲ੍ਹਦੀ ਏ। ਮੈਨੂੰ ਉਮੀਦ ਏ ਕਿ ਤੁਸੀਂ ਮੇਰੇ ਵੱਲ ਖਿੱਚੇ ਨਹੀਂ ਗਏ ਹੋ।"

"ਓਹ ਨਹੀਂ," ਉਸ ਨੇ ਕਿਹਾ, "ਜੇਕਰ ਮੈਂ ਖਿੱਚ ਪ੍ਰਤੀ ਖਿੱਚੀ ਜਾਂਦੀ ਤਾਂ ਹੁਸੈਨ ਵਰਗਾ ਕੋਈ ਹੋਰ ਨਾ ਹੁੰਦਾ। ਇਹ ਮੁਗ਼ਲ ਚਿੱਤਰਕਾਰੀ ਵਾਂਗ ਲੱਗਦਾ ਏ, ਖ਼ੂਬਸੂਰਤ, ਲੰਮੇ-ਟੇਢੇ ਭਰਵੱਟੇ, ਪਤਲਾ ਨੱਕ, ਲੰਮੇ ਕੋਮਲ ਹੱਥਾਂ ਵਾਲਾ — ਅਤੇ ਇਸ ਦੇ ਅੰਦਰ", ਉਸਨੇ ਆਪਣੇ ਸਿਰ ਵੱਲ ਇਸ਼ਾਰਾ ਕੀਤਾ, "ਸਭ ਖ਼ਾਲੀ। ਉਸ ਦਾ ਦਿਲ ਚੌਲਾਂ ਦੀਆਂ ਖਿੱਲ੍ਹਾਂ ਨਾਲ ਭਰਿਆ ਏ — ਲੱਛੇਦਾਰ, ਸਫ਼ੈਦ ਅਤੇ ਵੱਖ-ਵੱਖ। ਮੁਸਲਮਾਨ ਲੋਕ ਔਰਤ ਨੂੰ ਖ਼ੁਸ਼ ਕਰਨਾ ਜਾਣਦੇ ਨੇ," ਉਸ ਨੇ ਕੁਝ ਉਦਾਸੀ ਨਾਲ ਗੱਲ ਪੂਰੀ ਕੀਤੀ।

"ਤੇ ਹਿੰਦੂ ?"

"ਇੱਕ ਹਿੰਦੂ ਔਰਤ ਜਾਣਦੀ ਏ ਕਿ ਉਸ ਨੇ ਆਪਣੇ ਕ੍ਰਿਸ਼ਣ, ਆਪਣੇ ਸਵਾਮੀ ਦੀ ਪੂਜਾ ਕਿਵੇਂ ਕਰਨੀ ਏ। ਜਦੋਂ ਯਮੁਨਾ ਉਪਰ ਚਾਨਣੀ ਫੈਲੀ ਹੁੰਦੀ ਏ, ਅਤੇ ਘਰਾਂ ਵਿੱਚ ਦੀਵੇ ਜਗ ਉਠਦੇ ਹਨ, ਗਾਵਾਂ ਦਾ ਦੁੱਧ ਚੋ ਲਿਆ ਜਾਂਦਾ ਏ ਤਾਂ ਵ੍ਰਿੰਦਾਵਨ ਵਿੱਚ ਯਮੁਨਾ ਦੇ ਕੰਢੇ ਜਾਨਕੀ ਦਾ ਪੁੱਤਰ ਰਾਸ-ਲੀਲਾ ਛੇੜਦਾ ਏ। ਪਸ਼ੂ ਆਪਣੇ ਰੱਸੇ ਤੁੜਾ ਕੇ ਭੱਜਦੇ ਨੇ, ਹਿਰਨ ਜੰਗਲਾਂ ਵਿੱਚੋਂ ਨਿਕਲ ਕੇ ਉਛਲਦੇ-ਕੁੱਦਦੇ ਝਿੜੀ ਵਿੱਚ ਆ ਜਾਂਦੇ ਨੇ ਅਤੇ ਮੋਰ ਅਸ਼ੋਕ ਰੁੱਖ ਦੀਆਂ ਟਾਹਣੀਆਂ 'ਤੇ ਬੈਠੇ ਹੁੰਦੇ ਹਨ, ਕ੍ਰਿਸ਼ਣ ਨਾਲ ਧਰਤੀ ਉਪਰ ਨ੍ਰਿਤ ਕਰਦੇ ਹਨ। ਹੇ ਪ੍ਰਭੂ, ਕਿਹੜੀ ਗੋਪੀ ਪ੍ਰੇਮ ਦੇ ਇਸ ਉਤਸਵ ਵਿੱਚ ਸ਼ਾਮਲ ਨਹੀਂ ਹੋਵੇਗੀ ? ਔਰਤਾਂ ਆਪਣੀ ਲੱਜਾ ਅਤੇ ਆਦਮੀ ਆਪਣਾ ਗੁੱਸਾ ਗੁਆ ਬੈਠਦੇ ਹਨ ਕਿਉਂਕਿ ਵ੍ਰਿੰਦਾਵਨ ਵਿੱਚ ਭਗਵਾਨ ਕ੍ਰਿਸ਼ਣ ਨ੍ਰਿਤ ਕਰਦੇ ਹਨ। ਅਸੀਂ ਔਰਤਾਂ, ਇਸ ਦਾਅਵਤ ਲਈ ਆਮੰਤ੍ਰਿਤ ਹਾਂ। ਆਓ," ਉਸ ਨੇ ਕਿਹਾ ਜਿਵੇਂ ਇਹ ਅਤਿ ਦੀ ਭਾਵੁਕਤਾ ਉਸ ਲਈ ਸਹਿਣਯੋਗ ਨਹੀਂ ਸੀ।

ਜਿਉਂ ਹੀ ਅਸੀਂ ਗਲੀਆਂ ਵੱਲ ਵਧੇ, ਰੰਗ-ਬਰੰਗੀ ਰੌਸ਼ਨੀਆਂ ਵਾਲੀ ਪਿਕੇਡਿਲੀ,

ਟਿਊਬ-ਪ੍ਰਵੇਸ਼ ਅਤੇ ਬੱਸਾਂ ਦੀਆਂ ਕਤਾਰਾਂ ਨੇ ਸਾਨੂੰ ਯਥਾਰਥਕਤਾ ਦਾ ਇਹਸਾਸ ਕਰਵਾ ਦਿੱਤਾ। ਆਖ਼ਰ ਮੈਂ ਉਸ ਨੂੰ ਗੋਵਰ ਸਟਰੀਟ ਤੋਂ ਪਰ੍ਹੇ ਔਰਤਾਂ ਦੇ ਹੋਸਟਲ ਵਿੱਚ ਲੈ ਗਿਆ ਜਿੱਥੇ ਉਸ ਲਈ ਕਮਰਾ ਹਮੇਸ਼ਾ ਰਿਜ਼ਰਵ ਰਹਿੰਦਾ ਸੀ ਅਤੇ ਜਿੱਥੇ ਉਸ ਦੀ ਹੈਦਰਾਬਾਦ ਦੀ ਸਹੇਲੀ ਗੌਰੀ ਉਸ ਦਾ ਧਿਆਨ ਰੱਖਦੀ ਸੀ। ਉਹ ਸਾਵਿੱਤਰੀ ਵਾਂਗ ਹੀ ਗੋਲ-ਮਟੋਲ ਸੀ ਪਰੰਤੂ ਬੜੀ ਗਾਲੜੀ, ਵੱਡਪਣ ਵਾਲੀ ਅਤੇ ਰੱਖਿਅਕ ਸੀ। ਮੈਨੂੰ ਹਮੇਸ਼ਾ ਸਾਵਿੱਤਰੀ ਦੇ ਗੁਆਚ ਜਾਣ ਦਾ ਡਰ ਲੱਗਾ ਰਹਿੰਦਾ ਸੀ। ਇਹ ਕੇਵਲ ਉਸ ਦਾ ਚਸ਼ਮਾ ਜਾਂ ਪੈੱਨ ਵਾਪਸ ਲਿਆਉਣ ਦਾ ਹੀ ਮਾਮਲਾ ਨਹੀਂ ਸੀ ਸਗੋਂ ਹਮੇਸ਼ਾ ਇੰਜ ਮਹਿਸੂਸ ਹੁੰਦਾ ਸੀ ਕਿ ਸਾਵਿੱਤਰੀ ਨੂੰ ਵੀ ਸਾਵਿੱਤਰੀ ਦੇ ਕੋਲ ਵਾਪਸ ਲਿਆਉਣਾ ਹੋਵੇਗਾ।

"ਆਹ, ਮੈਂ ਬਹੁਤ ਮਤਲਬੀ ਹਾਂ," ਉਸਨੇ ਵਿਰੋਧ ਕੀਤਾ। "ਕੱਲ੍ਹ ਹੀ ਤੁਸੀਂ ਵੇਖਣਾ ਮੈਂ ਬੱਸ ਫੜਨ ਵਿੱਚ ਕਿੰਨੀ ਹੁਸ਼ਿਆਰ ਹਾਂ। ਮੈਂ ਟੋਟੇਨਹਮ ਕੋਰਟ ਰੋਡ ਤੋਂ ਚੌਦਾਂ ਨੰਬਰ ਬੱਸ ਵਿੱਚ ਬੈਠਾਂਗੀ ਅਤੇ ਠੀਕ ਦਸ ਵਜੇ ਕੇਨਸਿੰਗਟਨ ਵਿੱਚ ਹੋਵਾਂਗੀ," ਉਸ ਨੇ ਵਾਅਦਾ ਕੀਤਾ, ਜਦੋਂ ਮੈਂ ਉਸ ਨੂੰ ਛੱਡਿਆ। ਮੈਂ ਜਾਣਦਾ ਸੀ ਕਿ ਦਸ ਵਜੇ ਵੀ ਉਹ ਗੌਰੀ ਨਾਲ ਕਿਸੇ ਬਲਾਊਜ਼ ਦੇ ਡਿਜ਼ਾਇਨ ਜਾਂ ਦਿੱਲੀ ਵਿੱਚ ਕਿਸੇ ਦੇ ਵਿਆਹ ਦੀ ਗੱਲ ਕਰ ਰਹੀ ਹੋਵੇਗੀ। ਮੈਂ ਜਾਣਦਾ ਸੀ ਕਿ ਮੈਨੂੰ ਹੀ ਟੈਲੀਫ਼ੋਨ ਕਰ ਕੇ ਉਸਤੋਂ ਪੁੱਛਣਾ ਹੋਵੇਗਾ ਕਿ ਕੀ ਉਸ ਨੂੰ ਸਮੇਂ ਦਾ ਪਤਾ ਹੈ। "ਮੈਂ ਵਾਅਦਾ ਕਰਦੀ ਹਾਂ, ਤੁਹਾਨੂੰ ਟੈਲੀਫ਼ੂਨ ਕਰਨ ਦੀ ਜ਼ਰੂਰਤ ਨਹੀਂ। ਕੱਲ੍ਹ ਮੈਂ ਬਿਗ-ਬੇਨ ਵਾਂਗ ਸਮੇਂ ਦੀ ਪਾਬੰਦ ਰਹਾਂਗੀ।" ਸਾਵਿੱਤਰੀ ਲਈ ਗੰਭੀਰ ਅਤੇ ਸਧਾਰਨ ਗੱਲਾਂ ਬੜੀ ਸਹਿਜਤਾਪੂਰਵਕ ਨਾਲ-ਨਾਲ ਚੱਲਦੀਆਂ ਸਨ।

ਦਰਵਾਜ਼ੇ ਕੋਲ ਮੈਂ ਉਸ ਦਾ ਹੱਥ ਛੂਹ ਲਿਆ, ਇਹ ਜਾਨਣ ਲਈ ਕਿ ਮੈਂ ਉਸ ਦਾ ਹੱਥ ਛੂਹ ਸਕਦਾ ਹਾਂ ਅਤੇ ਇਸ ਇਹਸਾਸ ਨੂੰ ਮੈਂ ਘਰ ਲੈ ਗਿਆ। ਇਹ ਇੱਕ ਵਿਚਾਰ ਨੂੰ ਛੂਹਣ ਵਾਂਗ ਸੀ, ਕਿਸੇ ਜਗ ਜਾਂ ਪਾਣੀ, ਸਰ੍ਹਾਣੇ ਜਾਂ ਘੋੜੇ ਦੇ ਵਿਚਾਰ ਨੂੰ ਨਹੀਂ, ਸਗੋਂ ਉਸ ਵਿਚਾਰ ਨੂੰ ਜੋ ਛਲਾਂਗਾਂ ਮਾਰਦਾ ਹੈ, ਜੋ ਖ਼ੁਦ ਪ੍ਰਕਾਸ਼ਮਾਨ ਹੁੰਦਾ ਹੈ ਜਿਵੇਂ ਟੁੱਟਿਆ ਤਾਰਾ ਆਪਣੇ ਪਿਛਲੇ ਸਿਰੇ ਨੂੰ ਪ੍ਰਕਾਸ਼ਮਾਨ ਕਰਦਾ ਹੈ।

ਅਗਲੇ ਦਿਨ ਜਦੋਂ ਮੈਂ ਨਹਾ-ਧੋ ਕੇ ਕੱਪੜੇ ਪਾ ਚੁੱਕਾ ਸੀ, ਸਾਧਨਾ ਕਰ ਚੁੱਕਾ ਸੀ ਅਤੇ ਆਰਾਮ ਵੀ ਕਰ ਚੁੱਕਾ ਸੀ — ਮੈਂ ਮਲਮਲ ਦੀ ਧੋਤੀ ਅਤੇ ਕੁੜਤਾ ਪਾਇਆ ਸੀ — ਤਾਂ ਵੀ ਦਸ ਵਜੇ ਜਾਂ ਦਸ ਵਜ ਕੇ ਵੀਹ ਮਿੰਟ ਤਕ ਸਾਵਿੱਤਰੀ ਦਾ ਕਿਧਰੇ ਨਾਂ-ਨਿਸ਼ਾਨ ਨਹੀਂ ਸੀ। ਇਸ ਤੋਂ ਕੁਝ ਹੀ ਦੇਰ ਬਾਅਦ ਉਹ ਦੱਖਣੀ ਭਾਰਤੀ ਸਾੜ੍ਹੀ ਪਹਿਨ ਕੇ ਆਈ ਜਿਸ ਦੇ ਰੰਗ ਨੂੰ ਅਸੀਂ ਮਸੂਰ ਵਿੱਚ 'ਅਸਮਾਨੀ' ਰੰਗ' ਕਹਿੰਦੇ ਹਾਂ। ਉਸ ਨੇ ਮੋਰ ਵਰਗੀ ਨੀਲੀ-ਸੁਨਹਿਰੀ ਚੋਲੀ ਪਹਿਨ ਰੱਖੀ ਸੀ ਅਤੇ ਮੱਥੇ ਉਪਰ ਕੁੰਕੁਮ ਦੀ ਵੱਡੀ ਸਾਰੀ ਬਿੰਦੀ। ਉਹ ਆਪਣੇ ਆਪ ਤੋਂ ਹੀ ਕੁਝ ਡਰੀ-ਡਰੀ ਲੱਗ ਰਹੀ ਸੀ ਅਤੇ ਸ਼ਰਧਾ ਨਾਲ ਭਰਪੂਰ ਸੀ ਜਿਉਂ ਹੀ ਮੈਂ ਉਸ ਨੂੰ ਛੂਹਣ ਲਈ ਅੱਗੇ ਵਧਿਆ, ਰੁਕ ਗਿਆ — ਉਸ ਦੀ ਚਾਲ ਵਿੱਚ ਵਿਲੱਖਣਤਾ ਸੀ।

"ਮੈਂ ਪ੍ਰਾਰਥਨਾ ਕਰ ਰਹੀ ਸੀ।"

"ਕਿਸ ਨੂੰ ?"

"ਸ਼ਿਵ ਜੀ ਨੂੰ," ਉਹ ਫੁਸਫੁਸਾਈ। ਤਦ ਉਸ ਨੇ ਆਪਣਾ ਬੈਗ ਖੋਲ੍ਹਿਆ ਅਤੇ ਇੱਕ ਅਗਰਬਤੀ ਕੱਢੀ। ਉਸ ਦੀ ਗਤੀ ਵਿੱਚ ਆਲਮਾਨਾ ਖ਼ਾਮੋਸ਼ੀ ਸੀ। "ਕ੍ਰਿਪਾ ਕਰਕੇ ਇਸ ਨੂੰ ਜਗਾ ਦਿਓ," ਉਸ ਨੇ ਬੇਨਤੀਪੂਰਵਕ ਕਿਹਾ।

ਜਦੋਂ ਤਕ ਮੈਂ ਗ਼ੁਸਲਖ਼ਾਨੇ ਵਿਚੋਂ ਅਗਰਬਤੀ ਜਗਾ ਕੇ ਬਾਹਰ ਆਇਆ, ਉਸ ਨੇ ਆਪਣਾ ਪੂਜਾ ਦਾ ਸਮਾਨ ਆਪਣੇ ਕੋਲ ਫੈਲਾਅ ਲਿਆ ਸੀ। ਚਾਂਦੀ ਦੀ ਇੱਕ ਛੋਟੀ ਧੂਫਦਾਨੀ ਵਿਚ ਕਪੂਰ ਸੀ। ਚਾਂਦੀ ਦੀ ਹੀ ਡੱਬੀ ਵਿੱਚ ਕੁੰਕੁਮ ਸੀ। ਉਸ ਦੇ ਕੋਲ ਹੀ ਗੁਲਾਬ ਦੇ ਕੁਝ ਫੁੱਲ ਵੀ ਸਨ, ਤਾਜ਼ੇ ਜਿਨ੍ਹਾਂ ਵਿਚੋਂ ਪਾਣੀ ਟਪਕ ਰਿਹਾ ਸੀ।

"ਇਸ ਵਿੱਚ ਮੈਨੂੰ ਥੋੜ੍ਹਾ ਗੰਗਾਜਲ ਲਿਆ ਦਿਓ।"

"ਮੈਂ ਉਸ ਦੀ ਚਾਂਦੀ ਦੀ ਪਲੇਟ ਵਿੱਚ ਥੋੜ੍ਹਾ ਜਿਹਾ ਪਾਣੀ ਪਾ ਦਿੱਤਾ। ਉਸ ਨੇ ਪਾਣੀ ਵਿੱਚ ਕੁੰਕੁਮ ਮਿਲਾਇਆ।

"ਕੀ ਤੁਸੀਂ ਮੈਨੂੰ ਆਗਿਆ ਦਿਓਗੇ ?" ਉਸ ਨੇ ਪੁੱਛਿਆ। "ਇਸ ਦੀ, ਇੱਕ ਔਰਤਮਈ ਕਾਰਜ ਦੀ ਆਗਿਆ ?"

"ਓਹ, ਨਹੀਂ," ਮੈਂ ਵਿਰੋਧ ਕੀਤਾ।

"ਪਰੰਤੂ ਤੁਸੀਂ ਹੀ ਤਾਂ ਮੈਨੂੰ ਕਿਹਾ ਸੀ ਕਿ ਘਰ ਵਿੱਚ ਆਦਮੀ ਔਰਤ ਦੀ ਆਗਿਆ ਦਾ ਪਾਲਣ ਕਰਦਾ ਏ, ਇਹੀ ਹਿੰਦੂ ਧਰਮ ਏ।"

"ਮੈਂ ਆਗਿਆ ਦਾ ਪਾਲਣਾ ਕਰਦਾ ਹਾਂ," ਮੈਂ ਕਿਹਾ।

ਤਦ ਉਹ ਮੇਰੇ ਸਾਹਮਣੇ ਝੁਕ ਗਈ। ਇੱਕ-ਇੱਕ ਕਰ ਕੇ ਉਸਨੇ ਮੇਰੇ ਸਲੀਪਰ ਅਤੇ ਜਰਾਬਾਂ ਉਤਾਰੀਆਂ ਅਤੇ ਉਹਨਾਂ ਨੂੰ ਇੱਕ ਕੋਨੇ ਵਿੱਚ ਥੋੜ੍ਹਾ ਦੂਰ ਰੱਖ ਦਿੱਤਾ। ਮੂੰਹ ਹੀ ਮੂੰਹ ਵਿੱਚ ਕੋਈ ਗੀਤ ਗਾਉਂਦੇ ਹੋਏ, ਫੁੱਲ ਅਤੇ ਕੁੰਕੁਮ ਲੈ ਕੇ ਉਸਨੇ ਮੇਰੇ ਪੈਰਾਂ ਦੀ ਪੂਜਾ ਕੀਤੀ। ਹੁਣ ਉਸ ਨੇ ਕਪੂਰ ਜਗਾਇਆ ਅਤੇ ਧੂਫਦਾਨੀ ਨੂੰ ਕੁੰਕੁਮ ਦੇ ਪਾਣੀ ਦੇ ਵਿਚਕਾਰ ਰੱਖ ਕੇ ਉਸ ਨੇ ਮੇਰੇ ਮੂੰਹ ਦੇ ਸਾਹਮਣੇ ਤਿੰਨ ਵਾਰ ਹਿਲਾ ਕੇ ਆਰਤੀ ਕੀਤੀ। ਉਸ ਪਿੱਛੋਂ ਉਸ ਨੇ ਪਾਣੀ ਨਾਲ ਮੇਰੇ ਪੈਰ ਛੂਹੇ ਤੇ ਫਿਰ ਉਸ ਨੂੰ ਆਪਣੇ ਸਿਰ ਉਪਰ ਛਿੜਕਿਆ। ਦੁਬਾਰਾ ਝੁਕ ਕੇ ਅਤੇ ਮੇਰੇ ਪੈਰਾਂ ਉਤੇ ਆਪਣਾ ਸਿਰ ਰੱਖ ਕੇ ਉਹ ਦੇਰ ਤਕ, ਕਾਫ਼ੀ ਦੇਰ ਤਕ ਉਵੇਂ ਹੀ ਝੁਕੀ ਰਹੀ ਅਤੇ ਉਸ ਦੇ ਸਾਹਾਂ ਵਿੱਚ ਹਲਕੀਆਂ-ਹਲਕੀਆਂ ਸਿਸਕੀਆਂ ਭਰ ਆਈਆਂ। ਫਿਰ ਉਸ ਨੇ ਸਹਿਜੇ ਜਿਹੇ ਆਪਣੇ ਆਪ ਨੂੰ ਉਪਰ ਚੁੱਕਿਆ। ਡੱਬੀ ਵਿੱਚੋਂ ਕੁੰਕੁਮ ਲੈ ਕੇ ਮੈਂ ਉਸ ਦੇ ਮੱਥੇ ਉਪਰ, ਵਾਲਾਂ ਦੇ ਚੀਰ ਵਿੱਚ ਅਤੇ ਛਾਤੀ ਉਪਰ ਜਿੱਥੇ ਪ੍ਰੇਮ ਵਾਸ ਕਰਦਾ ਹੈ, ਲਗਾਇਆ। ਇਸ ਤੋਂ ਵੱਧ ਮੈਂ ਉਸ ਨੂੰ ਨਾ ਛੂਹ ਸਕਿਆ, ਨਾ ਹੀ ਉਹ ਮੈਨੂੰ ਛੂਹ ਸਕੀ ਅਤੇ ਅਸੀਂ ਕੁਝ ਦੇਰ ਲਈ ਇਕਾਂਤ-ਪਲ ਵਿੱਚ ਖੜੇ ਰਹੇ। ਤਦ ਅਚਾਨਕ ਹੀ ਮੈਨੂੰ ਆਪਣੀ ਮਾਂ ਦੇ ਛੱਲੇ ਯਾਦ ਆਏ।

"ਇੱਕ ਪਲ ਲਈ ਇਥੇ ਹੀ ਖੜੇ ਰਹਿਣਾ," ਮੈਂ ਕਿਹਾ।

"ਮੈਂ ਕਿਤੇ ਨਹੀਂ ਜਾ ਸਕਦੀ," ਉਸ ਨੇ ਉਤਰ ਦਿੱਤਾ, "ਮੈਂ ਤੁਹਾਡੀ ਹਾਂ।"

ਸਹਿਜੇ-ਸਹਿਜੇ, ਜਿਵੇਂ ਕਿਸੇ ਵੱਡੇ ਮੰਦਰ ਦੇ ਬਰਾਂਡਿਆਂ ਵਿੱਚ ਗੁਆਚ ਗਿਆ ਹੋਵਾਂ, ਮੈਂ ਆਪਣੇ ਕਮਰੇ ਵਿੱਚ ਗਿਆ, ਸੰਦੂਕ ਖੋਲ੍ਹਿਆ ਅਤੇ ਬੜੇ ਆਰਾਮ ਨਾਲ ਉਪਰ ਰੱਖਿਆ ਅਖ਼ਬਾਰ ਹਟਾਇਆ। ਫਿਰ ਨਾਰੀਅਲ, ਸੁਪਾਰੀ ਅਤੇ ਕੁੰਕੁਮ ਕੱਢੀ ਜੋ ਛੋਟੀ ਮਾਂ ਨੇ ਆਪਣੀ ਨੂੰਹ ਲਈ ਰੱਖੀ ਸੀ। ਮੈਂ ਕਿਹਾ, "ਮੈਂ ਵੀ ਇਸ ਸਵੇਰ ਲਈ ਤਿਆਰ ਹੋ ਕੇ ਆਇਆ ਸੀ।"

"ਕੀ ਸੱਚ-ਮੁੱਚ ?" ਉਹ ਮੁਸਕਰਾਈ, ਕਿਉਂਕਿ ਮੇਰੀ ਕਿਸੇ ਵੀ ਗੱਲ ਤੋਂ ਉਹ ਹੈਰਾਨ ਨਹੀਂ ਸੀ ਹੁੰਦੀ।

"ਹਾਂ, ਪਰ ਇਹ ਤਿਆਰੀ ਬਹੁਤ ਸਮਾਂ ਪਹਿਲਾਂ ਹੋਈ ਸੀ — ਬਹੁਤ, ਬਹੁਤ ਪਹਿਲਾਂ, ਸਾਵਿੱਤਰੀ। ਇੱਕ ਜਨਮ ਨਹੀਂ, ਦਸ ਜਨਮ ਨਹੀਂ ਬਲਕਿ ਜਨਮ-ਜਮਾਂਤਰ ਪਹਿਲਾਂ.... ।"

"ਹਾਂ," ਉਸ ਨੇ ਕਿਹਾ। "ਕੈਂਬਰਿਜ ਦੀ ਇਹ ਅੰਡਰ ਗ੍ਰੈਜੂਏਟ ਲੜਕੀ, ਜੋ ਚਿਮਨੀ ਵਾਂਗ ਸਿਗਰਟ ਦਾ ਧੂੰਆ ਉਗਲਦੀ ਏ ਅਤੇ ਬਰਬਰ ਜਾਜ਼ ਨ੍ਰਿਤ ਕਰਦੀ ਏ, ਤੁਹਾਨੂੰ ਕਹਿੰਦੀ ਏ — ਮੈਂ ਆਪਣੇ ਸਵਾਮੀ ਨੂੰ ਹਜ਼ਾਰਾਂ ਜਨਮਾਂ ਤੋਂ ਜਾਣਦੀ ਹਾਂ, ਜਨਮ-ਜਮਾਂਤਰ ਤੋਂ ਮੈਂ ਆਪਣੇ ਕ੍ਰਿਸ਼ਣ ਨੂੰ ਜਾਣਦੀ ਹਾਂ....... ।"

"ਅਤੇ ਸਵਾਮੀ ਆਪਣੇ ਆਪ ਨੂੰ ਜਾਣਦਾ ਏ ਕਿਉਂਕਿ ਰਾਧਾ ਹੈ, ਨਹੀਂ ਤਾਂ ਉਹ ਹਿਮਾਲੀਆ ਉਪਰ ਬੈਠ ਕੇ ਤਪੱਸਿਆ ਕਰ ਰਿਹਾ ਹੁੰਦਾ। ਯਮੁਨਾ ਵਹਿੰਦੀ ਹੈ ਅਤੇ ਉਸਦੇ ਮੁਕਟ ਉਤੇ ਮੋਰ ਦੇ ਖੰਭ ਹਨ ਕਿਉਂਕਿ ਰਾਧਾ ਦੀ ਮੁਸਕਾਨ ਵੇਲਾਂ ਅਤੇ ਪੰਛੀਆਂ ਨੂੰ ਕੀਲਦੀ ਏ। ਰਾਧਾ ਧੁੰਦ ਦਾ ਸੰਗੀਤ ਏ, ਲਾਲ ਧਰਤੀ ਦਾ, ਰਾਤ ਦੇ ਅਰਥ ਦਾ। ਤੇ ਇਹ, ਮੇਰੀ ਪਿਆਰੀ, ਮੇਰੀ ਪਤਨੀ," ਮੈਂ ਫੁਸਫੁਸਾਇਆ, "ਮੇਰੇ ਘਰ ਤੋਂ ਏ। ਇਹ ਨਾਰੀਅਲ ਏ, ਇਹ ਸੁਪਾਰੀ ਅਤੇ ਇਹ ਕੁੰਕੁਮ। ਇਹ ਛੱਲੇ ਨੇ, ਜੋ ਮੇਰੀ ਮਾਂ ਪਹਿਨਦੀ ਸੀ ਅਤੇ ਮੇਰੀ ਵਹੁਟੀ ਲਈ ਛੱਡ ਗਈ ਸੀ।" ਸਹਿਜੇ-ਸਹਿਜੇ ਮੈਂ ਉਸ ਨੂੰ ਘਰ ਦੀ ਕੁੰਕੁਮ ਲਗਾਈ, ਨਾਰੀਅਲ ਅਤੇ ਸੁਪਾਰੀਆਂ ਭੇਟ ਕੀਤੀਆਂ — ਗੋਲ, ਗੋਲ, ਸੁਭਾਗਮਈ ਅੱਠ ਸੁਪਾਰੀਆਂ। "ਤੇ ਹੁਣ ਮੈਂ ਤੁਹਾਡੇ ਪੈਰਾਂ ਵਿੱਚ ਛੱਲੇ ਪਹਿਨਾਵਾਂਗਾ।"

"ਕਦੇ ਨਹੀਂ," ਉਸ ਨੇ ਗੁੱਸੇ ਨਾਲ ਕਿਹਾ। "ਜਿੱਥੋਂ ਤਕ ਮੈਂ ਜਾਣਦੀ ਹਾਂ — ਤੁਸੀਂ ਬੇਸ਼ਕ ਬ੍ਰਾਹਮਣ ਹੋ, ਪਰ ਕੀ ਤੁਸੀਂ ਕਿਸੇ ਐਸੀ ਹਿੰਦੂ ਔਰਤ ਨੂੰ ਜਾਣਦੇ ਹੋ ਜੋ ਆਪਣੇ ਸਵਾਮੀ ਨੂੰ ਪੈਰ ਛੂਹਣ ਦੇਵੇ।"

"ਤੁਸੀਂ ਕਿੰਨੇ ਮੂਰਖ ਹੋ," ਮੈਂ ਹੱਸਦੇ ਹੋਏ ਕਿਹਾ, "ਇਸ ਤੋਂ ਤੁਸੀਂ ਸਿੱਧ ਕਰ ਦਿੱਤਾ ਕਿ ਤੁਹਾਨੂੰ ਸਾਰਿਆਂ ਨੂੰ — ਰਾਜਿਆਂ, ਰਾਣੀਆਂ, ਕਿਸਾਨਾਂ ਅਤੇ ਵਿਉਪਾਰੀਆਂ ਨੂੰ — ਸਿੱਖਿਆ ਦੇਣ ਲਈ ਬ੍ਰਾਹਮਣ ਦੀ ਲੋੜ ਕਿਉਂ ਏ। ਕੀ ਤੁਸੀਂ ਨਹੀਂ ਜਾਣਦੇ ਕਿ ਵਿਆਹ ਵਿੱਚ ਪਤੀ ਅਤੇ ਪਤਨੀ ਦੋਵੇਂ ਖ਼ੁਦਾਈ ਹਾਸਲ ਕਰ ਲੈਂਦੇ ਨੇ ? ਇਸ ਤੋਂ ਸਪਸ਼ਟ ਹੁੰਦਾ ਏ ਕਿ ਹਿੰਦੂ-ਵਿਆਹ ਵਿੱਚ ਵਿਵਾਹਿਤ-ਦੰਪਤੀ ਗੁਰੂ ਅਤੇ ਕੇਵਲ ਗੁਰੂ ਦੇ ਚਰਨਾਂ

ਵਿੱਚ ਹੀ ਕਿਉਂ ਸੀਸ ਝੁਕਾ ਸਕਦੇ ਨੇ – ਕਿਉਂਕਿ ਗੁਰੂ ਤਾਂ ਕਿਸੇ ਵੀ ਦੇਵਤਾ ਤੋਂ ਉੱਚਾ ਏ। ਇੰਜ ਹੁਣ ਮੈਂ ਤੁਹਾਡੇ ਪੈਰਾਂ ਵਿੱਚ ਛੱਲੇ ਪਹਿਨਾ ਸਕਦਾ ਹਾਂ।"

ਏਨੇ ਗੂੜ੍ਹੇ ਧਰਮ-ਸ਼ਾਸਤਰ ਨੇ ਉਸ ਨੂੰ ਹੈਰਾਨ ਅਤੇ ਵਿਸ਼ਵਾਸਮਈ ਬਣਾ ਦਿੱਤਾ ਅਤੇ ਉਸ ਨੇ ਮੈਨੂੰ ਆਪਣੇ ਦੋਵੇਂ ਪੈਰਾਂ ਦੀ ਦੂਸਰੀ ਉਂਗਲ ਵਿੱਚ ਛੱਲੇ ਪਹਿਨਾਉਣ ਦਿੱਤੇ। ਉਸ ਦੇ ਨਿੱਕੇ-ਨਿੱਕੇ ਘੁੰਗਰੂ ਛਣਕ ਅਤੇ ਗਾ ਉਠੇ : ਮੈਂ ਖ਼ੁਸ਼ ਸੀ ਕਿ ਮੈਂ ਸਾਵਿੱਤਰੀ ਦੇ ਪੈਰ ਛੂਹ ਸਕਿਆ।

ਛੱਲੇ ਸਹੀ ਨਾਪ ਦੇ ਸਨ। ਛੋਟੀ ਮਾਂ ਦੀ ਗੱਲ ਠੀਕ ਸੀ : ਮਾਦਲੇਨ ਲਈ ਉਹ ਬਹੁਤ ਵੱਡੇ ਹੋਣਗੇ।

ਸਾਵਿੱਤਰੀ ਮੇਰੇ ਬਿਸਤਰੇ 'ਤੇ ਬੈਠ ਗਈ, ਅਤੇ ਸੂਰਜ, ਜੋ ਇਸ ਸ਼ੁਭ ਮੌਕੇ ਤੇ ਖ਼ੁਦ ਹਾਜ਼ਰ ਸੀ, ਦੀਆਂ ਕਿਰਨਾਂ ਉਸ ਦੇ ਰਾਜਪੂਤੀ ਚਿਹਰੇ ਉਪਰ ਪੈ ਰਹੀਆਂ ਸਨ ਜਦੋਂ ਉਸ ਨੇ ਮੀਰਾ ਦਾ ਭਜਨ ਗਾਇਆ :

ਸਾਧੂ ਮਤ ਜਾ.....ਸਾਧੂ ਮਤ ਜਾ.........
ਹੇ ਜੋਗੀ, ਤੁਸੀਂ ਨਾ ਜਾਓ
ਮੇਰੇ ਲਈ ਚਿਤਾ ਸਜਾਓ
ਅਤੇ ਜਦੋਂ ਮੈਂ ਜਲ ਜਾਵਾਂ
ਮੇਰੀ ਭਸਮ ਆਪਣੇ ਮੱਥੇ 'ਤੇ ਲਗਾਓ
ਹੇ ਜੋਗੀ, ਤੁਸੀਂ ਨਾ ਜਾਓ.....

ਨੌਂ ਵਜੇ ਤਕ ਅਸੀਂ ਵਿਕਟੋਰੀਆ ਵਿਖੇ ਸੀ। ਅਸੀਂ ਇੱਕੋ ਸਮੇਂ ਏਨੇ ਖ਼ੁਸ਼ ਅਤੇ ਉਦਾਸ ਸੀ ਜਿਵੇਂ ਕੋਈ ਸਾਨੂੰ ਇੱਕ-ਦੂਜੇ ਤੋਂ ਵੱਖ ਨਹੀਂ ਕਰ ਸਕਦਾ ਅਤੇ ਕੋਈ ਦੁਬਾਰਾ ਸਾਡਾ ਵਿਆਹ ਨਹੀਂ ਕਰ ਸਕਦਾ। ਅਸੀਂ ਇਹ ਜਾਣਿਆ ਕਿ ਸਾਡਾ ਵਿਆਹ ਉਸੇ ਦਿਨ ਸਵੇਰੇ ਨਹੀਂ ਹੋਇਆ ਸੀ, ਅਸੀਂ ਤਾਂ ਚਿਰਾਂ ਤੋਂ ਵਿਵਾਹਿਤ ਸਾਂ – ਨਹੀਂ ਤਾਂ ਇੱਕ-ਦੂਜੇ ਦੀ ਖ਼ਾਮੋਸ਼ੀ, ਪੂਰਨ-ਗਿਆਨ ਨੂੰ ਕਿਵੇਂ ਸਮਝ ਲੈਂਦੇ ?

"ਮੇਰੇ ਪਿਆਰੇ, ਮੇਰੇ ਪਿਆਰੇ, ਮੇਰੇ ਪਿਆਰੇ," ਉਸ ਨੇ ਦੁਹਰਾਇਆ ਜਿਵੇਂ ਇਹ ਕੋਈ ਮੰਤਰ ਹੋਵੇ, "ਮੇਰੇ ਪਿਆਰੇ ਅਤੇ ਮੇਰੇ ਸਵਾਮੀ।"

"ਤੇ ਇਟਲੀ ਕਦੋਂ ਆਊ ਤੇ ਅਰਨੋ ਪੁਲ ਤੇ ਬੱਚਾ ?" ਮੈਂ ਪੁੱਛਿਆ।

ਉਸਨੇ ਗੱਡੀ ਦੀ ਖਿੜਕੀ ਵਿੱਚੋਂ ਆਪਣਾ ਸਿਰ ਬਾਹਰ ਕੱਢਿਆ ਅਤੇ ਪਹਿਲੀ ਵਾਰ ਮੈਂ ਉਸ ਦੀਆਂ ਅੱਖਾਂ ਵਿਚਲਾ ਕੱਜਲ ਵੇਖਿਆ ਜੋ ਅਥਰੂਆਂ ਨਾਲ ਮੂੰਹ ਉਪਰ ਫੈਲ ਗਿਆ ਸੀ।

"ਮੈਂ ਤੁਹਾਡੇ ਨਾਲ ਇੱਕ ਵਾਅਦਾ ਕਰਦੀ ਹਾਂ," ਉਸਨੇ ਕਿਹਾ।

"ਓਹ ਰਾਜਕੁਮਾਰੀ, ਇਹ ਕੀ ਏ ?" ਮੈਂ ਹੱਸਦੇ ਹੋਏ ਉੱਤਰ ਦਿੱਤਾ।

"ਪਾਰਵਤੀ ਆਖਦੀ ਏ ਕਿ ਉਹ ਆਪਣੇ ਸ਼ਿਵ ਪਾਸ ਆਏਗੀ, ਜਦੋਂ ਸ਼ਿਵ ਏਨੇ ਧਿਆਨ-ਮਗਨ ਹੋਣਗੇ ਕਿ ਜੇਕਰ ਉਹ ਆਪਣੇ ਨੇਤਰ ਖੋਲ੍ਹ ਦੇਣ ਤਾਂ ਤਿੰਨੇ ਲੋਕ ਭਸਮ ਹੋ ਜਾਣ।"

"ਇਸ ਦਾ ਮਤਲਬ ?" ਮੈਂ ਏਨਾ ਡਰ ਗਿਆ ਸੀ ਕਿ ਮੇਰੀ ਆਵਾਜ਼ ਰਲ-ਗੱਡ ਅਤੇ ਖੋਖਲੀ ਹੋ ਗਈ।

"ਹੇ ਸਾਧੂ, ਮੈਂ ਤੁਹਾਡੇ ਕੋਲ ਉਦੋਂ ਆਵਾਂਗੀ ਜਦੋਂ ਤੁਹਾਨੂੰ ਮੇਰੀ ਜ਼ਰੂਰਤ ਨਹੀਂ ਹੋਵੇਗੀ, ਜਦੋਂ ਤੁਸੀਂ ਮੇਰੇ ਬਗ਼ੈਰ ਰਹਿ ਸਕੋਗੇ।" ਮੈਂ ਇਸ ਦਾ ਪੂਰਾ ਅਰਥ, ਇਸ ਦੀ ਯਥਾਰਥਕਤਾ ਨੂੰ ਸਮਝਦਾ ਸੀ ਕਿਉਂਕਿ ਸਾਵਿੱਤਰੀ ਮਜ਼ਾਕ ਵਿੱਚ ਵੀ ਸਚਾਈ ਦੇ ਸਿਵਾ ਹੋਰ ਕੁਝ ਨਹੀਂ ਕਹਿ ਸਕਦੀ ਸੀ। ਸਗੋਂ ਇਹ ਹਮੇਸ਼ਾ ਇੱਕ ਪਵਿੱਤਰ ਪਾਠ ਵਾਂਗ ਸੀ, ਗੁਪਤਲੇਖ ਵਾਂਗ ਜਿਸਦੇ ਚੇਤਨਾ ਦੇ ਵੱਖ-ਵੱਖ ਪੱਧਰਾਂ 'ਤੇ ਵੱਖ-ਵੱਖ ਅਰਥ ਹੁੰਦੇ ਹਨ।

"ਮੈਂ ਸਮਝਦਾ ਹਾਂ ਅਤੇ ਸਵੀਕਾਰ ਕਰਦਾ, ਹਾਂ," ਮੈਂ ਇੱਕ ਸਪਸ਼ਟ ਅਤੇ ਗੰਭੀਰ ਆਵਾਜ਼ ਵਿੱਚ ਉਤਰ ਦਿੱਤਾ। ਮੈਂ ਅੱਜ ਵੀ ਖ਼ੁਦ ਨੂੰ ਇਹ ਕਹਿੰਦੇ ਸੁਣ ਸਕਦਾ ਹਾਂ।

"ਇਟਲੀ ਹੈ," ਉਸ ਨੇ ਕਹਿਣਾ ਜਾਰੀ ਰੱਖਿਆ, "ਜਦੋਂ ਸ਼ਿਵਓਹੰ, ਸ਼ਿਵਓਹੰਮ ਸੱਚ ਏ।"

"ਉਸ ਦਰਮਿਆਨ ?"

"ਇਸ ਦਰਮਿਆਨ ਮੈਂ ਵਾਪਸ ਅਲਾਹਾਬਾਦ ਚਲੀ ਜਾਂਦੀ ਹਾਂ ਅਤੇ ਸ਼੍ਰੀਮਤੀ ਪਰਤਾਪ ਸਿੰਘ ਬਣ ਜਾਂਦੀ ਹਾਂ।"

"ਤੇ ਨਵੇਂ ਗਵਰਨਰ ਦੀ ਗ੍ਰਹਿਸਥੀ ਚਲਾਉਂਦੀ ਹਾਂ," ਆਪਣੀ ਜਾਣਕਾਰੀ ਅਤੇ ਪੀੜ ਛੁਪਾਉਣ ਲਈ ਮੈਂ ਗੱਲ ਜੋੜੀ। ਕਿਉਂਕਿ ਹੁਣ ਤਕ ਪਰਤਾਪ ਕਿਸੇ ਭਾਰਤੀ ਸੂਬੇ, ਕਿਸੇ ਮਾਨਯੋਗ ਗਵਰਨਰ ਦਾ ਨਿੱਜੀ-ਸਕੱਤਰ ਬਣ ਚੁਕਿਆ ਸੀ। "ਮਹਿਲ ਅਤੇ ਰਾਜ ਭਵਨ ਦੋਵੇਂ ਬਰਾਬਰ ਹਨ ਅਤੇ ਵਿਰੋਧੀ ਵੀ," ਮੈਂ ਹੱਸਿਆ।

"ਅਤੇ ਵਿਦਵਾਨ ਇਤਿਹਾਸਕਾਰ ਕੀ ਕਰੇਗਾ ?" ਉਸ ਨੇ ਪੱਛਿਆ।

"ਕੈਥਾਰਾਂ ਦਾ ਇਤਿਹਾਸ ਪੂਰਾ ਕਰੇਗਾ ਅਤੇ ਦੋ ਵਾਰ ਵਧੀਆ ਢੰਗ ਨਾਲ ਵਿਆਹੇ ਜਾਣ ਤੋਂ ਬਾਅਦ ਕਿਸੇ ਭਾਰਤੀ ਯੂਨੀਵਰਸਿਟੀ ਵਿੱਚ ਮਧਕਾਲ ਯੂਰਪੀ ਇਤਿਹਾਸ ਦਾ ਪ੍ਰੋਫ਼ੈਸਰ ਬਣ ਜਾਏਗਾ। ਭਾਰਤ ਬਹੁਤ ਵਿਸ਼ਾਲ ਅਤੇ ਵੰਨ-ਸੁਵੰਨਾ ਏ," ਮੈਂ ਕਿਹਾ।

"ਮੈਂ ਹਮੇਸ਼ਾ ਇੱਕ ਚੰਗੀ ਵਿਦਿਆਰਥਣ ਰਹਾਂਗੀ," ਉਸ ਨੇ ਮਜ਼ਾਕ ਕੀਤਾ। ਗੱਡੀ ਨੇ ਸੀਟੀ ਮਾਰੀ ਤੇ ਉਸ ਨੂੰ ਲੈ ਕੇ ਚੱਲ ਪਈ।

ਮੈਂ ਟੈਕਸੀ ਲਈ ਅਤੇ ਵਾਖਸ ਸਟੈਗ ਜਾਂ ਬੰਚ ਆਫ ਗ੍ਰੇਪਸ - ਮੈਨੂੰ ਠੀਕ ਤਰ੍ਹਾਂ ਯਾਦ ਨਹੀਂ - ਚਲਾ ਗਿਆ ਅਤੇ ਇਕ ਦਾੜ੍ਹੀ ਵਾਲੇ ਚਿੱਤਰਕਾਰ ਦੀ ਸ਼ਰਾਬ ਦਾ ਬਿਲ ਦਿੱਤਾ ਜੋ ਅਮੂਰਤ-ਕਲਾ ਦੀਆਂ ਗੱਲਾਂ ਕਰਦਾ ਸੀ ਅਤੇ ਜਿਸਦਾ ਚਿਹਰਾ ਸੁੰਦਰ ਸੀ। ਜਦੋਂ ਕੋਈ ਵਿਅਕਤੀ ਖ਼ੁਦ ਪਵਿੱਤਰ ਹੁੰਦਾ ਹੈ ਤਾਂ ਸ਼ਰਾਬਖ਼ਾਨਾ ਵੀ ਪਵਿੱਤਰ ਹੋ ਜਾਂਦਾ ਹੈ।

ਮੇਰੇ ਵਿਚਾਰ ਵਿੱਚ ਭਾਵੀ ਹੋਰ ਕੁਝ ਨਹੀਂ, ਸਿਵਾਇ ਉਹਨਾਂ ਮਾਨਸਿਕ ਘੁੰਡੀਆਂ ਦੇ ਜੋ ਅਸੀਂ ਆਪਣੇ ਹੀ ਡਰ ਨਾਲ ਬੰਨ੍ਹ ਲੈਂਦੇ ਹਾਂ। ਤਾਰੇ ਅਨਿਸ਼ਚਿਤ ਕੋਸ਼ਿਸ਼ਾਂ ਤੋਂ ਸਿਵਾ ਹੋਰ ਕੁਝ ਨਹੀਂ ਹਨ। ਤਦ, ਕਰਮ ਕਰਨਾ ਆਪਣੇ ਆਪ ਨੂੰ ਜਲਾਵਤਨ ਕਰਨਾ ਹੈ। ਆਜ਼ਾਦੀ ਦਾ ਅਰਥ ਹੈ – ਆਪਣੇ ਆਪ ਵਿੱਚੋਂ ਕੁਝ ਵੀ ਬਾਹਰ ਨਾ ਛੱਡਣਾ। ਸੰਪੂਰਨ ਘਟਨਾ ਜੀਵਨ ਦੀ ਦ੍ਰਿਸ਼ਟੀ ਹੈ ਅਤੇ ਅਨੰਤਤਾ ਹੈ, 'ਮੈਂ'। ਤੁਸੀਂ ਅਨੰਨਤਾ ਤੋਂ ਕਦੇ ਮੁਕਤ ਨਹੀਂ ਹੋ ਸਕਦੇ, ਕਿਉਂਕਿ ਤੁਸੀਂ ਕਦੇ ਉਸ 'ਮੈਂ' ਤੋਂ ਮੁਕਤ ਨਹੀਂ ਹੋ ਸਕਦੇ। ਇਥੋਂ ਤਕ ਕਿ ਜਦੋਂ ਤੁਸੀਂ ਕਹਿੰਦੇ ਹੋ ਕਿ ਤੁਸੀਂ ਮੁਕਤ ਹੋ ਸਕਦੇ ਹੋ ਤਾਂ ਇਹ ਕਹਿਣ ਵਾਲਾ ਵੀ 'ਮੈਂ' ਹੀ ਹੈ। ਕੀ 'ਮੈਂ' ਕੁਝ ਕਹਿ ਸਕਦਾ ਹੈ ? ਨਹੀਂ, ਇਹ ਕੁਝ ਨਹੀਂ ਕਹਿ ਸਕਦਾ, ਉਸ ਤੋਂ ਵੱਧ ਨਹੀਂ ਜਿੰਨੀ ਕਿ ਕਾਲ ਵਿੱਚ ਅਨੰਤਤਾ ਹੈ। ਪਰੰਤੂ ਆਪਣੇ ਆਪ ਨੂੰ ਵੇਖਦਾ ਹੋਇਆ ਕਾਲ ਅਨੰਤਤਾ ਹੈ ਜਿਵੇਂ ਕਿ ਆਪਣੇ ਆਪ ਨੂੰ ਵੇਖਦੀ ਹੋਈ ਲਹਿਰ ਪਾਣੀ ਹੈ। ਇਸ ਦਰਮਿਆਨ ਹਵਾ ਉਠਦੀ ਹੈ ਅਤੇ ਮੌਨਸੂਨੀ ਹਵਾਵਾਂ ਚੱਲਦੀਆਂ ਹਨ, ਸਫੈਦ ਫੇਨਿਲ ਲਹਿਰਾਂ ਉਠਦੀਆਂ ਹਨ, ਟਕਰਾਉਂਦੀਆਂ ਹਨ, ਪ੍ਰਦਰਸ਼ਨ ਕਰਦੀਆਂ ਹਨ, ਅਤੇ ਟੀਸੀ ਤੋਂ ਟੀਸੀ ਤਕ ਜਲੂਸ ਦੀ ਸ਼ਕਲ ਵਿੱਚ ਕੰਢੇ ਤਕ ਆਉਂਦੀਆਂ ਹਨ। ਕੋਈ ਲਹਿਰ ਜਾਂ ਟੀਸੀ ਭਾਵੇਂ ਕਿੰਨੀ ਸਾਹੋਸਾਹੀ ਹੋਵੇ, ਜੀਵਨ ਨਹੀਂ ਹੈ : ਜੀਵਨ ਦਾ ਅਰਥ ਪਾਣੀ ਹੈ ਜਾਂ ਸਗੋਂ ਜੀਵਨ ਦਾ ਅਰਥ ਲੀਲਾ ਹੈ, ਨਾਟਕ ਹੈ।

ਉਪਲਬਧੀ ਨਹੀਂ, ਸਗੋਂ ਸਵੈ-ਪਹਿਚਾਣ ਹੀ ਸ਼ੁੱਧ ਮਹੱਤਤਾ ਹੈ। ਕ੍ਰਿਆ ਦੇ ਬਾਹਰਮੁਖੀ ਸਹਾਇਕ ਜ਼ਰੂਰ ਰੁਕਣੇ ਚਾਹੀਦੇ ਹਨ, ਤਦ ਅਸੀਂ ਆਪਣੀ ਹੀ ਹਿਫ਼ਾਜ਼ਤ, ਆਪਣੀ ਨਿਰਾਸ਼ਾ ਵੱਲ ਪਰਤ ਆਉਂਦੇ ਹਾਂ। ਇੰਜ ਘੁੰਡੀਆਂ ਖੁੱਲ੍ਹ ਜਾਂਦੀਆਂ ਹਨ ਅਤੇ ਅਸੀਂ ਭੂਮਧ ਸਾਗਰ ਦੀ ਸਹਿਜਤਾ ਅਤੇ ਸ਼ਾਂਤੀ ਹਾਸਲ ਕਰ ਲੈਂਦੇ ਹਾਂ।

ਅੰਤਰਮੁਖੀ ਹੋਣਾ ਸੱਚਾ ਜਨਮ ਹੈ। ਅਸਲ ਵਿੱਚ ਬ੍ਰਾਹਮਣ ਉਹੀ ਹੈ ਜੋ ਸਿਖਰ ਨੂੰ ਅੰਦਰ ਵੱਲ ਮੋੜ ਲੈਂਦਾ ਹੈ : ਤੁਸੀਂ ਭਾਵੇਂ ਜਗਨ ਨਾਥ ਭੱਟ ਵਾਂਗ ਮਹਾਨ ਪੰਡਿਤ ਹੋਵੋ ਜਾਂ ਕਪਿਲ ਆਚਾਰੀਆ ਵਾਂਗ ਤਰਕ-ਸ਼ਾਸਤਰ ਵਿੱਚ ਮਾਹਰ ਹੋਵੋ, ਤਾਂ ਵੀ ਸੱਚਾ ਜੀਵਨ, ਸੱਚਾ ਬ੍ਰਾਹਮਣੀ ਜੀਵਨ ਤਾਂ ਹੀ ਸ਼ੁਰੂ ਹੁੰਦਾ ਹੈ ਜਦੋਂ ਤੁਸੀਂ ਆਪਣੀ ਅਨੰਤਤਾ ਵਿੱਚ ਆਪਣੇ ਆਪ ਨੂੰ ਪਹਿਚਾਣ ਲੈਂਦੇ ਹੋ। ਕਿਸੇ ਪਲ ਤੁਹਾਨੂੰ ਜੀਵਨ ਨੂੰ ਰੋਕ ਕੇ ਉਸ ਅੰਦਰ ਝਾਕਣਾ ਚਾਹੀਦਾ ਹੈ। ਵਿਆਹ ਜਾਂ ਮਮਤਾ, ਪੀੜ ਜਾਂ ਸਫਲਤਾ ਦੀ ਨੇੜਤਾ-ਪ੍ਰੇਮ – ਤੁਹਾਨੂੰ ਆਪਣੇ ਆਪ ਵਿੱਚ ਡੁਬੋ ਸਕਦੇ ਹਨ। ਤੇ ਜਦੋਂ ਤੁਸੀਂ ਆਪਣੀ ਅੰਦਰਲੀ ਗੰਗੋਤਰੀ ਵਿੱਚ ਡੁਬਕੀ ਲਗਾਉਂਦੇ ਅਤੇ ਉਭਰਦੇ ਹੋ ਤਾਂ

*ਕਾਸ਼ੀ ਕਸ਼ੇਤਰਮ ਸ਼ਰੀਰਮ*

*ਤ੍ਰਿਭੁਵਨ ਜਨਨੀ ਵਿਆਪਿਨ ਗਿਆਨ ਗੰਗਾ*
– ਮੇਰੀ ਦੇਹ, ਪਵਿੱਤਰ ਥਾਂ ਹੈ ਬਨਾਰਸ
ਮੇਰੇ ਅੰਦਰ ਗਿਆਨ ਵਾਂਗ ਫੈਲੀ ਹੈ ਗੰਗਾ
ਤਿੰਨਾਂ ਲੋਕਾਂ ਦੀ ਮਾਂ ।

ਗੁਣਗੁਣਾਉਂਦੇ ਹੋਏ ਤੁਸੀਂ ਆਪਣੀਆਂ ਗੰਢਾਂ ਖੋਲ੍ਹ ਲੈਂਦੇ ਹੋ। ਇਸੇ ਕਰਕੇ ਬਨਾਰਸ ਪਵਿੱਤਰ ਹੈ ਅਤੇ ਮਾਂ ਗੰਗਾ ਪਾਪਹਰਣੀ। ਕਰਮ ਕਰਦੇ ਹੋਏ ਇਹ ਸੋਚਣਾ ਕਿ ਤੁਸੀਂ ਕਰਤਾ ਹੋ, ਪਾਪ ਹੈ। ਮੁਕਤੀ ਇਹ ਮੰਨਣ ਵਿੱਚ ਹੈ ਕਿ ਤੁਸੀਂ ਕਦੇ ਵੀ ਕਿਸੇ ਕਰਮ ਦੇ ਕਰਤਾ ਜਾਂ ਭੋਗੀ ਨਹੀਂ ਹੋ ਸਕਦੇ। ਅਜਿਹੀ ਜੀਵਨ – ਗੰਗਾ ਵਿੱਚ ਤਕਦੀਰ ਘੁਲ ਜਾਂਦੀ ਹੈ 'ਤੇ ਤਸੀਂ ਆਪਣੇ ਹੀ ਮਹਾਂਸਾਗਰ ਵੱਲ ਵਹਿ ਨਿਕਲਦੇ ਹੋ ।

ਜਦੋਂ ਕਿਸ਼ਤੀ ਇੰਜਣ ਦੇ ਸ਼ੋਰ ਅਤੇ ਕਟ-ਕਟ ਦੀ ਆਵਾਜ਼ ਨਾਲ ਇੰਗਲਿਸ਼ ਚੈਨਲ ਪਾਰ ਕਰ ਰਹੀ ਸੀ ਅਤੇ ਲਹਿਰਾਂ ਦੇ ਸਿਖਰ ਤੋਂ ਕੰਢੇ ਤਕ ਨੀਲਾ ਅਕਾਸ਼ ਫੈਲਿਆ ਹੋਇਆ ਸੀ, ਤਦ ਮੈਂ ਸੋਚਿਆ ਕਿ ਉਹ ਇੰਗਲੈਂਡ ਦਾ ਅੱਡਰਾ, ਪਵਿੱਤਰ ਰਾਜ ਸੀ ਅਤੇ ਦੂਸਰੇ ਪਾਸੇ ਸੀ ਹਰੇ ਪਾਣੀ ਅਤੇ ਲਹਿਰਾਂ ਤੋਂ ਪਰ੍ਹੇ ਝੰਜੋੜੀ ਹੋਈ ਮਨੁੱਖਤਾ ਦਾ ਵਿਸ਼ਾਲ ਸਮੁੰਦਰ: ਕ੍ਰਾਂਤੀ ਦਾ ਫ੍ਰਾਂਸ, ਮਨੁੱਖੀ ਅਧਿਕਾਰਾਂ ਦਾ ਫ੍ਰਾਂਸ; ਗੁਲਾਮੀ, ਜਾਤੀ ਅਤੇ ਪਾਪ ਸਵੀਕ੍ਰਿਤੀ ਦਾ ਭਰਮ ਦੇ ਖਿਲਾਫ਼ ਰੋਮਾਂਚਿਕ ਵਿਸਫੋਟ; ਫ੍ਰਾਂਸ, ਜਿੱਥੇ "ਪਰਮਾਤਮਾ ਚੌਰਾਹੇ ਵਿੱਚ ਬੈਠ ਕੇ" ਅੱਗ ਨਾਲ ਹੱਥ ਸੇਕਦਾ ਹੈ ।

*ਹੇ ਪ੍ਰਭੂ ਮੈਂ ਤੁਹਾਡੇ ਸੰਸਕਾਰਾਂ ਵਿੱਚ ਤੁਹਾਡੇ ਭਗਤਾਂ*
*ਰਾਹੀਂ ਸ਼ਾਮਲ ਕੀਤੇ ਜਾਣ 'ਤੇ ਮਾਣ ਮਹਿਸੂਸ ਕਰਦਾ ਹਾਂ ।*

ਜਦੋਂ ਸਮੁੰਦਰੀ ਚੀਲ੍ਹ ਸਿਰ ਦੇ ਉਪਰ ਉਡ ਰਹੀ ਸੀ ਅਤੇ ਹਵਾ ਵਿੱਚ ਘੁਲੀ ਨਮਕੀਨ ਗੰਧ ਸਾਹਾਂ ਨੂੰ ਡੂੰਘਿਆਂ ਕਰ ਰਹੀ ਸੀ, ਤਦ ਡੈੱਕ 'ਤੇ ਬੈਠ ਕੇ ਸਹਿਜੇ-ਸਹਿਜੇ ਅਤੇ ਜਾਣ ਬੁਝ ਕੇ ਇੱਕ-ਇੱਕ ਕਰ ਕੇ ਮੈਂ ਆਪਣੀਆਂ ਚਿੱਠੀਆਂ ਖੋਲ੍ਹੀਆਂ। ਮੈਂ ਘੱਟੋ-ਘੱਟ ਛੇ ਦਿਨ ਤੋਂ ਬਰਕਲੇ ਸਟਰੀਟ ਸਥਿਤ ਕੁਕ ਦੇ ਦਫ਼ਤਰ ਨਹੀਂ ਗਿਆ ਸੀ ਜਿੱਥੇ ਮੇਰੀ ਡਾਕ ਆਉਂਦੀ ਸੀ ਅਤੇ ਗੱਡੀ ਫੜਨ ਆਉਂਦੇ ਸਮੇਂ ਉਥੋਂ ਸਾਰੀ ਡਾਕ ਲੈ ਕੇ ਆਇਆ ਸੀ। ਉਸ ਸਵੇਰ ਗ੍ਰੀਨ ਪਾਰਕ ਬਹੁਤ ਸੁੰਦਰ ਸੀ ਜਦੋਂ ਮੇਰੀ ਟੈਕਸੀ ਪਿਕੇਡਿਲੀ ਜਾ ਰਹੀ ਸੀ, ਉਹ ਆਪਣੇ ਹੀ ਨਾਲ ਕੀਤੇ ਕਲਪਿਤ ਇਕਰਾਰ ਵਿੱਚ ਗੁਆਚਿਆ ਦਿਖਾਈ ਦਿੰਦਾ ਸੀ – ਅਕਾਸ਼, ਨਦੀਆਂ, ਮਹਿਲ ਬਣਾਉਂਦਾ ਹੋਇਆ ਜਿਵੇਂ ਇੰਗਲੈਂਡ ਦਾ ਹਥੇਲੀ ਜਿੰਨਾ ਚੌੜਾ ਸਥਾਨ ਹਮੇਸ਼ਾ ਅਜਿਹਾ ਹੀ ਸੀ ਜੋ ਮੇਰਾ ਸੀ – ਮੇਰਾ ਆਪਣਾ, ਮੇਰੇ ਨਾਂ ਲੱਗਾ, ਰੇਲਿੰਗਨੁਮਾ ਅਤੇ ਪਵਿੱਤਰ। ਜੋ ਵਿਅਕਤੀ ਇੰਗਲੈਂਡ ਵਿੱਚ ਆਪਣੇ ਰਹਿਣ ਲਈ ਘਰ ਅਤੇ ਮੌਤ ਬਾਅਦ ਕਬਰ ਨਹੀਂ ਹਾਸਲ ਕਰ ਸਕਦਾ, ਉਸ ਨੂੰ ਕਦੇ ਵੀ ਉਸਦੀ ਬਰਾਦਰੀ ਵਿੱਚ, ਉਸ ਦੇ ਸੰਸਕਾਰ ਵਿੱਚ ਸ਼ਾਮਲ ਨਹੀਂ ਕੀਤਾ ਗਿਆ। ਇੰਗਲੈਂਡ ਦੇ ਸਜੀਵ ਰੁੱਖਾਂ ਵਿੱਚ ਡਰੂਇਡ ਆਪਣੀ ਖ਼ਾਮੋਸ਼ ਪਰਿਵਿਆਪਕਤਾ ਦਾ ਕੁਝ ਅੰਸ਼ ਛੱਡ ਗਏ ਹਨ ।

ਤਿੰਨ ਚਿੱਠੀਆਂ ਸਨ। ਮੈਂ ਆਪਣੇ ਆਪ ਵਿੱਚ ਏਨਾ ਆਜ਼ਾਦ ਸੀ ਕਿ ਮੈਂ ਮਹਿਸੂਸ

ਕੀਤਾ ਕਿ ਮੈਂ ਸਮੁੰਦਰ ਕੋਲ ਜਾ ਕੇ ਪਾਣੀ ਵਿੱਚ ਛਾਲ ਮਾਰ ਸਕਦਾ ਸੀ ਜਾਂ ਅਕਾਸ਼ ਦੇ ਮੋੜ ਦੇ ਆਰ-ਪਾਰ ਉਡ ਸਕਦਾ ਹਾਂ ਜਾਂ ਕਿਸੇ ਸੰਗੀਤਕ ਰਾਗ ਵਾਂਗ ਪਾਰਦਰਸ਼ੀ ਅਤੇ ਸ਼ੁੱਧ ਹੋ ਸਕਦਾ ਹਾਂ। ਦੁਨੀਆ ਵਿਚ ਕਿਤੇ ਕੁਝ ਵੀ ਹੁੰਦਾ ਰਹੇ, ਮੈਂ ਉਸ ਤੋਂ ਬੇਖ਼ਬਰ ਸੀ। ਮੈਂ ਆਪਣੀ ਕੇਂਦਰੀ ਸੱਤਾ ਵਿੱਚ ਸਥਿਤ ਅਤੇ ਸੱਚਾ ਸੀ।

ਪਹਿਲੀ ਚਿੱਠੀ ਜੋ ਮੈਂ ਖੋਲ੍ਹੀ ਉਹ ਸਰੋਜਾ ਦੀ ਸੀ। ਉਹ ਬਿਲਕੁਲ ਉਦਾਸ ਅਤੇ ਸਪਸ਼ਟ ਸੀ। ਉਸ ਨੇ ਉਹਨਾਂ ਮਾਯੂਸੀਆਂ ਬਾਰੇ ਲਿਖਿਆ ਸੀ ਜਿਨ੍ਹਾਂ ਦਾ ਉਹਨਾਂ ਨੂੰ ਦਿਨ-ਪ੍ਰਤੀਦਿਨ ਸਾਹਮਣਾ ਕਰਨ੍ਹਾ ਪੈ ਰਿਹਾ ਸੀ : ਮੈਡੀਕਲ ਕਾਲਜ ਵਿੱਚ ਦਾਖ਼ਲਾ ਨਾ ਮਿਲਣਾ, ਕਿਉਂਕਿ ਅਖ਼ੀਰਲੇ ਪਲ ਯੂਨੀਵਰਸਿਟੀ ਨੂੰ ਪਤਾ ਚੱਲ ਗਿਆ ਕਿ ਉਹ ਬ੍ਰਾਹਮਣ ਹੈ; ਕਿਸੇ ਔਰਤ ਦੀ ਹੋਂਦ ਵਿੱਚ ਖਲਬਲੀ, ਤੋੜ-ਫੋੜ ਪੈਦਾ ਕਰਨੀ ਤੇ ਅੰਤ ਉਸ ਨੂੰ ਉਦਾਸ ਕਰਨ ਲਈ ਅਨਕਾਂ ਛੋਟੇ-ਮੋਟੇ ਅਣਸੁਖਾਵੇਂ ਪ੍ਰਸੰਗਾਂ ਵਿਚੋਂ ਕੁਝ ਅਜਿਹੇ ਜੋ ਸੁਤੇਲੀ ਮਾਂ ਦੇ ਰਹਿਣ ਨਾਲ ਜੀਵਨ ਵਿੱਚ ਆ ਸਕਦੇ ਹਨ। "ਮੈਂ ਸਵੇਰੇ - ਸ਼ਾਮ ਬਿਸਤਰੇ 'ਚ ਲੇਟੀ ਉਸ ਪਿਤਾ ਦੇ ਬਾਰੇ ਵਿੱਚ ਸੋਚਦੀ ਰਹਿੰਦੀ ਹਾਂ ਜੋ ਨਹੀਂ ਹੈ ਅਤੇ ਉਸ ਪਿਆਰੇ ਭਰਾ ਦੇ ਬਾਰੇ ਜੋ ਬਹੁਤ ਦੂਰ ਹੈ। ਵੀਰ ਜੀ, ਮੈਂ ਜ਼ਿੰਦਗੀ ਦੀ ਲੜਾਈ ਇੱਕਲਿਆਂ ਨਹੀਂ ਲੜ ਸਕਦੀ ਤੇ ਮੈਂ ਤੁਹਾਡੇ ਵਾਂਗ ਸੰਤ ਵੀ ਨਹੀਂ ਹਾਂ। ਮੈਂ ਵਿਆਹ ਕਰਾਉਣ ਦਾ ਫ਼ੈਸਲਾ ਕਰ ਲਿਆ ਹੈ। ਮੈਂ ਆਪਣੇ ਲਈ ਜੋ ਆਦਮੀ ਚੁਣਿਆ ਹੈ ਉਹ ਉਹੋ ਜਿਹਾ ਤਾਂ ਨਹੀਂ ਜਿਹੋ ਜਿਹਾ ਤੁਸੀਂ ਚੁਣਦੇ। ਏਨਾ ਚੰਗਾ ਆਦਮੀ, ਏਨਾ ਉਦਾਰਚਿਤ, ਸੱਚਾ ਅਤੇ ਸੁਯੋਗ - ਪਰੰਤੂ ਉਹ ਮੇਰੇ ਲਈ ਬਿਲਕੁਲ ਨਹੀਂ ਬਣਿਆ ਹੈ। ਇਹ ਤਾਂ ਉਵੇਂ ਹੀ ਹੈ ਜਿਵੇਂ ਜੇਕਰ ਮੈਂ ਕੱਨੜ ਬੋਲਾਂ ਤਾਂ ਉਹ ਨੇਪਾਲੀ ਬੋਲੇਗਾ ਜਾਂ ਜੇਕਰ ਉਹ ਗ਼ੋਲਫ਼ ਖੇਡੇ ਤਾਂ ਮੈਂ ਸ਼ਤਰੰਜ। ਪਰ ਉਸਦੀ ਆਮਦਨ ਅੱਛੀ ਹੈ, ਉਹ ਵਫ਼ਾਦਾਰ ਅਤੇ ਈਮਾਨਦਾਰ ਰਹੇਗਾ ਕਿਉਂਕਿ ਉਹ ਕਹਿੰਦਾ ਹੈ ਕਿ ਜਦੋਂ ਮੈਂ ਪੰਜ ਵਰ੍ਹਿਆਂ ਦੀ ਸੀ ਉਦੋਂ ਤੋਂ ਹੀ ਉਹ ਮੇਰੇ ਨਾਲ ਵਿਆਹ ਕਰਨਾ ਚਾਹ ਰਿਹਾ ਸੀ। ਵੀਰ ਜੀ, ਮੈਨੂੰ ਅਸ਼ੀਰਵਾਦ ਦਿਓ।"

ਬੰਬਈ ਦੇ ਸਮੁੰਦਰੀ-ਤੱਟ ਉਤੇ ਛੋਟੀ ਮਾਂ ਨੂੰ ਵਚਨ ਦੇਣ ਪਿੱਛੋਂ ਮੈਂ ਇੰਜ ਆਪਣੀ ਜ਼ੁੰਮੇਵਾਰੀ ਨਿਭਾਈ ਸੀ।

ਭਾਰਤ ਤੋਂ ਆਈਆਂ ਦੂਜੀਆਂ ਦੋ ਚਿੱਠੀਆਂ ਨਿਰੇ ਕਾਰੋਬਾਰੀ ਕਾਗ਼ਜ਼ ਸਨ ਜਿਨ੍ਹਾਂ ਉਪਰ ਮੇਰੇ ਦਸਖ਼ਤ ਹੋਣੇ ਸਨ। ਇਹਨਾਂ ਵਿੱਚ ਮੇਰੇ ਪਿਤਾ ਦੇ ਬੀਮੇ ਦੀ ਰਕਮ, ਛੋਟੀ ਮਾਂ ਦੇ ਨਾਂ ਮੇਰੇ ਵੱਲੋਂ ਕੀਤੀ ਜਾ ਰਹੀ ਜਾਇਦਾਦ ਦਾ ਅਧਿਕਾਰ-ਪੱਤਰ, ਪਿਤਾ ਦੀ ਕਾਰ ਦੀ ਵਿਕਰੀ ਅਤੇ ਮਕਾਨ ਦੀ ਮਲਕੀਅਤ ਵਿੱਚ ਤਬਦੀਲੀ ਕਰਨ ਨਾਲ ਸੰਬੰਧਤ ਕਾਗ਼ਜ਼ਾਤ ਸਨ। ਸੁਕੁਮਾਰੀ ਦਾ ਸਰਪਰਸਤ ਹੋਣ ਦੇ ਨਾਤੇ ਸਕੂਲ ਵਿੱਚ ਉਸ ਦੀ ਪ੍ਰਗਤੀ ਦੀ ਤਿਮਾਹੀ-ਰਿਪੋਰਟ ਵੀ ਮੈਨੂੰ ਮਿਲੀ ਸੀ। ਉਸ ਦੁਪਹਿਰ ਮੈਂ ਸਮੁੱਚੇ ਅਕਾਸ਼ ਉਪਰ ਅਧਿਕਾਰ ਜਮਾਉਣ ਅਤੇ ਆਪਣੇ ਸਾਹਾਂ ਵਿੱਚ ਸਮੁੰਦਰ ਦੀ ਵਿਸ਼ਾਲਤਾ ਨੂੰ ਮਹਿਸੂਸ ਕਰਨ ਦੀ ਜਿੰਨੀ ਮਰਜ਼ੀ ਖ਼ਾਹਸ਼ ਕਰਦਾ, ਮੈਨੂੰ ਬਾਰ-ਬਾਰ ਯਾਦ ਆ ਰਿਹਾ ਸੀ ਕਿ ਮੈਂ ਇੱਕ ਭਰਾ, ਇੱਕ ਪੁੱਤਰ ਅਤੇ ਘਰ-ਪਰਿਵਾਰ ਦਾ ਇੱਕੋ-ਇੱਕ ਮੁਖੀ ਹਾਂ।

ਪਰੰਤੂ ਮਾਦਲੇਨ ਦੀ ਚਿੱਠੀ, ਜਿਸ ਨੂੰ ਆਪਣੇ ਅੰਦਰ ਪਈਆਂ ਗੰਢਾਂ ਕਾਰਨ ਸਭ ਤੋਂ ਅਖ਼ੀਰ ਵਿੱਚ ਖੋਲ੍ਹਿਆ ਸੀ, ਬਹੁਤ ਹੀ ਉਦਾਸ ਅਤੇ ਖੁੱਲ੍ਹੀ ਸੀ। ਉਸ ਨਾਲ ਵੀ ਕੁਝ ਵਾਪਰ ਗਿਆ ਸੀ ; ਉਸ ਨੇ ਕਿਹਾ ਸੀ, ਜਦੋਂ ਮੈਂ ਦੂਰ ਹੁੰਦਾ ਹਾਂ ਤਾਂ ਹਾਥੀ ਉਸ ਨੂੰ ਸਭ ਕੁਝ ਦੱਸ ਦਿੰਦਾ ਹੈ। ਉਸ ਵਿੱਚ ਉਸ ਦੀ ਸ਼ਾਂਤ ਮਾਯੂਸੀ ਲੁਕੀ ਪਈ ਸੀ : ਕੁਝ ਵੀ ਪਹਿਲਾਂ ਵਰਗਾ ਨਹੀਂ ਸੀ ਰਿਹਾ। ਅਜਿਹੀ ਉਦਾਸੀ ਦਾ ਇੱਕ ਡਲਾ ਮੇਰੇ ਸੰਘ ਵਿੱਚ ਵੜ ਗਿਆ : ਓ ਮਾਦਲੇਨ, ਮਾਦਲੇਨ..... "ਮੈਂ ਤੁਹਾਡੇ ਤੋਂ ਕੁਝ ਨਹੀਂ ਮੰਗ ਸਕਦੀ," ਉਸ ਨੇ ਲਿਖਿਆ ਸੀ, "ਕਿਉਂਕਿ ਜਿਵੇਂ ਕਿ ਤੁਸੀਂ ਕਹਿੰਦੇ ਹੋ ਮੰਗਣਾ ਉਸ ਪੱਧਰ 'ਤੇ ਹੁੰਦਾ ਹੈ ਜਿੱਥੋਂ ਲੈਣਾ ਕਦੀ ਨਹੀਂ ਹੋ ਸਕਦਾ। ਕੌਣ ਮੰਗਦਾ ਹੈ ਅਤੇ ਕੌਣ ਦਿੰਦਾ ਹੈ ? ਜ਼ਿੰਦਗੀ ਇੱਕ ਨੀਰਸ ਗੀਤ ਦਾ ਨਾਂ ਹੈ। ਤੁਸੀਂ ਹੋ ਅਤੇ ਮੈਂ ਜਾਣਦੀ ਹਾਂ, ਤੁਸੀਂ ਉਥੇ ਹੋ। ਤੁਸੀਂ ਨਹੀਂ ਹੋ ਅਤੇ ਫਿਰ ਵੀ ਮੈਂ ਜਾਣਦੀ ਹਾਂ ਕਿ ਤੁਸੀਂ ਹੋ। ਤੁਸੀਂ ਮੈਥੋਂ ਖੁੱਸ ਰਹੇ ਹੋ — ਮੈਂ ਜਾਣਦੀ ਹਾਂ ਤੁਸੀਂ ਮੈਥੋਂ ਖੁੱਸ ਜਾਵੋਗੇ। ਫਿਰ ਵੀ ਮੈਂ ਤੁਹਾਡੇ ਸਿਵਾ ਹੋਰ ਕਿੱਥੇ ਜਾ ਸਕਦੀ ਹਾਂ ?"

ਬੂਲੋਨ ਬਦਸੂਰਤ ਲੱਗ ਰਿਹਾ ਸੀ - ਚਿਮਨੀਆਂ, ਨਾ ਸਾਫ਼ ਕੀਤੇ ਘਰਾਂ, ਛੋਟੀਆਂ ਸਰਾਵਾਂ ਅਤੇ ਫ਼ਜ਼ੂਲ ਦੇ ਮੀਂਹ ਕਾਰਨ। ਗੱਡੀ ਵਿੱਚ ਮੈਂ ਇੱਕ ਵਧੀਆ ਕਾੱਫ਼ੀ ਨਾਲ ਆਪਣੇ ਆਪ ਨੂੰ ਗਰਮ ਕੀਤਾ ਅਤੇ ਰਾਤ ਨੇ ਮੇਰੇ ਉਪਰ ਗਤੀ ਅਤੇ ਇਕੱਲੇਪਨ ਦੀ ਚਾਦਰ ਪਾ ਦਿੱਤੀ। ਦੁੱਖ ਵਿੱਚ ਕੋਈ ਚੀਜ਼ ਏਨੀ ਸਹਾਇਤਾ ਨਹੀਂ ਕਰਦੀ ਜਿੰਨੀ ਕਿ ਲੈਅ ਜਾਂ ਤਾਲ - ਸਹਿਜੇ, ਸਹਿਜੇ ਘੁੰਮਣ ਵਾਲਾ ਪ੍ਰਾਰਥਨਾ-ਚੱਕਰ ਜਾਂ ਇੰਜਣ ਦੀ ਆਵਾਜ਼। ਹਾਸਲ ਇੱਜ਼ਤ-ਮਾਣ ਦੇ ਨਸ਼ਟ ਹੋਣ ਨਾਲ ਸ਼ਾਂਤੀ ਆਉਂਦੀ ਹੈ। ਤੁਸੀਂ ਨੀਂਦ ਵਿੱਚ ਗੁਆਚ ਸਕਦੇ ਹੋ ਅਤੇ ਪੈਰਿਸ ਵਿੱਚ ਜਾਗ ਸਕਦੇ ਹੋ ਜੋ ਨੀਰਸ ਅਤੇ ਖ਼ਾਲੀ ਹੈ ਅਤੇ ਈਫੇਲ ਟਾਵਰ ਦੇ ਨਾਲ ਲੰਬਾਈ ਵਿੱਚ ਫੈਲਿਆ ਹੋਇਆ ਹੈ।

ਮੇਰਾ ਹੋਟਲ ਐਵੀਨਿਊ ਮੈਕ-ਮੈਹਾਨ ਵਿੱਚ ਸੀ ਅਤੇ ਇਸ ਦੀ ਬੈਠਕ ਵਿੱਚ ਦਿਲੇਦਾਰ ਅਲਮਾਰੀਆਂ ਅਤੇ ਲੂਈ ਪੰਦਰਵੇਂ ਦੇ ਢੰਗ ਦੀਆਂ ਕੁਰਸੀਆਂ, ਸਭ ਕਿਸੇ ਦੂਸਰੀ ਦੁਨੀਆ ਤੋਂ ਆਈਆਂ ਲੱਗਦੀਆਂ ਸਨ : ਮੈਂ ਸੋਚਿਆ ਜੇਕਰ ਮੈਂ ਉਹਨਾਂ ਨੂੰ ਛੂਹਿਆ ਤਾਂ ਮੈਂ ਜਿਊਂਦੀ-ਜਾਗਦੀ ਮੌਤ ਨੂੰ ਛੂਹਾਂਗਾ। ਫਿਰ ਵੀ ਮੈਂ ਕੱਪੜੇ ਉਤਾਰੇ ਅਤੇ ਨਹਾਇਆ ; ਫਿਰ ਨੀਂਦ ਨਾ ਆਉਣ ਕਰਕੇ ਮੈਂ ਫਿਰ ਕੱਪੜੇ ਪਹਿਨ ਲਏ ਅਤੇ ਸ਼ਾਂ-ਜੇ-ਲਿਜ਼ੇ ਵਿੱਚ ਘੁੰਮਣ ਲੱਗ ਪਿਆ, ਇਹ ਚਾਹੁੰਦੇ ਹੋਏ ਕਿ ਕਿਤਾਬਾਂ ਦੀਆਂ ਦੂਕਾਨਾਂ ਖੁੱਲ੍ਹੀਆਂ ਹੋਣ। ਪਰੰਤੂ ਕਿਤਾਬਾਂ ਲਈ ਮੈਂ ਗ਼ਲਤ ਖੇਤਰ ਵਿੱਚ ਸੀ। ਚੁਸਤ, ਦਰੁਸਤ ਕੱਦ-ਕਾਠ ਵਾਲੀਆਂ ਲੰਮੀਆਂ, ਗੋਲ-ਮਟੋਲ ਜਾਂ ਪਤਲੀਆਂ ਲੜਕੀਆਂ ਨੂੰ ਵੇਖ ਕੇ ਇਥੇ ਇਸਤ੍ਰੀਤਵ ਦੀ ਪਵਿੱਤਰਤਾ ਦੇ ਟੁਕੜੇ-ਟੁਕੜੇ ਹੋ ਰਹੇ ਪ੍ਰਤੀਤ ਹੁੰਦੇ ਸੀ, ਤੇ ਮੇਰਾ ਮਨ ਉਦਾਸੀ ਨਾਲ ਭਰ ਉਠਿਆ — ਕਾਸ਼ ਮੈਂ ਫੂਕੇ ਦੇ ਬਾਹਰ ਉਸ ਲੜਕੀ ਦੀ ਮੁਸਕਾਨ ਦੇ ਜਵਾਬ ਵਿੱਚ ਮੁਸਕਰਾ ਸਕਦਾ, ਉਸ ਨੂੰ ਆਪਣੇ ਕੋਲ ਲਿਟਾ ਕੇ ਉਸ ਨਾਲ ਮਿੱਠੀਆਂ-ਮਿੱਠੀਆਂ ਗੱਲਾਂ ਕਰ ਸਕਦਾ। ਮੇਰੀ ਪਵਿੱਤਰਤਾ ਅਖੰਡ ਸੀ ਪਰੰਤੂ ਮੇਰੀ ਉਦਾਸੀ ਨੇ ਇਸ ਨੂੰ ਛਲਣੀ ਕਰ ਦਿੱਤਾ ਸੀ ਅਤੇ ਮੈਨੂੰ ਮੰਗਾਂ ਵਿੱਚ ਜਕੜ ਦਿੱਤਾ ਸੀ।

ਆਪਣੀ ਕਾਮ-ਵਾਸ਼ਨਾ ਵਿੱਚ ਆਦਮੀ ਅਕਹਿ ਰੂਪ ਵਿੱਚ ਕਮਜ਼ੋਰ ਹੁੰਦਾ ਹੈ ਅਤੇ ਪੈਰਿਸ ਦੀ ਵੇਸਵਾ ਦੀ ਆਪਣੀ ਉਦਾਸੀ ਕਿਸੇ ਦੀ ਉਦਾਸੀ ਨੂੰ ਅਰਥ ਪ੍ਰਦਾਨ ਕਰਦੀ ਲੱਗਦੀ ਹੈ ; ਕਿਸੇ ਨੂੰ ਆਪਣੇ ਆਪ ਨਾਲ ਲਗਾਓ ਵਿਖਾਉਣ ਲਈ ਅਤੇ ਸ਼ਾਇਦ ਕਵਿਤਾ ਦੀ ਪ੍ਰਕਿਰਤੀ ਵਿਅਕਤ ਕਰਨ ਲਈ ਵੀ। ਕਿਉਂਕਿ ਸਭ ਔਰਤਾਂ ਦੀ ਕੁੱਖ ਵਿੱਚ ਕਵਿਤਾ ਲੁਕੀ ਰਹਿੰਦੀ ਹੈ ਅਤੇ ਅਸੀਂ ਵੀ ਹਾਂ ਜੋ ਆਪਣੀ ਕਾਮ-ਵਾਸ਼ਨਾ ਦੀ ਪੂਰਤੀ ਦੀ ਖ਼ਾਹਸ਼ ਵਿੱਚ ਆਪਣੀ ਆਜ਼ਾਦੀ ਗੁਆ ਬੈਠਦੇ ਹਾਂ। ਸ਼ਿਵ ਦੀ ਨਗਰੀ, ਬਨਾਰਸ ਵਿੱਚ, ਵੇਸਵਾਵਾਂ ਗੰਗਾਂ ਨੂੰ ਹਲਦੀ ਅਤੇ ਸੋਨਾ ਚੜ੍ਹਾਉਂਦੀਆਂ ਹਨ ਅਤੇ ਜਦੋਂ ਉਹ ਨਦੀ ਵਿੱਚ ਡੁਬਕੀ ਲਗਾ ਕੇ ਤੋਂ ਉਪਰ ਉਠਦੀਆਂ ਹਨ ਤਾਂ ਉਹਨਾਂ ਦੀਆਂ ਸਡੌਲ ਛਾਤੀਆਂ ਅਤੇ ਵੇਲਾਂ ਵਰਗੇ ਕੋਮਲ ਸਰੀਰ ਕੰਬਣ ਲੱਗਦੇ ਹਨ। ਉਹਨਾਂ ਨੂੰ ਵੇਖ ਕੇ ਤੁਸੀਂ ਆਪਣੇ ਆਪ ਵਿੱਚ ਉਛਲ ਪੈਂਦੇ ਹੋ, ਇਸ ਇਹਸਾਸ ਨਾਲ ਕਿ ਗਿਆਨ ਆਪਣੇ ਆਪ ਉਪਜਿਆ ਹੈ, ਕਿ ਗਿਆਨ ਦਾ ਗਿਆਨ ਅਥਾਹ ਅਤੇ ਅਕਹਿ ਹੈ, ਪਰੰਤੂ ਬੁੱਲ੍ਹਾਂ ਉਪਰ ਤਾਜ਼ੇ ਕਪੂਰ ਦੀ ਗੰਧ ਨਾਲ : "ਮੇਰੇ ਚੰਨ, ਮੇਰੇ ਲਾਲ, ਮੇਰੇ ਮਾਣ।"

ਮੈਂ ਆਪਣੇ ਆਪ ਨੂੰ ਕਿਹਾ, ਨਹੀਂ, ਇਹ ਏਨੀ ਵੱਖਰੀ ਸਭਿਅਤਾ ਦੀ ਭਰਪੂਰਤਾ ਨਹੀਂ ਹੈ, ਇਥੇ ਬਹੁਤ ਜ਼ਿਆਦਾ ਗਿਆਨ ਨਾਲ ਕੁਆਰਾਪਨ ਨਸ਼ਟ ਹੋ ਜਾਂਦਾ ਹੈ ਅਤੇ ਇਸਤ੍ਰੀਤਵ ਨੇ ਆਪਣੇ ਅਧਿਕਾਰ ਗੁਵਾ ਦਿੱਤੇ ਸਨ, ਉਸ ਦਰਬੋਧ ਪਰਦਾਦਾਰੀ, ਉਸ ਫ਼ਕੀਰਾਨਾ ਸੰਕੋਚ ਨੂੰ ਛੱਡ ਕੇ ਜਿਸ ਨਾਲ ਔਰਤ ਆਪਣੀ ਸਚਾਈ ਉਪਰ ਪਰਦਾ ਪਾਉਂਦੀ ਹੈ। ਤੁਸੀਂ ਕਿਸੇ ਔਰਤ ਨੂੰ ਜਾਣ ਸਕਦੇ ਹੋ ਪਰ ਸਮਝ ਨਹੀਂ ਸਕਦੇ — ਕਿਉਂਕਿ ਜੇਕਰ ਤੁਸੀਂ ਉਸ ਨੂੰ ਸਮਝ ਲੈਂਦੇ ਹੋ ਤਾਂ ਤੁਸੀਂ ਕਦੇ ਵੀ ਗਿਆਨ ਦੇ ਤੀਰਥ ਯਾਤਰੀ ਨਹੀਂ ਹੋ ਸਕਦੇ। ਔਰਤਾਂ, ਸਭ ਔਰਤਾਂ ਕਵਿਤਾ ਕਹਿੰਦੀਆਂ ਹਨ : ਭਾਵੇਂ ਉਹ ਘਰ-ਗ੍ਰਹਿਸਥੀ ਦੀ ਗੱਲ ਕਰ ਰਹੀਆਂ ਹੋਣ ਜਾਂ ਐਲਮੂਨੀਅਮ ਦੇ ਭਾਂਡਿਆਂ ਦੀ, ਕਿਸੇ ਬੀਮਾਰ ਬੱਚੇ ਦੇ ਪੋਤੜੇ ਦੀ ਜਾਂ ਉਜੇਸ ਦੇ ਡਿਊਕ ਦੀ ਪਤਨੀ ਦੇ ਘਰ ਦੇ ਸਵਾਗਤ-ਸਮਾਰੋਹ ਦੀ, ਸਭ ਨਾਂ ਧਰਨ ਦੀ ਗੱਲ ਹੈ। ਕਿਉਂਕਿ ਕੋਈ ਵੀ ਔਰਤ, ਇਥੋਂ ਤਕ ਕਿ ਵੇਸਵਾ ਵੀ, ਚੀਜ਼ਾਂ ਨੂੰ ਨਾਂ ਦੇ ਸਕਦੀ ਹੈ, ਇਸੇ ਲਈ ਅਸੀਂ ਔਰਤ ਨੂੰ ਚਾਹੁੰਦੇ ਹਾਂ ਤੇ ਉਸਨੂੰ ਆਪਣੇ ਨਾਲ ਲਿਟਾਉਂਦੇ ਹਾਂ ; ਸ਼ਾਇਦ ਉਸ ਨੂੰ ਇੱਕ ਮਿੰਟ ਲਈ ਪਿਆਰ ਕਰਦੇ ਹਾਂ, ਇੱਕ ਅੰਤਰ-ਪ੍ਰੇਰਨਾ, ਸੰਪੂਰਨਤਾ ਅਤੇ ਜਲੌਅ - ਜਦੋਂ ਅਸੀਂ ਇਸ ਵਿੱਚ ਡੁੱਬ ਮਰਦੇ ਹਾਂ ਅਤੇ ਇਸ ਤਰ੍ਹਾਂ ਆਪਣੇ ਆਪ ਵਿੱਚ ਵੀ।

ਮੈਂ ਆਪਣੇ ਹੋਟਲ ਤਕ ਇੱਕਲਾ ਪੈਦਲ ਵਾਪਸ ਆਇਆ। ਮੇਰੀ ਖ਼ਾਹਸ਼ ਪ੍ਰਾਚੀਨ, ਪ੍ਰਮੁਖ ਅਤੇ ਅੱਟਲ ਸੀ। ਫਿਰ ਵੀ ਕੀ ਮੈਂ ਬ੍ਰਾਹਮਣ ਸੀ। ਪੈਰਿਸ ਦੀ ਉਹ ਵੇਸਵਾ ਭਟਕੀ ਹੋਈ ਔਰਤ ਹੋ ਸਕਦੀ ਸੀ, ਇੱਕ ਬੁਰਜ਼ਵਾ, ਉਸ ਲੜਕੀ ਵਾਂਗ ਜਿਸ ਨੂੰ ਮੈਂ ਇੱਕ ਵਾਰ ਕਿਲਚੀ ਦੇ ਕੈਫ਼ੇ ਵਿੱਚ ਮਿਲਿਆ ਸੀ। ਜਦੋਂ ਮੈਂ ਸ਼ਰਾਬ ਪਿਲਾ ਕੇ ਉਸਨੂੰ ਸਹਿਜ ਬਣਾ ਦਿੱਤਾ ਤਦ ਉਸਨੇ ਮੈਨੂੰ ਦੱਸਿਆ ਕਿ ਉਹ ਇਤਾਲਵੀ ਹੈ, ਇੱਕ ਅਜਿਹੇ ਸਤਿਕਾਰਯੋਗ ਆਦਮੀ ਦੀ ਸਤਿਕਾਰਯੋਗ ਪਤਨੀ, ਜੋ ਇੱਕ ਬੁਰੀ ਔਰਤ ਨਾਲ ਚਲਾ

ਗਿਆ ਅਤੇ ਉਸਨੂੰ ਛੱਡ ਗਿਆ। ਇਸ ਲਈ ਉਹ ਈਮਾਨਦਾਰੀ ਨਾਲ ਇੱਕ ਸਤਿਕਾਰਯੋਗ ਆਦਮੀ ਤੋਂ ਦੂਜੇ ਕੋਲ ਜਾਂਦੀ ਰਹੀ ਜਦੋਂ ਤਕ ਕਿ ਉਮਰ ਨੇ ਉਸ ਨੂੰ ਅਨਜਾਣੇ ਵਿੱਚ ਜਕੜ ਨਹੀਂ ਲਿਆ। "ਮੈਂ ਘਰ ਦੀ ਦੇਖਭਾਲ ਕਰ ਸਕਦੀ ਹਾਂ, ਕੱਪੜੇ ਧੋ ਸਕਦੀ ਹਾਂ, ਜੁਰਾਬਾਂ ਦੀ ਮਰੰਮਤ ਕਰ ਸਕਦੀ ਹਾਂ। ਮੈਨੂੰ ਸਿਰਫ਼ ਇੱਕ ਮਕਾਨ ਅਤੇ ਕਪੜੇ ਪ੍ਰੈਸ ਕਰਨ ਵਾਲੀ ਮਸ਼ੀਨ ਦੀ ਜ਼ਰੂਰਤ ਏ। ਤੁਸੀਂ ਵੇਖਣਾ — ਤੁਹਾਡੇ ਕੱਪੜੇ ਕਿੰਨੇ ਸਾਫ਼-ਸੁਥਰੇ ਰਹਿਣਗੇ। ਮੈਂ ਫ਼ਜ਼ੂਲ ਖ਼ਰਚ ਨਹੀਂ ਕਰਦੀ — ਮੈਂ ਸਰਫ਼ੇ ਨਾਲ ਚੱਲਾਂਗੀ...... " ਮੈਂ ਉਸ ਨੂੰ ਕੁਝ ਪੈਸੇ ਦਿੱਤੇ, ਉਸ ਦਾ ਸਿਰਨਾਵਾਂ ਲਿਆ, ਇਹ ਵਿਖਾਉਣ ਲਈ ਕਿ ਮੈਂ ਉਸ ਪ੍ਰਤੀ ਕਿੰਨਾ ਗੰਭੀਰ ਸੀ ਅਤੇ ਯਕੀਨਨ ਉਸ ਨੂੰ ਮਿਲਣ ਫਿਰ ਕਦੇ ਨਹੀਂ ਗਿਆ। ਮੈਨੂੰ ਬੱਸ ਕਪੂਰ ਦੀ ਗੰਧ ਅਤੇ ਅੰਗਾਂ ਉਪਰ ਹਲਦੀ ਦੇ ਪੀਲੇਪਣ ਦੀ ਜ਼ਰੂਰਤ ਸੀ।

ਨਹੀਂ, ਇਹ ਸਭ ਅਸਪਸ਼ਟ ਅਤੇ ਬੱਚਗਾਨਾ ਸੀ : ਸ਼ਾਂਜੇ ਲਿਜ਼ੇ ਦੇ ਪੈਰਿਸ ਵਿੱਚ ਇੱਕ ਠੰਡੀ ਰਾਤ ਨੂੰ ਕਿਸੇ ਯਾਤਰੀ ਦੇ ਵਿਚਾਰਾਂ ਵਾਂਗ। ਮੈਂ ਚਾਹਿਆ ਕਿ ਮੈਂ ਲੇਟਿਨ ਕਵਾਟਰ ਦੇ ਕਿਸੇ ਹੋਟਲ ਵਿੱਚ ਕਮਰਾ ਲਿਆ ਹੁੰਦਾ ਜਿੱਥੇ ਮੈਂ ਦਯ ਮਾਗੋ ਜਾ ਕੇ ਕਲਾ-ਅਲੋਚਕ ਹੈਨਰੀ ਬਾਦੁਇਨ ਨਾਲ ਗੱਲਾਂ ਕਰ ਸਕਦਾ। ਉਹ ਆਪਣੀਆਂ ਪੁਸਤਕਾਂ ਅਤੇ ਲੇਖ ਰਉ ਜੈਕਬ ਵਿੱਚ ਲਿਖਦਾ ਸੀ ਅਤੇ ਠੀਕ ਅੱਧੀ ਰਾਤ ਨੂੰ ਦਯ ਮਾਗੋ ਵਿੱਚ ਜਾਣ ਲਈ ਬਾਹਰ ਆਉਂਦਾ ਸੀ ; ਉਥੇ ਪਤਲਾ ਜਿਹਾ ਵੇਟਰ ਜਾਂਅ ਉਸ ਨੂੰ ਕਹਿੰਦਾ, "ਨਮਸਕਾਰ, ਮਿ. ਹੇਨਰੀ, ਹਾਲੇ ਕੇਵਲ ਫਰਵਰੀ ਏ ਅਤੇ ਮੌਸਮ ਕਿੰਨੇ ਅਜੀਬ ਏ।" ਅਤੇ ਛੋਟੀਆਂ - ਛੋਟੀਆਂ ਮੁੱਛਾਂ ਵਾਲਾ ਮਾਲਕ ਆ ਕੇ ਆਖਦਾ, "ਨਮਸਕਾਰ, ਮੰਸਿਏ ਹੇਨਰੀ, ਤਾਂ ਤੁਹਾਡਾ ਆਰਡਰ ਲਿਆ ਜਾ ਚੁੱਕਾ ਏ ?" "ਹਾਂ, ਚਾੱਕਲੇਟ, ਥੋੜ੍ਹਾ ਗਰਮ ਪਾਣੀ ਅਤੇ ਥੰਨ," ਜਾਂਅ ਉਤਰ ਵਿੱਚ ਆਖਦਾ। ਬੇਸ਼ਕ ਉਹ ਜਾਣਦਾ ਸੀ। ਜ਼ਰਾ ਦੱਸੋ, ਉਹ ਨਹੀਂ ਜਾਣੇਗਾ ਤਾਂ ਹੋਰ ਕੌਣ ਜਾਣੇਗਾ ?

ਹਾਂ, ਮੈਨੂੰ ਹੋਟਲ ਐਟਲਾਂਟਾਇਡ, ਰਉ ਦਯ ਸੇਨ ਵਿੱਚ ਕੈਮਰਾ ਲੈਣਾ ਚਾਹੀਦਾ ਸੀ, ਤੇ ਉਹ ਵਧੀਆ ਰਹਿਣਾ ਸੀ। ਮੈਂ ਅਚਾਨਕ ਮਹਿਸੂਸ ਕੀਤਾ ਕਿ ਅੱਧੀ ਰਾਤ ਲੰਘ ਚੁੱਕੀ ਸੀ ਅਤੇ ਸਾਵਿੱਤਰੀ ਸੌਂ ਗਈ ਹੋਵੇਗੀ ; ਜਾਂ ਹੋ ਸਕਦਾ ਹੈ ਉਸਦੀਆਂ ਅੱਖਾਂ ਖੁੱਲ੍ਹੀਆਂ ਹੋਣ ਅਤੇ ਕੱਜਲ ਹਾਲੇ ਵੀ ਗੱਲ੍ਹਾਂ ਉਪਰ ਵਹਿ ਰਿਹਾ ਹੋਵੇ - ਹੰਝੂਆਂ ਦੇ ਨਾਲ। "ਉਸ ਨੂੰ ਉਥੇ ਹੀ ਰਹਿਣ ਦਿਓ," ਉਹ ਕਹੇਗੀ, "ਕਿਉਂਕਿ ਜਦੋਂ ਮੈਂ ਇਸ ਨੂੰ ਵੇਖਦੀ ਹਾਂ ਤਾਂ ਜਾਣ ਜਾਂਦੀ ਹਾਂ ਕਿ ਮੈਂ ਤੁਹਾਡੇ ਲਈ ਰੋਈ ਹਾਂ।" "ਮੈਂ ਤੁਹਾਨੂੰ ਇੱਕ ਗੰਭੀਰ ਗੱਲ ਦੱਸਾਂ," ਉਸ ਨੇ ਮੈਨੂੰ ਫ਼ੋਨ 'ਤੇ ਕਿਹਾ, ਜਿਸ ਸਵੇਰ ਮੈਂ ਜਾ ਰਿਹਾ ਸੀ, "ਰਾਮ, ਕੀ ਮੈਂ ਤੁਹਾਨੂੰ ਦੱਸ ਸਕਦੀ ਹਾਂ ਕਿ ਮੈਂ ਐਤਵਾਰ ਤੋਂ ਆਪਣਾ ਮੂੰਹ ਨਹੀਂ ਧੋਤਾ, ਮੈਂ ਆਪਣੀ ਹਿੰਦੂ ਆਦਤ ਅਨੁਸਾਰ ਖਾਣਾ ਖਾਣ ਤੋਂ ਬਾਅਦ ਚੂਲੀ ਵੀ ਨਹੀਂ ਕੀਤੀ ਏ। ਹੋ ਸਕਦਾ ਏ, ਮੇਰੇ ਮੂੰਹ 'ਚੋਂ ਥੋ ਆ ਰਹੀ ਹੋਵੇ ਪਰ ਤੁਹਾਡੇ ਇੰਗਲੈਂਡ ਜਾਣ ਤਕ ਮੈਂ ਚਾਹੁੰਦੀ ਹਾਂ ਕਿ ਤੁਹਾਡੀ ਗੰਧ ਹੀ ਮੈਨੂੰ ਸੁਗੰਧੀ ਦੇਵੇ। ਆਖ਼ਰ, ਮੈਂ ਇੱਕ ਹਿੰਦੂ ਔਰਤ ਹਾਂ, ਮੇਰੇ ਸਵਾਮੀ।"

ਹਾਂ, ਉਸ ਸਵੇਰ ਹੀ ਉਸ ਨੇ ਇਹ ਸਭ ਮੈਨੂੰ ਕਿਹਾ ਸੀ। ਫਿਰ ਵੀ ਸਾਡੇ ਦੋਵਾਂ ਦਰਮਿਆਨ ਜ਼ਮੀਨ, ਸਮੁੰਦਰ ਅਤੇ ਸਮੇਂ ਦੀ ਕਿੰਨੀ ਦੂਰੀ ਆ ਗਈ ਸੀ। ਸ਼ਾਂਜੇ ਲਿਜ਼ੇ ਵਿੱਚ ਸੜਕ ਉਤੇ ਚੱਲਦੇ ਵਿਅਕਤੀ ਨੂੰ ਦੇਖਣਾ ਵੀ ਸਾਵਿੱਤਰੀ ਦੀ ਮੌਜੂਦਗੀ, ਉਸਦੀ ਆਵਾਜ਼, ਉਸਦੀ ਚਾਲ, ਉਸਦੇ ਹਾਵ-ਭਾਵ ਅਤੇ ਉਸਦੇ ਇਸਤ੍ਰੀਤਵ ਦੀ ਛੁਹ ਦੇ ਬਰਾਬਰ ਸੀ। ਆਦਮੀ ਲਈ ਔਰਤ ਬੇਨਾਮ ਹੈ। ਸਾਫ਼-ਸੁਥਰੀ ਜਾਂ ਗੰਦੀ, ਮੇਰੇ ਸਾਰੇ ਵਿਚਾਰ ਸਾਵਿੱਤਰੀ ਬਾਰੇ ਹੀ ਸਨ। ਮੈਂ ਆਪਣਾ ਮੂੰਹ ਸਾਫ਼ ਕੀਤਾ ਅਤੇ ਬਿਸਤਰੇ ਵਿੱਚ ਵੜ ਗਿਆ। ਮੈਂ ਬਹੁਤ ਚੰਗੀ ਤਰ੍ਹਾਂ ਸੁੱਤਾ।

ਅਗਲੇ ਕੁਝ ਦਿਨ ਮੈਂ ਆਪਣੇ ਆਪ ਨੂੰ ਰਸੁ-ਦਯ-ਰਿਸ਼ਲਿਏ ਅਤੇ ਸੋਰਬੋਨ ਵਿਚਕਾਰ ਮਸਰੂਫ ਰੱਖਿਆ, ਆਪਣੀਆਂ ਟਿੱਪਣੀਆਂ ਨੂੰ ਮਿਲਾਉਣ ਵਿੱਚ, ਇਧਰ-ਉਧਰ ਸੰਦਰਭ ਵੇਖਣ ਵਿੱਚ - ਐਵਿਗਨੋਨੈਂਟ ਦੇ ਪਿਆਰ ਬੋਮਿਲ ਦੇ ਬਾਰੇ ਵਿੱਚ (ਬਿਬਲਿਓਥੇਕਿਆ ਨੇਸ਼ਨੇਲ ਦੇ ਫੌਂਡਸਡੋਟ ਵਿੱਚ) ਜਾਂ ਬੇਜਿਏ ਦੇ ਗਿਰਜਾਘਰ ਦੇ ਭਿਆਨਕ ਅਗਨੀਕਾਂਡ ਦੀ ਕਿਸੇ ਧੁੰਦਲੀ ਘਟਨਾ ਬਾਰੇ ਜਾਂ ਉਸ ਔਰਤ ਬਾਰੇ ਜਿਸ ਨੇ ਪ੍ਰਾਰਥਨਾ ਕੀਤੀ ਕਿ ਉਸ ਨੂੰ ਨਿਕਲ ਜਾਣ ਦਿੱਤਾ ਜਾਵੇ ਕਿਉਂਕਿ ਉਹ ਗਰਭਵਤੀ ਹੈ ਪਰ ਆਬੇ ਦਯ ਸਿਤੋ ਨੇ ਇਹ ਕਹਿੰਦੇ ਹੋਏ ਕਿ, "ਇਸ ਪ੍ਰਕਾਰ, ਐ ਪ੍ਰੀਜੇ ਇੱਕ ਹੋਰ ਅਧਰਮੀ ਮਾਰਿਆ ਜਾਵੇਗਾ," ਉਸ ਨੂੰ ਫਲਾਣ ਵਾਲੇ ਰਸਤੇ 'ਤੇ ਧੱਕ ਦਿੱਤਾ ਸੀ।

ਮੈਂ ਆਪਣੇ ਪ੍ਰੋਫੈਸਰ ਨੂੰ ਮਿਲਣ ਮੋਬੋਰਨ ਵੀ ਗਿਆ। ਉਹ ਬਹੁਤ ਸੰਕੋਚੀ, ਬੇਪਰਵਾਹ ਵਿਦਵਾਨ, ਕਠੋਰ, ਉਤਾਵਲਾ, ਤੀਖਣ ਅਤੇ ਵਿਆਪਕ ਵਿਅਕਤੀ ਸੀ। ਮੈਂ ਪ੍ਰੋਫੈਸਰ ਰਾਬਿਆਂ ਬੇਸੇਇਗਾਂਕ ਨਾਲ ਹਮੇਸ਼ਾ ਖੁਸ਼ ਰਹਿੰਦਾ ਸੀ ਕਿਉਂਕਿ ਉਸ ਨੂੰ ਇਤਿਹਾਸ ਦੀ ਕਵਿਤਾ ਦੀ ਡੂੰਘੀ ਸਮਝ ਸੀ। ਉਹ ਮੰਨਦੇ ਸਨ ਕਿ ਅਧਿਆਤਮਵਾਦ ਸਭਿਅਤਾ ਦੀ ਖੇਡ ਹੈ ਅਤੇ ਇਤਿਹਾਸ-ਦਰਸ਼ਨ ਵਿੱਚ ਜਿੰਨੀਆਂ ਜ਼ਿਆਦਾ ਵਿਰੋਧਤਾਵਾਂ ਹੋਣ ਉਹ ਉਨਾ ਹੀ ਵੱਧ ਅਦਭੁਤ ਹੁੰਦਾ ਹੈ। ਉਸ ਦਾ ਮਤ ਇਹ ਵੀ ਸੀ ਕਿ ਬੋਧੀਆਂ ਦੀ ਮਣੀ ਮਾਨੀਵਾਦ ਬਣ ਗਈ, ਫ਼ਾਰਸ ਵਿੱਚ ਮਜ਼ਬੂਤੀ ਪਕੜ ਕੇ ਆਪਣੇ ਆਪ ਨੂੰ ਯੂਰਪੀ ਬਣਾਉਣ ਲਈ ਅਤੇ ਇਤਿਹਾਸ ਵਿੱਚ ਦਵੈਤ ਦਾ ਭਾਵ ਸਥਾਪਿਤ ਕਰਨ ਲਈ ਬਲਗ਼ਾਰੀਆ ਜਾ ਪਹੁੰਚੀ। "ਇਹ ਵਿਸ਼ੇਸ਼ਤਾ ਯੂਰਪ ਲਈ ਅਦੁੱਤੀ ਏ," ਉਸ ਨੇ ਯਕੀਨਪੂਰਵਕ ਘੋਸ਼ਣਾ ਕੀਤੀ, "ਕਿਉਂਕਿ ਯੂਰਪ ਜ਼ਨਾਨੜਾ ਹੈ। ਭਾਰਤ ਵਿੱਚ ਕੋਈ ਵੀ ਹੈਲਨ ਲਈ ਯੁੱਧ ਨਹੀਂ ਲੜਦਾ ; ਇਸ ਤੋਂ ਉਲਟ ਰਾਮਚੰਦਰ ਨੇ ਆਪਣੇ ਅਵਿਅਕਤੀਤਵ ਰਾਜ ਨੂੰ ਕਲੰਕ ਤੋਂ ਬਚਾਉਣ ਲਈ ਆਪਣੀ ਸਤੀ ਪਤਨੀ ਸੀਤਾ ਨੂੰ ਬਨਵਾਸ ਭੇਜ ਦਿੱਤਾ ਸੀ, ਧੋਬੀ ਦੀ ਇਹ ਮਨਘੜਤ ਗੱਲ ਕਿ ਰਾਣੀ ਸੀਤਾ ਰਾਖਸ਼ ਰਾਵਣ ਦੀ ਕੈਦ ਵਿੱਚ ਰਹੀ ਸੀ, ਇਸ ਲਈ ਅਯੁੱਧਿਆ ਦੀ ਰਾਣੀ ਦੀ ਪਵਿੱਤਰਤਾ ਦਾਗ਼ੀ ਹੈ - ਅਸਲ ਵਿੱਚ ਇੱਕ ਬੇਤੁਕਾ ਅਤੇ ਤਰਕਹੀਣ ਕਥਨ ਸੀ ; ਫਿਰ ਵੀ ਇਹ ਯਕੀਨ ਯੋਗ ਤਾਂ ਸੀ ਹੈ, ਜੇਕਰ ਇਹ ਸਹੀ ਹੁੰਦਾ ਤਾਂ ਵੀ ਕੀ ਖੱਤਰੀ ਰਾਮਚੰਦਰ ਨੂੰ ਆਪਣੀ ਰਾਣੀ ਨੂੰ ਜੰਗਲ ਵਿੱਚ ਭੇਜ ਦੇਣਾ ਚਾਹੀਦਾ ਸੀ। ਮਰਦਾਵਾਂ ਅਵਿਅਕਤੀਗਤ ਸਿਧਾਂਤ ਦ੍ਰਿੜ੍ਹ ਹੁੰਦਾ ਹੈ, "ਪ੍ਰੋਫੈਸਰ ਰੋਬਿਆਂ ਬੇਸੇਇਗਾਂਕ ਨੇ ਅੱਗੇ ਕਿਹਾ, "ਅਤੇ ਤੁਹਾਨੂੰ ਮਿਰਸ਼ੇਲ ਦੀ ਮਾਨਵ

ਜਾਤੀ ਦੀ ਬਾਈਬਲ ਵਿੱਚ ਰਮਾਇਣ ਵਾਲਾ ਅੰਸ਼ ਜ਼ਰੂਰ ਪੜ੍ਹਨਾ ਚਾਹੀਦੈ। ਉਸ ਦੀ ਲਿਖਿਤ ਵਿੱਚ ਕਿੰਨੀ ਤਾਕਤ ਏ, ਸ਼ੈਲੀ ਉਪਰ ਕਿੰਨੀ ਪਕੜ ਏ, ਤੇ ਕਿੰਨੀ ਬੱਚਗਾਨੀ। ਪਰ ਇਹ ਉੱਨ੍ਹੀਵੀਂ ਸਦੀ ਸੀ - ਵਿਕਟਰ ਹਿਊਗੋ, ਲਾ ਮਾਰਟਨ ਅਤੇ ਸਭ ਕੁਝ ਜ਼ਨਾਨੜਾ ਸੀ। ਤੁਸੀਂ ਵੇਖਿਆ ਹੀ ਹੋਵੇਗਾ, ਮਨੁੱਖਤਾ ਦੇ ਨਾਂ 'ਤੇ ਤੋਪ ਅਤੇ ਤਲਵਾਰ ਦੇ ਸਹਾਰੇ ਕ੍ਰਾਂਤੀ ਦੇ ਰੁਮਾਂਸਵਾਦ ਰਾਹੀਂ ਉਤਪਤ ਅਤੇ ਪ੍ਰਸਾਰਿਤ ਘਟਨਾਵਾਂ। ਜਿਵੇਂ ਕਿ ਮੇਰਾ ਇੱਕ ਚਲਾਕ ਸਾਥੀ ਕਹਿੰਦਾ ਏ : ਸਾਰਾ ਮਾਨਵਵਾਦ ਇੱਕ ਵਿਗਾੜ ਏ। ਇਸ ਸੋਚਣਾ ਬੱਚਗਾਨਾ ਅਤੇ ਮੂਰਖਤਾਪੂਰਨ ਏ ਕਿ ਤੋਪ ਅਤੇ ਤਲਵਾਰ ਨਾਲ ਮਾਨਵਤਾ ਨੂੰ ਸੁਧਾਰਿਆ ਜਾ ਸਕਦਾ ਏ। ਇਹ ਉਵੇਂ ਹੀ ਏ ਜਿਵੇਂ ਇਹ ਮੰਨਣਾ ਕਿ ਸ਼੍ਰੀਮਾਨ ਬੇਂਡਾ ਦੀ ਬੌਧਿਕ ਪ੍ਰਭੂ-ਪ੍ਰਾਰਥਨਾ ਨਾਲ ਕਲਰਕਾਂ ਵਿੱਚ ਕ੍ਰਾਂਤੀ ਆਈ ਸੀ ਜਾਂ ਸ਼੍ਰੀਮਾਨ ਸਾਰਤਰ ਦੀ ਨੀਰਸ ਕਾਮੁਕਤਾ ਸਾਨੂੰ ਵਧੇਰੇ ਦਾਰਸ਼ਨਿਕ ਬਣਾ ਦੇਵੇਗੀ। ਕੀ ਸਲੀ ਪਰੂਧੋਮੇ ਨੇ ਸਾਨੂੰ ਪਹਿਲਾਂ ਤੋਂ ਵਧੇਰੇ ਕਾਵਿਮਈ ਬਣਾਇਆ ਏ ?

"ਯੂਰਪ, ਮੈਂ ਕਹਿੰਦਾ ਹਾਂ, ਵਿਚਾਰਧਾਰਾਵਾਂ ਦੀ ਮੰਡੀ ਏ," ਉਸ ਨੇ ਕਹਿਣਾ ਜਾਰੀ ਰੱਖਿਆ, "ਅਸੀਂ ਆਪਣਾ ਮਾਲ ਵੇਚਦੇ ਹਾਂ, ਭਾਰਤ ਜਾਂ ਚੀਨ ਵਾਂਗ ਨਹੀਂ ਜਿੱਥੇ ਤੁਸੀਂ ਆਪਣੇ ਸ਼ਿਲਪਕਾਰ ਪੂਰਵਜ ਜਾਂ ਬ੍ਰਾਹਮਣ-ਗੁਰੂ ਦੀ ਵੰਸ਼-ਪਰੰਪਰਾ ਦਾ ਦੋ ਜਾਂ ਤਿੰਨ ਜਾਂ ਪੰਜ ਹਜ਼ਾਰ ਵਰ੍ਹਿਆਂ ਤਕ ਦਾ ਪਤਾ ਲਗਾ ਸਕਦੇ ਹੋ — ਅਸੀਂ ਉਸ ਸਮੇਂ ਤਕ ਵੀ ਲੋਹ-ਯੁਗ ਵਿੱਚ ਸੀ ਅਤੇ ਉਸ ਤੋਂ ਕੁਝ ਹੀ ਸਮਾਂ ਪਹਿਲਾਂ ਤਕ ਸਾਡੇ ਪੂਰਵਜ ਡਾਰਡੋਨ ਗੁਫਾਵਾਂ ਵਿੱਚ ਜੰਗਲੀ ਸਾਨ੍ਹਾਂ ਦੇ ਚਿੱਤਰ ਬਣਾ ਰਹੇ ਸਨ — ਅਸੀਂ ਆਪਣਾ ਮਾਲ ਵੇਚਦੇ ਹਾਂ, ਮੈਂ ਕਹਿੰਦਾ ਹਾਂ, ਕਿਉਂਕਿ ਇਹ ਨਵਾਂ - ਨਕੋਰ ਹੈ, ਕਿਉਂਕਿ ਇਹ ਆਧੁਨਿਕ ਕਾਲ ਦਾ ਹੈ, ਸਭ ਤੋਂ ਤਾਜ਼ਾ ਅਤੇ ਮੌਲਿਕ ਹੈ। ਮੇਰੇ ਦੋਸਤ, ਯੂਰਪ ਫਾਥ ਅਤੇ ਡਿਓਰ ਦਾ ਬਣਿਆ ਹੈ, ਆਪਣਾ ਪਿਛਲਾ ਹਿੱਸਾ ਵਿਖਾਉਂਦੇ ਹੋਏ ਅਤੇ ਉਸਨੂੰ ਇਕਾਈ ਕਹਿੰਦੇ ਹੋਏ ਲੀਬਨਿਟਜ਼ ਦਾ ਬਣਿਆ ਹੈ ਅਤੇ ਰੇਨਨ ਅਤੇ ਟੇਨ ਦਾ ਬਣਿਆ ਹੈ ਜੋ ਆਪਣੇ ਇਤਿਹਾਸ ਦੇ ਸਿਧਾਂਤ ਨੂੰ ਸਿੱਧ ਕਰਨ ਲਈ ਸੇਬ ਦੇ ਰਸਾਇਣ-ਸ਼ਾਸਤਰ ਦਾ ਸਹਾਰਾ ਲੈਂਦੇ ਹਨ।"

"ਮੇਰੇ ਖ਼ਿਆਲ 'ਚ ਤੁਸੀਂ ਯੂਰਪ ਬਾਰੇ ਬਹੁਤ ਸਖ਼ਤ ਹੋ," ਮੈਂ ਆਪਣੇ ਯੂਰਪ ਦੀ ਵਕਾਲਤ ਕਰਨ ਦੀ ਕੋਸ਼ਿਸ਼ ਕੀਤੀ ਪਰੰਤੂ ਜਦੋਂ ਉਹ ਇਤਿਹਾਸ ਵਿੱਚ ਗੰਗਾ ਦੀ ਧਾਰ ਵਾਂਗ ਵਹਿੰਦਾ ਸੀ ਤਾਂ ਕਿਸੇ ਦੀ ਗੱਲ ਨਹੀਂ ਸੀ ਸੁਣਦਾ।

"ਤੁਸੀਂ ਭਾਰਤ ਤੋਂ ਆਉਣ ਵਾਲੇ ਪਹਿਲੇ ਵਿਅਕਤੀ ਹੋ ਜਿਸ ਨੇ ਇਸ ਤੱਥ ਵੱਲ ਮੇਰਾ ਧਿਆਨ ਦੁਆਇਆ," ਉਸ ਨੇ ਕਹਿਣਾ ਜਾਰੀ ਰੱਖਿਆ, "ਕਿ ਇਸ ਦਾ ਕਾਰਨ ਭਵਨ-ਨਿਰਮਾਣ ਸਾਮੱਗਰੀ ਵਿੱਚ ਤਬਦੀਲੀ ਨਹੀਂ ਸੀ, ਨਾ ਹੀ ਇਹ ਕਿ ਈਸਾਈ ਧਰਮ ਦੇ ਅਚਾਨਕ ਹਜ਼ਾਰ ਵਰ੍ਹੇ ਬਾਅਦ ਅਸੀਂ ਆਪਣੇ ਗਿਰਜਾਘਰਾਂ ਵਿੱਚ ਵਧੇਰੇ ਰੌਸ਼ਨੀ ਚਾਹੁੰਦੇ ਸੀ, ਕਿ ਰੋਮਿਨੇਸਕ ਕਲਾ ਨੇ ਉਪਰ ਉਠ ਕੇ ਆਪਣੇ ਆਪ ਨੂੰ ਗਾਥਿਕ ਤੋਰਣ ਵਿੱਚ ਢਾਲ ਲਿਆ —ਕਿ ਇਹ ਅਬੇਲਾਰਡ ਸੀ, ਪੀਟਰ ਅਬੇਲਾਡਰ, ਉਹ ਨਿਕੰਮਾ ਚਿੰਤਕ ਰਾਜਕੁਮਾਰ ਜਿਸ ਨੇ ਕਿਸੇ ਯਾਗਿਆਵਲਕਿਆ ਜਾਂ ਨਾਗਅਰਜੁਨ ਵਾਂਗ ਸਾਡੀਆਂ

ਬਦਬੋਦਾਰ ਵਿਸ਼ਵ-ਵਿਆਪੀ ਪ੍ਰਸ਼ਿਦਾਂ ਦੀਆਂ ਖਿੜਕੀਆਂ ਖੋਲ੍ਹੀਆਂ, ਦਾਰਸ਼ਨਿਕ ਪੱਧਤੀ ਦੀ ਸਥਾਪਨਾ ਕੀਤੀ (ਹੋ ਸਕਦਾ ਹੈ — ਕਿਉਂ ਨਹੀਂ ਹੋ ਸਕਦਾ ? ਹੇਲਾਆਸ ਦੇ ਕਾਰਨ) ਅਤੇ ਰੌਸ਼ਨੀ ਅਤੇ ਵਧੇਰੇ ਰੌਸ਼ਨੀ ਲਈ ਚੀਕਿਆ। ਤੁਸੀਂ ਸ਼ਾਇਦ ਇਸ ਤੋਂ ਵੀ ਅਗਾਂਹ ਜਾ ਕੇ ਮਾਨਵ-ਵਿਗਿਆਨ ਦੀ ਸਹਾਇਤਾ ਨਾਲ ਸਿੱਧ ਕਰ ਸਕੋ ਕਿ ਹੇਲਾਆਸ ਅਤੇ ਅਬੇਲਾਰਡ ਦੇ ਮ੍ਰਿਤਕ ਅਤੇ ਦਫ਼ਨਾਏ ਹੋਏ ਗ਼ੈਰ-ਕਾਨੂੰਨੀ ਬੱਚੇ, ਮਨਾਹੀ ਬਣ ਕੇ, ਖ਼ਲਾਅ ਵਿੱਚ ਭੌਰਾ ਬਣ ਕੇ, ਅਬੇਲਾਰਡ ਨੂੰ ਰੌਸ਼ਨੀ ਦੀ, ਅਕਾਸ਼ ਦੀ, ਉਦਾਰਤਾ ਦੀ, ਸੱਚ ਦੀ ਉਮੀਦ ਦੀ ਕਾਮਨਾ ਕਰਨ ਲਈ ਮਜਬੂਰ ਕਰੇ।

"ਜੇਕਰ ਤੁਸੀਂ ਮੈਥੋਂ ਪੁੱਛੋ ਕਿ ਵੇਜ਼ੇਲੇ ਅਤੇ ਨੋਤਰਦਾਮ ਵਿੱਚ ਕੀ ਫ਼ਰਕ ਏ ਤਾਂ ਮੈਂ ਕਹਾਂਗਾ ਕਿ ਇੱਕ ਸੰਕੋਚੀ, ਸੰਸਾਰਕ, ਸੀਮਿਤ ਹੈ ਜਦੋਂ ਕਿ ਦੂਸਰਾ ਇੱਕ ਸ਼ੁੱਧ ਤੋਹਫ਼ਾ ਏ, ਅੰਤਰੀਵ ਦੀ ਅਰਾਧਨਾ ਕਰਦਾ ਹੋਇਆ ਬਾਹਰੀ, ਹੋਲੀ-ਗ੍ਰੇਲ ਦਾ ਛੁਪਣਾ ਤਾਂ ਕਿ ਰੋਸ਼ਨੀ ਖ਼ਲਾਅ ਵਿੱਚ ਜਾ ਸਕੇ। ਤੁਸੀਂ ਇਹ ਕਹਿ ਕੇ ਨੇਸਟੋਰੀਅਨ ਸ਼ਹੀਦਾਂ ਦੇ ਗੀਤ ਦੀ ਸਹੀ ਉਦਾਹਰਣ ਦਿੰਦੇ ਹੋ ਕਿ 'ਉਹ ਲੋਕ ਸੁਖੀ ਹਨ, ਉਹ ਦੇਸ਼ ਸੁਖੀ ਏ ਜਿਥੇ ਤੁਹਾਡੀਆਂ ਅਸਥੀਆਂ ਖ਼ਜ਼ਾਨੇ ਦੇ ਰੂਪ ਵਿੱਚ ਗੱਡੀਆਂ ਪਈਆਂ ਹਨ। ਕਿਉਂਕਿ ਜਦੋਂ ਧੁੱਪ ਫਲ ਜਾਵੇਗੀ ਤਾਂ ਤੁਹਾਡੀਆਂ ਅਸਥੀਆਂ ਦੀ ਰੌਸ਼ਨੀ ਚਮਕੇਗੀ।' ਹਾਂ, ਤੁਸੀਂ ਠੀਕ ਕਹਿੰਦੇ ਹੋ।

"ਪਰੰਤੂ ਸਾਡੇ ਐਰੇ-ਗ਼ੈਰੇ ਇਤਿਹਾਸਕਾਰ ਸਿੱਧ ਕਰਨਗੇ ਕਿ ਫਲਾਂ ਤਾਰੀਕ ਨੂੰ ਕਿਸੇ ਬੁੱਢੇ ਮਿਉਂਸੀਪਲ ਕਲਰਕ ਨੇ ਆਪਣੇ ਖਾਤੇ ਵਿੱਚ ਅੰਦਰਾਜ ਕੀਤਾ, 'ਸਿੱਯਾਰ ਮਰੋਤਰ ਨੇ ਸੇਨਸ ਦੇ ਕੈਥੀਡ੍ਰਲ ਨੂੰ ਦੋ ਸੋਨੇ ਦੀਆਂ ਮੋਹਰਾਂ ਦਾਨ ਕੀਤੀਆਂ ਕਿਉਂਕਿ ਉਸ ਦੇ ਪਿਤਾ ਧਰਮਯੁੱਧ ਲਈ ਗਏ ਸਨ ਅਤੇ ਵਾਪਸ ਨਹੀਂ ਆਏ। 'ਅਤੇ ਇਸ ਲਈ ਉਸ ਦਾ ਪੋਤਾ ਗੁਇਅਮ ਦਯ ਮਰੋਤਰ ਦੂਸਰੇ ਧਰਮਯੁੱਧ ਵਿੱਚ ਸ਼ਾਮਲ ਹੋਇਆ ਅਤੇ ਕਾਂਸਟੇਟਿਨੋਪਲ ਜਾਂ ਸੀਰੀਆ ਤੋਂ ਨਵੀਂ ਸ਼ੈਲੀ ਵਾਪਸ ਲਿਆਇਆ (ਤੁਹਾਨੂੰ ਸਿਰਫ਼ 'ਸ਼ਾਇਦ' ਜੋੜਨਾ ਹੋਵੇਗਾ ਅਤੇ ਹੋ ਸਕਦਾ ਹੈ ਪ੍ਰਸ਼ਨ-ਚਿੰਨ੍ਹ ਦੇ ਰੂਪ ਵਿੱਚ ਖ਼ਤਮ ਕਰਨਾ ਹੋਵੇਗਾ, ਨਹੀਂ ਤਾਂ ਤੁਹਾਡੇ ਸਿਧਾਂਤ ਦਾ ਕੋਈ ਅਕਾਦਮਿਕ ਮਹੱਤਵ ਨਹੀਂ ਹੋਵੇਗਾ। ਹਾ, ਹਾ, ਹਾ, ਹਾ..........

"ਤੁਸੀਂ ਵੀ ਸਹੀ ਹੋ, ਮੇਰੇ ਦੋਸਤ, ਜਦੋਂ ਤੁਸੀਂ ਇਹ ਕਹਿੰਦੇ ਹੋ ਕਿ ਸੇਂਟ ਡੇਨਿਸ ਦੇ ਪਾਦਰੀ, ਧਰਮਯੁੱਧਾਂ ਦੇ ਨਾਇਕ ਅਤੇ ਅਬੇਲਾਰਡ ਦੇ ਦੁਸਮਣ, ਸੇਂਟ ਬਰਨਾਰਡ ਨੇ ਗਾਥਿਕ ਸ਼ੈਲੀ - ਇਸ ਦੇ ਪਰਨਾਲਿਆਂ ਆਦਿ — ਦੀ ਨਿੰਦਾ ਕੀਤੀ ਕਿਉਂਕਿ ਉਹ ਯਥਾਰਥਵਾਦੀ ਸੀ। ਵਸਤੂਆਂ ਨੂੰ ਅਸਤਿਤਵ ਪ੍ਰਦਾਨ ਕਰਨ ਦੀ ਕੋਸ਼ਿਸ਼ ਵਿੱਚ ਸੰਕਲਪਵਾਦ ਨੇ ਵਸਤੂ ਦੇ ਯਥਾਰਥ ਨੂੰ ਹੀ ਨਸ਼ਟ ਕਰ ਦਿੱਤਾ, ਅਤੇ ਇਸ ਤਰ੍ਹਾਂ ਪੱਥਰ ਅਤੇ ਮਨੁੱਖ ਨੂੰ ਹਲਕਾ ਕਰ ਦਿੱਤਾ ਅਤੇ ਨੋਤਰਦਾਮ ਦੇ ਕੈਥੀਡ੍ਰਲ ਦੇ ਸਿਖਰ ਦਾ ਨਿਰਮਾਣ ਕੀਤਾ। ਅਸਲੀ ਅਧਰਮੀ ਜਿਵੇਂ ਕਿ ਚਰਚ ਭਲੀ-ਭਾਂਤ ਜਾਣਦਾ ਸੀ, ਅਬੇਲਾਰਡ ਸੀ। ਉਹ ਗੌਲ ਦਾ ਸੁਕਰਾਤ ਸੀ, ਨਾ ਕਿ ਮਾਂਟਸੇਗਰ ਦਾ ਕੋਈ ਸੰਨਿਆਸੀ। ਇਸੇ ਲਈ ਉਹਨਾਂ ਨੇ ਉਸ ਨੂੰ ਨਿਕੰਮਾ ਕਰਾਰ ਦਿੱਤਾ। ਪਰੰਤੂ ਜਿਉਂ ਹੀ ਕੈਥਾਰਵਾਦ ਦਾ

ਫੈਲਾਅ ਹੋਇਆ ਅਤੇ ਉਹ ਸਾਡੇ ਸਭਿਆਚਾਰ ਦਾ ਹਿੱਸਾ ਬਣ ਗਿਆ ਹੈ — ਢਾਡੀਆਂ ਰਾਹੀਂ, ਸੇਂਟ ਡੋਮਿਨਿਕ ਰਾਹੀਂ ਅਤੇ ਸਮਾਨ-ਦਯ-ਮਾਂਟਫੋਰਡ ਰਾਹੀਂ — ਇਵੇਂ ਹੀ ਗਾਥਿਕ ਵਿਚਾਰਧਾਰਾ ਦਾ ਫੈਲਾਅ ਹੋਇਆ ਸੀ ਅਤੇ ਉਸ ਨੇ ਸਾਡੇ ਜੀਵਨ ਨੂੰ ਪ੍ਰਕਾਸ਼ਮਾਨ ਕੀਤਾ ਤਾਂ ਕਿ ਜਦੋਂ ਕਾਂਸਟੇਂਟਿਨੋਪਲ ਦਾ ਪਤਨ ਹੋਵੇ ਤਾਂ ਸਾਨੂੰ ਬਦਬੋਦਾਰ, ਚਮਗਿੱਦੜਾਂ ਭਰੀਆਂ ਰੋਮੈਨਸਕ ਗੁਫਾਵਾਂ ਵਿੱਚ ਨਾ ਬੈਠਣਾ ਪਵੇ, ਸਗੋਂ ਉਥੇ ਕਲੂਨੀ ਵਿੱਚ ਬੈਠੀਏ," ਪ੍ਰੋਫੈਸਰ ਰੋਬਿਆਂ ਬੇਸੇਇਗਾਂਕ ਨੇ ਰਉ ਦੇਅ ਏਕਲ ਦੀ ਦਿਸ਼ਾ ਵਿੱਚ ਇਸ਼ਾਰਾ ਕਰਦੇ ਹੋਏ ਕਿਹਾ।

"ਤੁਸੀਂ ਕਹਿ ਸਕਦੇ ਹੋ, ਆਧੁਨਿਕਤਾਵਾਦ, ਅਬੇਲਾਰਡ ਤੋਂ ਸ਼ੁਰੂ ਹੋਇਆ ਅਤੇ ਸ਼ਾਇਦ ਅਬੇਲਾਰਡ ਮਾਨੀਵਾਦ ਤੋਂ ਵੀ ਅਨਜਾਣ ਨਹੀਂ ਸੀ। ਅਸੀਂ ਨਿਸ਼ਚਿਤ ਰੂਪ ਵਿੱਚ ਜਾਣਦੇ ਹਾਂ ਕਿ ਉਸਨੇ ਨੇਸਟੋਰਿਅਨ ਧਰਮ-ਸਿਧਾਂਤ ਦਾ ਵੀ ਡੂੰਘਾ ਅਧਿਐਨ ਕੀਤਾ ਸੀ। ਪਰੰਤੂ ਸਾਡੇ ਵਿਚਾਰੇ ਵਿਦਵਾਨ ਸੋਚਦੇ ਹਨ ਕਿ ਕਿਉਂਕਿ ਸਾਡੇ ਕੋਲ ਵਾਇਰਲੈਸ ਅਤੇ ਹਵਾਈਜਹਾਜ਼ ਹਨ, ਇਸ ਲਈ ਅਸੀਂ ਨਾ ਕੇਵਲ ਇਤਿਹਾਸ ਤੋਂ ਜ਼ਿਆਦਾ ਵਾਕਫ ਹੀ ਹਾਂ ਸਗੋਂ ਇਤਿਹਾਸ ਬਣਾਉਂਦੇ ਵੀ ਹਾਂ। ਨਹੀਂ, ਹੁਣ ਅਸੀਂ ਇਤਿਹਾਸ ਨਹੀਂ ਬਣਾਉਂਦੇ ਜਿਵੇਂ ਅਬਾਬੀਲ ਬਸੰਤ ਨਹੀਂ ਬਣਾਉਂਦੀ। ਵਿਦਿਆਰਥੀਆਂ ਅਤੇ ਵਿਉਪਾਰੀਆਂ ਨੇ ਸਾਰੇ ਸੰਸਾਰ ਤੋਂ ਨਵੀਆਂ-ਨਵੀਆਂ ਵਿਚਾਰਧਾਰਾਵਾਂ ਲਿਆਂਦੀਆਂ ਅਤੇ ਕਿਉਂਕਿ ਪੁਰਾਣੇ ਜ਼ਮਾਨੇ ਵਿੱਚ ਲੋਕ ਗਿਆਨ ਪ੍ਰਤੀ ਵਧੇਰੇ ਸੱਚੇ ਸਨ — ਉਹਨਾਂ ਕੋਲ ਅਖ਼ਬਾਰਾਂ ਜਾਂ ਮੌਸਿਏ ਵਿੰਸੇਂਟ ਓਰਿਓਲ ਦੇ ਖ਼ੁਸ਼ਕ ਭਾਸ਼ਣ ਨਹੀਂ ਸਨ ਹੁੰਦੇ - ਉਹ ਜੋ ਕੁਝ ਪੜ੍ਹਦੇ ਸਨ ਉਸ ਦੇ ਮੁਕਾਬਲੇ ਜੋ ਕੁਝ ਸੁਣਦੇ ਸਨ ਉਸ ਨੂੰ ਜਲਦੀ ਅਤੇ ਗਹਿਰਾਈ ਨਾਲ ਸਮਝ ਲੈਂਦੇ ਸਨ। ਕੀ ਤੁਸੀਂ ਨਹੀਂ ਕਿਹਾ ਸੀ ਕਿ ਭਾਰਤ ਵਿੱਚ ਅਧਿਆਪਕ ਜਾਂ ਗੁਰੂ ਉਸ ਨੂੰ ਕਹਿੰਦੇ ਹਨ ਜਿਸ ਤੋਂ ਅਸੀਂ ਸੁਣਦੇ ਹਾਂ ? ਇਹੀ ਅਸਲ ਵਿਦਿਆ ਏ, ਇਹੀ ਅਸਲੀ ਗਿਆਨ ਦੀ ਕਾਸ਼ਤ ਏ, ਨਾ ਕਿ ਜੈਸਪਰਸ ਸੰਬੰਧੀ ਨਵੀਂ ਪੁਸਤਕ ਲੈਣ ਲਈ ਲਾਇਬ੍ਰੇਰੀ ਕਾਊਂਟਰ ਵੱਲ ਦੌੜਨਾ। ਸਾਨੂੰ ਸ਼ਬਦਾਂ ਰਾਹੀਂ ਜ਼ਹਿਰ ਦਿੱਤਾ ਜਾ ਰਿਹਾ ਏ, ਸਾਨੂੰ ਫ੍ਰਾਂਸੀਸੀਆਂ ਨੂੰ," ਉਸ ਨੇ ਗੱਲ ਮੁਕਾਈ, ਮੇਰੇ ਵਜ਼ੀਫੇ ਦੇ ਕਾਗਜ਼ਾਂ ਉਪਰ ਹਸਤਾਖਰ ਕੀਤੇ ਅਤੇ ਮੈਨੂੰ ਇਸ ਭਾਵਨਾ ਨਾਲ ਘਰ ਭੇਜਣ ਲੱਗਾ ਜਿਵੇਂ ਮੈਂ ਉਸ ਲਈ ਰੌਸ਼ਨੀ ਲਿਆਇਆ ਸੀ, ਨਾ ਕਿ ਉਹ ਮੇਰੇ ਲਈ।

ਉਸ ਨੇ ਪੁੱਛਿਆ, "ਤੁਸੀਂ ਕੀ ਚਾਹੁੰਦੇ ਹੋ ?" ਜਦੋਂ ਉਹ ਸਾਲ ਗਿਜ਼ੋ ਵੱਲ ਮੁੜਿਆ, "ਤੁਹਾਡੇ ਪਾਸ ਯੁੱਗਾਂ-ਯੁੱਗਾਂ ਦਾ ਗਿਆਨ ਏ — ਤੁਸੀਂ ਸਾਡੇ ਵਾਂਗ ਅਸਭਿਅਕ, ਬਰਬਰ ਨਹੀਂ ਹੋ।" ਉਸ ਨੇ ਆਪਣੀ ਕਲਾਸ ਵਿੱਚ ਜਾਣਾ ਸੀ ਅਤੇ ਉਸ ਮੈਨੂੰ ਨਾ ਆਉਣ ਲਈ ਕਿਹਾ। "ਮੈਂ ਹੈਨਰੀ ਚੌਥੇ ਬਾਰੇ ਪੜ੍ਹਾਉਣ ਜਾ ਰਿਹਾ ਹਾਂ, ਕਿਉਂਕਿ ਛੇਤੀ ਹੀ ਉਸ ਦੀ ਚੌਥੀ ਸ਼ਤਾਬਦੀ ਮਨਾਈ ਜਾਵੇਗੀ ਅਤੇ ਸਾਡੀ ਯੂਨੀਵਰਸਿਟੀ ਦਾ ਵਿਚਾਰ ਏ ਕਿ ਹਰ ਚੰਗੇ ਫ੍ਰਾਂਸੀਸੀ ਨੂੰ ਉਸ ਬਾਰੇ ਕੁਝ-ਨਾ-ਕੁਝ ਜਾਨਣਾ ਚਾਹੀਦਾ ਏ। ਅੱਛਾ — ਤੁਸੀਂ ਅਸਭਿਅਕ, ਬਹਾਦਰ, ਉਲਝੇ ਹੋਏ ਹੈਨਰੀ ਚੌਥੇ ਦੀ ਤੁਲਨਾ ਜ਼ਰਾ ਅਕਬਰ ਨਾਲ ਕਰੋ। ਅਲਵਿਦਾ, ਮੇਰੇ ਦੋਸਤ, ਚੰਗੀ ਤਰ੍ਹਾਂ ਕੰਮ ਕਰੋ, ਤੁਹਾਡੀ ਪਤਨੀ ਲਈ ਮੇਰੇ ਵੱਲੋਂ

ਢੇਰ ਸਾਰੀਆਂ ਸ਼ੁਭ-ਇਛਾਵਾਂ। ਅਲਵਿਦਾ....... ਅਤੇ ਜਦੋਂ ਏਕਸ ਵਿੱਚ ਸੂਰਜ ਨਿਕਲੇ ਤਾਂ ਮੈਨੂੰ ਯਾਦ ਕਰਨਾ ਅਤੇ ਮੇਰੇ ਲਈ ਪ੍ਰਾਰਥਨਾ ਕਰਨਾ।" ਉਹ ਹੱਸਿਆ ਅਤੇ ਉਥੋਂ ਚਲਾ ਗਿਆ।

ਏਨੀ ਉਦਾਰਤਾ ਨਾਲ ਮੈਂ ਹੈਰਾਨ ਰਹਿ ਗਿਆ। ਮੈਂ ਆਪਣੇ ਆਪ ਨੂੰ ਕਿਹਾ — ਜੇਕਰ ਵਿਚਾਰਾਂ ਦੀ ਉਦਾਰਤਾ ਨਾਲ ਹੀ ਕੈਥੀਡ੍ਰਲ ਬਣੇ ਹੋਣ ਤਾਂ ਕੋਈ ਅਚੰਭਾ ਨਹੀਂ। ਰੌਬਿਨ ਸਹੀ ਸੀ ਜਦੋਂ ਉਸਨੇ ਕਿਹਾ : ਸਾਡੇ ਕੋਲ ਸ਼ੇਕਸਪੀਅਰ ਨਹੀਂ ਹੈ, ਸਾਡੇ ਕੋਲ ਦਾਂਤੇ ਵੀ ਨਹੀਂ ਹੈ, ਸ਼ਾਇਦ, ਪਰ ਸਾਡੇ, ਫ੍ਰਾਂਸੀਸੀਆਂ ਕੋਲ ਕੈਥੀਡ੍ਰਲ ਤਾਂ ਹਨ।

ਕੈਥੀਡ੍ਰਲ
ਅਸੀਂ ਤੁਹਾਨੂੰ ਆਪਣੇ ਕੰਬਦੇ ਹੱਥਾਂ ਨਾਲ ਬਣਾਉਂਦੇ ਹਾਂ
ਕਣ-ਕਣ ਜੋੜ ਕੇ
ਪਰ ਕੌਣ ਪੂਰਾ ਕਰ ਸਕਿਆ ਹੈ, ਤੁਹਾਨੂੰ ?
ਅਸੀਂ ਤੁਹਾਨੂੰ ਸ਼ਾਮ ਦੇ ਹਨੇਰੇ ਵਿੱਚ ਇੱਕਲੇ ਛੱਡ ਦਿੰਦੇ ਹਾਂ
ਅਤੇ ਤੁਹਾਡਾ ਭਾਵੀ ਸਰੂਪ ਪ੍ਰਭਾਤ ਵਾਂਗ ਵਿਖਾਈ ਦਿੰਦਾ ਹੈ
ਹੇ ਪ੍ਰਭੂ, ਤੁਸੀਂ ਮਹਾਨ ਹੋ।

ਚਾਚਾ ਚਾਰਲਸ ਮੈਨੂੰ ਮਿਲਣ ਲਈ ਰੂਆਂ ਤੋਂ ਆਇਆ। "ਓਹ, ਮੈਂ ਆਪਣੇ ਭਤੀਜੇ ਨੂੰ ਮਿਲ ਕੇ ਬਹੁਤ ਖ਼ੁਸ਼ ਹਾਂ," ਉਸ ਨੇ ਜਿਵੇਂ ਆਪਣੇ ਆਪ ਨੂੰ ਕਿਹਾ। ਉਹ ਹਮੇਸ਼ਾ ਗਾਰ ਮੋਂਪਾਰਨਾਸ ਦੇ ਕੋਲ ਸਥਿਤ ਵੱਡੇ ਅਤੇ ਪ੍ਰਸਿੱਧ ਹੋਟਲਾਂ ਵਿੱਚੋਂ ਕਿਸੇ ਇੱਕ ਵਿੱਚ ਠਹਿਰਦਾ ਸੀ। ਇਸ ਵਾਰ ਉਹ ਆਪਣੀ ਕਾਰ ਲੈ ਕੇ ਆਇਆ ਸੀ ਤਾਂ ਕਿ ਅਸੀਂ ਅਰਾਮ ਨਾਲ ਇਧਰ-ਉਧਰ ਘੁੰਮ ਸਕੀਏ। ਉਹ ਪੈਰਿਸ ਵਿੱਚ ਮੇਰੇ ਨਾਲ ਹੋਣ 'ਤੇ ਬਹੁਤ ਖ਼ੁਸ਼ ਦਿਖਾਈ ਦਿੰਦਾ ਸੀ, ਬੱਚਿਆਂ ਵਾਂਗ ਖ਼ੁਸ਼, ਜਿਵੇਂ ਮੈਂ ਉਸ ਤੋਂ ਛੋਟਾ ਹੋਣ ਕਰਕੇ ਉਸ ਨੂੰ ਕੁਝ ਨਵਾਂ ਅਤੇ ਹੈਰਾਨੀਜਨਕ ਵਿਖਾਵਾਂਗਾ। ਪਰ ਮੈਂ ਪੈਰਿਸ ਬਾਰੇ ਜਾਣਦਾ ਹੀ ਕੀ ਸੀ ?

"ਖਾਣੇ ਲਈ ਪਿਰਿਗੁਰਦਿਨ ਚੱਲਾਂਗੇ," ਉਸ ਨੇ ਫ਼ੈਸਲਾ ਕੀਤਾ, "ਰਾਤ ਨੂੰ ਮੋਂਮਾਰਤ 'ਚ, ਸਵੇਰੇ ਤੜਕੇ ਹਾਲਸ 'ਚ," ਉਸ ਨੇ ਗੱਲ ਪੂਰੀ ਕੀਤੀ ਅਤੇ ਮੈਂ ਉਸ ਨਾਲ ਸਹਿਮਤ ਸੀ। ਉਹ ਲਗਾਤਾਰ ਹੱਸ ਰਿਹਾ ਸੀ ਅਤੇ ਹਰ ਚੀਜ਼ ਤੋਂ ਬਹੁਤ ਖ਼ੁਸ਼ ਸੀ।

"ਪੈਰਿਸ ਆਉਣ 'ਤੇ ਤੁਹਾਡੇ ਨਾਲ ਹੋਣਾ ਉਵੇਂ ਹੀ ਲੱਗਦਾ ਏ ਜਿਵੇਂ ਕਿ ਜਦੋਂ ਅਸੀਂ ਫ਼ੌਜ ਦੀ ਨੌਕਰੀ ਵਿੱਚ ਸੀ, ਅਸੀਂ ਸ਼ਹਿਰ ਆਉਂਦੇ ਸੀ - ਲੜਕੀਆਂ ਦੀ ਭਾਲ ਵਿੱਚ। ਇਹ ਗੱਲਾਂ ਕਹਿਣ ਵਾਲੀਆਂ ਤਾਂ ਨਹੀਂ ਰਾਮ, ਪਰੰਤੂ ਜੰਗ ਤੋਂ ਪਹਿਲਾਂ ਜ਼ਿੰਦਗੀ ਬਹੁਤ ਵਧੀਆ ਸੀ। ਮੇਰੇ ਪਿਤਾ ਨੇ ਮੈਨੂੰ ਕਾਫ਼ੀ ਧਨ ਦਿੱਤਾ ਸੀ — ਮੇਰੀ ਮਾਂ ਮਰ ਚੁੱਕੀ ਸੀ — ਤੇ ਉਹਨਾਂ ਦਿਨਾਂ 'ਚ ਫ੍ਰਾਂਸ ਵਿੱਚ ਅਸੀਂ ਸਭ ਬਹੁਤ ਭਾਵਕ ਸੀ। ਪੂਰਾ ਸੰਸਾਰ ਇੱਕਲੌਤੇ ਬੱਚੇ ਦੇ ਪੈਰਾਂ ਉਪਰ ਸੀ - ਚੰਗੇ ਮਾਤਾ-ਪਿਤਾ ਨੇ ਦਿੱਤਾ ਸੀ, ਇਹ ਕਹਿੰਦੇ ਹੋਏ, 'ਲਓ-ਲਓ। ਇੱਕ ਦਿਨ ਤੁਸੀਂ ਬੁੱਢੇ ਹੋ ਜਾਓਗੇ ਤੇ ਤਦ ਹੋਰ ਵਧੇਰੇ

ਗੰਭੀਰ ਗੱਲਾਂ ਲਈ ਸਮਾਂ ਹੋਵੇਗਾ।' ਤੁਸੀਂ ਹਾਲੇ ਛੋਟੇ ਹੋ ਅਤੇ ਮੌਸਿਏ ਪਜਕਾਰੇ, ਦੇਲੇਦ ਅਤੇ ਮਾਰਿਸ ਬਰੇਜ਼ ਦੇ ਫ਼੍ਰਾਂਸ ਨੂੰ ਨਹੀਂ ਜਾਣ ਸਕਦੇ। ਜ਼ਿੰਦਗੀ ਬਹੁਤ ਸਧਾਰਨ, ਸੁਖੀ ਅਤੇ ਖ਼ੁਸ਼ਹਾਲ ਸੀ। ਹਮੇਸ਼ਾ ਕੋਈ ਨਾ ਕੋਈ ਲੜਾਈ ਚੱਲਦੀ ਰਹਿੰਦੀ ਸੀ, ਪਰੰਤੂ ਕਿਤੇ ਦੂਰ — ਸਾਡੀਆਂ ਬਰੂਹਾਂ ਤੇ ਬੈਠੇ ਰੂਸੀਆਂ ਵਾਂਗ ਨਹੀਂ। ਫਿਰ ਵੀ ਕੈਸਰ ਦੇ ਇੱਕ ਵਾਰ ਖੰਘਣ ਜਾਂ ਛਿੱਕਣ ਨਾਲ ਹੀ ਅਸੀਂ ਸਾਰੇ ਬੈਰਕਾਂ 'ਚ ਵਾਪਸ ਆ ਜਾਂਦੇ ਸੀ।

"ਸਾਨੂੰ ਬੈਰਕਾਂ ਦੀ ਜ਼ਿੰਦਗੀ ਪਸੰਦ ਸੀ — ਇਸ ਨੇ ਸਾਨੂੰ ਦੇਸ਼ਭਗਤ ਅਤੇ ਸਾਥੀ ਬਣਾਇਆ। ਅਸੀਂ ਆਪਣੀਆਂ ਮਾਵਾਂ-ਭੈਣਾਂ ਬਾਰੇ ਡੂੰਘੀ ਭਾਵਨਾ ਨਾਲ ਗੱਲਾਂ ਕਰਦੇ ਸੀ ਅਤੇ ਦਸ ਵਿੱਚੋਂ ਨੌਂ ਕੇਸਾਂ ਵਿੱਚ ਅਸੀਂ ਕਿਸੇ ਨਾਲ, ਕਿਸੇ ਸਾਥੀ ਦੀ ਭੈਣ ਨਾਲ ਵਿਆਹ ਕਰਦੇ ਸੀ : ਕੋਈ ਸਾਥੀ ਆਪਣੇ ਕਿਸੇ ਦੋਸਤ ਦੇ ਪਿੰਡ ਉਸਦੇ ਘਰ ਗਿਆ — ਸ਼ੈਂਪਨ ਪੀਤੀ ਅਤੇ ਸਾਹਮਣੇ ਬੈਠੀ ਲੜਕੀ ਦੇ ਸੰਬੰਧ ਵਿੱਚ ਏਨਾ ਕੁਝ ਜਾਣ ਲਿਆ ਕਿ ਉਸ ਨੂੰ ਇਹ ਲੱਗੇ ਕਿ ਉਸ ਲਈ ਇਸ ਤੋਂ ਚੰਗੀ ਪਤਨੀ ਹੋਰ ਕੋਈ ਹੋ ਹੀ ਨਹੀਂ ਸਕਦੀ — ਤੇ ਇਸ ਲਈ ਉਸ ਨੇ ਲੜਕੀ ਦੇ ਪਿਤਾ ਦੇ ਸਾਹਮਣੇ ਵਿਆਹ ਦੀ ਤਜਵੀਜ਼ ਰੱਖ ਦਿੱਤੀ। ਪਿਤਾ ਹਮੇਸ਼ਾ ਮੰਨ ਜਾਂਦਾ ਸੀ, ਕਿਉਂਕਿ ਕੋਈ ਵੀ ਬਿਨਾ ਜਾਣੇ ਕਿ ਉਸ ਦੀ ਗੱਲ ਮੰਨ ਲਈ ਜਾਵੇਗੀ ; ਅਜਿਹੀ ਗੱਲ ਨਹੀਂ ਕਹਿੰਦਾ ਸੀ — ਅਤੇ ਆਮ ਤੌਰ 'ਤੇ ਅਸੀਂ ਵਰਦੀ ਵਿੱਚ ਹੁੰਦੇ ਸੀ ਤੇ ਇਸ ਨਾਲ ਅਸੀਂ ਹੋਰ ਵੀ ਨਵੇਕਲੇ ਲੱਗਦੇ ਸੀ। ਤਦ ਅਸੀਂ ਇੱਕ ਨਾਈਟ-ਕਲੱਬ ਤੋਂ ਦੂਜੀ ਨਾਈਟ-ਕਲੱਬ ਵਿੱਚ ਮੌਜ-ਮਸਤੀ ਲਈ ਜਾਂਦੇ ਸੀ — ਕਿਉਂਕਿ ਵਿਆਹ ਇੱਕ ਬਹੁਤ ਹੀ ਗੰਭੀਰ ਮਸਲਾ ਏ — ਤੇ ਫਿਰ ਹੁੰਦਾ ਸੀ ਵਿਆਹ : ਨਵੇਂ ਕੱਪੜਿਆਂ ਅਤੇ ਇਤਰ ਦੀ ਖੁਸ਼ਬੋ, ਹੈਟ, ਸੱਦੇ-ਪੱਤਰ, ਨ੍ਰਿਤ ਅਤੇ ਕੋਰਸਿਕਾ ਵਿੱਚ ਸੁਹਾਗਰਾਤ। ਇਸੇ ਤਰ੍ਹਾਂ ਮੈਂ ਆਪਣੀ ਪਹਿਲੀ ਪਤਨੀ — ਕੈਥਰੀਨ ਦੀ ਮਾਂ ਨਾਲ ਵਿਆਹ ਕੀਤਾ ਸੀ। ਉਹ ਇੱਕ ਚੰਗੀ ਔਰਤ ਸੀ। ਮੈਂ ਉਸ ਨਾਲ ਲਗਾਤਾਰ ਵਿਸ਼ਵਾਸਘਾਤ ਕੀਤਾ ਤੇ ਉਹ ਇਹ ਸਭ ਜਾਣਦੀ ਹੁੰਦੀ ਸੀ, ਸਭ ਸੁੰਘ ਲੈਂਦੀ ਸੀ ਪਰ ਉਸ ਨੇ ਕਦੇ ਵੀ ਕੁਝ ਨਾ ਕਿਹਾ। ਦੁਖੀ ਅਤੇ ਲਗਪਗ ਕੁਝ ਵੀ ਕਹੇ ਬਗ਼ੈਰ ਉਹ ਦੂਸਰੇ ਬੱਚੇ ਦੇ ਜਨਮ ਸਮੇਂ ਮਰ ਗਈ। ਉਹਨਾਂ ਦਿਨਾਂ ਵਿੱਚ ਵੀ ਔਰਤਾਂ ਪ੍ਰਸੂਤੀ ਵਿੱਚ ਮਰਦੀਆਂ ਸਨ : ਉਦੋਂ ਅੱਜ ਵਾਂਗ ਨਹੀਂ ਸੀ — ਬੱਚੇ ਦੇ ਜਨਮ ਲਈ ਇੰਜ ਜਾਂਦੇ ਹਾਂ ਜਿਵੇਂ ਬਿਆਰਿਟਜ਼ ਜਾ ਰਹੇ ਹੋਵੀਏ...... ਪਰ ਮੈਂ ਤੁਹਾਨੂੰ ਇੱਕ ਗੱਲ ਕਹਾਂਗਾ, ਜੋ ਮੈਂ ਹਮੇਸ਼ਾ ਜ਼ੂਬਿ ਨੂੰ ਕਹਿੰਦਾ ਹਾਂ : ਨਵੀਂ ਪੀੜ੍ਹੀ ਵਧੇਰੇ ਈਮਾਨਦਾਰ, ਵਧੇਰੇ ਸੱਚੀ ਏ ਅਤੇ ਬਹੁਤ ਘੱਟ ਬੇਹੂਦਗੀ ਬਰਦਾਸ਼ਤ ਕਰਦੀ ਏ। ਅਸੀਂ ਤਾਂ ਕਸ਼ਟ ਸਹਿਣ ਲਈ ਹੀ ਸਾਂ।"

ਉਹ ਆਪਣੇ ਆਪ ਪ੍ਰਤੀ ਹੱਸਿਆ ਅਤੇ ਅਚਾਨਕ ਚੁੱਪ ਅਤੇ ਗੁਆਚਿਆ-ਗੁਆਚਿਆ ਲੱਗਣ ਲੱਗਾ।

"ਇਹ ਫ੍ਰਾਂਸ," ਉਸਨੇ ਬੁਲਭਾਰ ਸਿਆਂ ਮਿਸ਼ੇਲ ਅਤੇ ਲਕਜ਼ਮਬਰਗ ਦੀ ਆਉਂਦੀ-ਜਾਂਦੀ ਭੀੜ ਵੱਲ ਵੇਖਦੇ ਹੋਏ ਕਹਿਣਾ ਸ਼ੁਰੂ ਕੀਤਾ, ਕਿਉਂਕਿ ਅਸੀਂ ਲਾ-ਕਾਪੁਲਾਦ ਵਿਖੇ ਸੀ, "ਇਹ ਫ੍ਰਾਂਸ ਪਹਿਲਾਂ ਨਾਲੋਂ ਵਧੇਰੇ ਸਿਹਤਮੰਦ, ਵਧੇਰੇ ਬਿਹਤਰ ਫ੍ਰਾਂਸ ਏ। ਪਰ ਤੁਸੀਂ ਕੀ ਚਾਹੁੰਦੇ ਹੋ ? ਕੋਈ ਵਿਅਕਤੀ ਕੇਵਲ ਚਾਹੁਣ ਨਾਲ ਹੀ ਜਵਾਨ ਨਹੀਂ ਹੋ

ਜਾਂਦਾ। ਜ਼ਿਆਦਾ ਤੋਂ ਜ਼ਿਆਦਾ ਉਹ ਆਪਣੇ ਵਾਲ ਕਟਵਾ ਕੇ ਉਹਨਾਂ ਨੂੰ ਰੰਗ ਸਕਦਾ ਏ, ਜਿਵੇਂ ਮੈਂ ਕਰਦਾ ਹਾਂ। ਮੈਨੂੰ ਨਾਨੇ-ਦਾਦੇ ਵਰਗਾ ਬਣਨ ਤੋਂ ਨਫ਼ਰਤ ਏ। ਮੈਂ ਕੈਥਰੀਨ ਦੇ ਛੇਤੀ ਹੀ ਬੱਚਾ ਹੋ ਜਾਣ ਦੇ ਵਿਚਾਰ ਨਾਲ ਵੀ ਨਫ਼ਰਤ ਕਰਦਾ ਹਾਂ...... ਵੈਸੇ, ਰਾਮ ਮੈਨੂੰ ਦੱਸੋ ਕਿ ਤੁਹਾਡਾ ਦੋਸਤ ਜਾਰਜ਼ ਖ਼ੁਸ਼ਬਰਟਿਫ ਕਿਹੋ ਜਿਹਾ ਆਦਮੀ ਏ ? — ਓਹ ਪਿਆਰੇ ਬੋਲਣ ਵਿੱਚ ਕਿੰਨਾ ਔਖਾ ਨਾਂ ਏ। ਪਰੰਤੂ ਤੁਸੀਂ ਜਾਣਦੇ ਹੋ ਇਸ ਤੋਂ ਪਹਿਲਾਂ ਕਿ ਤੁਸੀਂ ਕੁਝ ਕਹੋ ਮੈਂ ਤੁਹਾਨੂੰ ਦੱਸ ਦਿੰਦਾ ਹਾਂ : ਮੈਂ ਉਸ ਨੂੰ ਪਸੰਦ ਕਰਦਾ ਹਾਂ, ਮੈਂ ਉਸ ਦਾ ਵਿਸ਼ਵਾਸ ਕਰਦਾ ਹਾਂ, ਕਿਉਂਕਿ ਉਹ ਤੁਹਾਡਾ ਮਿੱਤਰ ਏ — ਵਰਨਾ ਮੈਂ ਵਿਦੇਸ਼ੀਆਂ ਦਾ ਵਿਸ਼ਵਾਸ ਨਹੀਂ ਕਰਦਾ," ਉਸ ਨੇ ਕਿਹਾ ਅਤੇ ਦੁਬਾਰਾ ਹੱਸ ਪਿਆ। "ਪਰ ਤੁਸੀਂ ਵਿਦੇਸ਼ੀ ਨਹੀਂ ਹੋ, ਤੁਸੀਂ ਤਾਂ ਮਾਦਲੇਨ ਦੇ ਪਤੀ ਹੋ; 'ਸਾਡੇ ਰਾਮ'; ਜਿਵੇ ਕਿ ਜ਼ੁਥਿ ਹਮੇਸ਼ਾ ਕਹਿੰਦੀ ਏ। ਮੈਨੂੰ ਇੰਜ ਲੱਗਦਾ ਏ ਕਿ ਮੈਂ ਤੁਹਾਨੂੰ ਹਮੇਸ਼ਾ ਤੋਂ ਜਾਣਦਾ ਹਾਂ..... ਹਮੇਸ਼ਾਂ ਤੋਂ।"

"ਜਾਰਜੇਜ਼," ਮੈਂ ਉੱਤਰ ਦਿੱਤਾ, "ਇੱਕ ਸਮਝਦਾਰ, ਹੁਸ਼ਿਆਰ, ਲਗਨ ਵਾਲਾ ਅਤੇ ਪਵਿੱਤਰ ਵਿਅਕਤੀ ਏ। ਮੱਠ ਤੋਂ ਇਲਾਵਾ ਚਰਚ ਜਾਂ ਰੱਬ ਨੂੰ ਪਿਆਰ ਕਰਨ ਵਾਲਾ ਉਸ ਵਰਗਾ ਵਿਅਕਤੀ ਵਿਰਲਾ ਹੀ ਵਿਖਾਈ ਦਿੰਦਾ ਏ। ਉਹ ਤਾਂ ਇੱਕ ਸੰਤ ਵਾਂਗ ਏ," ਮੈਂ ਬਿਨਾਂ ਕਿਸੇ ਦ੍ਰਿੜ੍ਹ ਵਿਸ਼ਵਾਸ ਦੇ ਕਿਹਾ। ਪਰ ਇਸ ਕਮੀ ਨੂੰ ਪੂਰਾ ਕਰਨ ਲਈ ਮੈਂ ਅੱਗੇ ਹੋਰ ਕਿਹਾ, "ਓਹ ਕੈਥਰੀਨ ਲਈ ਇੱਕ ਅੱਛਾ ਪਤੀ ਹੋਵੇਗਾ। ਉਹਨਾਂ ਦੋਵਾਂ ਨੂੰ ਇਕੱਠੇ ਵੇਖਣਾ ਸੁਖ 'ਤੇ ਵਿਸ਼ਵਾਸ ਕਰਨਾ ਏ।"

"ਓਹ, ਇਹ ਸਭ ਤੁਹਾਡੇ ਕਾਰਨ ਏ। ਤੁਸੀਂ ਅਤੇ ਮਾਦਲੇਨ ਏਨੇ ਸੁਖੀ ਹੋ, ਇਸ ਦਾ ਅਸਰ ਸਭ ਪਾਸੇ ਪੈਂਦਾ ਏ। ਜਦੋਂ ਅਸੀਂ ਤੁਹਾਡੇ ਨਾਲ ਹੁੰਦੇ ਹਾਂ ਤਾਂ ਜ਼ੁਥਿ ਅਤੇ ਮੈਂ ਵੀ ਇੱਕ ਦੂਸਰੇ ਪ੍ਰਤੀ ਬਹੁਤ ਹੀ ਸਨੇਹੀ ਅਤੇ ਭਾਵਕ ਹੁੰਦੇ ਹਾਂ। ਉਹ ਬੜੀ ਰੁਮਾਂਚਿਕ ਏ, ਤੁਸੀਂ ਜਾਣਦੇ ਹੀ ਹੋ, ਜ਼ੁਥਿ ਬਹੁਤ ਰੁਮਾਂਚਿਕ ਏ। ਅਤੇ ਪਹਿਲਾਂ ਉਸਨੇ ਮਾਦਲੇਨ ਵੱਲ ਏਨਾ ਧਿਆਨ ਵੀ ਨਹੀਂ ਦਿੱਤਾ — ਹਾਲਾਂਕਿ ਉਹ ਹਮੇਸ਼ਾ ਉਸ ਨੂੰ ਕੈਥਰੀਨ ਨਾਲੋਂ ਜ਼ਿਆਦਾ ਪਸੰਦ ਕਰਦੀ ਸੀ। ਜ਼ੁਥਿ ਖ਼ਾਸ ਤੌਰ 'ਤੇ ਸਨੇਹੀ ਸੁਭਾਅ ਦੀ ਨਹੀਂ ਏ, ਉਹ ਆਦਮੀ ਵਰਗੀ ਵਧੇਰੇ ਏ — ਵਿਚਾਰਾਂ, ਕਵਿਤਾ ਤੇ ਸੰਗੀਤ ਦੀ ਸ਼ੌਕੀਨ — ਅਸਲ ਵਿੱਚ ਜ਼ਿਆਦਾ ਕਰਕੇ ਤੁਹਾਡੇ ਵਰਗੀ — ਖ਼ੈਰ ਉਹ ਤੁਹਾਨੂੰ ਪਿਆਰ ਕਰਦੀ ਏ ਤੇ ਤੁਹਾਡੀ ਕਦਰ ਕਰਦੀ ਏ। ਉਹ ਕਹਿੰਦੀ ਏ ਕਿ ਤੁਸੀਂ ਜਾਂ ਤਾਂ ਮੂਰਖ ਹੋ ਜਾਂ ਬਿਲਕੁਲ ਪ੍ਰਸੰਸਾਮਈ ਜੋ ਕਿਸੇ ਔਰਤ ਨਾਲ, ਮਾਦਲੇਨ ਨਾਲ ਅਜਿਹਾ ਵਿਹਾਰ ਕਰਦੇ ਹੋ।"

"ਓਹ, ਬੇਕਾਰ ਦੀ ਗੱਲ ਏ।" ਮੈਂ ਵਿਰੋਧ ਕੀਤਾ। "ਇਸ ਤੋਂ ਇਲਾਵਾ ਚਾਚਾ ਚਾਰਲਸ" ਮੈਂ ਘੜੀ ਵੇਖਦੇ ਹੋਏ ਕਿਹਾ, "ਜੇ ਤੁਸੀਂ ਮੰਮਾਰਤਰ ਜਾਣਾ ਚਾਹੁੰਦੇ ਹੋ ਤੇ ਕਿਉਂਕਿ ਸਾਡੇ ਕੋਲ ਟਿਕਟਾਂ ਵੀ ਨਹੀਂ, ਤੁਹਾਡਾ ਕੀ ਖ਼ਿਆਲ ਏ, ਸਾਨੂੰ ਰਤਾ ਜਲਦੀ ਨਹੀਂ ਚੱਲਣਾ ਚਾਹੀਦੈ ?"

"ਖ਼ੂਬਸੂਰਤ, ਅਦਭੁਤ। ਇਹ ਸੋਚਣਾ ਚੰਗਾ ਲੱਗਦਾ ਏ ਕਿ ਤੁਸੀਂ ਅਜਿਹੀਆਂ

ਥਾਵਾਂ 'ਤੇ ਜਾਣਾ ਪਸੰਦ ਕਰਦੇ ਹੋ : ਮੇਰਾ ਵਿਚਾਰ ਸੀ ਕਿ ਤੁਸੀਂ ਸੰਨਿਆਸੀ ਹੋ। ਤੁਸੀਂ ਜਾਣਦੇ ਹੋ ਕਿ ਅਸੀਂ, ਅਸੀਂ ਆਦਮੀ ਲੋਕ ਕਦੇ ਵੀ ਇੱਕ-ਦੂਜੇ ਪ੍ਰਤੀ ਸੱਚੇ ਨਹੀਂ ਹੋ ਸਕਦੇ। ਮੇਰਾ ਮਤਲਬ ਏ ਕਿ ਜਦੋਂ ਅਸੀਂ ਔਰਤਾਂ ਨਾਲ ਹੁੰਦੇ ਹਾਂ, ਤਦ। ਔਰਤ ਵਿੱਚ ਕੁਝ ਹੈ ਜੋ ਏਨਾ ਜਟਿਲ, ਏਨਾ ਚੱਕਰਦਾਰ ਏ ਕਿ ਮੇਰੇ ਵਿਚਾਰ ਨਾਲ ਉਹ ਕੇਵਲ ਬੱਚੇ ਪੈਦਾ ਕਰਨ ਲਈ ਹੀ ਠੀਕ ਏ, ਹੋਰ ਕਿਸੇ ਕੰਮ ਲਈ ਨਹੀਂ, ਕੀ ਤੁਸੀਂ ਇੰਜ ਨਹੀਂ ਸੋਚਦੇ ?"

ਮੈਂ ਜੋ ਕੁਝ ਕਿਹਾ ਉਸ ਵੱਲ ਉਸਦਾ ਕੋਈ ਧਿਆਨ ਨਹੀਂ ਸੀ। ਜਦੋਂ ਅਸੀਂ ਲਾ-ਪਿਰਿਗੁਰਦਿਨ ਦੀ ਪਹਿਲੀ ਮੰਜ਼ਲ ਤੋਂ ਹੇਠਾਂ ਆਏ ਤਾਂ ਉਸ ਨੇ ਆਪਣੀ ਟਾਈ ਠੀਕ ਕਰਨ ਦੀ ਕੋਸ਼ਿਸ਼ ਕੀਤੀ ਅਤੇ ਆਪਣੇ ਸ਼ਾਮ ਦੇ ਕਾਲੇ ਹੈਟ ਤੋਂ ਮਿੱਟੀ ਝਾੜੀ। ਹੇਠਾਂ ਆ ਕੇ ਉਸਨੇ ਸਭ ਮੇਜ਼ਾਂ ਅਤੇ ਬਾਰ ਵੱਲ ਵੇਖਿਆ, ਇਹ ਸੋਚਦੇ ਹੋਏ ਕਿ ਸ਼ਾਇਦ ਉਥੇ ਕੋਈ ਹੋਵੇ ਜਿਸ ਨੂੰ ਉਹ ਜਾਣਦਾ ਹੋਵੇ ਜ਼ਾਂ ਜੋ ਉਸ ਨੂੰ ਪਹਿਚਾਣਦਾ ਹੋਵੇ। ਪੈਰਿਸ ਵਿੱਚ ਆਪਣੇ ਦੇਸਵਾਸੀਆਂ ਨੂੰ ਮਿਲਣਾ ਚੰਗਾ ਲੱਗਦਾ ਹੈ — ਇਸ ਨਾਲ ਤੁਸੀਂ ਆਪਣੇ ਆਪ ਨੂੰ ਜਵਾਨ ਮਹਿਸੂਸ ਕਰਨ ਲੱਗਦੇ ਹੋ। ਰੂਆਂ ਦੇ ਰੂ-ਸਿਆਂ ਦੋਮਿਨਿਕ ਦੇ ਮੁਕਾਬਲੇ ਪੈਰਿਸ ਵਿੱਚ ਮਿਆਤਰ ਲਿਅਫਰ ਵੀਹ ਸਾਲ ਛੋਟਾ ਲੱਗਦਾ ਹੈ ਅਤੇ ਵਕੀਲ ਚਾਰਲਸ ਹਬਲੋਟ ਦਾ ਢਿੱਡ ਰੂਆਂ ਪਾਲੇ ਦਯ ਜੁਸਤਿਸ ਦੇ ਮੁਕਾਬਲੇ ਪੈਰਿਸ ਵਿੱਚ ਘੱਟ ਬੇਹੂਦਾ ਲੱਗਦਾ ਹੈ।

"ਰੂਆਂ ਦੇ ਮੁਕਾਬਲੇ ਇਥੇ ਸੀਨ ਨਦੀ ਵਧੇਰੇ ਡੂੰਘੀ ਏ," ਜਿਉਂ ਹੀ ਅਸੀਂ ਕਾਰ ਵਿੱਚ ਬੈਠੇ ਉਸ ਨੇ ਗੱਲ ਪੂਰੀ ਕੀਤੀ।

ਉਸ ਸ਼ਾਮ ਬਾਅਦ ਵਿੱਚ ਜਦੋਂ ਅਸੀਂ ਮੋਂਮਾਰਤਰ ਵਾਪਸ ਆਏ ਤਾਂ ਉਸ ਨੇ ਕਈ ਵਾਰ ਮੈਨੂੰ ਅੱਖ ਮਾਰੀ ਅਤੇ ਮੈਂ ਨਹੀਂ ਸੀ ਜਾਣਦਾ ਕਿ ਇਹ ਗੀਤਾਂ — ਅਸਲੀਲ ਗੀਤਾਂ — ਜਾਂ ਕੋਨਿਅਕ ਜਾਂ ਸ਼ੈਂਪੇਨ ਦਾ ਅਸਰ ਸੀ ਜਾਂ ਅੱਧ-ਨੰਗੀਆਂ ਅਤੇ ਪੂਰਨ-ਨੰਗੀਆਂ ਔਰਤਾਂ ਦਾ ਵਾਤਾਵਰਨ ਪਰੰਤੂ ਇੱਕ ਥੱਕੇ-ਹਾਰੇ ਘੋੜੇ ਵਾਂਗ ਜੋ ਜਾਣੀਆਂ-ਪਹਿਚਾਣੀਆਂ ਗਲੀਆਂ ਵਿੱਚ ਜਾਂਦਾ ਹੈ, ਉਸ ਨੇ ਪਲੇਸ ਵਿਲਚੀ ਦੇ ਕਈ ਚੱਕਰ ਮਾਰੇ। ਉਸ ਨੇ ਇੱਕ ਦੋ ਸਿਰਨਾਵਿਆਂ ਨੂੰ ਵੀ ਵੇਖਿਆ ਅਤੇ ਕਿਹਾ, "ਵਾਹ ! ਜ਼ਿੰਦਗੀ, ਜ਼ਿੰਦਗੀ !" — ਮਕਾਨ 'ਚ ਰਹਿਣ ਵਾਲੇ ਬਦਲ ਗਏ ਨੇ, ਉਸ ਨੇ ਕਿਹਾ। ਉਹ ਇਸ ਤਰ੍ਹਾਂ ਰਹਿਣ ਜਾਂ ਕਾਰ ਚਲਾਉਣ ਨਾਲ ਥੱਕ ਗਿਆ ਲੱਗਦਾ ਸੀ, ਇਸ ਲਈ ਉਸਨੇ ਮੈਨੂੰ ਪੰ-ਸਿਆਂਤ ਮਿਸ਼ੇਲ ਦੇ ਕੋਲ ਉਤਾਰ ਦਿੱਤਾ ਅਤੇ ਮੈਂ ਟੈਕਸੀ ਲੈ ਕੇ ਆਪਣੇ ਹੋਟਲ ਚਲਾ ਗਿਆ।

ਅਗਲੇ ਦਿਨ ਸਵੇਰੇ ਦਸ ਵਜੇ ਉਸਨੇ ਫ਼ੋਨ ਕਰ ਕੇ ਮੈਨੂੰ ਦੱਸਿਆ ਕਿ ਉਸਦੇ ਸਿਰ ਵਿੱਚ ਬਹੁਤ ਦਰਦ ਹੈ ਪਰ ਅਸੀਂ ਫਿਰ ਵੀ ਇੱਕ ਵਜੇ ਸੇਜ ਵੇਬਰ ਵਿੱਚ ਮਿਲ ਸਕਦੇ ਹਾਂ। "ਅਸੀਂ ਹਲਕਾ-ਫੁਲਕਾ ਲੰਚ ਕਰ ਸਕਦੇ ਹਾਂ — ਕੱਲ੍ਹ ਰਾਤ ਬਰਗੰਦੀ ਦੇ ਘੋਗੇ ਅਤੇ ਕਾਕ-ਆਵਿਨ ਤੋਂ ਬਾਅਦ ਕੁਝ ਵੀ ਠੀਕ ਰਹੇਗਾ, ਸਾਧਾਰਨ ਸਲਾਦ ਵੀ। ਵੇਬਰ 'ਚ ਸਬਜ਼ੀਆਂ ਬਹੁਤ ਵਧੀਆ ਮਿਲਦੀਆਂ ਨੇ।"

ਕਿਉਂਕਿ ਮੈਂ ਆਮ ਤੌਰ 'ਤੇ ਪਲਾਸ ਦਯ ਲਾ ਮਾਦਲੇਨ ਵਿੱਚ ਕੁਕਸ ਦੇ ਦਫ਼ਤਰ ਤੋਂ ਆਪਣੀ ਡਾਕ ਲੈਣ ਜਾਂਦਾ ਹੁੰਦਾ ਸੀ, ਉਸ ਦੇ ਆਸਪਾਸ ਭੋਜਨ ਖਾਣਾ ਮੇਰੇ ਲਈ ਠੀਕ ਸੀ। ਸਵੇਰੇ ਵੇਲੇ ਰਉ ਦਯ ਰਿਸ਼ਲਿਏ ਹਮੇਸ਼ਾ ਨੀਰਸ ਅਤੇ ਗਰਮ ਰਹਿੰਦਾ ਸੀ ਅਤੇ ਘੱਟੇ ਨਾਲ ਮੈਨੂੰ ਸਾਹ ਲੈਣ ਵਿੱਚ ਵੀ ਤਕਲੀਫ਼ ਹੁੰਦੀ ਸੀ। ਪਰੰਤੂ ਵਿਕਟਰ ਹਿਊਗੋ, ਲਾਮਾਰਟੀਨ, ਬੋਦਲਿਆਰ, ਸਿਆਂਤ ਵਿਆਬ, ਗੀਜੋ, ਟੇਨ, ਰੇਨਨ, ਰਨਰ ਮਾਰੀਆ ਰਿਲਕੇ ਆਦਿ ਮਹਾਂਪੁਰਖਾਂ ਬਾਰੇ ਸੋਚ ਕੇ ਖੁਸ਼ੀ ਹੁੰਦੀ ਸੀ — ਸਾਰਿਆਂ ਨੇ ਇਹਨਾਂ ਮੇਜ਼ਾਂ ਉਪਰ ਕੰਮ ਕੀਤਾ ਸੀ। ਜਿਵੇਂ ਕਿ ਮੈਂ ਕਿਹਾ ਹੈ — ਅਤੀਤ ਨੂੰ ਹਮੇਸ਼ਾ ਮੇਰੇ ਨਾਲ ਗੱਲ ਕਰਨੀ ਚਾਹੀਦੀ ਹੈ ਤਾਂ ਕਿ ਵਰਤਮਾਨ ਗਿਆਨਵਾਨ ਬਣ ਸਕੇ।

ਲੰਚ ਇੱਕ ਨੀਰਸ ਘਟਨਾ ਸੀ, ਸਿਵਾਇ ਇਸ ਦੇ ਕਿ ਚਾਚਾ ਚਾਰਲਸ ਨੇ ਟੈਲੀਫ਼ੂਨ ਬੂਥ ਤੋਂ ਘਰ ਫ਼ੋਨ ਕੀਤਾ ਅਤੇ ਮੈਂ ਕੈਥਰੀਨ ਨਾਲ ਗੱਲ ਕੀਤੀ। ਉਸ ਦੀ ਆਵਾਜ਼ ਖ਼ੁਸ਼ਹਾਲ, ਸੰਗੀਤਮਈ ਅਤੇ ਖ਼ੁਸ਼ੀ ਨਾਲ ਭਰਪੂਰ ਸੀ। ਛੇਤੀ ਹੀ ਉਸਦਾ ਵਿਆਹ ਹੋ ਜਾਵੇਗਾ ਅਤੇ ਜ਼ਿੰਦਗੀ ਅਰਥ-ਪੂਰਨ ਹੋ ਜਾਵੇਗੀ। "ਤੁਸੀਂ ਮੇਰੇ ਸੁਖ ਦੇ ਧਰਮ-ਪਿਤਾ ਹੋ," ਉਸ ਨੇ ਕਿਹਾ, "ਤੇ ਜਦੋਂ ਉਹ ਸ਼ੁਭ ਘੜੀ ਆਵੇ ਤਾਂ ਤੁਹਾਨੂੰ ਉਥੇ ਹਾਜ਼ਰ ਹੋਣਾ ਪਵੇਗਾ।"

"ਕੈਥਰੀਨ, ਮੇਰੀ ਭੈਣ ਦੀ ਵੀ ਸ਼ਾਦੀ ਹੋ ਰਹੀ ਏ ਅਤੇ ਘਰ 'ਚ ਸਭ ਕੁਝ ਠੀਕ ਨਹੀਂ ਏ, ਆਖ਼ਰ ਮੈਂ ਸਭ ਤੋਂ ਵੱਡਾ ਪੁੱਤਰ ਹਾਂ। ਮੈਨੂੰ ਘਰ ਜਾਣਾ ਪੈ ਸਕਦਾ ਏ — ਹਵਾਈ ਜਹਾਜ਼ ਰਾਹੀਂ — ਸ਼ਾਇਦ ਕੁਝ ਮਹੀਨਿਆਂ ਲਈ।"

"ਤਾਂ ਉਦੋਂ ਕੀ ਤੁਸੀਂ ਮਾਦੋ ਨੂੰ ਲੈ ਜਾਓਗੇ ?" ਉਸ ਨੇ ਪੁੱਛਿਆ। "ਕਿਉਂਕਿ ਜਦੋਂ ਤਕ ਤੁਹਾਡੇ ਦੋਵਾਂ ਵਿੱਚੋਂ ਘੱਟੋ-ਘੱਟ ਇੱਕ ਇੱਥੇ ਨਹੀਂ ਹੁੰਦਾ, ਮੈਂ ਉਦੋਂ ਤਕ ਸ਼ਾਦੀ ਨਹੀਂ ਕਰਾਂਗੀ।"

"ਸੁਣੋ, ਅਸੀਂ ਤੁਹਾਡੀ ਖ਼ੁਸ਼ੀ ਨੂੰ ਇੱਕ ਦਿਨ ਵੀ ਅੱਗੇ ਨਹੀਂ ਪਾਵਾਂਗੇ," ਮੈਂ ਵਾਅਦਾ ਕੀਤਾ। "ਮੈਂ ਉਮੀਦ ਕਰਦਾ ਹਾਂ ਉਦੋਂ ਤਕ ਤਾਂ ਮਾਦਲੇਨ ਘੱਟੋ-ਘੱਟ ਚੱਲਣ-ਫਿਰਨ ਦੇ ਲਾਇਕ ਰਹੇਗੀ ਹੀ।"

"ਬੇਸ਼ਕ ਇਹ ਸੱਚ ਏ। ਮੈਂ ਇਸ ਬਾਰੇ ਸੋਚਿਆ ਹੀ ਨਹੀਂ ਸੀ। ਅਜੀਬ ਗੱਲ ਏ ਕਿ ਔਰਤ ਹੋ ਕੇ ਵੀ ਮੈਨੂੰ ਅਜਿਹੀਆਂ ਗੱਲਾਂ ਯਾਦ ਨਹੀਂ ਰਹੀਆਂ। ਤੁਸੀਂ ਜਾਣਦੇ ਹੋ ਰਾਮ, ਪਿਆਰ 'ਚ ਮਨੁੱਖ ਆਤਮਮੁਖੀ ਹੋ ਜਾਂਦਾ ਏ।"

"ਇਹ ਤੁਸੀਂ ਕਿਸ ਨੂੰ ਆਖ ਰਹੇ ਹੋ ?" ਮੈਂ ਜਵਾਬ ਵਿੱਚ ਕਿਹਾ ਜਿਵੇਂ ਉਹ ਮੇਰਾ ਇਸ਼ਾਰਾ ਸਮਝ ਜਾਵੇਗੀ।

"ਮੈਨੂੰ ਉਮੀਦ ਏ — ਮੇਰੀ ਸ਼ਾਦੀ ਕੁਝ-ਕੁਝ ਤੁਹਾਡੇ ਵਰਗੀ ਹੀ ਹੋਵੇਗੀ। ਤਾਂਤ ਜ਼ੂਬਿ ਕਹਿੰਦੀ ਏ ਕਿ ਮੈਂ ਆਪਣੀ ਪਸੰਦ ਦੇ ਮਾਮਲੇ 'ਚ ਭੂਗੋਲਿਕ ਦ੍ਰਿਸ਼ਟੀ ਤੋਂ ਬਹੁਤ ਦੂਰ ਨਹੀਂ ਗਈ। ਇਹ ਠੀਕ ਏ ਕਿ ਮੈਂ ਪੂਰਬ ਵੱਲ, ਰੂਸ ਵੱਲ ਗਈ ਹਾਂ, ਪਰੰਤੂ ਬਹੁਤੀ ਦੂਰ ਨਹੀਂ ਗਈ ਹਾਂ। ਕਿਸੇ ਭਾਰਤੀ ਨਾਲ ਮੇਰਾ ਵਿਆਹ ਹੋਣਾ, ਉਸ ਨੂੰ ਚੰਗਾ ਲੱਗਦਾ ਏ।"

"ਰੂਆਂ 'ਚ ਸਾਲਿਸਟਰ ਕੌਣ ਬਣੇਗਾ ?" ਮੈਂ ਸਿਮਿੰਤਿਆਰ ਸਿਆਂ ਮਦਾਰ ਅਤੇ

ਕਾਂਭੋ ਰੁਸਲਿਆਂ ਨੂੰ ਯਾਦ ਕਰਕੇ ਹੱਸ ਪਿਆ।

"ਨਹੀਂ, ਮੈਂ ਇੰਜ ਨਹੀਂ ਸੋਚਦੀ। ਮੈਂ ਪ੍ਰੋਫੈਸਰ ਬਣ ਕੇ ਖ਼ੁਸ਼ ਰਹਾਂਗੀ ਜਿਵੇਂ ਕਿ ਸਾਡੀ ਨੌਕਰਾਣੀ ਜੀਨੀ ਆਖਦੀ ਏ। ਹਾਂ, ਮੈਂ ਮਾਦਾਮ ਪ੍ਰੋਫੈਸਰ ਬਣਾਂਗੀ।"

"ਅਲਵਿਦਾ, ਕੈਥਰੀਨ," ਮੈਂ ਚੀਕਿਆ, ਜਦੋਂ ਚਾਚਾ ਚਾਰਲਸ ਬੇਚੈਨੀ ਨਾਲ ਆਪਣੇ ਪੱਟ ਖੁਰਚ ਰਿਹਾ ਸੀ ਅਤੇ ਟੈਲੀਫ਼ੂਨ ਦੇ ਬਿੱਲ ਦਾ ਭੁਗਤਾਨ ਕਰ ਰਿਹਾ ਸੀ। ਉਸ ਨੇ ਕਿਸੇ ਚੀਜ਼ ਬਾਰੇ ਮਜ਼ਾਕ ਕੀਤਾ ਅਤੇ ਟੈਲੀਫ਼ੂਨ ਵਾਲੀ ਲੜਕੀ ਨੂੰ ਖੂਬ ਹਸਾਇਆ।

"ਅਲਵਿਦਾ," ਉਹ ਮੁਸਕਰਾਈ— "ਛੇਤੀ ਮਿਲਾਂਗੇ।"

ਉਸੇ ਦੁਪਹਿਰ ਨੂੰ ਚਾਚਾ ਚਾਰਲਸ ਚਲਾ ਗਿਆ — ਵਿਦਾਇਗੀ ਸਮੇਂ ਉਸ ਨੇ ਮੈਨੂੰ ਆਪਣੇ ਗਲ ਨਾਲ ਲਾਇਆ — ਅਤੇ ਹਾਲਾਂਕਿ ਮੇਰਾ ਕੰਮ ਪੂਰਾ ਹੋ ਚੁੱਕਾ ਸੀ ਮੈਂ ਬੇਮਤਲਬ ਪੈਰਿਸ ਵਿੱਚ ਘੁੰਮਦਾ ਰਿਹਾ — ਲਾਚਾਰ ਅਤੇ ਮਾਯੂਸ। ਅਜਿਹੇ ਪਲਾਂ ਵਿੱਚ ਹੀ ਮਨੁੱਖ ਨੂੰ ਮਾਤਾ ਜਾਂ ਪਿਤਾ ਦੇ ਵਿਛੋੜੇ ਦਾ ਅਨੁਭਵ ਹੁੰਦਾ ਹੈ, ਕੁਝ ਏਨਾ ਸਥਾਈ ਕਿ ਉਸਦਾ ਸਨੇਹ ਨਿਸ਼ਚਿਤ ਹੋਵੇ ਜਿਵੇਂ ਕਿ ਇਹ ਜੈਵਿਕ ਹੋਵੇ — ਬਸੰਤ ਵਿੱਚ ਰੁੱਖ ਲਈ ਰਸ ਵਾਂਗ। ਘਾਟ ਦੇ ਕੰਢੇ ਬੇਮਤਲਬ ਘੁੰਮਦੇ ਹੋਏ ਮੈਂ ਪੁਰਾਣੀਆਂ ਕਿਤਾਬਾਂ ਵਿੱਚ ਸਿਰ ਖਪਾਉਣ ਲੱਗਾ — ਸਿਸਟਰਸ਼ਿਅਨ ਪੰਥ ਦਾ ਕੋਈ ਇਤਿਹਾਸ ਜਾਂ ਭਾਰਤੀ ਕਾਵਾਂ ਦੀ ਸਮਝਦਾਰੀ, ਉਹਨਾਂ ਨੂੰ ਅੱਛੇ ਈਸਾਈ ਧਰਮ ਵਿੱਚ ਤਬਦੀਲ ਕਰਨ ਦੀ ਉਮੀਦ ਨਾਲ ਕਿਸੇ ਰੇਵਰੇਂਡ ਫ਼ਾਦਰ ਵੱਲੋਂ ਪ੍ਰਕਾਸ਼ਿਤ। ਇਹ ਸ਼ਾਤੋਬ੍ਰਿਆਂ-ਐਂ-ਅਤਾਲਾ ਦਾ ਸਮਾਂ ਸੀ ਅਤੇ ਸਾਮਰਾਜਾਂ ਦੀ ਜਿੱਤ ਦਾ — 'ਦਰਬਾਰੀ ਲੇਖਕ ਦਾ' ਜਿਵੇਂ ਕਿ ਤਿਬੋਦੇ ਨੇ ਸ਼ਾਤੋਬ੍ਰਿਆਂ, ਹਿਊਗੋ, ਲਾਮਾਰਟੀਨ ਅਤੇ ਬਾਲਜ਼ਾਕ ਦੇ ਪੂਰੇ ਗੁਟ ਨੂੰ ਕਿਹਾ ਹੈ। ਨੰਗੀਆਂ ਔਰਤਾਂ ਦੀਆਂ ਕਿਤਾਬਾਂ ਮੇਰੇ ਅੰਦਰ ਵਿਦਰੋਹ ਪੈਦਾ ਕਰਦੀਆਂ ਹਨ, ਮੈਨੂੰ ਹੈਰਾਨੀ ਸੀ ਕਿ ਧਰਤੀ ਉਤੇ ਅਜਿਹੀ ਅਸ਼ਲੀਲਤਾ ਨੂੰ ਕੌਣ ਵੇਖ ਸਕਦਾ ਹੈ, ਭਾਵੇਂ ਉਹ ਯਥਾਰਥਕ ਹੀ ਕਿਉਂ ਨਾ ਹੋਵੇ ? ਕੀ ਸਰੀਰ ਏਨਾ ਮਹੱਤਵਪੂਰਨ ਸੀ, ਇਸ ਦੀ ਮੰਗ ਏਨੀ ਪੁਰਜ਼ੋਰ ਸੀ ਕਿ ਮਨੁੱਖ ਪੀਟਰ ਅਬੇਲਾਰਡ ਨੂੰ ਭੁੱਲ ਗਿਆ ਜਿਸ ਨੇ ਦਇਆ ਦੇ ਉਸ ਪਾਰ ਸੰਕਲਪਵਾਦ ਦਾ ਪ੍ਰਚਾਰ ਕੀਤਾ ਸੀ ? ਹੇਲਾਅਸ ਅਤੇ ਅਬੇਲਾਰਡ ਇਕੱਠੇ ਕਿੰਨੀ ਵਾਰ ਪੁਲਾਂ ਉਤੇ ਘੁੰਮੇ ਹੋਣਗੇ, ਉਹਨਾਂ ਜਵਾਨ ਜੋੜਿਆਂ ਵਾਂਗ ਆਪਣੇ ਚਿਹਰੇ ਕੋਲ-ਕੋਲ ਵੇਖਣ ਲਈ ਸੀਨ ਵਿੱਚ ਵੇਖਦੇ ਹੋਏ।

ਪਿਆਰ ਸਦਾ ਬਹਾਰ ਹੈ, ਉੱਨਤ ਕਰਨ ਵਾਲਾ ਹੈ - ਨੇਤਰਦਾਮ ਦੇ ਥੰਮ੍ਹਾਂ ਵਾਂਗ. ਸ਼ੁੱਧ, ਉਪਰ ਉਠਦਾ ਹੋਇਆ, ਅੱਧ-ਗੋਲਾਕਾਰ ਸਥਾਨ ਦੇ ਦਾਗ਼ੀ ਸ਼ੀਸ਼ੇ ਵਾਲੀ ਖਿੜਕੀ ਦੇ ਕਾਰਨ ਰੰਗਦਾਰ। ਮੈਂ ਪਿਆਰ ਕਰ ਸਕਦਾ ਸੀ, ਹਾਂ, ਮੈਂ ਪਿਆਰ ਕਰ ਸਕਦਾ ਸੀ। ਮੈਨੂੰ ਪਿਆਰ ਸੀ, ਹਾਂ, ਮੈਂ ਪਿਆਰ ਕੀਤਾ ਸੀ, ਮੈਂ ਹੁਣ ਪਿਆਰ ਨੂੰ ਜਾਣਦਾ ਸੀ, ਮੈਂ ਸਾਵਿੱਤਰੀ ਦਾ ਨਾਂ ਲਿਆ। ਪਿਆਰ ਨੇਤਰਦਾਮ ਦੇ ਗੁਲਾਬ ਵਾਂਗ ਗੋਲ ਸੀ। ਪਿਆਰ ਗੁਲਾਬ ਵਾਂਗ ਰੰਗੀਨ ਅਤੇ ਜਾਮਣੀ ਸੀ। ਕੈਂਬਰਿਜ ਵਿੱਚ ਉਹ ਦਿਨ ਵੀ ਸਨ ਜਦੋਂ ਮੈਂ ਮਹਿਸੂਸ ਕਰਦਾ ਸੀ ਕਿ ਮੈਂ ਉਸ ਨੂੰ 'ਤੁਸੀਂ' ਨਹੀਂ ਕਹਿ ਸਕਦਾ ਸੀ, ਕੇਵਲ 'ਮੈਂ' ਕਹਿ ਸਕਦਾ ਸੀ — ਪਰ ਇਸ ਤਰ੍ਹਾਂ ਮਹਿਸੂਸ ਕਰਨਾ ਕਿੰਨਾ ਅਜੀਬ ਹੈ ਅਤੇ ਕਿੰਨਾ

ਮੂਰਖਤਾਪੂਰਨ ਲੱਗਦਾ ਹੈ ਇਹ ਸਭ। ਰਿਲਕੇ ਨੇ ਠੀਕ ਹੀ ਕਿਹਾ ਸੀ : ਵੱਡੇ ਹੋ ਕੇ ਤੁਸੀਂ ਪ੍ਰੇਮ ਦੀ ਪ੍ਰਕ੍ਰਿਤੀ ਨੂੰ ਸਮਝਦੇ ਹੋ। ਉੱਨੀ ਸਾਲ ਦੀ ਉਮਰ ਵਿੱਚ ਮਨੁੱਖ ਪਿਆਰ ਬਾਰੇ ਕੀ ਸਮਝ ਸਕਦਾ ਹੈ ? ਮਾਦਲੇਨ ਦੇ ਵਾਲਾਂ ਵਿੱਚ ਯੂਡਿਕੋਲੋਨ ਦੀ ਤਾਜ਼ੀ ਖ਼ੁਸ਼ਬੋ ਜਾਂ ਹੋ ਸਕਦਾ ਹੈ — ਉਸਦੀਆਂ ਛਾਤੀਆਂ ਦੀਆਂ ਅਪੂਰਨ ਅਤੇ ਅਵਿਕਸਿਤ ਗੁਲਾਈਆਂ -ਕੀ ਕੋਈ ਅਸਲ ਵਿੱਚ ਬੁੱਲ੍ਹਾਂ ਜਾਂ ਬਾਹਾਂ ਨੂੰ ਪਿਆਰ ਕਰ ਸਕਦਾ ਹੈ ? ਨਹੀਂ, ਉਹ ਕਦੇ ਵੀ ਪੂਰਨ ਨਹੀਂ ਹੋ ਸਕਦਾ ਅਤੇ ਇਹ ਪਾਪ ਹੀ ਹੋਵੇਗਾ। ਪਿਆਰ ਕੁਝ ਨਹੀਂ ਮੰਗਦਾ, ਉਹ ਕੁਝ ਨਹੀਂ ਕਹਿੰਦਾ, ਉਹ ਕੁਝ ਨਹੀਂ ਜਾਣਦਾ, ਉਹ ਆਪਣੇ ਲਈ ਰਹਿੰਦਾ ਹੈ ਜਿਵੇਂ ਕਿ ਸੀਨ ਆਪਣੇ ਲਈ ਵਹਿੰਦੀ ਹੈ ਜਿਸ ਦੇ ਦੋਵਾਂ ਕੰਢਿਆਂ ਉਪਰ ਖੜੀਆਂ ਇਮਾਰਤਾਂ, ਪਾਰਕ ਅਤੇ ਪਾਣੀ ਦੇ ਵਹਾਅ ਵੱਲ ਅੱਗੇ ਜਾ ਕੇ ਰੇਨੋ ਫ਼ੈਕਟਰੀ ਨਾਲ ਕੋਈ ਫ਼ਰਕ ਨਹੀਂ ਪੈਂਦਾ। ਪਿਆਰ ਨੂੰ ਕੌਣ ਖੋਹ ਸਕਦਾ ਹੈ, ਕੌਣ ਦਿੰਦਾ ਹੈ, ਕੌਣ ਹਾਸਲ ਕਰਦਾ ਹੈ ? ਮੈਂ ਇਹ ਵੀ ਨਹੀਂ ਕਹਿ ਸਕਦਾ ਸੀ ਕਿ ਮੈਂ ਸਾਵਿੱਤਰੀ ਨੂੰ ਪਿਆਰ ਕਰਦਾ ਸੀ। ਇਹ ਤਾਂ ਉਵੇਂ ਹੀ ਹੈ ਜਿਵੇਂ ਕੋਈ ਕਹੇ, "ਮੈਂ ਆਪਣੇ ਆਪ ਨੂੰ ਪਿਆਰ ਕਰਦਾ ਹਾਂ," ਜਾਂ "ਪਿਆਰ ਪਿਆਰ ਨੂੰ ਪਿਆਰ ਕਰਦਾ ਹੈ।" "ਦੁਹਰਾਓ ! ਵਿਸੰਗਤੀ !" ਮੈਂ ਚੀਕਿਆ ਅਤੇ ਕਿਤਾਬਾਂ ਵਿੱਚ ਨੰਗੀਆਂ ਔਰਤਾਂ ਨੂੰ ਵਧੇਰੇ ਹੌਂਸਲੇ ਨਾਲ ਵੇਖਿਆ। ਅੰਤ ਇਹ ਮੰਨਦੇ ਹੋਏ ਕਿ ਇਸ ਨਾਲ ਸਾਵਿੱਤਰੀ ਪ੍ਰਤੀ ਮੇਰੀ ਸ਼ਰਧਾ ਵਧੇਗੀ, ਮੈਂ ਬੋਦਲਿਆਰ ਦੀ ਇੱਕ ਕਾਪੀ — ਲਗਪਗ ਮੰਮਾਨਤਰ ਕਾਪੀ — ਖ਼ਰੀਦ ਲਈ, ਜਿਸ ਦੀਆਂ ਵੱਡੀਆਂ-ਵੱਡੀਆਂ ਛਾਤੀਆਂ ਸਨ ਅਤੇ ਹੱਥ ਲੱਕ ਉਪਰ ਮੁੜੇ ਹੋਏ ਸਨ :

ਰਹੱਸਮਈ ਕਾਮੁਕਤਾ ਜੋ ਚਾਚਾ ਚਾਰਲਸ ਨੂੰ ਬੜੀ ਦਿਲਕਸ਼ ਲੱਗੀ ਸੀ।

ਮੈਨੂੰ ਯਕੀਨ ਸੀ ਕਿ ਚਾਚਾ ਚਾਰਲਸ ਦੇ ਸਿਰ ਦਰਦ ਦਾ ਕਾਰਨ ਸ਼ੈਂਪਨ ਅਤੇ ਕੋਨਿਅਕ ਤੋਂ ਇਲਾਵਾ ਕੁਝ ਹੋਰ ਹੀ ਸੀ। ਜਵਾਨੀ ਨੂੰ ਮੁੜ ਤੋਂ ਹਾਸਲ ਕਰਨ ਦੀ ਕੋਸ਼ਿਸ਼ ਵਿੱਚ ਉਹ ਜ਼ਰੂਰ ਹੀ ਪੁਰਾਣੇ ਸਿਰਨਾਵਿਆਂ 'ਤੇ ਗਿਆ ਹੋਵੇਗਾ। ਉਹ ਚਾਹੁੰਦਾ ਸੀ ਕਿ ਕੋਈ ਪੁਰਾਣੀ ਨਾਇਕਾ, ਕੋਈ ਲੜਕੀ ਜੋ ਹਾਲੇ ਤਕ ਬਹਾਦਰੀ ਨਾਲ ਡਟੀ ਹੋਈ ਹੋਵੇ, ਉਸ ਨੂੰ ਪਹਿਚਾਣ ਲਵੇ ਅਤੇ ਇਸ ਯਤਨ ਨਾਲ ਉਸ ਨੂੰ ਜ਼ਰੂਰ ਹੀ ਧੱਕਾ ਲੱਗਾ ਹੋਵੇਗਾ। ਉਮਰ ਸੱਚੀ ਹੈ, ਬਹੁਤ ਸੱਚੀ ਹੈ, ਖ਼ਾਸ ਕਰਕੇ ਜਦੋਂ ਆਦਮੀ ਪੰਜਾਹ ਨੂੰ ਪਾਰ ਕਰ ਜਾਵੇ। ਉਸ ਉਮਰ ਤੋਂ ਬਾਅਦ ਤੁਸੀਂ ਹੋਰ ਦੁਰਲੱਭ ਵਿਕ੍ਰਿਤੀਆਂ ਨੂੰ ਚੁਣ ਸਕਦੇ ਹੋ — ਅਤੇ ਪੈਰਿਸ ਵਿੱਚ ਤੁਸੀਂ ਜੋ ਚਾਹੋ ਮਿਲ ਸਕਦਾ ਹੈ — ਪਰੰਤੂ ਇਹ ਬੈਰਕ ਵਾਲੀ ਪ੍ਰਵਿਰਤੀ ਯੂਰਪ ਲਈ ਵਿਨਾਸ਼ ਸੀ। ਇਸ ਵਿੱਚ ਕੋਈ ਹੈਰਾਨੀ ਨਹੀਂ ਕਿ ਮੌਸਿਏ ਸਾਰਤਰ ਨਕਲੀ ਜੰਗ ਦੌਰਾਨ ਪ੍ਰਸਿੱਧ ਹੋਇਆ ਸੀ — ਸ਼ੈਤਾਨ ਉਦੋਂ ਹੀ ਦਿਲਚਸਪ ਹੁੰਦਾ ਹੈ ਜਦੋਂ ਮੁਕਾਬਲਾ ਕਰਨ ਲਈ ਕੋਈ ਸ਼ੈਤਾਨ ਨਾ ਹੋਵੇ। ਮਧ-ਕਾਲ ਵਿੱਚ ਸ਼ੈਤਾਨ ਲੋਕ ਉਚੇ ਉਠੇ 'ਤੇ ਛੱਤਾਂ ਉਪਰ ਗਏ ਅਤੇ ਵਿਸ਼ਾਲ ਦਿਓ-ਕੱਦ ਪਰਨਾਲੇ ਬਣ ਗਏ ਜਿਨ੍ਹਾਂ ਦੇ ਵਿਰੁੱਧ ਸਦਾਚਾਰੀ ਸੰਤ ਬਰਨਾਰਡ ਗਰਜਿਆ। ਤੇ ਬੋਦਲਿਆਰ, ਉਹ ਕਦੇ ਵੀ ਸੰਕਲਪਵਾਦੀ ਨਹੀਂ ਬਣ ਸਕਦਾ ਸੀ। ਉਹ ਧਰਮ-ਯੁੱਧਾਂ ਲਈ ਇਟਲੀ ਤਕ ਜਾਣ ਲਈ ਨੇਕ ਸੰਤ ਬਰਨਾਰਡ ਦੇ ਨਾਲ ਹੁੰਦਾ, ਆਪਣੇ ਲਈ

ਆਪਣੀ ਆਜ਼ਾਦੀ ਲਿਆਇਆ ਹੁੰਦਾ ਅਤੇ ਇੱਕ ਪਸ਼ਚਾਤਾਪੀ ਸ਼ਰਧਾਲੂ ਸਾਧੂ ਦੇ ਰੂਪ ਵਿੱਚ ਮਰ ਗਿਆ ਹੁੰਦਾ। ਬਰਨੇਲ ਨੇ ਬੋਦਲਿਆਰ ਦੀ ਗੁਪਤ ਤਕਦੀਰ ਨੂੰ ਸੰਪੰਨ ਕੀਤਾ ਜਿਵੇਂ ਕਿ ਵਿਲਾਨ ਨੇ ਰੋਸਾਰਡ ਦੀ ਤਕਦੀਰ ਨੂੰ।

ਸਾਡੇ ਪਿੱਛੋਂ ਜਿਊਂਦੇ ਰਹਿਣ ਵਾਲੇ ਮਨੁੱਖੀ ਭਰਾਵੋ
ਸਾਡੇ ਪ੍ਰਤੀ ਆਪਣਾ ਦਿਲ ਸਖ਼ਤ ਨਾ ਕਰੋ
ਕਿਉਂਕਿ ਜੇਕਰ ਸਾਡੇ ਪ੍ਰਤੀ ਦਇਆ ਭਾਵ ਰੱਖੋਗੇ
ਤਾਂ ਰੱਬ ਤੁਹਾਡੇ ਉਪਰ ਮਿਹਰ ਕਰੇਗਾ।

ਏਕਸ ਜਾਣ ਵਾਲੀ ਰੇਲ-ਗੱਡੀ ਇੱਕ ਲੈਅ ਵਿੱਚ ਸੀ ਜੋ ਸਮਝ ਅਤੇ ਇਹਸਾਸ ਕਰਾਉਂਦੀ ਪ੍ਰਤੀਤ ਹੋ ਰਹੀ ਸੀ। ਏਸਕਲਾਰਮੰਦ ਬੇਸ਼ਕ ਪੈਦਾ ਹੋਵੇਗੀ ਅਤੇ ਮਾਦਲੇਨ ਵਰਗੇ ਸੁਨਹਿਰੇ ਵਾਲ ਅਤੇ ਸ਼ਾਇਦ ਮੇਰੇ ਵਰਗੀਆਂ ਅੱਖਾਂ ਨਾਲ ਉਹ ਕਿੰਨੀ ਸੋਹਣੀ ਲੱਗੇਗੀ : ਮੈਂ ਪਹਿਲਾਂ ਹੀ ਉਸ ਨੂੰ ਵੱਡੀ ਅਤੇ ਲੰਮੀ ਲੜਕੀ ਤੋਂ ਸੁੰਦਰ ਔਰਤ ਦੇ ਰੂਪ ਵਿੱਚ ਵਿਕਸਿਤ ਹੁੰਦੇ ਅਤੇ ਪਿਆਰ ਦੀ ਪਹਿਲੀ ਚੀਸ ਮਹਿਸੂਸ ਕਰਦੇ ਵੇਖਿਆ ਹੈ। ਉਸ ਵਿੱਚ ਸਰੋਜਾ ਵਾਲੀ ਲੱਜਾ, ਸੁਭਾਵਿਕ ਬੁੱਧੀ ਅਤੇ ਗੰਭੀਰਤਾ ਦਾ ਮੇਲ ਹੋਵੇਗਾ — ਹਾਂ, ਉਹ ਸਰੋਜਾ ਵਰਗੀ ਹੀ ਹੋਵੇਗੀ। ਕਿਉਂ ਨਹੀਂ ਹੋਵੇਗੀ ? ਅਤੇ ਸ਼ਾਇਦ ਮੈਂ ਉਸ ਨੂੰ ਛੂਹਾਂਗਾ, ਆਪਣੀਆਂ ਉਂਗਲੀਆਂ ਨਾਲ ਮਹਿਸੂਸ ਕਰਾਂਗਾ ਕਿ ਮੈਂ ਕਿਸੇ ਯਥਾਰਥਕ ਚੀਜ਼ ਨੂੰ, ਕਿਸੇ ਦੌਰ ਦੀ ਅਤੇ ਵਿਅਕਤੀਗਤ ਚੀਜ਼ ਨੂੰ — ਸੱਚ ਨੂੰ — ਛੂਹ ਰਿਹਾ ਹਾਂ।

ਅਸੀਂ ਆਪਣੀ ਸੰਤਾਨ ਵਿੱਚ ਗੁਆਚੀਆਂ ਖ਼ਾਹਸ਼ਾਂ ਦਾ ਮੂਰਤ ਰੂਪ ਲੋਚਦੇ ਹਾਂ। ਅਸੀਂ ਆਪਣੀਆਂ ਪਤਨੀਆਂ ਨੂੰ ਵਿਭਚਾਰ ਦਾ ਉਪਹਾਰ ਦਿੰਦੇ ਹਾਂ ਜੋ ਅਸੀਂ ਆਪਣੇ ਪਿਆਰ ਨੂੰ ਦਿੰਦੇ। ਅਸੀਂ ਹਰਾਮ ਦੀ ਸੰਤਾਨ ਪੈਦਾ ਕਰਦੇ ਹਾਂ ਕਿਉਂਕਿ ਸਾਡੇ ਅੰਦਰ ਸਾਹਸ ਦੀ ਘਾਟ ਹੈ। ਅਸੀਂ ਇੱਕ -ਦੂਜੇ ਦੀਆਂ ਬਾਹਵਾਂ ਵਿੱਚ ਕੱਸੇ ਇੱਕ-ਦੂਜੇ ਦੇ ਕੋਲ ਲੇਟਦੇ ਹਾਂ, ਸਾਡੇ ਸਾਹ ਆਪਸ ਵਿੱਚ ਟਕਰਾਉਂਦੇ ਹਨ, ਅਸੀਂ ਇੱਕ-ਦੂਜੇ ਨੂੰ ਚੂਸਦੇ ਹਾਂ ਜਿਵੇਂ ਸੱਚ ਮਿਲਾਪ ਦੇ ਉਸ ਪਲ ਵਿੱਚ ਹੀ ਸੀ। ਨਾਲ ਕੋਮਲਤਾ ਨਾਲ ਗੱਲ ਕਰਦੇ ਹਾਂ, ਸਾਲਾਂ-ਸਾਲ, ਜਨਮ-ਜਨਮਾਂਤਰ ਤਕ ਅਸੀਂ ਇੰਜ ਕਰ ਸਕਦੇ ਹਾਂ ਪਰੰਤੂ ਅੰਤ ਕਿਸੇ ਨਦੀ ਦੇ ਕੰਢੇ'ਤੇ ਹੋ ਸਕਦਾ ਹੈ, ਹਰੇ-ਭਰੇ ਘਾਹ ਦੇ ਕਿਸੇ ਟੁਕੜੇ 'ਤੇ, ਨਾਰਮਨ ਮੇਹਰਾਬ, ਸਾਈਕਲਾਂ ਅਤੇ ਕਲੇਅਰ ਦੇ ਪੁਲ ਉਤੇ। ਉਥੇ ਸਿਰਫ਼ ਇੱਕ ਔਰਤ ਹੈ, ਇੱਕ ਜਨਮ ਦੇ ਲਈ ਨਹੀਂ, ਸਗੋਂ ਸਾਰੇ ਜਨਮਾਂ ਲਈ, ਅਸਲ ਵਿੱਚ ਪ੍ਰਿਥਵੀ ਦੀ ਰਚਨਾ ਰੁੱਖਾਂ, ਨਦੀਆਂ, ਸਮੁੰਦਰਾਂ, ਕਿਸ਼ਤੀਆਂ, ਇਮਾਰਤਾਂ, ਕਿਤਾਬਾਂ, ਬੁਰਜਾਂ, ਹਵਾਈ-ਜਹਾਜ਼ਾਂ ਦੇ ਨਾਲ ਇਸ ਕਰਕੇ ਹੋਈ ਸੀ ਕਿ ਅਸੀਂ ਉਸ ਨੂੰ ਹਾਸਲ ਕਰ ਸਕੀਏ ਅਤੇ ਸੇਂਟ ਬਰਨਾਰਡ ਕੁਕਰਮ ਨੂੰ ਦੂਰ ਕਰ ਸਕੀਏ। ਵਿਚਾਰਾ ਚਾਰਲਸ ਬੋਦਲਿਆਰ।

ਸਟੇਸ਼ਨ ਉਤੇ ਮਾਦਲੇਨ ਔਰਤ ਦੇ ਵਿਕਸਿਤ ਰੂਪ ਵਿੱਚ ਏਨੀ ਖ਼ੂਬਸੂਰਤ ਅਤੇ ਉਦਾਸ ਲੱਗੀ ਕਿ ਮੈਂ ਉਤਸ਼ਾਹ, ਵਿਸ਼ਵਾਸ ਅਤੇ ਸ਼ਰਧਾ ਦੇ ਨਾਲ ਉਸ ਨੂੰ ਚੁੰਮ ਲਿਆ। ਉਹ ਮੇਰੇ ਆਵਾਸ ਦੀ ਕੁਟੀਰ ਸੀ। ਮੈਂ ਹਾਲੇ ਉਸਦੀ ਟੇਕ ਬਣਾਵਾਂਗਾ।

ਬਾਕੀ ਕਹਾਣੀ ਅਸਾਨੀ ਨਾਲ ਕਹੀ ਜਾ ਸਕਦੀ ਹੈ। ਕਿਸੇ ਵਧੀਆ ਨਾਵਲ ਵਿੱਚ ਇਹ ਸ਼ਾਇਦ ਕਿਸੇ ਮਹਿਲ, ਪਾਲਕੀ, ਹੌਦੇ ਜਾਂ ਹਿਮਾਲੀਆ ਵਿੱਚ ਖ਼ਤਮ ਹੁੰਦੀ ਪਰ ਮੈਂ ਤੁਹਾਨੂੰ ਕੋਈ ਕਹਾਣੀ ਨਹੀਂ ਸੁਣਾ ਰਿਹਾ ਹਾਂ। ਮੈਂ ਤਾਂ ਇੱਕ ਜ਼ਿੰਦਗੀ ਦਾ, ਮੇਰੀ ਆਪਣੀ ਜ਼ਿੰਦਗੀ ਦਾ ਅਨਿਯਮਿਤ ਅਤੇ ਉਦਾਸੀ ਭਰਿਆ ਇਤਿਹਾਸ ਲਿਖ ਰਿਹਾ ਹਾਂ, ਬਿਨਾਂ ਕਿਸੇ ਕਲਾ ਜਾਂ ਸਜਾਵਟ ਦੇ, ਪਰੰਤੂ "ਯਥਾਰਥਕਤਾ" ਦੇ ਨਾਲ, ਜੋ ਇਤਿਹਾਸਿਕ ਵਿਗਿਆਨ ਦਾ ਨਿਯਮ ਹੈ, ਕਿਉਂਕਿ ਰੁਚੀ ਅਤੇ ਪਰੰਪਰਾ ਤੋਂ ਮੈਂ ਕੇਵਲ ਇੱਕ ਇਤਿਹਾਸਕਾਰ ਹਾਂ।

ਫਿਰ ਵੀ ਇਤਿਹਾਸ ਵਿੱਚ ਕੈਥਰੀਨ-ਦ-ਬ੍ਰਗੰਜਾ ਚਾਰਲਸ ਦੂਜੇ ਨਾਲ ਵਿਆਹ ਕਰਦੀ ਹੈ ਅਤੇ ਬੰਬਈ ਦੀ ਨੀਂਹ ਪੈਂਦੀ ਹੈ; ਮਾਰਿਆ ਮੇਦਿਸਿ ਹੈਨਰੀ ਚੌਥੇ ਨਾਲ ਵਿਆਹ ਕਰਦੀ ਹੈ ਅਤੇ ਵਿਧਵਾ ਹੋ ਜਾਂਦੀ ਹੈ। ਉਹ ਮੂਰਖ ਅਤੇ ਜ਼ਿਦੀ ਔਰਤ ਕਾਰਡੀਨਲ ਰਿਸ਼ਲੀਏ ਦੇ ਵਿਰੁੱਧ ਲੜਦੀ ਹੈ ਅਤੇ ਪਰਵਾਸੀ ਹੋ ਕੇ ਕੋਲੋਨ ਵਿੱਚ ਮਰ ਜਾਂਦੀ ਹੈ; ਜਾਂ ਇੰਡੀਆ ਦਯ ਤ੍ਰਾਭਾਲੀਨ ਕਿਸੇ ਨਾਲ ਵਿਆਹ ਕਰਦੀ ਹੈ, ਤੁਰਕਾਂ ਦੁਆਰਾ ਬੰਦੀ ਬਣਾ ਲਈ ਜਾਂਦੀ ਹੈ ਅਤੇ ਪਹਿਲਾਂ ਨੂਰੁਦੀਨ, ਅਤੇ ਫਿਰ ਸੁਲਤਾਨ ਦੀ ਪਤਨੀ ਬਣਦੀ ਹੈ। ਜਾਂ ਏਵਿਕਟੇਨ ਦੀ ਇਰਲਾਨਾਰ ਦੇ ਵਿਆਹ ਅਤੇ ਵਿਧਵਾਪੁਣੇ ਨੂੰ ਵੇਖੋ, ਜਿਸਤੋਂ ਬਗ਼ੈਰ ਨਾ ਤਾਂ ਢਾਡੀ ਹੁੰਦੇ ਅਤੇ ਨਾ ਹੀ ਆਧੁਨਿਕ ਪਿਆਰ ("ਪਿਆਰ ?" ਪ੍ਰਸਿੱਧ ਫ੍ਰਾਂਸੀਸੀ ਇਤਿਹਾਸਕਾਰ ਨੇ ਕਿਹਾ ਸੀ, "ਬਾਰ੍ਹਵੀਂ ਸਦੀ ਦੀ ਕਾਢ ਹੈ")। ਇਸਦਾ ਅਰਥ ਇਹ ਹੈ ਕਿ ਮੈਂ ਕਦੇ ਮਾਦਲੇਨ ਨੂੰ ਨਾ ਮਿਲਿਆ ਹੁੰਦਾ ਜਾਂ ਉਸ ਨਾਲ ਵਿਆਹ ਨਾ ਕੀਤਾ ਹੁੰਦਾ — ਪੁਰਾਣੀ ਪੀੜ੍ਹੀ ਦੇ ਇੱਕ ਅੱਛੇ ਬ੍ਰਾਹਮਣ ਵਾਂਗ ਮੈਂ ਸਵੇਰੇ-ਸ਼ਾਮ ਸਾਧਨਾ ਕਰਦਾ ਅਤੇ ਹਰ ਸਾਲ ਆਪਣਾ ਜਨੇਊ ਬਦਲਦਾ — ਏਕਸ-ਆਂ-ਪ੍ਰੋਭਾਂਸ ਵਿੱਚ ਵੀ ਭਾਵੇਂ ਤੁਸੀਂ ਪਿੱਪਲ ਦੀ ਲੱਕੜ ਦੀ ਅੱਗ ਨਹੀਂ ਬਾਲ ਸਕਦੇ, ਪਰ ਤੁਸੀਂ ਜ਼ੈਤੂਨ ਦੀ ਲੱਕੜ ਤਾਂ ਬਾਲ ਹੀ ਸਕਦੇ ਹੋ, ਕੰਧਾਂ ਉਪਰ ਸਵਾਸਤਿਕ ਬਣਾ ਸਕਦੇ ਹੋ, ਪੂਜਾਘਰ ਨੂੰ ਮੰਡਲਾਂ ਨਾਲ ਸਜਾ ਸਕਦੇ ਹੋ, ਯੱਗ-ਅਗਨੀ ਜਲਾ ਸਕਦੇ ਹੋ ਅਤੇ ਅਗਨੀ ਦੀ ਪਰਦੱਖਣਾ ਕਰ ਸਕਦੇ ਹੋ। ਤੁਸੀਂ ਛਿੜਕਾਉ ਅਤੇ ਪੰਜ-ਇਸ਼ਨਾਨਾਂ ਕਰਨ ਲਈ ਹਰ ਹਫ਼ਤੇ ਹਵਾਈ - ਜਹਾਜ਼ ਰਾਹੀਂ ਗੰਗਾ - ਜਲ ਮੰਗਵਾ ਸਕਦੇ ਹੋ। ਅਤੇ ਘਰ ਵਾਪਸ ਜਾਕੇ ਮੈਂ ਅਗਨੀ ਦੇ ਸਤ ਫੇਰੇ ਲੈ ਕੇ ਕਿਸੇ ਵੈਂਕਟ ਲਕੱਸ਼ਮਾ ਜਾਂ ਸੁਬੱਮਾ ਨਾਲ ਵਿਆਹ ਕਰ ਲਿਆ ਹੁੰਦਾ ਜੋ ਮੇਰੇ ਵਾਰਸ ਨੂੰ ਜਨਮ ਦਿੰਦੀ, ਮੇਰੀ ਚਿਤਾ ਨੂੰ ਅੱਗ ਲਾਉਣ ਵਾਲੇ ਨੂੰ ; ਅਤੇ ਆਖ਼ਰ ਵਿੱਚ ਮੈਂ ਜ਼ਰੂਰ ਹੀ ਉਸ ਬੌਲਦ ਜਾਂ ਗਾਂ ਦੀ ਪੂਛ ਫੜ ਕੇ ਤਰ ਜਾਂਦਾ ਜੋ ਮੇਰੇ ਪੁੱਤਰ ਨੇ ਮੇਰੀ ਪਰਲੋਕ - ਯਾਤਰਾ ਲਈ ਦਾਨ ਕੀਤੀ ਹੁੰਦੀ। ਇੰਜ ਮੇਰੀ ਕਹਾਣੀ ਖ਼ਤਮ ਹੋ ਗਈ ਹੁੰਦੀ। ਮਾਦਲੇਨ ਨੇ ਰੂਆਂ ਦੇ ਕਿਸੇ ਡਾਕਟਰ ਜਾਂ ਤੁਲੋਨ

ਦੇ ਕਿਸੇ ਨੇਵੀ ਕੈਡੇਟ ਨਾਲ ਵਿਆਹ ਕੀਤਾ ਹੁੰਦਾ, ਉਸਨੇ ਦੋ ਜਾਂ ਤਿੰਨ ਬੱਚਿਆਂ ਨੂੰ ਜਨਮ ਦਿੱਤਾ ਹੁੰਦਾ — ਭਾਰਤ ਵਾਂਗ ਇਥੇ ਬੱਚਿਆਂ ਦਾ ਜਨਮ ਗ੍ਰਹਿਆਂ ਉਪਰ ਨਿਰਭਰ ਨਹੀਂ ਹੈ ਸਗੋਂ ਬੈਂਕ ਅਤੇ ਵਿਆਸ ਦੇਪਾਰਦੀ ਦੀ ਗਣਿਤਿਕ ਸੰਖਿਆ ਉਪਰ ਨਿਰਭਰ ਹੈ ਅਤੇ ਯਕੀਨਨ ਹੀ ਇਸ ਰੋਜਰ ਮਾਰਬਿਲਾਨ ਜਾਂ ਕਲਾਉ ਕੇਰਿਲਾਨ ਨੇ ਸਿਆਂ - ਮੇਦਾਰ ਵਿੱਚ ਇੱਕ ਸੁਰੱਖਿਅਤ ਅਤੇ ਇਤਿਹਾਸਿਕ ਸਥਾਨ ਸਵੀਕਾਰ ਕਰ ਲਿਆ ਹੁੰਦਾ — ਪਰੰਤੂ ਮਾਦਲੇਨ ਨੇ ਮੇਰੇ ਨਾਲ ਵਿਆਹ ਕੀਤਾ ਅਤੇ ਇਹੀ ਇਸ ਕਹਾਣੀ ਦਾ ਉਦਾਸ ਅੰਸ਼ ਹੈ। ਜ਼ਿੰਦਗੀ ਤਾਂ ਉਦਾਸੀ ਦਾ ਨਾਂ ਹੈ, ਭਾਵੇਂ ਅਸੀਂ ਉਸਨੂੰ ਹੇਠਾਂ ਤੋਂ ਵੇਖੀਏ ਜਾਂ ਪਿੱਛੋਂ ਤੋਂ ਜਾਂ ਅਸਲ ਵਿੱਚ ਕਿਸੇ ਵੀ ਪਾਸਿਓਂ ; ਅਤੇ ਅਸੀਂ ਆਪਣੀ ਜ਼ਿੰਦਗੀ ਨੂੰ ਘਟਨਾਵਾਂ ਦੇ ਨਾਲ ਰੋੜ੍ਹਦੇ ਹਾਂ ਅਤੇ ਆਪਣੇ ਆਪ ਨੂੰ ਇਤਿਹਾਸ ਅਤੇ ਰੁਤਬੇ ਨਾਲ ਢੱਕੀ ਰੱਖਦੇ ਹਾਂ ਜਦੋਂ ਤਕ ਕਿ ਆਖ਼ਰੀ ਘੜੀ ਨਹੀਂ ਆ ਜਾਂਦੀ। ਅਸੀਂ ਭਾਵੇਂ ਚਾਰ ਘੋੜਿਆਂ ਵਾਲੀ ਬਘੀ ਵਿੱਚ ਚੱਲੀਏ ਜਾਂ ਲਾਹੌਰ ਦੇ ਉਸ ਪ੍ਰਸਿੱਧ ਲਖਪਤੀ ਵਾਂਗ, ਜੋ ਆਪਣੀ ਗੱਡੀ ਵਿੱਚ ਨੌਂ ਖੰਭ ਟੰਗ ਕੇ ਗੁਰੂ ਅਰਜੁਨ ਦੇਵ ਨੂੰ ਮਿਲਣ ਆਇਆ ਸੀ, ਕਿਉਂਕਿ ਉਸ ਕੋਲ ਨੌਂ ਲੱਖ ਚਾਂਦੀ ਦੀਆਂ ਮੋਹਰਾਂ ਸਨ। ਗੁਰੂ ਜੀ ਨੇ ਸ਼ਰਾਰਤ ਨਾਲ ਉਸ ਨੂੰ ਉਹ ਸੂਈ ਦੇ ਦਿੱਤੀ ਜਿਸ ਨਾਲ ਉਹ ਕੋਈ ਕੱਪੜਾ ਸੀ ਰਹੇ ਸਨ ਅਤੇ ਕਿਹਾ ਕਿ ਇਸ ਸੂਈ ਨੂੰ ਉਹ ਅਗਲੇ ਜਨਮ ਵਿੱਚ ਆਪਣੇ ਨਾਲ ਲੈ ਜਾਵੇ। ਅਸੀਂ ਭਾਵੇਂ ਰਿਬਨ, ਮੈਡਲ, ਜਨੇਊ ਜਾਂ ਸਿਰ ਉਪਰ ਕਲਗ਼ੀ ਧਾਰਨ ਕਰੀਏ ਜਾਂ ਯੋਰੂਬਾ ਲੋਕਾਂ ਵਾਂਗ ਜਦੋਂ-ਜਦੋਂ ਕਿਸੇ ਦੂਸਰੇ ਦਾ ਸਿਰ ਵੱਢੀਏ ਤਾਂ ਬਹਾਦਰੀ ਦੇ ਸਿੱਟੇ ਵਜੋਂ ਆਪਣੇ ਚਿਹਰੇ ਉਪਰ ਲੀਕਾਂ ਖਿੱਚ ਲਈਏ ; ਜਾਂ ਭਾਵੇਂ ਅਸੀਂ ਸਟਾਲਿਨ ਅਮਨ ਪੁਰਸਕਾਰ ਹਾਸਲ ਕਰ ਲਈਏ ਅਤੇ ਸਾਰੀਆਂ ਸੋਵੀਅਤ ਅਖ਼ਬਾਰਾਂ ਵਿੱਚ ਆਪਣੀ ਤਸਵੀਰ ਛਪਵਾ ਲਈਏ - ਕਿਉਂਕਿ ਉਥੋਂ ਦੀਆਂ ਸਭ ਅਖ਼ਬਾਰਾਂ ਇੱਕੋ ਹੀ ਸਾਮੱਗਰੀ ਛਾਪਦੀਆਂ ਹਨ, ਇਹ ਮੈਂ ਇਤਿਹਾਸਕਾਰ ਕਹਿੰਦਾ ਹਾਂ, ਤੇ ਉਹ ਵੀ ਅਠਾਰਾਂ ਜਾਂ ਵੱਧ ਗਣਰਾਜਾਂ ਦੀਆਂ ਸਭ ਭਾਸ਼ਾਵਾਂ ਵਿੱਚ ਜਿਸ ਵਿੱਚ ਤਾਮਲੂਕ, ਉਜ਼ੇਬਕ ਜਾਂ ਉਚ ਅਜਰਬੇਜਾਨ ਵੀ ਸ਼ਾਮਲ ਹੈ। ਇਹਨਾਂ ਵਿਚੋਂ ਭਾਵੇਂ ਕੁਝ ਵੀ ਹੋਵੇ ਪਰੰਤੂ ਜਦੋਂ ਸਾਨੂੰ ਬੌਲਦ ਦੀ ਪੂਛ ਫੜਨੀ ਹੁੰਦੀ ਹੈ ਤਾਂ ਅਸੀਂ ਸਾਰੇ ਇੱਕ ਹੀ ਢੰਗ ਨਾਲ ਫੜਦੇ ਹਾਂ, ਸਾਡੇ ਵਾਰਸ ਨੇ ਬਨਾਰਸ ਵਿੱਚ ਭਾਵੇਂ ਸਾਡੇ ਲਈ ਕੋਈ ਬੌਲਦ ਛੱਡਿਆ ਹੋਵੇ ਜਾਂ ਨਹੀਂ। ਵਿਆਹ ਇਸ ਲਈ ਹੈ ਕਿਉਂਕਿ ਮੌਤ ਅੱਟਲ ਹੈ : ਅੰਤ ਦਾ ਅਰਥ ਆਰੰਭ ਹੈ। ਸਮਾਪਤੀ ਦਾ ਭੈਅ ਹੀ ਭੋਗ ਦਾ ਮੂਲ ਕਾਰਨ ਹੈ : ਅਸੀਂ ਸੰਭੋਗ ਕਰਦੇ ਹਾਂ ਤਾਂਕਿ ਸਾਡਾ ਵਾਰਸ ਪੈਦਾ ਹੋਵੇ - ਇੱਕ ਪੁੱਤਰ ਜੋ ਸਾਡੀ ਚਿਤਾ ਨੂੰ ਅੱਗ ਲਗਾਏ। ਸਟਾਲਿਨ ਦਾ ਵੀ ਇੱਕ ਪੁੱਤਰ ਸੀ ਅਤੇ ਤੁਸੀਂ ਚਿੰਤਾ ਨਾ ਕਰੋ, ਜਦੋਂ ਘੰਟਾ ਵੱਜੇਗਾ ਤਾਂ ਉਹ ਵੀ ਆਪਣਾ ਫ਼ਰਜ਼ ਨਿਭਾਵੇਗਾ...... ਕਿਉਂਕਿ ਘੰਟਾ ਤਾਂ ਸਟਾਲਿਨ ਲਈ ਵੀ ਵੱਜੇਗਾ ਹੀ, ਇਹ ਮੈਂ ਇਤਿਹਾਸਕਾਰ ਆਖਦਾ ਹਾਂ।

ਇਸ ਲਈ ਵਿਆਹ ਹਨ ਅਤੇ ਹੋਣੇ ਵੀ ਚਾਹੀਦੇ ਹਨ। ਨਹੀਂ ਤਾਂ ਪਿੱਯਾਰ ਬੋਆਸਿਏ ਜਾਂ ਜਾਂ-ਕਾਰਫੂਰ ਦੀ ਪਤਨੀ ਅਤੇ ਬੱਚਿਆਂ (ਜਾਂਰਖੇਲ ਅਤੇ ਬੱਚਿਆਂ) ਦਾ

ਕੀ ਹੋਵੇਗਾ ? ਅੱਠਵੇਂ ਆਰਦਿਸਮਾਂ ਦੀ ਮੇਰੀ ਵਿੱਚ ਕਲਰਕ ਪਾਸ ਜਾਓ ਜੋ ਰਾਸ਼ਟਰੀ ਜਨ-ਸੰਖਿਅਕੀ ਵਿੱਚ ਸੁਧਾਰ ਲਈ ਜ਼ੁੰਮੇਵਾਰ ਹੈ, ਅਤੇ ਕਹੋ, "ਮੌਸਿਏ, ਇਹ ਮੇਰੇ ਕਾਗ਼ਜ਼ ਹਨ, ਦੂਤਾਵਾਸ ਵਲੋਂ ਦਿੱਤੇ ਗਏ ਇਹ ਮੇਰੇ ਕਸਟਮ ਦੇ ਕਾਗ਼ਜ਼ ਹਨ, ਇਹ ਮੇਰਾ ਜਨਮ-ਪ੍ਰਮਾਣਪੱਤਰ (ਭਾਵੇਂ ਜਾਹਲੀ ਹੀ ਹੋਵੇ, ਕਿਉਂਕਿ ਭਾਰਤ ਵਿੱਚ ਹਾਲੇ ਵੀ ਜਨਮ ਬਾਰੇ ਮਿਊਂਸੀਪੈਲਿਟੀ ਦਾ ਕੋਈ ਪ੍ਰਮਾਣ-ਪੱਤਰ ਨਹੀਂ ਹੁੰਦਾ) ਅਤੇ ਇਹ ਮੇਰੀ ਪਤਨੀ ਦਾ। ਤੇ ਕੀ ਮੈਂ ਆਪਦੀ ਅਪਾਰ ਕ੍ਰਿਪਾ ਲਈ ਮੈਂ ਆਪਨੂੰ ਨਿਮਰਤਾ ਅਤੇ ਸਾਦਗੀ ਨਾਲ ਇਹ ਤਿੰਨ ਹਜ਼ਾਰ ਫਰਾਂਕ ਭੇਟ ਕਰ ਸਕਦਾ ਹਾਂ ਕਿਉਂਕਿ ਆਪ ਦੀ ਸਹਾਇਤਾ ਤੋਂ ਬਗ਼ੈਰ ਮਾਦਲੇਨ ਰੂਸਲਿਆਂ ਕਦੇ ਮੇਰੀ ਦੁਲਹਨ, ਮੇਰੀ ਪਤਨੀ, ਮੇਰੇ ਵਾਰਸ ਨੂੰ ਜਨਮ ਦੇਣ ਵਾਲੀ ਨਹੀਂ ਬਣ ਸਕੇਗੀ।" ਤੇ ਇੰਜ ਪਿੱਯਾਰ ਬੋਆਸਿਏ ਜਾਂ ਜਾਂ - ਕਾਰਫੂਰ ਵਾਰਸਾਂ ਦੀ ਪੁਸਤਕ ਤਿਆਰ ਕਰਦਾ ਹੈ; ਤਿੰਨ ਹਜ਼ਾਰ ਫ੍ਰਾਂਕ ਨਾਲ ਉਸਦਾ ਗਲਾ ਅਤੇ ਬਿਸਤਰਾ ਦੋਵੇਂ ਗਰਮ ਹੋ ਗਏ ਹਨ। ਪਰ ਉਦੋਂ ਉਸਦਾ ਕੀ ਹੋਵੇਗਾ ਜੇਕਰ ਸਾਰੇ ਹੀ ਕੰਬਾਰ ਬਣ ਜਾਣ ਅਤੇ ਉਹ ਸਰੀਰਕ ਭ੍ਰਿਸ਼ਟਾਚਾਰ, ਵਿਭਚਾਰ ਦੇ ਪਾਪ ਅਤੇ ਜਨਮ ਦੀ ਭਿਆਨਕਤਾ ਦੀਆਂ ਗੱਲਾਂ ਕਰਨ ? ਤਦ ਤਾਂ ਅਰਥੀ-ਕਰ ਵੀ ਨਹੀਂ ਦੇਣਾ ਪਵੇਗਾ। ਜੇਕਰ ਹਰੇਕ ਵਿਅਕਤੀ ਦੂਸਰੀ ਸ਼ੁਧਆਤਮਾ ਕੋਲ ਜਾਵੇ, ਬਪਤਿਸਮਾ ਲਵੇ ਅਤੇ ਕਿਸੇ ਕਾਮਿਆਰਨ ਵਿੱਚ ਵਰਤ ਰੱਖੇ, ਜਦੋਂ ਤਕ ਕਿ ਘੁੱਗੀ ਵਰਗੀ, ਸੁਖੀ-ਸੰਸਾਰ ਦੀ ਕਿਰਪਾਲੂ ਸੰਦੇਸ਼ਵਾਹਕ ਵਰਗੀ ਸ਼ੁਖਮਈ ਮੌਤ ਆਕੇ ਉਸਨੂੰ ਲੈ ਨਾ ਜਾਵੇ। ਪਰਲੋਕ ਵਿੱਚ ਕਿਸੇ ਬੌਲਦ ਜਾਂ ਗਾਂ ਦੀ ਜ਼ਰੂਰਤ ਨਹੀਂ ਹੁੰਦੀ : ਇਹ ਸੋਹਣੇ-ਤੋਂ-ਸੋਹਣੇ ਜੁਗਨੂਆਂ, ਕਬੂਤਰਾਂ, ਬੁਲਬੁਲਾਂ ਨਾਲ ਭਰਿਆ ਹੋਇਆ ਹੈ। ਨਹੀਂ, ਤੁਹਾਨੂੰ ਪਿੱਯਾਰ ਬੋਆਸਿਏ ਜਾਂ ਜਾਂ - ਕਾਰਫੂਰ ਨੂੰ ਭੁੱਖਾ ਨਹੀਂ ਮਾਰਨਾ ਚਾਹੀਦਾ।

ਨਾ ਹੀ ਬਨਾਰਸ ਦੇ ਕਿਸੇ ਗ਼ਰੀਬ ਬ੍ਰਾਹਮਣ ਨੂੰ ਆਪਣੇ ਬੱਚੇ ਨੂੰ ਗੰਗਾ ਦੇ ਤਟ 'ਤੇ ਲੈਜਾਣ ਦੇਣਾ ਚਾਹੀਦਾ ਹੈ — ਕਿਉਂਕਿ ਉਹ ਉਥੇ ਕੁਝ ਵੀ ਨਹੀਂ ਦੇਵੇਗਾ — ਚਾਰ ਆਦਮੀਆਂ ਨੂੰ ਮੋਢਾ ਦੇਣ ਲਈ ਭਾੜਾ ਵੀ ਨਹੀਂ -ਕਿਉਂਕਿ ਬੱਚਾ ਹੋਣ ਕਰਕੇ ਉਹ ਖ਼ੁਦ ਹੀ ਉਸਨੂੰ ਚੁੱਕ ਲਵੇਗਾ। ਕੁਝ ਵੀ ਹੋਵੇ, ਗੰਗਾ ਹਮੇਸ਼ਾ ਪਵਿੱਤਰ ਹੈ ਅਤੇ ਘਾਟਾਂ ਦੇ ਰਾਹ ਵਿੱਚ ਰੌਲਾ ਪਾਉਂਦੇ ਉਹਨਾਂ ਦੁਸ਼ਟਾਂ ਤੋਂ ਲੱਕੜ ਖ਼ਰੀਦਣ ਲਈ ਉਸ ਕੋਲ ਪੈਸੇ ਵੀ ਨਹੀਂ ਹਨ। "ਔਹ ਪੰਡਿਤ ਜੀ, ਮੈਂ ਤਰਾਈ ਤੋਂ ਹੁਣੇ ਤਾਜ਼ੀ ਸੁੱਕੀ ਲੱਕੜ ਮੰਗਵਾਈ ਹੈ - ਤੇ ਮੈਂ ਸੜਕ ਤੋਂ ਪਾਰ ਉਸ ਬਦਮਾਸ਼, ਚੋਰ ਤੋਂ ਤੁਹਾਨੂੰ ਦੋ ਆਨੇ ਪ੍ਰਤੀ ਮਣ ਘੱਟ ਦੇਵਾਂਗਾ।"

"ਓਹ ਪੰਡਿਤ ਜੀ, ਤੁਸੀਂ ਮੈਨੂੰ ਜਾਣਦੇ ਹੋ। ਤੁਹਾਡੇ ਪਿਤਾ ਜੀ ਵੀ ਮੈਨੂੰ ਜਾਣਦੇ ਹਨ," ਦੂਸਰਾ ਕਹਿੰਦਾ ਹੈ, "ਤੇ ਕੀ ਮੈਂ ਕਦੇ ਤੁਹਾਨੂੰ ਮਾੜੀ ਲੱਕੜ ਵੇਚੀ ਏ ? ਨਹੀਂ, ਕਦੇ ਨਹੀਂ। ਬੇਸ਼ਕ ਜ਼ਮਾਂਦਾਰ ਪਨਹਨ ਤੋਂ ਪੁੱਛ ਲਓ - ਕੱਲ੍ਹ ਉਸ ਆਦਮੀ ਦੀ ਲੱਕੜ ਨਾਲ ਮੁਰਦਾ ਸੜਿਆ ਸੀ ਨਾ, ਸੋ ਉਹ ਭੱਜਦੇ ਮੇਰੇ ਕੋਲ ਆਏ। ਇਸ ਦਿਓਦਾਰ ਵੱਲ ਵੇਖੋ, ਸੋਨੇ ਵਾਂਗ ਭਾਰੀ ਏ....... ।" ਪਰ ਉਸਨੂੰ ਤਾਂ ਕਿਸੇ ਦੀ ਵੀ ਲੱਕੜ ਦੀ ਲੋੜ ਨਹੀਂ ਹੈ, ਉਹ ਇਸਦਾ ਖ਼ਰਚਾ ਬਰਦਾਸ਼ਤ ਨਹੀਂ ਕਰ ਸਕਦਾ ; ਇਸ ਲਈ ਉਹ ਬੱਚੇ

ਨੂੰ ਲੈਂਦਾ ਹੈ, ਉਸਨੂੰ ਆਪਣੇ ਚਿੱਟੇ ਕੁੜਤੇ ਵਿੱਚ ਲਪੇਟਦਾ ਹੈ, ਕੁਝ ਮੰਤਰ ਬੋਲਦੇ ਹੋਏ ਪਾਣੀ ਵਿੱਚ ਉਤਰਦਾ ਹੈ ਅਤੇ ਬੱਚੇ ਨੂੰ 'ਜਲ ਪਰਵਾਹ' ਕਰ ਦਿੰਦਾ ਹੈ ।" ਵਹਿ ਜਾ, ਵਹਿ ਜਾ, ਮੇਰੇ ਲਾਲ, ਅਸੀਂ ਤੈਨੂੰ ਸ਼ਾਲ ਅਤੇ ਚਿਤਾ ਵੀ ਨਹੀਂ ਦੇ ਸਕੇ। ਪੁੱਤਰ, ਅਸੀਂ ਤੇਰੇ ਇਸ ਛੋਟੇ ਜਿਹੇ ਜੀਵਨ ਲਈ ਕੁਝ ਵੀ ਨਹੀਂ ਕਰ ਸਕੇ...... " ਗੰਗਾ ਉਤੇ ਮੀਂਹ ਵਰ੍ਹਦਾ ਹੈ, ਇੱਕ ਹਲਕੀ ਟਪ-ਟਪ ਵਰਖਾ ਜੋ ਪਾਣੀ ਵਿੱਚ ਫੁੱਲਾਂ ਵਰਗੇ ਨਿੱਕੇ - ਨਿੱਕੇ ਦਾਇਰੇ ਬਣਾ ਰਹੀ ਹੈ ਤੇ ਉਸਦੀ ਅੱਖ ਵਿੱਚ ਇੱਕ ਅੱਥਰੂ ਵੀ ਨਹੀਂ ਹੈ, ਕਿਉਂਕਿ ਕੌਣ ਰੋ ਸਕਦਾ ਹੈ ? ਕਿਉਂ ਰੋਇਆ ਜਾਵੇ ਅਤੇ ਉਹ ਵੀ ਏਨੇ ਸਾਰੇ ਮ੍ਰਿਤਕਾਂ ਲਈ ? ਇਸ ਗ਼ਰੀਬ ਬ੍ਰਹਮ ਭੱਟ ਦਾ ਕੀ ਬਣੇਗਾ ਜੇ ਸਾਡੇ ਬਜ਼ੁਰਗ ਨਾ ਮਰਨ ਅਤੇ ਸਾਨੂੰ ਉਹਨਾਂ ਦੀਆਂ ਅਸਥੀਆਂ ਬਨਾਰਸ ਨਾ ਖੜਨੀਆਂ ਪੈਣ ? ਮੌਤ ਅਤੇ ਜੀਵਨ ਦੈਵੀ ਘਟਨਾਵਾਂ ਹਨ : ਅਸੀਂ ਬੀਜਦੇ ਹਾਂ ਅਤੇ ਵੱਢਦੇ ਹਾਂ, ਅਸੀਂ ਪੌਦੇ ਲਗਾਉਂਦੇ ਹਾਂ ਅਤੇ ਖਾਦ ਦਿੰਦੇ ਹਾਂ; ਜਦੋਂ ਮੀਂਹ ਪੈਂਦਾ ਹੈ ਤਾਂ ਅਸੀਂ ਖ਼ੁਸ਼ ਹੁੰਦੇ ਹਾਂ, ਜਦੋਂ ਗੜ੍ਹੇ ਪੈਂਦੇ ਹਨ ਤਾਂ ਅਸੀਂ ਦੁਖੀ ਹੁੰਦੇ ਹਾਂ - ਅਤੇ ਹਰ ਚੀਜ਼ ਦਾ ਅੰਤ ਸਾਡੇ ਢਿੱਡ ਵਿੱਚ ਹੁੰਦਾ ਹੈ, ਹੇ ਪ੍ਰਭੂ ! ਇਸਤੋਂ ਬਾਹਰ ਨਿਕਲਣ ਦਾ ਕੋਈ ਰਾਹ ਹੋਣਾ ਚਾਹੀਦਾ ਹੈ, ਇਸ ਜੀਵਨ-ਚੱਕਰ ਵਿੱਚੋਂ ਬਾਹਰ ਨਿਕਲਣ ਦਾ ਕੋਈ ਰਾਹ : ਮੀਂਹ, ਧੁੱਪ, ਪਤਝੜ, ਬਰਫ਼, ਗਰਮੀ ਅਤੇ ਫਿਰ ਮੀਂਹ, ਅਤੇ ਗੰਗਾ ਵਿੱਚ ਫੁੱਲਾਂ ਵਰਗੀਆਂ ਨਿੱਕੀਆਂ -ਨਿੱਕੀਆਂ, ਗੋਲ-ਗੋਲ ਲਹਿਰਾਂ ਬਣਦੀਆਂ ਹਨ.....

ਛੋਟੀ ਮਾਂ ਨੇ ਲਿਖਿਆ ਸੀ ਕਿ ਸਰੋਜਾ ਨੇ ਸੁਬਰਾਮਣੀਅਮ ਸ਼ਾਸਤਰੀ ਨਾਲ ਵਿਆਹ ਕਰਨ ਦਾ ਫੈਸਲਾ ਕਰ ਲਿਆ ਹੈ। "ਉਹ ਬਹੁਤ ਹੀ ਚੰਗਾ ਆਦਮੀ ਹੈ, ਰਾਮ, ਅਤੇ ਉਸਦੀ ਪਵਿੱਤਰਤਾ, ਗੰਭੀਰਤਾ ਅਤੇ ਸ਼ਰਧਾਪੂਰਵਕ ਤੌਰ-ਤਰੀਕਿਆਂ ਲਈ ਉਸ ਪ੍ਰਤੀ ਆਦਰ-ਭਾਵ ਦੇ ਇਲਾਵਾ ਹੋਰ ਕੁਝ ਨਹੀਂ ਹੋ ਸਕਦਾ। ਪਰ ਉਹ ਸਰੋਜਾ ਲਈ ਨਹੀਂ ਹੈ - ਉਹ ਏਨੀ ਸੁੰਦਰ, ਭਾਵਕ ਅਤੇ ਉਦਾਸ...... ਹੈ। ਇੱਕ ਔਰਤ ਕਰ ਵੀ ਕੀ ਸਕਦੀ ਹੈ, ਰਾਮ ? ਕੇਵਲ ਤੂੰ ਹੀ ਕੁਝ ਕਰ ਸਕਦਾ ਸੀ, ਜੇਕਰ ਇਥੇ ਹੁੰਦਾ। ਹੁਣ ਕੁਝ ਕਰਨਾ, ਕੁਝ ਕਹਿਣਾ ਮੂਰਖ਼ਤਾ ਹੈ, ਉਸਦੇ ਸਹੁਰੇ ਉਸਨੂੰ ਹੁਣ ਤੋਂ ਹੀ ਆਪਣਾ ਮੰਨਣ ਲੱਗ ਪਏ ਹਨ। ਸੱਦੇ-ਬੁਲਾਵੇ, ਸੋਨਾ, ਮਾਲਾਵਾਂ, ਹੀਰੇ ਦੀਆਂ ਵਾਲੀਆਂ, ਸ਼ਾਮ ਦੀਆਂ ਸੈਰਾਂ..... ਪਰ ਇਸ ਨਾਲ ਮੇਰਾ ਮਨ ਬਹੁਤ ਦੁਖੀ ਹੁੰਦਾ ਹੈ, ਪਤਾ ਨਹੀਂ ਕਿਉਂ ! ਸਰੋਜਾ ਤਾਂ ਸੋਚਦੀ ਹੈ, ਤੇ ਇਸ ਉਮਰ ਦੀ ਹਰ ਲੜਕੀ ਲਈ, ਲੜਕੀ ਅਤੇ ਸੁਤੇਲੀ ਧੀ ਲਈ, ਇੰਜ ਸੋਚਣਾ ਸੁਭਾਵਿਕ ਵੀ ਹੈ ਕਿ ਮੈਂ ਉਸਦੀ ਦੁਸ਼ਮਣ ਹਾਂ। ਰਾਮ, ਮੈਂ ਸਭ ਨਾਲ ਇੱਕੋ ਜਿਹਾ ਵਿਹਾਰ ਕਰਨ ਦੀ ਪੂਰੀ ਕੋਸ਼ਿਸ਼ ਕੀਤੀ ਹੈ - ਆਖ਼ਰ, ਕੀ ਤੂੰ ਮੇਰਾ ਪੁੱਤਰ ਏਂ ? ਫਿਰ ਵੀ ਮੈਨੂੰ ਤੇਰੇ ਉਪਰ ਕਿੰਨਾ ਯਕੀਨ ਹੈ। ਰਾਮ, ਮੈਂ ਸੋਚਦੀ ਹਾਂ ਕਿ ਸਰੋਜਾ ਸਾਡੇ ਰਾਮ ਵਰਗੇ ਹੀ ਕਿਸੇ ਲੜਕੇ ਨਾਲ ਸ਼ਾਦੀ ਕਰਦੀ... ਤੂੰ ਛੇਤੀ ਸਾਡੇ ਕੋਲ ਆ, ਸਾਨੂੰ ਤੇਰੀ ਲੋੜ ਹੈ। ਮੇਰੇ ਵੱਲੋਂ ਤੈਨੂੰ ਤੇ ਮੇਰੀ ਨੂੰਹ ਨੂੰ ਆਸ਼ੀਰਵਾਦ ।"

ਛੋਟੀ ਮਾਂ ਮੈਨੂੰ ਕਿੰਨਾ ਪਿਆਰ ਕਰਦੀ ਹੈ। ਇੰਜ ਲੱਗਦਾ ਸੀ ਕਿ ਉਹ ਮੇਰਾ ਅੰਤਰੀਵੀ

ਕੇਂਦਰ, ਮੇਰੀ ਜ਼ਿੰਦਗੀ ਦਾ ਸੀਸ਼ਾ ਹੈ। ਬਿਨਾਂ ਕੋਈ ਸ਼ਬਦ ਕਹੇ ਜਾਂ ਕਦੇ-ਕਦੇ ਇੱਕ ਹੀ ਸ਼ਬਦ ਨਾਲ ਉਹ ਮੇਰੀ ਖ਼ਾਮੋਸ਼ੀ ਅਤੇ ਵਿਚਾਰਧਾਰਾ ਨੂੰ ਸਮਝ ਜਾਂਦੀ ਸੀ। ਮੈਨੂੰ ਇੰਜ ਲੱਗਦਾ ਸੀ ਜਿਵੇਂ ਮੈਨੂੰ ਜਨਮ ਦਿੱਤੇ ਬਗ਼ੈਰ ਹੀ ਉਸਨੇ ਮੈਨੂੰ ਧਾਰਨ ਕੀਤਾ ਹੈ। ਮੈਂ ਜਾਣਦਾ ਸੀ ਕਿ ਕਿਤੇ ਨਾ ਕਿਤੇ ਉਹ ਮੇਰੇ ਲਈ ਦੁਖੀ ਹੁੰਦੀ ਸੀ ਅਤੇ ਉਸ ਉਦਾਸੀ ਨੂੰ ਮਹਿਸੂਸ ਕਰਦੀ ਸੀ ਜੋ ਮੇਰੇ ਸਾਹਾਂ ਨੂੰ ਉਖਾੜਦੀ ਹੋਈ ਮੇਰੀਆਂ ਰਾਤਾਂ ਨੂੰ ਭਰਦੀ ਰਹਿੰਦੀ ਸੀ।

ਅਕਸਰ ਮੈਂ ਲੇਟਿਆ ਹੁੰਦਾ ਸੀ ਅਤੇ ਚੰਨ ਦੀ ਚਾਨਣੀ ਮੇਰੀ ਖਿੜਕੀ ਵਿਚੀਂ ਅੰਦਰ ਆ ਰਹੀ ਹੁੰਦੀ ਸੀ - ਮੇਰਾ ਬਿਸਤਰ ਕਮਰੇ ਦੇ ਦੂਸਰੇ ਸਿਰੇ 'ਤੇ ਸੀ, ਲਗਪਗ ਖਿੜਕੀ ਦੇ ਕੋਲ ਹੀ ਅਤੇ ਮਾਦਲੇਨ ਦਾ ਕੰਧ ਕੋਲ ਕਿਉਂਕਿ ਰੌਸ਼ਨੀ ਨਾਲ ਉਸਨੂੰ ਸੌਣ ਵਿੱਚ ਪ੍ਰੇਸ਼ਾਨੀ ਹੁੰਦੀ ਸੀ ਅਤੇ ਮੈਂ ਜ਼ੈਤੂਨ ਦੇ ਰੁੱਖਾਂ ਦੀ ਤਾਜ਼ਗੀ, ਟਹਿਣੀਆਂ ਉਤੇ ਪੱਕਦੇ ਅੰਜੀਰਾਂ, ਨੀਲੀਆਂ ਅਬਾਬੀਲਾਂ ਦੇ ਆਉਣ ਦੀ ਉਡੀਕ ਕਰ ਰਹੇ ਆਲ੍ਹਣਿਆਂ ਨੂੰ ਮਹਿਸੂਸ ਕਰ ਸਕਦਾ ਸੀ। ਮੈਂ ਮਾਰਸੇਲ ਜਾਣ ਵਾਲੀ ਲੰਮੀ ਚਿੱਟੀ ਜਰਨੈਲੀ ਸੜਕ ਨੂੰ ਵੇਖ ਸਕਦਾ ਸੀ ਜਿਸ ਉਤੇ ਪੀਲੀ ਰੌਸ਼ਨੀ ਵਾਲੀਆਂ ਕਾਰਾਂ ਹਾਲੇ ਵੀ ਚੱਲ ਰਹੀਆਂ ਹੋਣਗੀਆਂ ਅਤੇ ਸਿਆਂ ਸ਼ਾਰਲ ਅਤੇ ਭੀਏ-ਪੋਰਟ ਤੋਂ ਪਰ੍ਹੇ ਇੱਕ-ਇੱਕ ਕਦਮ ਚੜ੍ਹਦੇ ਹੋਏ ਨੋਤਰਦਾਮ ਦਯ ਲਾ-ਗਾਰਦ ਦੀ ਟੀਸੀ ਤਕ ਪਹੁੰਚਿਆ ਜਾ ਸਕਦਾ ਸੀ, ਕੈਥੀਡ੍ਰਲ ਦਾ ਚੱਕਰ ਲਗਾਇਆ ਜਾ ਸਕਦਾ ਸੀ ਅਤੇ ਭੂਮਧਸਾਗਰ ਦੀ ਵਿਸ਼ਾਲਤਾ ਨੂੰ ਤੱਕਿਆ ਜਾ ਸਕਦਾ ਸੀ, "ਸਮੁੰਦਰ, ਸਮੁੰਦਰ, ਹਮੇਸ਼ਾ ਨਵਾਂ-ਨਕੋਰ।" ਅੰਦਰੂਨੀ ਰਹੱਸ ਅਤੇ ਵਾਧੇ ਨੇ ਉਸਦੀਆਂ ਗੱਲ੍ਹਾਂ ਨੂੰ ਭਰ ਦਿੱਤਾ ਸੀ, ਉਸ ਨੂੰ ਠਰ੍ਹੰਮਾ ਅਤੇ ਉਦਾਸੀ ਅਤੇ ਉਸਦੇ ਓਦਰੇ ਚਿਹਰੇ ਨੂੰ ਇੱਕ ਨਿਸ਼ਚਿਤ ਆਤਮ-ਸਨਮਾਨ ਦਿੱਤਾ ਸੀ। ਮੈਂ ਉਸਦੇ ਕੋਲ ਝੁਕ ਕੇ, ਉਸਦਾ ਹੱਥ ਫੜਕੇ, ਆਪਣੇ ਬੁੱਲ੍ਹ ਉਸ ਉਤੇ ਦਬਾ ਸਕਦਾ ਸੀ ਅਤੇ ਸਾਰੀਆਂ ਊਟ-ਪਟਾਂਗ ਅਤੇ ਗ਼ਲਤ-ਮਲਤ ਗੱਲਾਂ ਫੁਸਫੁਸਾ ਸਕਦਾ ਸੀ।

ਕਦੇ-ਕਦੇ ਦੁਪਹਿਰ ਨੂੰ ਉਹ ਆਪਣੀ ਚੁੱਪ ਤੋੜਦੀ ਹੋਈ ਕਹਿੰਦੀ, "ਰਾਮ, ਮੇਰੇ ਨਾਲ ਗੱਲ ਕਰੋ, ਮੈਨੂੰ ਕੁਝ ਕਹੋ," ਅਤੇ ਉਹ ਆਪਣੇ ਆਪ ਨੂੰ ਵੇਖਦੀ ਜਿਵੇਂ ਉਹ ਕੋਈ ਪਵਿੱਤਰ ਪਾਪ, ਕੋਈ ਪਿਆਰੀ ਅਪਵਿੱਤਰਤਾ ਢੋ ਰਹੀ ਹੋਵੇ। ਮੈਂ ਆਪਣਾ ਮੋਟਾ ਚਸ਼ਮਾ ਉਤਾਰ ਕੇ ਉਸਨੂੰ ਕਹਿੰਦਾ, "ਉਹ, ਮਾਦਲੇਨ, ਮੈਨੂੰ ਵਿਸ਼ਵਾਸ ਏ ਕਿ ਛੋਟੀ ਮਾਂ ਤੈਨੂੰ ਵੇਖ ਕੇ ਬਹੁਤ ਖ਼ੁਸ਼ ਹੋਵੇਗੀ," ਜਾਂ "ਉਹ ਏਸਕਲਾਰਮੰਦ ਏਨੀ ਸੋਹਣੀ ਹੋਵੇਗੀ, ਬਿਲਕੁਲ ਸਰੋਜਾ ਵਰਗੀ।" ਉਹ ਆਪਣੀ ਬੁਣਤੀ ਰੋਕ ਕੇ ਕਹਿੰਦੀ (ਕਿਉਂਕਿ ਆਲ੍ਹਣਾ-ਬਣਾਉਣ ਵਾਂਗ ਬੁਣਤੀ ਵੀ ਇੱਕ ਸੁਭਾਵਿਕ ਪ੍ਰਵਿਰਤੀ ਹੈ, ਇਕ ਜੈਵਿਕ ਕ੍ਰਿਆ) "ਰਾਮ, ਆਪਣੇ ਬਾਰੇ ਕੁਝ ਕਹੋ।" ਅਤੇ ਮੈਂ ਕਿਸੇ ਸਾਹ ਵਾਂਗ, ਕਿਸੇ ਪਹਾੜ ਵਾਂਗ ਜਾਂ ਕਿਸੇ ਨਦੀ ਦੀ ਖ਼ਾਮੋਸ਼ੀ ਵਾਂਗ ਗੁੰਗਾ ਬਣਿਆ ਰਹਿੰਦਾ ਕਿਉਂਕਿ ਗਰਭਵਤੀ ਮਾਂ ਦੇ ਸਾਹਮਣੇ ਕੋਈ ਝੂਠ ਨਹੀਂ ਬੋਲ ਸਕਦਾ, ਉਹ ਪਵਿੱਤਰ ਹੁੰਦੀ ਹੈ, ਕਿਸੇ ਵਿਸ਼ਵਾਸ ਦੀ ਪ੍ਰਤੀਕ। ਮੈਂ ਉਸਦਾ ਸਿਰ ਆਪਣੀਆਂ ਬਾਹਵਾਂ ਵਿਚ ਲੈ ਲੈਂਦਾ, ਉਸਦੇ ਸੁਨਹਿਰੀ ਵਾਲਾਂ ਨਾਲ ਖੇਡਦਾ ਅਤੇ ਉਸਦੇ ਸਿਰ ਨੂੰ ਚੁੰਮਦਾ। ਉਹ ਮੇਰੀ ਨਹੀਂ ਸੀ, ਮਮਤਾ

ਨੇ ਉਸਨੂੰ ਇੱਕ ਪਰਾਇਆਪਣ ਦੇ ਦਿੱਤਾ ਸੀ – ਉਹ ਰਹੱਸਮਈ, ਸਪੂੰਰਨ ਅਕਹਿ ਲੱਗਦੀ ਸੀ। ਸ਼ਬਦ ਉਸ ਲਈ ਕੋਈ ਵੱਡੇ ਅਰਥ ਨਹੀਂ ਸਨ ਰੱਖਦੇ ; ਇੰਜ ਲੱਗਦਾ ਸੀ ਜਿਵੇਂ ਉਹ ਹਮੇਸ਼ਾ ਆਪਣੇ ਆਪ ਨਾਲ ਅਤੇ ਇੱਕਲੇ ਹੀ ਬੋਲਦੀ ਹੈ। ਮੈਂ ਸੋਚਿਆ ਕਿ ਕਾਸ਼ ਮੈਂ ਉਸ ਲਈ ਹਜ਼ਾਰ-ਪੱਤੀਆਂ ਵਾਲੀ ਚਮੇਲੀ ਦੀ ਮਾਲਾ ਖ਼ਰੀਦ ਸਕਦਾ ਅਤੇ ਉਸਦੇ ਵਾਲਾਂ ਉਪਰ ਬੰਨ੍ਹ ਸਕਦਾ। ਅਤੇ ਸਾਰੀ ਰਾਤ ਮੈਂ ਉਹਨਾਂ ਨੂੰ ਸੁੰਘਦਾ ਰਹਿੰਦਾ। ਪਰੰਤੂ ਬਾਕੀ ਔਰਤਾਂ ਵਾਂਗ ਮਾਦਲੇਨ ਵਿੱਚ ਗਰਭਵਤੀ ਔਰਤ ਵਰਗੀਆਂ ਖ਼ਾਹਸ਼ਾਂ ਕਦੇ ਦਿਖਾਈ ਨਹੀਂ ਸਨ ਦਿੰਦੀਆਂ। ਕਦੇ ਉਸਨੂੰ ਮਾਲਗੋਆ ਅੰਬ ਜਾਂ ਲਾਲ ਅੰਗੂਰਾਂ ਲਈ ਅਚਾਨਕ ਅਸਹਿ ਮੰਗ ਕਰਦੇ ਨਹੀਂ ਸੀ ਦੇਖਿਆ – ਚੰਗੀ ਤੇਜ਼ ਯੂਡੀਕੋਲੋਨ ਲਈ ਵੀ ਨਹੀਂ। ਉਸਦੀਆਂ ਭਾਵਨਾਵਾਂ ਕਿਸੇ ਹੋਰ ਦਿਸ਼ਾ ਵੱਲ ਮੁੜ ਗਈਆਂ ਸਨ। ਉਹ ਪੜ੍ਹਦੀ ਅਤੇ ਖ਼ੂਬ ਪੜ੍ਹਦੀ ਸੀ ਹਾਲਾਂ ਕਿ ਡਾਕਟਰਾਂ ਨੇ ਉਸਨੂੰ ਬਹੁਤ ਸਾਵਧਾਨ ਰਹਿਣ ਲਈ ਕਿਹਾ ਸੀ ; ਉਸਨੇ ਆਪਣੀ ਪਾਲੀ ਦੀ ਪੜ੍ਹਾਈ ਜਾਰੀ ਰੱਖੀ ਅਤੇ ਬੁੱਧਮਤ ਉੱਤੇ ਜੋ ਵੀ ਪੁਸਤਕ ਉਸਨੂੰ ਮਿਲਦੀ ਉਸਨੂੰ ਪੜ੍ਹਦੀ। ਉਹ ਲਾਇਬ੍ਰੇਰੀ ਗਈ ਅਤੇ ਰੇਨ, ਸੇਨਾਰਟ ਅਤੇ ਅਲੈਗਜ਼ੈਂਡਰ ਅਤੇ ਡੇਵਿਡ ਨੀਲ ਦੀਆਂ ਪੁਸਤਕਾਂ ਲੈ ਆਈ। ਉਸਨੇ ਈਸਟ ਸੀਰੀਜ਼ ਦੀ ਸੇਕਰਡ ਬੁਕਸ ਵਿਚੋਂ ਕੁਝ ਕਿਤਾਬਾਂ ਇੰਗਲੈਂਡ ਤੋਂ ਮੰਗਾਉਣ ਦਾ ਆਰਡਰ ਦਿੱਤਾ। ਉਹ 'ਸਾਮ ਆਫ ਦਿ ਸਿਸਟਰਜ਼' ਨੂੰ ਏਨਾ ਪਸੰਦ ਕਰਦੀ ਸੀ ਕਿ ਉਸਨੇ ਖ਼ੁਦ ਉਸਦਾ ਅਨੁਵਾਦ ਕਰਨਾ ਸ਼ੁਰੂ ਕਰ ਦਿੱਤਾ। ਇੱਕ ਕਹਾਣੀ ਨੇ ਉਸਨੂੰ ਵਿਸ਼ੇਸ਼ ਰੂਪ ਵਿੱਚ ਪ੍ਰੇਸ਼ਾਨ ਕੀਤਾ ਕਿਉਂਕਿ ਉਸ ਸ਼ਾਮ ਲੰਮੀ ਸੈਰ ਕਰਨ ਪਿੱਛੋਂ ਜਦੋਂ ਮੈਂ ਘਰ ਵਾਪਸ ਆਇਆ ਤਾਂ ਮੈਂ ਉਸਦਾ ਚਿਹਰਾ ਹੰਝੂਆਂ ਨਾਲ ਭਿੱਜਿਆ ਵੇਖਿਆ। ਮੈਂ ਸਮਝ ਨਹੀਂ ਸਕਿਆ ਕਿ ਉਸਨ ਕੀ ਪ੍ਰੇਸ਼ਾਨੀ ਸੀ। ਮੈਂ ਹਮੇਸ਼ਾ ਇਹੀ ਸੋਚਦਾ ਸੀ ਕਿ ਸਭ ਤਕਲੀਫ਼ਾਂ ਦਾ ਸਭ ਤੋਂ ਵੱਡਾ ਅਤੇ ਇੱਕੋ ਇੱਕ ਕਾਰਨ ਮੈਂ ਹੀ ਹੋ ਸਕਦਾ ਹਾਂ। ਮੈਂ ਹੈਰਾਨ ਸੀ ਕਿ ਮੈਂ ਕੀ ਕੀਤਾ ਹੈ। ਤਦ ਉਸਨੇ ਸਹਿਜੇ ਜਿਹੇ ਆਪਣਾ ਸਿਰ ਮੇਰੀ ਗੋਦ ਵਿੱਚ ਰੱਖਿਆ ਅਤੇ ਮੈਨੂੰ ਵਸਿਤਾ ਅਤੇ ਪ੍ਰਭੂ ਦੀ ਕਥਾ ਸੁਣਾਈ।

"ਜਾਓ, ਮਾਂ ਜਾਓ, ਮਹਿਰੂਮ ਮਾਂ, ਜਾਓ ਅਤੇ ਕਿਸੇ ਗ੍ਰਹਿਸਥੀ ਦਾ ਘਰ ਲੱਭੋ ਜਿੱਥੇ ਸਰ੍ਹੋਂ ਦੇ ਦਾਣੇ ਹੋਣ ਅਤੇ ਛੇਤੀ ਨਾਲ ਇੱਕ ਦਾਣਾ ਮੇਰੇ ਕੋਲ ਲੈ ਆਓ। ਮੈਂ ਬੱਚੇ ਨੂੰ ਜਗਾ ਦੇਵਾਗਾਂ, ਵਸਿਤਾ। ਇੰਜ ਉਹ ਬੁੱਧ-ਸਰੂਪ ਹੋ ਜਾਵੇਗਾ। ਵਸਿਤਾ, ਤੁਹਾਨੂੰ ਕੇਵਲ ਏਨਾ ਹੀ ਯਾਦ ਰੱਖਣਾ ਚਾਹੀਦੈ, ਭੈਣ, ਜਦੋਂ ਤੁਸੀਂ ਗ੍ਰਹਿਸਥੀ ਦੀ ਦਹਿਲੀਜ਼ ਪਾਰ ਕਰੋ ਤਾਂ ਪੁੱਛੋ, 'ਭਰਾ ਜੀ, ਕੀ ਇਸ ਘਰ ਵਿੱਚ ਕਦੇ ਕੋਈ ਮਰਿਆ ਹੈ ?' ਅਤੇ ਜੇਕਰ ਉਹ ਕਹੇ, 'ਕੋਈ ਨਹੀਂ, ਕੋਈ ਨਹੀਂ ਭੈਣ ਵਸਿਤਾ,' ਤਦ ਤੁਸੀਂ ਸਰ੍ਹੋਂ ਦਾ ਇੱਕ ਦਾਣਾ ਮੇਰੇ ਕੋਲ ਲਿਆਉਣਾ.... "ਵਸਿਤਾ, ਜਿਸਦਾ ਮ੍ਰਿਤਕ ਬੱਚਾ ਉਸਦੀਆਂ ਬਾਹਵਾਂ ਵਿੱਚ ਸੀ, ਨੇ ਹਰੇਕ ਦਰਵਾਜ਼ੇ 'ਤੇ ਪੁੱਛਿਆ, 'ਕੀ ਇਸ ਘਰ ਵਿਚ ਕਦੇ ਕੋਈ ਮਰਿਆ ਹੈ ?" ਤੇ ਸਾਰਿਆਂ ਨੇ ਉੱਤਰ ਦਿੱਤਾ, 'ਹਾਂ, ਹਾਂ, ਭੈਣ, ਹਾਂ ਮਾਤਾ।' ਤਦ ਉਹ ਪ੍ਰਭੂ ਕੋਲ ਵਾਪਸ ਆਈ ਅਤੇ ਕਿਹਾ, 'ਪ੍ਰਭੂ ਮਮਤਾ ਦਾ ਇਹ ਨਾਂ ਅਤੇ ਪ੍ਰਕਿਰਤੀ ਨਾ ਹੋਵੇ

ਕਿ ਜੋ ਅਸੀਂ ਪੈਦਾ ਕਰਦੀਆਂ ਹਾਂ ਉਸਨੇ ਹਮੇਸ਼ਾ ਨਸ਼ਟ ਹੋਣਾ ਹੀ ਹੈ, ਜਿਵੇਂ ਕਿ ਅਸੀਂ ਖ਼ੁਦ ਵੀ ਨਸ਼ਟ ਹੋਵਾਂਗੇ, ਅਠਾਹਰਾਂ ਤੱਤਾਂ-ਭੂਤਾਂ ਦਾ ਯੋਗ।" ਤਦ ਬੱਚੇ ਨੂੰ ਚੁੱਕੀ ਵਸਿਤਾ ਨੂੰ ਦਇਆ ਦੇ ਸਵਾਮੀ ਬੁੱਧ ਨੇ ਕਿਹਾ, "ਤੁਸੀਂ ਅਸਲ ਵਿੱਚ ਸੱਚ ਬੋਲ ਰਹੇ ਹੋ, ਛੋਟੀ ਮਾਂ, ਕਿਉਂਕਿ ਜਿਸਨੇ ਜਨਮ ਲਿਆ ਹੈ ਉਸਨੇ ਮਰਨਾ ਹੀ ਹੈ। ਮਿਸ਼੍ਰਿਤ ਨੂੰ ਘੁਲ ਜਾਣਾ ਹੀ ਹੋਵੇਗਾ, ਹੋਣ ਦੇ ਭਾਵ ਦਾ ਖ਼ਾਤਮਾ।' ਤਦ ਉਸਨੇ, ਵਸਿਤਾ ਨੇ, ਕਿਹਾ, "ਪ੍ਰਭੂ ਮੈਨੂੰ ਆਪਣੀ ਸ਼ਰਨ ਵਿੱਚ ਲੈ ਲਵੋ।"

"ਸਵਾਮੀ," ਮਾਦਲੇਨ ਨੇ ਫੁਸਫੁਸਾਉਂਦੇ ਹੋਏ ਮੈਨੂੰ ਕਿਹਾ, "ਸਵਾਮੀ ਮੈਨੂੰ ਆਪਣੀ ਸ਼ਰਨ ਵਿੱਚ ਲੈ ਲਓ।"

ਔਰਤ ਦੀ ਉਦਾਸੀ ਅਸਲ ਵਿੱਚ ਆਦਮੀ ਦੀ ਬੰਜਰਤਾ ਹੈ।

ਜਾਰਜੇਜ਼ ਪਹਿਲਾਂ ਵਾਂਗ ਹਰ ਰੋਜ਼ ਸ਼ਾਮ ਨੂੰ ਘਰ ਆਉਂਦਾ ਰਿਹਾ। ਉਹ ਪਹਿਲਾਂ ਨਾਲੋਂ ਜ਼ਿਆਦਾ ਸਹਿਜ, ਸਰਲ ਅਤੇ ਮਜ਼ਾਕੀਆ ਹੋ ਗਿਆ ਸੀ। ਮਜ਼ਾਕ ਕਰਦਾ, ਹੱਸਦਾ ਰਹਿੰਦਾ ਅਤੇ ਸਾਨੂੰ ਵੀ ਹਸਾਉਂਦਾ। ਆਪਣੇ ਨਵੇਂ ਵਿਸ਼ਵਾਸ ਅਤੇ ਸੁੱਖ ਦੇ ਕਾਰਨ ਉਹ ਅਸਲ ਵਿੱਚ ਖ਼ੁਸ਼ ਰਹਿਣਾ ਸ਼ੁਰੂ ਕਰ ਰਿਹਾ ਸੀ। ਉਸਦੇ ਕਾਰਨ ਸਾਡੇ ਘਰ ਨੂੰ ਉਦਾਸੀ ਤੋਂ ਮੁਕਤੀ ਮਿਲੀ। ਕਦੇ-ਕਦੇ ਉਹ ਆਪਣੇ ਪਰਚੇ ਠੀਕ ਕਰਨ ਲਈ ਲੈ ਆਉਂਦਾ ਸੀ; ਮੈਂ ਉਸਨੂੰ ਆਪਣੇ ਕਮਰੇ ਵਿੱਚ ਇੱਕ ਛੋਟੀ ਮੇਜ਼ ਦੇ ਰੱਖੀ ਸੀ। ਜਦੋਂ ਮੈਂ ਆਪਣਾ ਇਤਿਹਾਸ ਦਾ ਕੰਮ ਕਰਦਾ ਉਹ ਆਪਣੇ ਪਰਚੇ ਠੀਕ ਕਰਦਾ ਅਤੇ ਵਿੱਚ-ਵਿੱਚ ਮਜ਼ਾਕੀਆ ਟਿਪਣੀਆਂ ਕਰਦਾ ਰਹਿੰਦਾ।

"ਵੇਖੋ, ਵੇਖੋ, ਮਨੁੱਖਤਾ ਨੂੰ ਕੀ ਹੋ ਰਿਹਾ ਏ।" ਇੱਕ ਦਿਨ ਉਸਨੇ ਕਿਹਾ। "ਜਦੋਂ ਮੈਂ ਪੁੱਛਿਆ ਕਿ ਫ਼ਰਜ਼ ਕੀ ਹੁੰਦਾ ਹੈ ਤਾਂ ਇਕ ਛੇਵੇਂ ਫ਼ਾਰਮ ਦੇ ਵਿਦਿਆਰਥੀ ਨੇ ਕਿਹਾ : 'ਫ਼ਰਜ਼ ਉਹ ਹੈ ਜੋ ਕੋਈ ਵਿਅਕਤੀ ਛੇਤੀ ਤੋਂ ਛੇਤੀ ਕਰੇ।' -ਅਤੇ ਬਾਅਦ ਵਿੱਚ ਸਭ ਕੁਝ ਭੁੱਲ ਜਾਵੇ, ਮੇਰਾ ਖ਼ਿਆਲ ਹੈ। ਇੱਕ ਦੂਸਰੇ ਹੁਸ਼ਿਆਰ ਲੜਕੇ ਨੇ ਲਿਖਿਆ ਹੈ : 'ਜੇਕਰ ਫ਼ਰਜ਼ ਇੱਕ ਸਰਵ-ਵਿਆਪੀ ਚੀਜ਼ ਹੈ ਤਾਂ ਹੈਰਾਨੀ ਦੀ ਗੱਲ ਹੈ ਕਿ ਤਿੱਬਤ ਵਿੱਚ ਇੱਕ ਔਰਤ ਦੇ ਪੰਜ ਪਤੀ ਹੁੰਦੇ ਹਨ ਅਤੇ ਇਸਲਾਮ ਵਿੱਚ ਘੱਟੋ-ਘੱਟ ਚਾਰ ਪਤਨੀਆਂ ਜਾਇਜ਼ ਹਨ (ਉਦਾਹਰਣ ਵਜੋਂ ਮੋਰੱਕੋ ਦਾ ਸੁਲਤਾਨ)। ਆਗਸਟ ਕਾਮਟੇ ਨੇ ਸ਼ਾਇਦ ਸਹੀ ਕਿਹਾ ਸੀ ਕਿ ਫ਼ਰਜ਼ ਮਹਾਨ ਸ਼ਕਤੀ ਦਾ ਨਿਯਮ ਹੈ ਜੋ ਹੋਰ ਕੁਝ ਨਹੀਂ ਕੇਵਲ ਆਪਣੇ ਵਿੱਚ ਵਿਕਸਿਤ ਹੋਣ ਵਾਲੀ ਮਨੁੱਖਤਾ ਹੈ। ਤੁਹਾਡਾ ਫ਼ਰਜ਼ ਆਪਣੇ ਆਸਪਾਸ ਦੇ ਸੰਸਾਰ ਦੀਆਂ ਦੂਰੀਆਂ ਘੱਟ ਕਰਨਾ ਹੈ – ਮਧ-ਯੁੱਗ ਦੇ ਦਾਸ ਦਾ ਆਪਣੇ ਸਵਾਮੀ ਪ੍ਰਤੀ ਫ਼ਰਜ਼ ਸੀ, ਬੁਰਜਵਾ ਦਾ ਨਗਰ-ਪਾਲਿਕਾ ਪ੍ਰਤੀ ਅਤੇ ਸੋਵੀਅਤ ਰੂਸ ਵਿੱਚ ਫ਼ਰਜ਼ ਪਾਰਟੀ ਪ੍ਰਤੀ ਹੈ। ਫ਼ਰਜ਼ ਉਸ ਵਿਅਕਤੀਗਤ ਸੁਭਾਅ ਦੀ ਪ੍ਰਣਾਲੀ ਨੂੰ ਕਿਹਾ ਜਾ ਸਕਦਾ ਹੈ ਜੋ ਮਨੁੱਖ ਨੂੰ ਵੱਧ ਤੋਂ ਵੱਧ ਖ਼ੁਸ਼ੀ ਦਿੰਦੀ ਹੈ ਅਤੇ ਦੂਜਿਆਂ ਨੂੰ ਘੱਟ-ਤੋਂ-ਘੱਟ ਤਕਲੀਫ਼ ਦਿੰਦੀ ਹੈ.... ' ਕਿੰਨੀ ਵਧੀਆ ਪਰਿਭਾਸ਼ਾ ਹੈ।" ਜਾਰਜੇਜ਼ ਨੇ ਕਹਿਣਾ ਜਾਰੀ ਰੱਖਿਆ, "ਅਤੇ ਰਤਾ ਸੋਚੋ ਕਿ ਇਹ ਹੁਸ਼ਿਆਰ ਲੜਕ ਕਮਿਊਨਿਸਟ ਹੈ। ਅਫ਼ਸੋਸ।" ਅਤੇ ਉਹ ਆਪਣਾ ਅਗਲਾ ਪਰਚਾ ਠੀਕ ਕਰਨ ਲੱਗ ਪਿਆ।

ਇਸ ਦੌਰਾਨ, ਹਫ਼ਤੇ ਵਿੱਚ ਤਿਨ ਦਿਨ – ਮੰਗਲਵਾਰ, ਵੀਰਵਾਰ ਅਤੇ ਸ਼ਨੀਵਾਰ ਨੂੰ ਮਾਦਲੇਨ ਨੇ ਲੇਜ਼ੋ ਤੋਂ ਪੜ੍ਹਨਾ ਜਾਰੀ ਰੱਖਿਆ। ਜਦੋਂ ਤੋਂ ਮੈਂ ਉਸਨੂੰ ਪੌ ਵਿੱਚ ਵੇਖਿਆ ਸੀ, ਉਸ ਵਿੱਚ ਬਹੁਤ ਤਬਦੀਲੀ ਆ ਗਈ ਸੀ। ਜਾਂ ਤਾਂ ਇਸ ਲਈ ਕਿ ਉਹ ਮਾਦਲੇਨ ਦੀ ਉਦਾਸੀ ਸਮਝ ਗਿਆ ਸੀ, ਕਿਉਂਕਿ ਮੈਂ ਸੋਚਦਾ ਹਾਂ ਕਿ ਉਹ ਉਸਦਾ ਬਹੁਤ ਧਿਆਨ ਰੱਖਦਾ ਸੀ ਜਾਂ ਇਸ ਲਈ ਕਿ ਜਾਰਜੇਜ਼ ਨੇ ਉਸਨੂੰ ਬਹੁਤ ਕੁਝ ਕਿਹਾ ਸੀ ਜਾਂ ਹੋ ਸਕਦੈ ਇਸ ਲਈ ਕਿ ਉਸਨੇ ਜ਼ਿੰਦਗੀ ਦੇ ਬਾਰੇ ਪਹਿਲਾਂ ਨਾਲੋਂ ਵਧੇਰੇ ਸਿੱਖ ਲਿਆ ਸੀ – ਉਹ ਬਹੁਤ ਬਦਲ ਗਿਆ ਸੀ।

ਬਾਅਦ ਵਿੱਚ ਮੈਨੂੰ ਪਤਾ ਲੱਗਾ ਕਿ ਜਦੋਂ ਮੈਂ ਲੰਦਨ ਵਿੱਚ ਸੀ ਤਾਂ ਇੱਕ ਦਿਨ ਜਾਰਜੇਜ਼ ਨਹੀਂ ਆਇਆ – ਉਸਨੂੰ ਹਮੇਸ਼ਾ ਵਾਂਗ ਮਲੇਰੀਆ ਬੁਖਾਰ ਨੇ ਜਕੜ ਲਿਆ ਸੀ ਤੇ ਉਹ ਬਿਸਤਰੇ ਵਿੱਚ ਢਹਿ ਗਿਆ ਸੀ। ਇਹ ਪ੍ਰਤੀਰੋਧ ਦੇ ਦਿਨਾਂ ਵਿੱਚ ਲੱਗੀ ਕਿਸੇ ਛੂਤ ਦਾ ਨਤੀਜਾ ਸੀ – ਖ਼ੈਰ ਜਾਰਜੇਜ਼ ਨਹੀਂ ਆਇਆ ਸੀ ਅਤੇ ਮਾਦਲੇਨ ਆਪਣਾ ਪਾਲੀ ਦਾ ਅਭਿਆਸ ਕਰ ਰਹੀ ਸੀ। ਹਮੇਸ਼ਾ ਵਾਂਗ ਮਾਦਲੇਨ ਕੰਮ ਖ਼ਤਮ ਕਰ ਕੇ ਲੇਜ਼ੋ ਲਈ ਕਾਫ਼ੀ ਬਣਾਉਣ ਰਸੋਈ ਵਿੱਚ ਗਈ – "ਵਿਚਾਰਾ, ਉਹ ਕਿੰਨਾ ਇਕੱਲਾ ਏ, ਜ਼ਰਾ ਸੋਚੋ ਪੈਂਸ਼ਨ ਦੀ ਛੋਟੀ ਜਿਹੀ ਰਕਮ ਨਾਲ ਕਿਵੇਂ ਰਿਹਾ ਜਾ ਸਕਦਾ ਏ" – ਅਤੇ ਜਦੋਂ ਉਹ ਦੋਵਾਂ ਹੱਥਾਂ ਵਿੱਚ ਇੱਕ-ਇੱਕ ਪਿਆਲਾ ਲਈ ਬੈਠਕ ਵਿੱਚ ਦਾਖ਼ਲ ਹੋਈ ਤਾਂ ਉਸਨੂੰ ਲੇਜ਼ੋ ਵਿਖਾਈ ਨਾ ਦਿੱਤਾ। ਇਸਤੋਂ ਪਹਿਲਾਂ ਕਿ ਉਹ ਸਮਝਦੀ ਕਿ ਕੀ ਹੋਇਆ ਹੈ, ਲੇਜ਼ੋ, ਜੋ ਸਕੂਲੀ ਬੱਚੇ ਵਾਂਗ ਦਰਵਾਜ਼ੇ ਪਿੱਛੇ ਲੁਕਿਆ ਹੋਇਆ ਸੀ, ਪਿੱਛੋਂ ਦੀ ਆਇਆ ਅਤੇ ਆਪਣੇ ਹੱਥਾਂ ਨਾਲ ਮਾਦਲੇਨ ਦੀਆਂ ਅੱਖਾਂ ਢੱਕ ਦਿੱਤੀਆਂ ਅਤੇ ਆਪਣੇ ਹੱਥਾਂ ਨੂੰ ਹੋਰ ਥੱਲੇ ਵੱਲ ਲਿਆਉਣ ਦੀ ਕੋਸ਼ਿਸ਼ ਕਰਨ ਲੱਗਾ। ਮਾਦਲੇਨ ਨੇ ਆਪਣੇ ਸ਼ਾਰਾਂਤੇਜ ਗੁੱਸੇ ਨਾਲ ਪਿਆਲੇ ਉਸਦੇ ਮੂੰਹ 'ਤੇ ਮਾਰੇ, ਗੁੱਸੇ ਵਿੱਚ ਥੱਪੜ ਮਾਰਿਆ ਅਤੇ ਢਿੱਡ ਵਿੱਚ ਲੱਤ ਮਾਰੀ।

"ਮੈਂ ਤੈਸ਼ ਵਿੱਚ ਆ ਗਈ ਸੀ – ਬਹੁਤ ਤੈਸ਼ ਵਿੱਚ," ਉਸਨੇ ਦੱਸਿਆ। "ਉਹ ਜ਼ਮੀਨ 'ਤੇ ਡਿਗ ਪਿਆ ਅਤੇ ਮਾਫ਼ੀ ਮੰਗਣ ਲੱਗਾ ਅਤੇ ਤਰਲੇ ਕੱਢਣ ਲੱਗਾ। ਉਸਨੇ ਬੇਨਤੀਪੂਰਵਕ ਕਿਹਾ, "ਸ਼ਾਇਦ ਮੇਰੇ ਪੂਰਵਜ ਬਰਬਰ ਸਨ। ਮੈਨੂੰ ਮਾਫ਼ ਕਰ ਦਿਓ।"

"ਇਹੋ ਜਿਹੇ ਬੇਵਕੂਫ਼ ਨੂੰ ਮਾਫ਼ ਕਰਨ ਤੋਂ ਸਿਵਾ ਹੋਰ ਕੀ ਕੀਤਾ ਜਾ ਸਕਦਾ ਏ ?" ਮਾਦਲੇਨ ਨੇ ਕਿਹਾ। "ਤੇ ਉਸਤੋਂ ਬਾਅਦ ਉਹ ਕੁੱਤੇ ਵਾਂਗ ਆਗਿਆਕਾਰੀ ਹੋ ਗਿਆ ਏ। ਕਦੇ-ਕਦੇ ਮੈਂ ਉਸਨੂੰ ਆਖਦੀ ਹਾਂ : 'ਚੂਹੇ ਵਾਂਗ ਪੇਸ਼ ਨਾ ਆਓ,' ਤੇ ਉਹ ਅੱਗੋਂ ਕੇਵਲ ਮੁਸਕਰਾਉਂਦਾ ਏ। ਹੁਣ, ਰਾਮ, ਕੋਈ ਡਰ ਨਹੀਂ ਏ। ਤੁਸੀਂ ਕਵਿੰਪਰ – ਕੋਰੇਨਟਿਨ ਜਾ ਸਕਦੇ ਹੋ ਅਤੇ ਲੇਜ਼ੋ ਇੱਕ ਵਫ਼ਾਦਾਰ ਕੁੱਤੇ ਵਾਂਗ ਵਿਹਾਰ ਕਰੇਗਾ।"

"ਤੁਸੀਂ ਕੀ ਉਮੀਦ ਕਰਦੇ ਹੋ ?" ਜਾਰਜੇਜ਼ ਨੇ ਇੱਕ ਦਿਨ ਕਿਹਾ। "ਉਹ ਦਰਜ਼ਣ ਨਾਲ ਰਹਿੰਦਾ ਏ।"

"ਕੀ ਇਹ ਸੱਚ ਏ ?" ਮੈਂ ਪੁੱਛਿਆ।

"ਹਾਂ, ਮੈਂ ਤੁਹਾਨੂੰ ਕਦੇ ਨਹੀਂ ਕਿਹਾ। ਇੱਕ ਦਿਨ ਉਹ ਸਕੂਲੀ ਬੱਚੇ ਵਾਂਗ ਆਪਣੇ ਪੇਂਡੂ, ਸਾਹਸੀ ਕਾਰਨਾਮਿਆਂ ਦੀ ਸ਼ੇਖ਼ੀ ਮਾਰ ਰਿਹਾ ਸੀ : 'ਤੁਸੀਂ ਜਨਮ-ਜਾਤ ਸ਼ੁੱਧਤਾਵਾਦੀ ਹੋ ਤੇ ਜਿਵੇਂ ਕਿਸੇ ਦੇ ਬਾਰੇ ਕਿਹਾ ਜਾਂਦਾ ਏ : ਤੁਸੀਂ ਅੱਧਖੜ ਪੈਦਾ ਹੋਏ ਸੀ, ਇਸ ਲਈ ਕਦੇ ਜਵਾਨ ਨਹੀਂ ਹੋਵੋਂਗੇ। ਤੁਸੀਂ, ਜਾਰਜੇਜ਼ ਪੁੱਛ - ਗਿੱਛ ਅਧਿਕਾਰੀ ਅਤੇ ਨਰਕ ਦੀ ਅੱਗ ਲਈ ਬਣੇ ਹੋ, ਉਸਨੇ ਕਿਹਾ। "ਮੈਂ, ਮੈਂ ਸਪੇਨ ਦੇ ਗਰਮ ਦੇਸ ਦਾ ਹਾਂ, ਬੋਗੋਰੋਦਿਜਾ, ਬੋਗੋਰੋਦਿਜਾ ਚੀਕਣ ਵਾਲੇ ਉਹਨਾਂ ਸਲਾਵ ਲੋਕਾਂ ਵਿੱਚੋਂ ਨਹੀਂ ਹਾਂ ਜੋ ਮਾਂ ਮਰੀਅਮ ਦੇ ਸਾਹਮਣੇ ਰੋਂਦੇ ਹਨ। ਤੁਸੀਂ ਮੈਨੂੰ ਰੋਜ਼ ਨਾਲ ਵੇਖੋ। ਇਹ ਠੀਕ ਏ ਕਿ ਉਹ ਇੱਕ ਦਰਜ਼ਣ ਏ ਪਰੰਤੂ ਗਰਮ, ਗੋਲਮਟੋਲ ਅਤੇ ਮੇਤਰ ਦੇਸ਼ ਵਿੱਚ ਹੈਰਾਨੀਜਨਕ - ਮੈਂ ਉਸ ਦੇ ਹੀ ਸ਼ਬਦ ਦੁਹਰਾ ਰਿਹਾ ਹਾਂ, "ਜ਼ਲਾਲਤ", ਜਾਰਜੇਜ਼ ਕਹਿੰਦਾ ਗਿਆ, "ਬਹੁਤ ਖ਼ਰਾਬ ਚੀਜ਼ ਏ। ਜਦੋਂ ਤੁਸੀਂ ਕਿਸੇ ਯੂਨੀਵਰਸਿਟੀ ਵਿੱਚ ਪ੍ਰੋਫ਼ੈਸਰ ਰਹੇ ਹੋ ਅਤੇ ਚੰਗੀ ਤਨਖ਼ਾਹ ਲੈਂਦੇ ਰਹੇ ਹੋ ਅਤੇ ਆਪਣੀ ਭਾਸ਼ਾ, ਆਪਣੀ ਮਾਤ੍-ਭਾਸ਼ਾ ਦੇ ਹੱਕ ਵਿੱਚ — ਭਾਵੇਂ ਉਹ ਕੇਟੇਨਨ ਹੋਵੇ ਜਾਂ ਸਰਵ ਜਾਂ ਮਲਗਾਛੇ — ਕਿਸੇ ਸਾਹਸ - ਭਰੇ ਭਾਸ਼ਣ ਲਈ ਦੇਸ਼ ਛੱਡਣ ਲਈ ਮਜਬੂਰ ਕੀਤੇ ਗਏ ਹੋਵੋ ਅਤੇ ਮਾਂ-ਬਾਪ, ਭੈਣ-ਭਰਾ ਅਤੇ ਆਪਣੇ ਚਰਚ ਤੋਂ ਵੀ ਦੂਰ ਪਰਦੇਸ ਵਿੱਚ ਪੜ੍ਹਾ ਕੇ ਰਹਿਣਾ ਪੈ ਰਿਹਾ ਹੋਵੇ......" ਉਹ ਪਲ ਭਰ ਲਈ ਖ਼ਾਮੋਸ਼ ਹੋ ਗਿਆ ਅਤੇ ਫਿਰ ਬੋਲਿਆ, "......ਇਸ ਤੋਂ ਇਲਾਵਾ ਹੋਰ ਕੀ ਹੋ ਸਕਦਾ ਏ ? ਪਰ ਮਾਦਲੇਨ ਦਾ ਉਸ 'ਤੇ ਬੜਾ ਚੰਗਾ ਪ੍ਰਭਾਵ ਪੈ ਰਿਹਾ ਏ। ਸ਼ਾਇਦ ਬੁੱਧਮਤ ਵੀ ਕੁਝ ਲੋਕਾਂ ਲਈ ਚੰਗਾ ਹੁੰਦਾ ਏ।" ਉਸਨੇ ਕਿਹਾ ਤੇ ਹੱਸ ਪਿਆ।

ਮੈਨੂੰ ਜਾਰਜੇਜ਼ ਦਾ ਇਹ ਨਵਾਂ ਮੁਕਤ ਹਾਸਾ ਚੰਗਾ ਲੱਗਿਆ। ਨਹੀਂ, ਕੈਥਰੀਨ ਕੇਵਲ ਦੁਮ-ਛੱਲਾ ਹੋ ਕੇ ਹੀ ਨਹੀਂ ਰਹਿ ਜਾਵੇਗੀ। ਉਹ ਉਸ ਸਲਾਵ ਦੇ ਦੁਖੀ ਮਨ ਨੂੰ ਹਾਸੇ-ਖੁਸ਼ੀ ਨਾਲ ਭਰ ਦੇਵੇਗੀ। ਅਲਓਸ਼ਾ ਕਾਰਮਾਜ਼ੋਵ ਹਾਲੇ ਵੀ ਖ਼ੁਸ਼ ਹੋਵੇਗੀ..... ।

ਇਸ ਤਰ੍ਹਾਂ ਮਾਦਲੇਨ ਨੇ ਆਪਣੀ ਪਾਲੀ ਦੀ ਪੜ੍ਹਾਈ ਜਾਰੀ ਰੱਖੀ ਅਤੇ ਉਸਦੀ ਆਪਣੀ ਗੰਭੀਰਤਾ ਵਿੱਚ ਵਾਧਾ ਹੋਇਆ, ਕੁਝ ਤਾਂ ਉਸਦੀ ਪ੍ਰਸੂਤੀ ਕਾਰਨ। ਮੈਂ ਸੋਚਦਾ ਹਾਂ - ਜਦੋਂ ਕੋਈ ਔਰਤ ਆਪਣੇ ਗਰਭ ਵਿੱਚ ਬੱਚੇ ਨੂੰ ਧਾਰਨ ਕਰਦੀ ਹੈ ਤਾਂ ਉਹ ਬਹੁਤ ਗੰਭੀਰ ਅਤੇ ਜ਼ੁੰਮੇਵਾਰ ਅਤੇ ਇਥੋਂ ਤਕ ਕਿ ਭਾਰੀ-ਭਾਰੀ ਮਹਿਸੂਸ ਕਰਦੀ ਹੈ — ਅਤੇ ਕੁਝ ਉਸਦੀ ਸੁਭਾਵਿਕ ਉਦਾਸੀ ਦੇ ਕਾਰਨ ਵੀ। ਇੰਜ ਲੱਗਦਾ ਸੀ ਕਿ ਹੁਣ ਸਾਡੇ ਜੀਵਨ ਵਧੇਰੇ ਸੰਘਣੇ ਹੋ ਗਏ ਸਨ, ਕਿਉਂਕਿ ਸ਼ਬਦਾਂ ਜਾਂ ਸੰਕੇਤਾਂ ਰਾਹੀਂ ਘੱਟ ਅਤੇ ਖ਼ਾਮੋਸ਼ੀ ਰਾਹੀਂ ਵਧੇਰੇ ਬੋਲਦੇ ਸਨ। ਉਹ ਕੁਝ ਜਾਣਦੀ ਸੀ ਪਰ ਉਹ ਖ਼ੁਦ ਨੂੰ ਨਹੀਂ ਸੀ ਜਾਣਦੀ। ਹੋ ਸਕਦੈ, ਹਾਥੀ ਨੇ ਜਾਂ ਬੌਲਦ ਨੇ ਉਸਨੂੰ ਦੱਸਿਆ ਹੋਵੇ। ਉਹ ਅਕਸਰ ਕੁਝ ਕਹਿੰਦਾ ਰਹਿੰਦਾ ਸੀ, ਇੱਕ ਖ਼ਾਸ ਜ਼ਮੀਨੀ-ਕੰਬਣੀ ਨਾਲ, ਇੱਕ ਤਰਾਂ ਨਾਲ ਟੈਲੀਗ੍ਰਾਫ਼-ਸੰਕੇਤ ਰਾਹੀਂ, ਜੋ ਹਰ ਸਮੇਂ ਅੰਦਰ ਗੁਣਗੁਣਾਉਂਦਾ ਜਿਹਾ ਪ੍ਰਤੀਤ ਹੁੰਦਾ ਸੀ ; ਅਤੇ ਜਿਉਂ ਹੀ ਤੁਸੀਂ ਉਸਨੂੰ ਛੂੰਹਦੇ ਹੋ, ਪਲੋਸਦੇ ਹੋ ਅਤੇ ਆਪਣਾ

ਹੱਥ ਉਸ ਉੱਤੇ ਕੁਝ ਦੇਰ ਰੱਖਦੇ ਹੋ, ਸੰਦੇਸ਼ ਤੁਹਾਡੇ ਤਕ ਪਹੁੰਚ ਜਾਂਦਾ ਹੈ ਤੇ ਤੁਸੀਂ ਜਾਣ ਜਾਂਦੇ ਹੋ। ਬੌਲਦ ਮਾਦਲੇਨ ਨੂੰ ਅਜਿਹੇ ਸੰਦੇਸ਼ ਵੀ ਦਿੰਦਾ ਸੀ ਜਿਵੇਂ ਮੇਰੀ ਚਿੱਠੀ ਕਦੋਂ ਆਵੇਗੀ — ਕਿਉਂਕਿ ਮੈਂ ਕਦੇ-ਕਦਾਈਂ ਹੀ ਚਿੱਠੀ ਲਿਖਦਾ ਸੀ - ਜਾਂ ਉਸਦਾ ਇੰਸਪੈਕਟਰ ਜਨਰਲ ਕਦੋਂ ਕਾਲਜ ਦਾ ਮੁਆਇਨਾ ਕਰੇਗਾ। ਕਦੀ-ਕਦੀ ਬੌਲਦ ਉਸਨੂੰ ਖ਼ੁਸ਼ਖਬਰੀ ਵੀ ਦਿੰਦਾ ਸੀ : ਉਦਾਹਰਣ ਦੇ ਤੌਰ ਤੇ ਕਿ ਉਹ ਇੱਕ ਪੁੱਤਰ ਨੂੰ ਜਨਮ ਦੇਵੇਗੀ— ਤੇ ਇਹ ਪਿਆਰ ਬਾਰੇ ਸੀ ਜਾਂ ਉਹ ਇੱਕ ਲੜਕੀ ਨੂੰ ਜਨਮ ਦੇਵੇਗੀ — ਤੇ ਇਹ ਇਸਕਲਾਰਮੰਦ ਬਾਰੇ ਸੀ। ਕਦੇ-ਕਦੇ ਇਹ ਦੁੱਖ-ਭਰੇ ਸਮਾਚਾਰ ਵੀ ਦਿੰਦਾ ਸੀ। ਇਹ ਨੰਦੀ ਮੇਰੀ ਨਿਸਬਤ ਮਾਦਲੇਨ ਨਾਲ ਵਧੇਰੇ ਗਾਲੜੀ ਅਤੇ ਦੋਸਤਾਨਾ ਲੱਗਦਾ ਸੀ। ਪਰੰਤੂ ਕੁਝ ਵੀ ਹੋਵੇ ਨੰਦੀ ਪਾਰਵਤੀ ਦਾ ਸਾਥੀ ਸੀ ਅਤੇ ਸ਼ਿਵ ਦਾ ਕੇਵਲ ਵਾਹਨ।

ਮੈਨੂੰ ਯਾਦ ਹੈ, ਜਿਵੇਂ ਕੱਲ੍ਹ ਦੀ ਹੀ ਗੱਲ ਹੋਵੇ ਕਿ ਸਾਹਮਣੇ ਵਾਲੇ ਪਲਾਟ ਦੇ ਮਾਲਕ ਨੇ, ਜੋ ਅਮੀਰ ਬਣਨਾ ਚਾਹੁੰਦਾ ਸੀ ਅਤੇ ਪਲਾਟ ਨੂੰ ਆਰਥਿਕ ਮੰਦਹਾਲੀ ਖ਼ਤਮ ਹੋਣ ਤਕ ਪਏ ਰਹਿਣ ਦਿੱਤਾ ਸੀ — ਕੋਰੀਅਨ ਜੰਗ ਨਾਲ ਜ਼ਮੀਨਾਂ ਦੀ ਕੀਮਤ ਡਿਗ ਪਈ ਸੀ - ਕਿਵੇਂ ਇੱਕ ਦਿਨ ਪੈਸਾ ਬਣਾਉਣ ਦਾ ਫ਼ੈਸਲਾ ਕੀਤਾ। ਉਹ ਬੇਔਲਾਦ ਸੇਵਾ-ਮੁਕਤ ਇਤਾਲਵੀ ਫ਼ਲ-ਵਿਉਪਾਰੀ ਸੀ ਅਤੇ ਜਦੋਂ ਤਕ ਉਹ ਕੁਝ ਕਰ ਸਕਦਾ ਸੀ, ਉਸਨੇ ਕਰਦੇ ਰਹਿਣਾ ਬਿਹਤਰ ਸਮਝਿਆ ਸੀ। ਇਸੇ ਲਈ ਸ਼ਾਇਦ ਮੌਂਸਿਏ ਸਕਾਰਲੇਟੀ ਨੇ ਆਪਣੇ ਆਪਨੂੰ ਕਿਹਾ, "ਮੈਨੂੰ ਇਸ ਪੱਥਰ ਨੂੰ ਥੋੜ੍ਹਾ ਤਰਾਸ਼ਣਾ ਚਾਹੀਦੈ ਤੇ ਹੋ ਸਕਦੈ ਮੈਂ ਇਸਨੂੰ ਉਸ ਅੰਗ੍ਰੇਜ਼ ਔਰਤ ਕੋਲ ਵੇਚ ਦਿਆਂ ਜਿਸਨੇ ਹੁਣੇ ਜਿਹੇ ਸਾਹਮਣੇ ਵਾਲਾ ਭਿਲਾ ਮਲਹਰਭੇ ਖ਼ਰੀਦਿਆ ਏ।" ਮਾਦਲੇਨ ਨੇ ਦੱਸਿਆ ਕਿ ਜਦੋਂ ਉਸਨੇ ਪੱਥਰ ਉਤੇ ਆਪਣੀ ਛੈਣੀ ਰੱਖੀ ਅਤੇ ਹਥੌੜੇ ਨਾਲ ਸੱਟ ਮਾਰਨੀ ਸ਼ੁਰੂ ਕੀਤੀ ਤਾਂ ਕਿਵੇਂ ਦੋ ਪੰਛੀ - ਉਂਗਲੀ ਜਿੰਨੀਆਂ ਵੱਡੀਆਂ ਅਤੇ ਗੂੜ੍ਹੀਆਂ ਧਾਰੀਆਂ ਵਾਲੀਆਂ ਦੋ ਚਿੜੀਆਂ ਚਹਿਚਹਾਉਂਦੀਆਂ ਅਤੇ ਸ਼ੋਰ ਪਾਉਂਦੀਆਂ ਖਿੜਕੀ ਕੋਲ ਆ ਬੈਠੀਆਂ ਅਤੇ ਜਦੋਂ ਤਕ ਉਹ ਉਠੀ ਨਹੀਂ, ਉਹ ਉੱਥੇ ਨਾ ਗਈਆਂ। ਅਤੇ ਜਦੋਂ ਉਹ ਖਿੜਕੀ ਕੋਲ ਗਈ ਤਾਂ ਹਰ ਕੋਈ ਵੇਖ ਸਕਦਾ ਸੀ ਕਿ ਉਹ ਮੌਂਸਿਏ ਸਕਾਰਲੇਟੀ, ਉਥੇ ਸੀ, ਹਥੌੜਾ ਚਲਾਉਂਦਾ ਹੋਇਆ। "ਜਿਵੇਂ ਕਿਸੇ ਨੇ ਮੇਰੇ ਕਲੇਜੇ 'ਚ ਤੀਰ ਮਾਰ ਦਿੱਤਾ ਹੋਵੇ," ਮਾਦਲੇਨ ਨੇ ਕਿਹਾ, "ਜਿਵੇਂ ਕੁਝ ਭਿਆਨਕ ਵਾਪਰਨ ਵਾਲਾ ਹੋਵੇ।" ਅਤੇ ਬਿਨਾਂ ਇੱਕ ਪਲ ਵੀ ਸੋਚੇ ਉਹ ਹੇਠਾਂ ਮੌਂਸਿਏ ਸਕਾਰਲੇਟੀ ਕੋਲ ਦੌੜ ਕੇ ਗਈ ਅਤੇ ਕਿਹਾ, "ਤੁਸੀਂ ਜਾਣਦੇ ਹੋ ਅਸੀਂ ਇਸ ਵੱਡੇ ਪੱਥਰ ਨੂੰ ਆਪਣੇ ਦਰਵਾਜ਼ੇ ਉਪਰ ਪਸੰਦ ਕਰਦੇ ਹਾਂ। ਕੀ ਤੁਸੀਂ ਇਸਨੂੰ ਇਥੇ ਹੀ ਰਹਿਣ ਦਿਓਗੇ ? ਜ਼ਰਾ ਵੇਖੋ ਇਸਦੀ ਦਿੱਖ ਕਿੰਨੀ ਸੁੰਦਰ ਏ !"

"ਮਾਦਾਮ ਰਾਮਾਸਵਾਮੀ", ਉਸਨੇ ਉਤਰ ਦਿੱਤਾ, "ਮੈਂ ਵਿਹਲਾ ਆਦਮੀ ਹਾਂ, ਇਸ ਲਈ ਮੈਂ ਸੋਚਿਆ ਕਿ ਉਸ ਅੰਗ੍ਰੇਜ਼ ਔਰਤ ਕੋਲ ਇਹ ਪੱਥਰ ਵੇਚ ਕੇ ਕਿਉਂ ਨਾ ਕੁਝ ਪੈਸੇ ਕਮਾਏ ਜਾਣ ? ਪਰ ਕਿਉਂਕਿ ਤੁਸੀਂ ਕਹਿ ਰਹੇ ਹੋ, ਇਸ ਲਈ ਛੱਡ ਦਿੰਦਾ

ਹਾਂ। ਵੈਸੇ ਵੀ ਇਹੋ ਜਿਹੇ ਪੱਥਰ ਨੂੰ ਤਰਾਸ਼ਣ ਲਈ ਮੈਂ ਬਹੁਤ ਬੁੱਢਾ ਹਾਂ। ਵੇਖੋ, ਵੇਖੋ, ਅੱਧਾ ਘੰਟਾ ਪਸੀਨਾ ਵਹਾ ਕੇ ਮੈਂ ਕੀ ਕੀਤਾ ਏ। ਇਨ੍ਹਾਂ ਹੱਥਾਂ ਨੂੰ ਵੀ ਵੇਖੋ –"

"ਤੁਹਾਡੇ ਪਤੀ ਵਾਪਸ ਆ ਗਏ, ਮਾਦਾਮ ਰਾਮਾਸਵਾਮੀ ?" ਬਾਅਦ ਵਿੱਚ ਉਸਨੇ ਪੁੱਛਿਆ ਸੀ।

"ਨਹੀਂ, ਹਾਲੇ ਨਹੀਂ ਆਏ", ਮਾਦਲੇਨ ਨੇ ਕਿਹਾ। "ਤੁਹਾਨੂੰ ਪਤੈ, ਉਨ੍ਹਾਂ ਦੇ ਪਿਤਾ ਜੀ ਗੁਜ਼ਰ ਗਏ ਨੇ ?"

"ਹਾਂ, ਡਾਕੀਏ ਨੇ ਮੈਨੂੰ ਦੱਸਿਆ ਸੀ। ਤੁਹਾਡੇ ਪਤੀ ਕਿੰਨੇ ਚੰਗੇ ਨੇ। ਹਮੇਸ਼ਾ ਸਭ ਗੁਆਂਢੀਆਂ ਨੂੰ ਦੁਆ-ਸਲਾਮ ਕਰਦੇ ਰਹਿੰਦੇ ਹਨ। ਘਰ 'ਚ ਕਦੀ ਉਨ੍ਹਾਂ ਦੀ ਆਵਾਜ਼ ਸੁਣਾਈ ਨਹੀਂ ਦਿੰਦੀ।"

"ਆਹ," ਮਾਦਲੇਨ ਨੇ ਵਿਰੋਧ ਕੀਤਾ, "ਤੁਸੀਂ ਉਨ੍ਹਾਂ ਨੂੰ ਗਾਉਂਦੇ ਨਹੀਂ ਸੁਣਿਆ। ਜਦੋਂ ਉਹ ਗ਼ੁਸਲਖ਼ਾਨੇ 'ਚ ਗਾਉਂਦੇ ਨੇ ਤਾਂ ਇੰਜ ਲੱਗਦਾ ਏ ਜਿਵੇਂ ਛੱਤ ਉਡ ਕੇ ਉਨ੍ਹਾਂ ਦੇ ਦੇਸ਼ ਚਲੀ ਜਾਵੇਗੀ।"

"ਉਨ੍ਹਾਂ ਦੇ ਖ਼ੁਸ਼ ਰਹਿਣ ਦਾ ਕਾਰਨ ਏ। ਮੇਰੀ ਪਤਨੀ ਕਹਿੰਦੀ ਏ, 'ਉਥੇ ਰਹਿਣ ਵਾਲੀ ਦੰਪਤੀ, ਕਿੰਨੇ ਚੰਗੇ ਲੋਕ ਨੇ – ਤੇ ਕਿੰਨੇ ਵਿਦਵਾਨ। ਉਨ੍ਹਾਂ ਦੇ ਘਰ ਆਉਣ ਵਾਲੇ ਲੋਕ ਵੀ ਕਿੰਨੇ ਦਿਲਚਸਪ ਹੁੰਦੇ ਨੇ।' ਇਤਾਲਵੀ ਹੋਣ ਦੇ ਨਾਤੇ ਉਹ ਵਿਦੇਸ਼ੀ ਭਾਸ਼ਾ ਸੁਣਨਾ ਪਸੰਦ ਕਰਦੀ ਏ। ਜਦੋਂ ਤੁਸੀਂ ਅੰਗ੍ਰੇਜ਼ੀ 'ਚ ਗੱਲਾਂ ਕਰਦੇ ਹੋਏ ਸਾਡੀ ਖਿੜਕੀ ਦੇ ਹੇਠਾਂ ਦੀ ਲੰਘਦੇ ਹੋ ਤਾਂ ਉਸ ਨੂੰ ਘਰ ਵਰਗਾ ਲੱਗਦਾ ਏ।"

"ਧੰਨਵਾਦ, ਮੰਸਿਏ ਸਕਾਰਲੇਟੀ।"

"ਧੰਨਵਾਦ, ਧੰਨਵਾਦ, ਮਾਦਾਮ। ਤੇ ਜੇ ਕਦੇ ਮਾਦਾਮ ਤੁਸੀਂ ਕੁਝ ਖੁਦਵਾਉਣਾ ਹੋਵੇ ਜਾਂ ਕੁਝ ਲੈ ਜਾਣਾ ਹੋਵੇ, ਗੱਠ ਬੀਜਣਾ ਹੋਵੇ, ਚਮੇਲੀ ਦੀ ਕੱਟ ਵੱਢ ਕਰਨੀ ਹੋਵੇ ਤਾਂ ਆਪਣੇ ਆਪਨੂੰ ਕਹਿਣਾ, 'ਉਹ ਰਿਹਾ, ਉਹ ਰਿਹਾ ਸਾਡਾ ਗੁਆਂਢੀ ਸਕਾਰਲੇਟੀ।' ਵੈਸੇ, ਮਾਦਾਮ ਰਾਮਾਸਵਾਮੀ, ਮੈਂ ਮਾਦਾਮ ਜਿਆਂ ਨੂੰ ਕਹਿ ਰਿਹਾ ਸੀ ਕਿ ਤੁਹਾਨੂੰ, ਉਸ ਚਮੇਲੀ ਨੂੰ ਹੁਣ ਥੋੜ੍ਹਾ ਛਾਂਗ ਦੇਣਾ ਚਾਹੀਦਾ ਏ ਤਾਂ ਕਿ ਉਹ ਬਸੰਤ ਤਕ ਵੱਡੀ ਹੋ ਜਾਵੇ ਅਤੇ ਗਰਮੀਆਂ ਤਕ ਸੰਘਣਾ ਝੁੰਡ ਬਣ ਜਾਵੇ। ਖ਼ੈਰ, ਤੁਹਾਡੇ ਨਾਲ ਗੱਲਾਂ ਕਰ ਕੇ ਬੜਾ ਚੰਗਾ ਲੱਗਾ, ਮਾਦਾਮ। ਜਦੋਂ ਤੁਸੀਂ ਆਪਣੇ ਪਤੀ ਨੂੰ ਚਿੱਠੀ ਲਿਖੋ ਤਾਂ ਸਾਡੇ ਵੱਲੋਂ ਵੀ ਨਮਸਕਾਰ ਲਿਖਣਾ......."

ਮਾਦਾਮ ਸਕਾਰਲੇਟੀ ਉਸਨੂੰ ਖਿੜਕੀ ਵਿੱਚੋਂ ਵੇਖਕੇ ਚੀਕੀ, "ਨਮਸਤੇ, ਮਾਦਾਮ ਕਿੰਨਾ ਸੋਹਣਾ ਮੌਸਮ ਏ। ਅਬਾਬੀਲਾਂ ਉਡ ਰਹੀਆਂ ਨੇ।"

ਮਾਦਲੇਨ ਨੇ ਅਕਾਸ਼ ਵੱਲ ਵੇਖਿਆ ਅਤੇ ਉਸਨੂੰ ਸੰਸਾਰ ਬਹੁਤ ਸੋਹਣਾ ਲੱਗਿਆ। ਬੌਲਦ ਬਚ ਗਿਆ ਸੀ। ਉਸ ਦੇ ਸਿਰ ਉਪਰ ਸੱਟ ਵੱਜੀ ਸੀ ਅਤੇ ਮਾਦਲੇਨ ਨੇ ਦੱਸਿਆ ਕਿ ਉਸਨੇ ਉਸੇ ਰਾਤ ਮੋਰੀ ਵਿੱਚ ਜੈਤੂਨ ਦਾ ਤੇਲ ਭਰ ਦਿੱਤਾ ਸੀ ਤਾਂ ਕਿ ਪੱਥਰ ਉਸਨੂੰ ਜਜ਼ਬ ਕਰ ਲਵੇ ਅਤੇ ਕਾਲਾ ਹੋ ਜਾਵੇ। ਜਦੋਂ ਮੈਂ ਭਾਰਤ ਤੋਂ ਵਾਪਸ ਆਇਆ ਤਾਂ ਮੋਰੀ ਹਾਲੇ ਵੀ ਸੀ, ਪਰ ਕਿਸੇ ਬਸਵੰਨਾ ਬੌਲਦ ਉਤੇ ਜਾਤੀ-ਚਿੰਨ੍ਹ ਵਾਂਗ

ਉਹ ਸ਼ੁਭ ਲੱਗਦੀ ਸੀ। ਮੈਂ ਸ਼ਿਵ ਮੰਦਰਾਂ ਵਿੱਚ ਅਨੇਕਾਂ ਵਾਰ ਨੰਦੀ ਵੱਲ ਵੇਖਿਆ ਹੋਵੇਗਾ ਅਤੇ ਇਸ ਬੌਲਦ ਨੇ ਵੀ ਆਪਣੇ ਭਾਰਤੀ ਸਾਥੀਆਂ ਵਾਂਗ ਦਿਖਣਾ ਪਸੰਦ ਕੀਤਾ ਹੋਵੇਗਾ। ਅਜਿਹਾ ਕਿਉਂ ਨਾ ਹੋਵੇ, ਮੈਂ ਪੁੱਛਦਾ ਹਾਂ। ਕੀ ਭਾਰਤੀ ਬੌਲਦ ਅਤੇ ਪ੍ਰੋਭਾਂਸਾਨ ਬੌਲਦ ਵਿੱਚ ਕੋਈ ਫ਼ਰਕ ਹੈ। ਸਾਡੇ ਬੌਲਦ ਨੇ ਬਸਵੰਨਾ ਬੌਲਦ ਵਾਂਗ ਸਿੰਗ ਹਿਲਾਇਆ ਅਤੇ ਕਿਹਾ, "ਨਹੀਂ"।

ਇਸ ਤਰ੍ਹਾਂ ਮਾਦਲੇਨ ਨੂੰ ਸੁੱਖ-ਦੁੱਖ ਦੇ ਸਮਾਚਾਰ ਬੌਲਦ ਰਾਹੀਂ ਮਿਲਦੇ ਸਨ। ਉਹ ਉਹਨਾਂ ਨੂੰ ਉਵੇਂ ਹੀ ਸਮਝ ਲੈਂਦੀ ਸੀ ਜਿਵੇਂ ਜਿਪਸੀ ਔਰਤ ਆਪਣੇ ਕਾਰਡ ਪੜ੍ਹਦੀ ਹੈ। ਇਸ ਵਿੱਚ ਕੋਈ ਸ਼ੱਕ ਨਹੀਂ ਕਿ ਕਿਸੇ ਪਹਿਲੇ ਜਨਮ ਵਿੱਚ ਮਾਦਲੇਨ ਭਾਰਤੀ-ਔਰਤ ਰਹੀ ਹੋਵੇਗੀ। ਉਸਨੂੰ ਇਸ ਗੱਲ 'ਤੇ ਪੱਕਾ ਯਕੀਨ ਸੀ ਅਤੇ ਇਸਤੋਂ ਵੀ ਵੱਧ ਯਕੀਨ ਉਹ ਸਾਡੇ ਵਿਆਹ ਦੀ ਸਚਾਈ ਅਤੇ ਉਸਦੇ ਸਦਾ ਬਣੇ ਰਹਿਣ ਵਿੱਚ ਕਰਦੀ ਸੀ। ਉਸਨੇ ਕਿਹਾ, ਨਹੀਂ ਤਾਂ ਉਹ ਨਹੀਂ ਸਮਝ ਸਕਦੀ ਸੀ ਕਿ ਮੈਸੂਰ ਰਾਜ ਦੇ ਹਰੀਹਰਪੁਰਾ ਤੋਂ ਆਇਆ ਕੋਈ ਆਦਮੀ ਰੂਆਂ, ਸਿਆਂਤ ਉਆਂ ਦੀ ਲੜਕੀ ਨਾਲ ਕਿਵੇਂ ਵਿਆਹ ਕਰ ਸਕਦਾ ਹੈ - ਉਸ ਲੜਕੀ ਨਾਲ ਜੋ ਇੱਕ ਇੰਜੀਨੀਅਰ ਦੀ ਅਨਾਥ ਧੀ ਹੈ। ਸਿਆਂਤ ਜਿਆਂ ਨਗਰ ਦੇ ਸਾਲਿਸਿਟਰ ਅਤੇ ਕੌਂਸਲਰ ਦੀ ਭਤੀਜੀ ਹੈ। ਮੈਂ ਖ਼ੁਦ ਵੀ ਪੁਨਰਜਨਮ ਵਿੱਚ ਵਿਸ਼ਵਾਸ ਕਰਦਾ ਸੀ - ਕਰਦਾ ਕਿਵੇਂ ਨਾ ? - ਪਰੰਤੂ ਇਸ ਨਾਲ ਸਾਡੀ ਹਰ ਗੱਲ ਸਪਸ਼ਟ ਨਹੀਂ ਹੋ ਜਾਂਦੀ। ਕਿਸੇ ਸਮੇਂ ਮੈਂ ਇੰਗਲੈਂਡ ਵਿੱਚ ਏਲਮ ਰੁੱਖ ਹੋ ਜਾਵਾਂਗਾਂ।"

ਮੈਂ ਬਹੁਤ ਈਮਾਨਦਾਰ ਰਹਾਂਗਾ : ਕਿਉਂਕਿ ਨਾ ਰਹਿਣ ਦੀ ਕੋਈ ਜ਼ਰੂਰਤ ਵੀ ਨਹੀਂ ਹੈ। ਬਸੰਤ ਦੇ ਉਹਨਾਂ ਮੁਢਲੇ ਦਿਨਾਂ ਵਿੱਚ ਜਦੋਂ ਪੰਛੀ ਵਾਪਸ ਆ ਰਹੇ ਸਨ ਮੇਰੇ ਪਿਤਾ ਜੀ ਨੂੰ ਸੁਰਗਵਾਸ ਹੋਏ ਇੱਕ ਸਾਲ ਹੀ ਹੋਇਆ ਸੀ ਅਤੇ ਮੈਂ ਧਰਤੀ ਦੀ ਸੋਜ ਮਹਿਸੂਸ ਕਰ ਸਕਦਾ ਸੀ ਜਦੋਂ ਇਹ ਰਸ ਅਤੇ ਧੁੱਪ ਦੀ ਵਾਪਸੀ ਦਾ ਸਵਾਗਤ ਕਰਨ ਲਈ ਉਠ ਰਹੀ ਸੀ ਤਾਂ ਮੈਂ ਆਪਣੇ ਅਤੇ ਭਾਰਤ ਦੀ ਵਾਪਸੀ ਯਾਤਰਾ ਦਰਮਿਆਨ ਵਾਯੂਮੰਡਲ ਦੇ ਵਿਸ਼ਾਲ ਫੈਲਾਅ ਬਾਰੇ ਦੁਬਾਰਾ ਸੋਚਿਆ ਅਤੇ ਮੇਰੇ ਅੰਦਰ ਇੱਕ ਅਜਿਹੀ ਉਦਾਸੀ ਭਰ ਗਈ ਜਿਸਦਾ ਕੋਈ ਨਾਂ ਨਹੀਂ ਸੀ। ਪੂਰੇ ਅਸਮਾਨ ਅਤੇ ਭਰਪੂਰ ਪ੍ਰਿਥਵੀ ਵਿੱਚ ਉਦਾਸੀ ਦਾ ਰਾਜ ਸੀ ਜਿਵੇਂ ਧਰਤੀ ਨੂੰ ਕਿਧਰੇ ਨਾਟਕ ਦੇ ਰੂਪ ਵਿੱਚ ਵੇਖਿਆ ਹੋਵੇ ਜੋ ਕਿ ਅੱਡਰਾ, ਅਣਉੱਨਤ ਅਤੇ ਘਟਨਾਰਹਿਤ ਇਲਹਾਮ ਵਿੱਚ ਖੇਡਿਆ ਗਿਆ ਹੋਵੇ। ਜਿਸਨੂੰ ਤੁਸੀਂ ਸਭ ਤੋਂ ਵੱਧ ਪਿਆਰ ਕਰਦੇ ਸੀ, ਜੋ ਤੁਹਾਡਾ ਸਭ ਤੋਂ ਨਜ਼ਦੀਕੀ ਅਤੇ ਘਣਾ ਸੀ, ਜੋ ਆਪਣੇ ਸਾਹਾਂ ਰਾਹੀਂ ਤੁਹਾਡੇ ਨਾਲ ਗੱਲਾਂ ਕਰਦਾ ਸੀ, ਜੋ ਤੁਹਾਡੇ ਜ਼ਖ਼ਮਾਂ ਦੀ ਮੱਲ੍ਹਮ ਹੁੰਦਾ, ਤੁਹਾਡੇ ਦੁੱਖਾਂ ਨੂੰ ਸੁਣਦਾ ਅਤੇ ਤੁਹਾਡਾ ਬੋਝ ਚੁੱਕਦਾ, ਉਹ ਨਿਤਾਣਾ ਅਤੇ ਮੁਰਦਾ ਸੀ। ਮੈਂ ਉਹਨਾਂ ਰਾਤਾਂ ਵਿੱਚ ਮਾਦਲੇਨ ਨੂੰ ਸਨੇਹ ਅਤੇ ਕੋਮਲਤਾ ਨਾਲ ਉਵੇਂ ਹੀ ਦਬਾਇਆ ਜਿਵੇਂ ਮਾਂ ਆਪਣੇ ਬੱਚੇ ਨੂੰ ਦਬਾਉਂਦੀ ਹੈ। ਜੇਕਰ ਮੈਂ ਕਰ ਸਕਦਾ ਹੁੰਦਾ ਤਾਂ ਮੈਂ ਉਸਦੀਆਂ ਛਾਤੀਆਂ ਨੂੰ ਵੀ ਚੁੰਘਦਾ। ਮੈਂ ਸੋਚਿਆ ਕਿ ਹੁਣ ਮੈਂ ਕਿੰਨੀ ਚੰਗੀ ਤਰ੍ਹਾਂ ਸਮਝ ਗਿਆਂ ਹਾਂ ਕਿ ਗਰਭਵਤੀ ਔਰਤਾਂ ਨੂੰ ਉਹਨਾਂ ਦੇ ਪੇਕੇ ਕਿਉਂ

ਭੇਜ ਦਿੱਤਾ ਜਾਂਦਾ ਹੈ। ਜਿਵੇਂ ਬੋਤਲ ਵਿੱਚ ਬੰਦ ਸ਼ੈਂਪੇਨ ਆਪਣੀ ਬਸੰਤ ਦੀ ਯਾਦ ਦੁਆਉਂਦੀ ਹੈ, ਉਵੇਂ ਹੀ ਹੋਣ ਵਾਲੀ ਨਾਨੀ ਇੱਕ ਨਵੀਂ ਮਮਤਾ ਵਿਚੀਂ ਗੁਜ਼ਰਦੀ ਹੈ ਅਤੇ ਆਪਣੇ ਬੱਚੇ ਨੂੰ ਪੀੜ ਤੋਂ ਮੁਕਤ ਕਰਦੀ ਹੈ। ਉਹ ਆਪਣੀ ਵੱਡੀ ਅਤੇ ਗੋਲਮਟੋਲ ਧੀ ਨੂੰ ਕਾਜੂ ਅਤੇ ਪਪਰਿਕਾ, ਬੰਗਾਲੀ ਛੋਲਿਆਂ ਦਾ ਪਾਯਸਮ ਅਤੇ ਇਮਲੀ ਦੀ ਗਰਮ ਚਟਨੀ ਖਵਾਉਂਦੀ ਹੈ ; ਉਹ ਸ਼ਾਮ ਵਾਸਤੇ ਮਰਾਠੀ-ਭੋਡੀਆਂ, ਧਨੀਆ ਅਤੇ ਇਲਾਇਚੀ ਵਾਲੀ, ਬੈਂਗਣ ਦੀ ਕੜ੍ਹੀ ਬਣਾਉਂਦੀ ਅਤੇ ਤਿੰਨ ਦਿਨ 'ਚ ਇੱਕ ਵਾਰ ਪਿਆਜ਼ ਦੀ ਸਬਜ਼ੀ ਬਣਾਉਂਦੀ ਜਿਸਦੀ ਖ਼ੁਸ਼ਬੋ ਰਸੋਈ ਤੋਂ ਫ਼ਰਸ਼ ਉੱਤੇ ਵਿਛੀ ਦਰੀ ਤਕ ਫੈਲ ਜਾਂਦੀ। ਗਰਭਵਤੀ ਪੁੱਤਰੀ ਜਿਥੇ ਲੇਟੀ-ਬੈਠੀ ਹੁੰਦੀ ਹੈ, ਆਮ ਤੌਰ ਤੇ ਉਹ ਉਥੇ ਹੀ ਖਾਂਦੀ ਪੀਂਦੀ ਹੈ ਅਤੇ ਜਦੋਂ ਉਸਨੂੰ ਪ੍ਰਸੂਤੀ ਕਮਰੇ ਵਿੱਚ ਲੈ ਜਾਂਦੇ ਹਨ ਤਾਂ ਬੱਚੇ ਦੇ ਰੋਣ ਦੀ ਆਵਾਜ਼ ਸੁਣਨਾ ਕਿੰਨਾ ਚੰਗਾ ਲੱਗਦਾ ਹੈ — ਸ਼ੀਸ਼ਾ ਟੁੱਟਣ ਦੀ ਇੱਕ ਲੰਮੀ ਆਵਾਜ਼ ਪਰੰਤੂ ਸੁਖਮਈ, ਨਵੀਂ ਅਤੇ ਨਵੇਂ ਜੀਵਨ ਦਾ ਸੰਚਾਰ ਕਰਨ ਵਾਲੀ - ਹੱਥ, ਪੈਰ ਫਿਰ ਤੋਂ ਨਵੇਂ, ਤਾਜ਼ੇ ਅਤੇ ਭਰੇ-ਪੂਰੇ ਹੋ ਜਾਂਦੇ ਹਨ ; ਪੇਟ ਖ਼ਾਲੀ ਲੱਗਦਾ ਹੈ ਅਤੇ ਨੌਂਹਾਂ ਵਿੱਚ ਲਸਣ ਅਤੇ ਸੁਪਾਰੀ ਦੀ ਗੰਧ ਭਰ ਜਾਂਦੀ ਹੈ। ਮੈਂ ਚਾਹੁੰਦਾ ਸੀ ਕਿ ਮੈਂ ਹੀ ਮਾਦਲੇਨ ਦੀਆਂ ਲੱਤਾਂ ਘੁੱਟਦਾ - ਕਾਸ਼ ! ਮੈਂ ਉਸਦੀ ਅਜਿਹੀ ਦੇਖਭਾਲ ਕਰ ਸਕਦਾ ਜਿਹੋ ਜਿਹੀ ਕਰਨੀ ਚਾਹੀਦੀ ਸੀ।

ਤਾਂ ਵੀ ਪਿਆਰ ਅਤੇ ਉਦਾਸੀ ਕਿਸੇ ਵਿਅਕਤੀ ਅੰਦਰ ਏਨੀ ਨੇੜਤਾ ਪੈਦਾ ਕਰ ਦਿੰਦੀ ਹੈ — ਕਿਸੇ ਇੱਕ ਪੱਧਰ 'ਤੇ ਇੱਕੋ ਜਿਹੇ ਲੱਗਦੇ ਹਨ — ਕਿ ਜੇਕਰ ਮਾਦਲੇਨ ਨੇ ਪੁੱਛਿਆ ਹੁੰਦਾ, ਜਿਵੇਂ ਕਿ ਉਹ ਅਕਸਰ ਆਪਣੀਆਂ ਡੂੰਘੀਆਂ - ਭਰੀਆਂ ਅੱਖਾਂ ਨਾਲ ਮੈਨੂੰ ਪੁੱਛਦੀ ਪ੍ਰਤੀਤ ਹੁੰਦੀ ਸੀ, "ਰਾਮ, ਮੈਨੂੰ ਦੱਸੋ, ਮੈਨੂੰ ਦੱਸੋ ਕਿ ਤੁਸੀਂ ਮੈਨੂੰ ਪਿਆਰ ਕਰਦੇ ਹੋ ?" ਮੈਂ ਉਸਨੂੰ ਕਹਿੰਦਾ, "ਮੇਰੀ ਪ੍ਰੀਤਮਾ, ਕੀ ਤੂੰ ਨਹੀਂ ਵੇਖਦੀ ਕਿ ਮੈਂ ਤੇਰੇ ਕੋਲ ਹਾਂ ? ਕਿ ਤੇਰੇ ਅੰਦਰ ਜੋ ਪਲ ਰਿਹਾ ਏ ਉਹ ਮੇਰਾ ਏ, ਮੈਂ, ਮੈਂ ਵੀ ਹਾਂ ਤੇ ਤੂੰ ਵੀ, ਮਾਦਲੇਨ, ਤੂੰ ਸਚਾਈ ਦਾ, ਯਥਾਰਥਕਤਾ ਦਾ ਇੱਕ ਟੋਟਾ ਏਂ, ਜਿਵੇਂ ਸੂਰਜ, ਚੰਨ ਅਤੇ ਤਾਰੇ ਹਨ...." ਅਜਿਹਾ ਕਹਿਣਾ ਬਿਲਕੁਲ ਠੀਕ ਹੁੰਦਾ ਅਤੇ ਅਜਿਹਾ ਕਹਿ ਕੇ ਮੈਂ ਕਿਸੇ ਨੂੰ ਧੋਖਾ ਨਾ ਦਿੱਤਾ ਹੁੰਦਾ।

ਮਾਦਲੇਨ ਨਾਲ ਲੇਟੇ ਹੋਏ, ਸਾਵਿੱਤਰੀ ਬਾਰੇ ਸੋਚਦੇ ਹੋਏ ਮੈਨੂੰ ਕਿਸੇ ਤਰ੍ਹਾਂ ਦਾ ਪਛਤਾਵਾ, ਮਨਾਹੀ ਜਾਂ ਆਪਣੇ ਹਾਲਾਤ ਦੀ ਪੀੜ ਨੇ ਨਹੀਂ ਘੇਰਿਆ ਸੀ। ਸਾਵਿੱਤਰੀ ਉਥੇ ਹੀ ਸੀ, ਮੇਰੇ ਵਿੱਚ ਨਹੀਂ, ਸਗੋਂ ਮੇਰੇ ਹੀ ਰੂਪ ਵਿੱਚ ; ਦੂਰ, ਬ੍ਰਹਿਮੰਡ ਦੇ ਕਿਸੇ ਦੂਰ ਦੁਰੇਡੇ ਦੇਸ਼ ਵਿੱਚ ਨਹੀਂ ; ਪਰੰਤੂ ਰੌਸ਼ਨੀ ਵਾਂਗ ਜੋ ਕਦੇ ਮੱਧਮ ਨਹੀਂ ਪੈਂਦਾ - ਕਦੇ ਨਹੀਂ ਜਾਣਦਾ ਕਿ ਕਿਥੇ ਜਾਣਾ ਹੈ — ਸ਼ਾਸਤਰਾਂ ਦੇ ਉਸ ਸਦੀਵੀ ਨਾਦ ਵਾਂਗ ਜੋ ਚੀਜ਼ਾਂ ਦੀ ਖ਼ਾਮੋਸ਼ੀ ਵਿੱਚ ਪਹਿਲੀ ਥਰਕਣ, ਮੂਲ ਧੁਨੀ, ਪ੍ਰਣਵ ਓਮ ਖ਼ੁਦ ਵਿਅਕਤ ਹੁੰਦਾ ਹੈ ਅਤੇ ਜਿਸਤੋਂ ਉਹ ਸਭ ਬਣਿਆ ਹੈ ਜਿਸਨੂੰ ਸੰਸਾਰ ਕਿਹਾ ਜਾਂਦਾ ਹੈ। ਸਾਵਿੱਤਰੀ ਜਿਵੇਂ ਇਹ ਸੀ, ਅਰਥ ਦਾ ਅਰਥ ਸੀ, ਸ਼ਬਦਾਰਥ ; ਅਤੇ ਹਰ ਚੀਜ਼ ਉਸਤੋਂ ਸਮਝੀ ਜਾਂਦੀ ਸੀ ਕਿਉਂਕਿ ਉਹ ਸੀ, ਉਹ ਹੈ,-ਉਹ ਹੋਵੇਗੀ।

ਪਰ ਸਾਡੇ, ਮਾਦਲੇਨ ਦੇ ਅਤੇ ਮੇਰੇ ਜੀਵਨ ਦਾ ਤਾਣਾ-ਬਾਣਾ ਇੱਕ-ਦੂਜੇ ਪ੍ਰਤੀ ਏਨੇ ਆਦਰ ਨਾਲ ਉਣਿਆ ਗਿਆ ਸੀ ਕਿ ਕੋਈ ਬਣਾਉਟੀ ਕਾਰਜ, ਭਾਵਕ ਸ਼ਬਦ ਸਾਨੂੰ ਭੈ-ਭੀਤ ਕਰ ਸਕਦਾ ਸੀ। ਜੇ ਮੈਂ ਮਾਦਲੇਨ ਦੀ ਹੱਤਿਆ ਕਰਨਾ ਚਾਹੁੰਦਾ ਤਾਂ ਮੈਨੂੰ ਇੱਕ ਝੂਠ ਬੋਲਣਾ ਪੈਣਾ ਸੀ। ਇੰਜ ਲੱਗਦਾ ਸੀ ਕਿ ਅਸੀਂ ਕਿਸੇ ਜਾਦੂਈ ਸਰੀਰ ਵਿੱਚ ਦਾਖ਼ਲ ਹੋ ਗਏ ਹਾਂ ਜੋ ਪਤਲੇ, ਸ਼ੁੱਧ ਕੱਚ ਦਾ ਬਣਿਆ ਹੈ — ਅਤੇ ਸਾਹ ਲੈ ਰਹੇ ਹਾਂ। ਇੱਕ - ਦੂਜੇ ਦੇ ਸਾਹਾਂ ਵਿੱਚ ਅਸੀਂ ਏਨੇ ਜੁੜੇ ਹੋਏ ਪ੍ਰਤੀਤ ਹੁੰਦੇ ਸੀ ਜਿੰਨੇ ਕਿ ਕਦੇ ਸਰੀਰ ਤੋਂ ਵੀ ਨਹੀਂ ਹੋ ਸਕਦੇ ਸੀ। ਮਾਦਲੇਨ ਨਾਲ ਸਾਹ ਲੈਂਦੇ ਸਮੇਂ ਕਦੇ-ਕਦੇ ਮੈਂ ਮਹਿਸੂਸ ਕਰਦਾ ਸੀ ਕਿ ਮੈਂ ਉਸ ਉਤੇ ਕਿਸੇ ਦੂਸਰੇ ਦਾ, ਇੱਕ ਜਾਣੀ-ਪਹਿਚਾਣੀ ਮੌਜੂਦਗੀ ਦਾ ਸਾਹ ਛੱਡ ਰਿਹਾ ਸੀ; ਸ਼ਾਇਦ ਸਾਵਿੱਤਰੀ ਦਾ ਕੋਮਲ ਅਤੇ ਭਾਵਕ ਹੱਥ ਉਥੇ ਸੀ ਅਤੇ ਮੈਂ ਇਕ ਓਪਰਾ ਵਿਅਕਤੀ ਸੀ। ਜਦੋਂ ਮੈਂ ਸਹਿਜੇ ਜਿਹੇ ਅਤੇ ਸਾਵਧਾਨੀ ਨਾਲ ਆਪਣਾ ਹੱਥ ਹਟਾਉਣ ਅਤੇ ਆਪਣੇ ਬਿਸਤਰੇ 'ਤੇ ਵਾਪਸ ਜਾਣ ਦੀ ਕੋਸ਼ਿਸ਼ ਕਰਦਾ ਤਾਂ ਸਾਵਿੱਤਰੀ ਵੱਲੋਂ ਕੋਮਲ ਦਬਾਅ ਮਹਿਸੂਸ ਕਰਦਾ ਜਿਵੇਂ ਉਹ ਕਹਿ ਰਹੀ ਹੋਵੇ, "ਪਿਆਰੇ, ਮੇਰੇ ਪਿਆਰੇ, ਨਾ ਜਾਓ।"

ਇੱਕ ਦਿਨ ਬੈਠ ਕੇ ਮੈਂ ਕੈਥਰੀਨ ਨੂੰ ਚਿੱਠੀ ਲਿਖੀ : ਮੈਂ ਉਸਨੂ ਆਉਣ ਲਈ ਕਿਹਾ। ਮੈਂ ਸੋਚਿਆ ਕਿ ਉਸਦਾ ਇਥੇ ਆਉਣਾ ਚੰਗਾ ਹੁੰਦਾ ਅਤੇ ਮੈਨੂੰ ਵਿਸ਼ਵਾਸ ਸੀ ਕਿ ਜਾਰਜੇਜ਼ ਨੂੰ ਦੁਬਾਰਾ ਵੇਖ ਕੇ ਉਹ ਖ਼ੁਸ਼ ਹੋਵੇਗੀ : ਪਿਆਰ ਵਿੱਚ ਦਿਨ ਬੜੀ ਔਖਿਆਈ ਨਾਲ ਬੀਤਦੇ ਹਨ। ਚਿੱਠੀ ਬਾਰੇ ਮੈਂ ਮਾਦਲੇਨ ਨੂੰ ਨਾ ਦੱਸਿਆ। ਕੈਥਰੀਨ ਨੂੰ ਇਥੇ ਆਉਣ ਲਈ ਚਾਚਾ ਚਾਰਲਸ ਨੂੰ ਮਨਾਉਣ ਵਿੱਚ ਕੁਝ ਕਠਿਨਾਈ ਹੋਣੀ ਸੀ।

ਕੈਥਰੀਨ ਜਦੋਂ ਇੱਕ ਹਫ਼ਤੇ ਬਾਅਦ ਆਈ ਤਾਂ ਉਸਨੇ ਦੱਸਿਆ, "ਚਾਚਾ ਚਾਰਲਸ ਦਾ ਕਹਿਣਾ ਸੀ ਕਿ ਅਸੀਂ ਭਾਰਤੀ ਨਹੀਂ ਹਾਂ ਤੇ ਤੂੰ ਹਰ ਸਮੇਂ ਆਪਣੀ ਚਚੇਰੀ-ਭੈਣ ਦੇ ਘਰ ਨਹੀਂ ਰਹਿ ਸਕਦੀ। ਯਾਦ ਏ, ਤੂੰ ਪਹਿਲਾਂ ਵੀ ਇੱਕ ਮਹੀਨਾ ਉਥੇ ਰਹਿ ਆਈ ਏਂ। ਉਹ ਕੋਈ ਲਖਪਤੀ ਨਹੀਂ ਹਨ, ਮੇਰੀ ਬੱਚੀ।"

ਮਹਿਮਾਨ-ਨਿਵਾਜ਼ੀ ਪ੍ਰਤੀ ਇਸ ਦ੍ਰਿਸ਼ਟੀਕੋਣ ਨੂੰ ਮੈਂ ਸਮਝਦਾ ਸੀ ਪਰੰਤੂ ਮੈਨੂੰ ਬਹੁਤ ਤਕਲੀਫ਼ ਹੋਈ। ਪਿਤਾ ਜੀ ਕਹਿੰਦੇ ਹੁੰਦੇ ਸਨ, "ਆਉਣ ਵਾਲੇ ਦਾਲ-ਚੌਲ ਖਾ ਕੇ ਹੀ ਖ਼ੁਸ਼ ਹੋ ਜਾਣਗੇ ਜੇਕਰ ਅਸੀਂ ਉਨ੍ਹਾਂ ਨੂੰ ਕੁਝ ਹੋਰ ਵਧੀਆ ਨਹੀਂ ਦੇ ਸਕਦੇ ; ਅਤੇ ਜੇਕਰ ਅਸੀਂ ਉਨ੍ਹਾਂ ਲਈ ਮਖ਼ਮਲੀ ਬਿਸਤਰਾ ਨਹੀਂ ਵਿਛਾ ਸਕਦੇ ਤਾਂ ਉਹ ਟਾਟ 'ਤੇ ਹੀ ਸੌਂ ਜਾਣਗੇ।" ਕੈਥਰੀਨ ਜਵਾਨ ਸੀ ਅਤੇ ਉਹ ਮੇਰੀਆਂ ਅਸਲ ਭਾਵਨਾਵਾਂ ਨੂੰ ਸਮਝਦੀ ਸੀ ; ਇਸਤੋਂ ਇਲਾਵਾ ਇਹ ਸੁਭਾਵਿਕ ਹੀ ਸੀ ਕਿ ਉਹ ਜਾਰਜੇਜ਼ ਕੋਲ ਵਾਪਸ ਆਵੇ। ਈਸਟਰ ਤੋਂ ਛੇਤੀ ਹੀ ਬਾਅਦ ਵਿੱਚ ਉਨ੍ਹਾਂ ਦਾ ਵਿਆਹ ਹੋਣ ਵਾਲਾ ਸੀ, ਆਰਜ਼ੀ ਤੌਰ ਤੇ ਇਹ ਤੈਅ ਹੋ ਚੁੱਕਾ ਸੀ, ਤਾਂਕਿ ਜਾਰਜੇਜ਼ ਦਾ ਬੁੱਢਾ ਪਿਤਾ ਸਿਊਨਿਖ ਤੋਂ ਆ ਸਕੇ।

ਕੈਥਰੀਨ ਨੇ ਕਿਹਾ, "ਤੇ ਤੁਸੀਂ ਰਾਮ, ਮੇਰੇ ਧਰਮ-ਪਿਤਾ ਅਤੇ ਜਾਰਜੇਜ਼ ਦੇ ਇਕਲੌਤੇ ਭਰਾ ਦੇ ਰੂਪ ਵਿੱਚ ਇਥੇ ਨਹੀਂ ਹੋਵੋਗੇ।"

"ਓਹ ਕੈਥਰੀਨ," ਮੈਂ ਉੱਤਰ ਦਿੱਤਾ। "ਤੂੰ ਜਾਣਦੀ ਹੀ ਏਂ ਕਿ ਪਿਤਾ ਦੀ ਮੌਤ ਤੋਂ ਬਾਅਦ ਮੇਰੀ ਭੈਣ ਦਾ ਵਿਆਹ ਸਾਡੇ ਪਰਿਵਾਰ ਵਿੱਚ ਪਹਿਲਾ ਵਿਆਹ ਏ। ਇਸ ਤੋਂ ਇਲਾਵਾ ਮੈਨੂੰ ਕੁਝ ਧੁੰਦਲੀ ਜਿਹੀ ਉਮੀਦ ਏ ਕਿ ਮੈਂ ਸਰੋਜਾ ਨੂੰ ਇਹ ਗ਼ਲਤੀ ਕਰਨ ਤੋਂ ਰੋਕ ਸਕਾਂ...." ਪਰੰਤੂ ਜਦੋਂ ਮੈਂ ਇਹ ਕਿਹਾ ਤਾਂ ਮੈਂ ਜਾਣਦਾ ਸੀ ਕਿ ਸੱਚ ਕੀ ਸੀ ਅਤੇ ਸਰੋਜਾ ਕਦੇ ਇਹ ਗ਼ਲਤੀ ਕਰਨ ਤੋਂ ਟਲੇਗੀ ਨਹੀਂ- ਕਿਉਂਕਿ ਅਜਿਹਾ ਕਰਨਾ ਅਸ਼ੁਭ ਹੋਵੇਗਾ।

ਕੈਥਰੀਨ ਗੱਡੀ ਚਲਾਕੇ ਸਾਨੂੰ ਸਾਰਿਆਂ ਨੂੰ ਮੇਰਿਨੇਨ ਹਵਾਈ-ਅੱਡੇ ਤਕ ਲਿਆਈ। ਆਪਣੀ ਵਿਸ਼ਾਲ, ਯਥਾਰਥਕ ਅਤੇ ਉਦਾਸ ਮੌਜੂਦਗੀ ਸਹਿਤ ਮਾਦਲੇਨ ਪਿੱਛੇ ਬੈਠੀ ਸੀ ਅਤੇ ਸਿਗਰਟ ਪੀਂਦਾ ਹੋਇਆ ਜਾਰਜੇਜ਼ ਉਸਦੇ ਨਾਲ ਬੈਠਾ ਸੀ। ਲੇਜ਼ੋ, ਚੰਗਾ ਲੇਜ਼ੋ, ਪਹਿਲਾਂ ਦੇ ਮੁਕਾਬਲੇ ਹੋਰ ਵੀ ਵਧੇਰੇ ਸਕੂਲੀ ਲੜਕਾ ਲੱਗ ਰਿਹਾ ਸੀ। "ਆਹ," ਉਸਨੇ ਕਿਹਾ, "ਕਾਸ਼ ! ਮੈਂ ਉੱਤਰੀ ਭਾਰਤ ਜਾ ਸਕਦਾ 'ਤੇ ਭੂਟਾਨੀ ਸਿੱਖ ਸਕਦਾ। ਇਸ ਭਾਸ਼ਾ 'ਚ ਬੜਾ ਘੱਟ ਕੰਮ ਹੋਇਆ ਏ, ਸਿਵਾਇ 1882 ਵਿੱਚ ਪ੍ਰਕਾਸ਼ਿਤ ਰੇਵਰੈਂਡ ਫ਼ਾਦਰ ਟੈਂਪਲਸਟਨ ਵੱਲੋਂ ਲਿਖੀ ਇੱਕ ਨਿੱਕੀ ਜਿਹੀ ਵਿਆਕਰਨ ਦੇ।" ਮੈਥੋਂ ਵਿਦਾ ਹੁੰਦੇ ਹੋਏ ਜਾਰਜੇਜ਼, ਅਸਲ ਵਿੱਚ, ਬਹੁਤ ਉਦਾਸ ਲੱਗ ਰਿਹਾ ਸੀ। ਮਾਦਲੇਨ ਬੇਹੋਸ਼ ਜਿਹੀ ਜਾਂ ਮਾਲਾ ਫੇਰਦੀ ਇੱਕ ਸੰਤਣੀ ਲੱਗ ਰਹੀ ਸੀ। ਬੁੱਧਮਤ ਨੇ ਉਸਨੂੰ ਆਪਣੀ ਹੀ ਅੰਤਰ ਆਤਮਾ ਵਿੱਚ ਝਾਕਣ ਦੀ ਸ਼ਕਤੀ ਅਤੇ ਬਦਬੋਦਾਰ, ਓਪਰੀਆਂ ਅਤੇ ਦੂਜੀਆਂ ਚੀਜ਼ਾਂ ਤੋਂ ਸੁਰੱਖਿਆ ਪ੍ਰਦਾਨ ਕੀਤੀ ਸੀ।

ਜਾਰਜੇਜ਼ ਅਤੇ ਜਾਰਜੇਜ਼ ਲਈ ਉਹ ਜੋ ਕੁਝ ਸੀ ਉਸਤੋਂ ਉਸ ਵਿੱਚ ਮੇਰੀ ਹੀ ਮੌਜੂਦਗੀ ਦੀ ਪੁਸ਼ਟੀ ਹੁੰਦੀ ਸੀ। ਹਵਾਈ-ਅੱਡੇ ਉਪਰ ਜਦੋਂ ਅਸੀਂ ਕੁਝ ਰਸਮੀ ਕਾਰਵਾਈਆਂ ਪੂਰੀਆਂ ਕਰ ਰਹੇ ਸੀ ਤਾਂ ਜਾਰਜੇਜ਼ ਨੇ ਕਿਹਾ, "ਉਹ ਮੇਰੀ ਦੇਖ-ਭਾਲ ਵਿੱਚ ਰਹੇਗੀ।" "ਠੀਕ ਏ ਨਾ ?" ਉਸਨੇ ਕੈਥਰੀਨ ਤੋਂ ਪੁੱਛਿਆ ਜਿਵੇਂ ਉਸਨੂੰ ਬਾਅਦ ਵਿੱਚ ਧਿਆਨ ਆਇਆ ਹੋਵੇ। "ਮਾਦਲੇਨ ਸ਼ੁਭ ਸੰਦੇਸ਼ ਲਈ ਤਿਆਰ ਰਹੇਗੀ ਜਦੋਂ ਕਿ ਅਸੀਂ ਵੀ ਚੰਗੀਆਂ-ਚੰਗੀਆਂ ਗੱਲਾਂ ਸੋਚ ਰਹੇ ਹੋਵਾਂਗੇ," ਕੈਥਰੀਨ ਫੁਸਫੁਸਾਈ ਅਤੇ ਉਸਨੇ ਮਾਦਲੇਨ ਦੀ ਫੁੱਲੀ ਹੋਈ ਗੱਲ੍ਹ ਨੂੰ ਚੁੰਮ ਲਿਆ। ਪ੍ਰਸੂਤੀ ਕਿੰਨੀ ਵੀ ਪਵਿੱਤਰ ਹੋਵੇ, 'ਸਭਿਅਤਾ' ਨੇ ਉਸਨੂੰ ਕਰੂਪ ਬਣਾ ਦਿੱਤਾ ਹੈ : ਕ੍ਰਿਸਾਣ-ਔਰਤਾਂ ਏਨੀਆਂ ਮੋਟੀਆਂ ਨਹੀਂ ਹੁੰਦੀਆਂ। ਛੋਟੀ ਮਾਂ ਭਾਂਡੇ ਮਾਂਜ ਚੁੱਕੀ ਸੀ ਅਤੇ ਬਾਂਸ ਉਤੇ ਧੋਤੀਆਂ ਹੋਈਆਂ ਗਿੱਲੀਆਂ ਸਾੜ੍ਹੀਆਂ ਫੈਲਾਅ ਰਹੀ ਸੀ ਜਦੋਂ ਉਸਦੇ ਪ੍ਰਸੂਤੀ ਪੀੜਾਂ ਸ਼ੁਰੂ ਹੋਈਆਂ ਸਨ ਅਤੇ ਇੱਕ ਘੰਟੇ ਅੰਦਰ ਹੀ ਬੱਚਾ ਪੈਦਾ ਹੋ ਗਿਆ ਸੀ - ਸ਼੍ਰੀਧਰ ਪੈਦਾ ਹੋ ਗਿਆ ਸੀ। ਇੰਜ ਹੀ ਹੋਣਾ ਚਾਹੀਦਾ ਹੈ।

"ਮਾਦਲੇਨ, ਮੈਂ ਛੇਤੀ ਹੀ ਆ ਜਾਵਾਂਗਾ," ਮੈਂ ਨਮਸਕਾਰ ਕਰਦੇ ਹੋਏ ਕਿਹਾ। ਮੈਂ ਆਮ ਥਾਵਾਂ 'ਤੇ ਵਿਦਾ ਹੋਣ ਦੇ ਸਮੇਂ ਚੁੰਮੀ ਲੈਣਾ ਕਦੇ ਨਹੀਂ ਸਿੱਖ ਸਕਿਆ। ਇਥੋਂ ਤਕ ਕਿ ਆਮ ਥਾਵਾਂ 'ਤੇ ਮਦਲੇਨ ਦੀ ਬਾਂਹ ਫੜਨਾ ਵੀ ਮੈਨੂੰ ਚੰਗਾ ਨਹੀਂ ਲੱਗਦਾ ਸੀ। ਪਰੰਤੂ ਸਾਵਿੱਤਰੀ ਨਾਲ ਗੱਲ ਕੁਝ ਹੋਰ ਸੀ। ਕਿਉਂ, ਅਸਲ ਵਿੱਚ ਇੰਜ ਕਿਉਂ,

ਮੈਂ ਸੋਚਿਆ, ਜਦੋਂ ਮੈਂ ਉਡੀਕ ਰਹੇ ਜਹਾਜ਼ ਵੱਲ ਜਾ ਰਿਹਾ ਸੀ।

ਮੇਰੇ ਪਿੱਛੋਂ, ਜਹਾਜ਼ ਦਾ ਦਰਵਾਜ਼ਾ ਇੱਕ ਵਾਰ ਬੰਦ ਹੋਣ ਪਿੱਛੋਂ, ਮੈਂ ਜਾਣਦਾ ਸੀ ਕਿ ਦੁਬਾਰਾ ਸਭ ਕੁਝ ਅਜਿਹਾ ਨਹੀਂ ਹੋਵੇਗਾ। ਕੁਝ ਬਹੁਤ ਵੱਡਾ ਅਤੇ ਪੂਰੇ ਦਾ ਪੂਰਾ ਵਾਪਰ ਗਿਆ ਸੀ, ਮਾਦਲੇਨ ਨਾਲ, ਮੇਰੇ ਨਾਲ, ਸੰਸਾਰ ਨਾਲ। ਭੂਮੱਧ ਸਾਗਰ, ਰੇਸ਼ਮੀ ਸਾੜ੍ਹੀ ਵਾਂਗ ਹਰਾ ਅਤੇ ਖ਼ੂਬਸੂਰਤ ਸੀ ਅਤੇ ਸੰਸਾਰ ਜ਼ਰਦੋਜ਼ੀ ਵਰਗੀ ਸ਼ਾਨਦਾਰ ਧੁੱਪ ਨਾਲ ਢੱਕਿਆ ਹੋਇਆ।

ਮਨੁੱਖ ਨਾ ਤਾਂ ਹੋਛਾ ਹੋ ਸਕਦਾ ਹੈ ਅਤੇ ਨਾ ਹੀ ਉਸਨੂੰ ਹੋਛਾ ਹੋਣਾ ਚਾਹੀਦਾ ਹੈ। ਮਾਰਕਸ ਆਰੇਲੀਅਸ ਦੀ ਵਿਸ਼ਾਲਤਾ ਅਤੇ ਉਸਦੀ ਸੁਭਾਵਿਕ ਸਿਆਣਪ ਸਥਾਈ ਅਤੇ ਵਿਸ਼ਵ-ਵਿਆਪੀ ਸੀ ; ਸੁਕਰਾਤ ਦੇ ਪ੍ਰਵਚਨ ਅਨੰਤ ਸਨ। ਮੈਂ ਸੋਚਿਆ ਕਿ ਕਿਵੇਂ ਅਲੈਕਜੈਂਡ੍ਰਿਆ ਨੇ ਮਨੁੱਖ ਨੂੰ ਚਿਕਿਤਸਾ, ਭੂਗੋਲ ਅਤੇ ਪੂਰਬੀ ਗਿਆਨ ਸਿਖਾਇਆ ਅਤੇ ਏਰਿਸਥਨੀਜ਼ ਨੇ ਭਾਰਤ ਬਾਰੇ ਇੱਕ ਵਿਸ਼ਵਕੋਸ਼ੀ - ਪੁਸਤਕ ਲਿਖੀ। ਟਾਲਮੀ ਫਿਲਾਡੇਲਫਸ ਨੇ ਆਪਣੇ ਦੂਤ ਡਾਓਨੀਸੀਅਸ ਨੂੰ ਪਾਟਲੀਪੁੱਤਰ ਭੇਜਿਆ ਸੀ ਕਿਉਂਕਿ ਭਾਰਤੀ ਗਿਆਨ ਦੀ ਮਸ਼ਹੂਰੀ ਦੂਰ-ਦੂਰ ਤਕ ਫੈਲ ਚੁੱਕੀ ਸੀ ਅਤੇ ਡਾਓਨੀਸ਼ੀਅਸ ਨੂੰ "ਵਿਅਕਤੀਗਤ ਛਾਣਬੀਣ ਤੋਂ ਬਾਅਦ ਸਚਾਈ ਦਾ ਪਤਾ ਲਗਾਉਣਾ ਸੀ।" ਕਿਓਪੇਟਰਾ ਅਤੇ ਉਸਦੇ ਗੁੱਸੇ ਨੂੰ ਭੁਲ ਜਾਓ ਅਤੇ ਹੁਣ ਕਾਰਥੇਜ ਬਾਰੇ ਸੋਚੋ, ਮੈਂ ਆਪਣੇ ਆਪ ਨੂੰ ਕਿਹਾ। ਬਾਲ ਥੇਰਹਿਮ ਸੀ ਅਤੇ ਇਵੇਂ ਹੀ ਸੇਮਿਰਾਮੀਜ਼ ਵੀ ਪਰੰਤੂ ਫਾਰਸ ਦੀ ਖਾੜੀ ਤੋਂ ਪਰ੍ਹੇ ਅਕਾਸ਼ ਕਿੰਨਾ ਪਵਿੱਤਰ, ਕਿੰਨਾ ਰੌਸ਼ਨਮਈ ਹੋ ਗਿਆ ਸੀ। ਭਾਰਤ ਅਤੇ ਯੂਨਾਨ ਵਿਚਕਾਰ ਹਨੇਰਾ ਛਾ ਗਿਆ ਸੀ, ਅਸਮਾਨ ਨੂੰ ਛੂਹਣ ਵਾਲਾ ਹਨੇਰਾ, ਗਰਮ ਹਨੇਰਾ। ਪਰੰਤੂ ਭੂਮੱਧ ਸਾਗਰ ਭਾਰਤੀ ਸਮੁੰਦਰ ਹੈ, ਇੱਕ ਬ੍ਰਾਹਮਣ ਸਮੁੰਦਰ; ਰੋਮ ਨੂੰ ਵੀ ਮਾਂ-ਗੰਗਾ ਦਾ ਰਹੱਸ ਜਾਣਨਾ ਚਾਹੀਦਾ ਹੈ। ਭਾਰਤ, ਮੇਰਾ ਦੇਸ਼, ਮੇਰੇ ਲਈ ਹਮੇਸ਼ਾ-ਹਮੇਸ਼ਾ ਪਵਿੱਤਰ ਹੈ। "ਅਜਿਹੇ ਖ਼ੂਬਸੂਰਤ ਦੇਸ਼ ਵਿੱਚ ਜਨਮ ਲੈਣ ਨਾਲ ਹੀ ਤੁਸੀਂ ਏਨੇ, ਮਾਣਮੱਤੇ, ਸਿਆਣੇ ਅਤੇ ਪੁਰਾਤਨ ਹੋ ਸਕਦੇ ਹੋ।" ਮਾਦਲੇਨ ਨੇ ਇੱਕ ਵਾਰ ਮੈਨੂੰ ਕਿਹਾ ਸੀ ਅਤੇ ਮੈਂ ਉਸਦੀ ਗੱਲ ਨਾਲ ਸਹਿਮਤ ਸੀ।

ਮਹਾਂਦੀਪ ਜੋ ਸਮੁੰਦਰ ਦੇ ਉਤਰ ਵਿੱਚ
ਅਤੇ ਵਿਸ਼ਾਲ ਬਰਫੀਲੇ ਪਹਾੜਾਂ ਦੇ ਦੱਖਣ ਵਿੱਚ ਹੈ
ਭਰਤ ਦੀ ਪਵਿੱਤਰ ਧਰਤੀ ਹੈ।
ਏਥੇ ਹੀ ਰਹਿੰਦੇ ਹਨ ਭਰਤ ਦੇ ਵੰਸ਼ਜ,
ਨੌ ਯੋਜਨ ਲੰਮਾ
ਅਤੇ ਜਿੱਥੇ ਸਭ ਕਰਮਾਂ ਦਾ ਫਲ ਮਿਲਦਾ ਹੈ
ਉਹਨਾਂ ਨੂੰ ਜੋ ਮੁਕਤੀ ਦੀ ਖੋਜ ਵਿੱਚ ਹਨ।

ਜਦੋਂ ਸਾਡਾ ਜਹਾਜ਼ ਸ਼ਾਂਤਾਕਰੂਜ਼ ਹਵਾਈ ਅੱਡੇ 'ਤੇ ਉਤਰਿਆ ਤਾਂ ਮੈਂ ਆਪਣੇ ਆਪ ਨੂੰ ਗਾਇਤ੍ਰੀ ਮੰਤਰ ਦਾ ਜਾਪ ਕਰਦੇ ਪਾਇਆ। ਮੈਂ ਇਸ ਮੰਤਰ ਦਾ ਜਾਪ ਲਗਪਗ ਵੀਹ ਸਾਲ ਹਰ ਰੋਜ਼ ਕੀਤਾ ਸੀ ; ਅਤੇ ਲੱਖਾਂ ਵਾਰ ਇਸਦਾ ਜਾਪ ਕੀਤਾ ਹੋਵੇਗਾ : "ਓਮ ਭੂਰਭੁਵਹ ਸਵਹ.....!" ਪਰੰਤੂ ਇਸ ਵਾਰ ਮੈਂ ਬਹੁਤ ਸਹਿਜੇ ਜਿਹੇ, ਕੋਮਲਤਾ ਨਾਲ ਪਾਠ ਕੀਤਾ ਜਿਵੇਂ ਕੋਈ ਕਿਸੇ ਨੇੜੇ ਦੀ, ਸਾਹ-ਭਰਪੂਰ ਅਤੇ ਅਪਣੱਤ ਵਾਲੀ ਚੀਜ਼ ਨਾਲ ਗੱਲ ਕਰਦਾ ਹੈ। ਇਹ ਭਾਰਤ ਸੀ ਜੋ ਮੈਂ ਵੇਖਣਾ ਚਾਹੁੰਦਾ ਸੀ, ਆਪਣੇ ਅੰਦਰ ਦੇ ਭਾਰਤ ਜਿਵੇਂ ਹੁਣ ਮੈਂ ਅੰਤਰਕਾਸ਼ੀ ਦੇ ਦਰਸ਼ਨ ਕਰ ਸਕਦਾ ਸੀ। ਅੰਤਰੀਵੀ ਬਨਾਰਸ ਦੇ। ਭਾਰਤ ਮੇਰੇ ਲਈ ਕੋਈ ਭੂਮੀ ਨਹੀਂ ਰਹਿ ਗਿਆ ਸੀ – ਉਹ ਰੁੱਖ, ਸੂਰਜ ਪ੍ਰਿਥਵੀ ਨਹੀਂ, ਬੁਰਜ਼ਵਾ ਅਤੇ ਕੁਲੀ ਦੇ ਪਿੰਜਰ ਵਰਗੇ ਹੱਥ-ਪੈਰ ਨਹੀਂ ; ਵਰਦੀ ਪਹਿਨੀ ਭਾਰਤੀ ਅਧਿਕਾਰੀ ਵਰਗ ਦਾ ਨਵਾਂ ਘੁਮੰਡ ਵੀ ਨਹੀਂ ਜੋ ਕਹਿੰਦਾ ਪ੍ਰਤੀਤ ਹੁੰਦਾ ਸੀ, "ਕੀ ਤੁਸੀਂ ਨਹੀਂ ਵੇਖਦੇ, ਹੁਣ ਮੈਂ ਭਾਰਤੀ ਹਾਂ ਅਤੇ ਭਾਰਤੀ ਗਣਰਾਜ ਦੀ ਪ੍ਰਤਿਨਿਧਤਾ ਕਰਦਾ ਹਾਂ।" ਸਗੋਂ ਕੁਝ ਹੋਰ, ਵਧੇਰੇ ਕੇਂਦ੍ਰਿਤ, ਵਿਆਪਕ ਅਤੇ ਨਿਮਾਣਾ ਸੀ : ਜਿਵੇਂ ਦੇਵਤੇ ਖ਼ੁਦ ਇਸ ਧਰਤੀ 'ਤੇ ਆ ਕੇ ਵੱਸੇ ਹੋਣ, ਜਿਵੇਂ ਕਿ ਰੁੱਖਾਂ ਨੇ ਇਸ ਦੇਸ਼ ਵਿੱਚ ਜੰਗਲ ਭਰ ਦਿੱਤੇ ਹਨ, ਦਰਿਆ ਵਗੇ ਅਤੇ ਉਹਨਾਂ ਨੇ ਆਪਣੇ ਨਾਂ ਧਰ ਲਏ, ਪੰਛੀ ਆਪਣੇ ਖੰਭਾਂ ਦੀ ਸਹਾਇਤਾ ਨਾਲ ਉਚੇ ਤੇ ਹੋਰ ਉਚੇ ਉਡੇ, ਬੱਦਲਾਂ ਨੂੰ ਛੂਹਿਆ ਅਤੇ ਉਹਨਾਂ ਤੋਂ ਵੀ ਪਾਰ ਨਿਕਲ ਗਏ – ਘਾਟੀਆਂ ਉਪਰ ਇੱਕ-ਦੂਜੇ ਦਾ ਨਾਂ ਲੈਂਦੇ ਹੋਏ। ਬ੍ਰਹਮਾ ਅਤੇ ਪ੍ਰਜਾਪਤੀ, ਵਰੁਣ, ਮਿੱਤਰ ਅਤੇ ਆਰੀਆਮਾਨ ; ਇੰਦਰ ਅਤੇ ਕ੍ਰਿਸ਼ਣ, ਸ਼ਿਵ ਅਤੇ ਪਾਰਵਤੀ ; ਰਾਮ, ਹਰੀਸ਼ਚੰਦਰ ਅਤੇ ਯਾਗਿਆਵਲਕਿਆ ਦਾ ਭਾਰਤ, ਮੈਂ ਮਹਿਸੂਸ ਕੀਤਾ ਕਿ ਇਹ ਭਾਰਤ ਇੱਕ ਨਿਰੰਤਰਤਾ ਹੈ, ਸਮੇਂ ਵਿੱਚ ਨਹੀਂ ਸਗੋਂ ਸਥਾਨ ਵਿੱਚ ਜਿਵੇਂ ਮੈਦਾਨ ਉਪਰ ਫੈਲਿਆ ਬੱਦਲ ਕਹੇ – "ਇਹ ਰਿਹਾ ਮੈਂ ਤੇ ਮੈਂ ਮੋਹਲੇਧਾਰ ਵਰ੍ਹਦਾ ਹਾਂ" – ਤੇ ਮੋਹਲੇਧਾਰ ਮੀਂਹ ਪੈਂਦਾ ਹੈ। ਉਸ ਵਰਖਾ ਦੇ ਪਾਣੀ ਨੇ ਸਾਡੇ ਦਿਲ ਅਤੇ ਦਿਮਾਗ਼ ਨੂੰ ਜ਼ਰਖ਼ੇਜ਼ ਬਣਾਇਆ ਹੈ ਜੋ ਕਾਲਬੱਧ ਨਾ ਹੋਣ ਕਰਕੇ ਹਮੇਸ਼ਾ ਮੌਜੂਦ ਰਹਿੰਦੇ ਹਨ। ਸ਼ਾਇਦ ਇਸੇ ਅਰਥ ਵਿੱਚ ਭਾਰਤ ਇਤਿਹਾਸ ਤੋਂ ਪਰ੍ਹੇ ਹੈ। ਤਿੰਨ ਪਾਸਿਆਂ ਤੋਂ ਸਮੁੰਦਰ ਨਾਲ ਘਿਰੀ ਤ੍ਰੈ-ਭੁਜ ਧਰਤੀ ਨੇ ਆਪਣੇ ਆਪਨੂੰ ਕਾਲ-ਰਹਿਤ ਚੇਤਨਾ ਦੇ ਨਾਲ ਇੰਜ ਸਥਾਪਿਤ ਕੀਤਾ ਹੈ ਕਿ ਤੁਸੀਂ ਧਰਤੀ ਉਪਰ ਮੀਲਾਂ ਤਕ ਸੁਨਹਿਰੀ ਟਿੱਕੀ ਵੇਖ ਸਕਦੇ ਹੋ। ਅਤੇ ਜਦੋਂ ਜਹਾਜ਼ ਫ਼ਾਰਸ ਦੀ ਖਾੜੀ ਦੀ ਰਾਤ ਨੂੰ ਚੀਰਦਾ ਹੋਇਆ ਅੱਗੇ ਵਧਦਾ ਹੈ ਤਾਂ ਤੁਸੀਂ ਇੱਕ ਸੁਨਹਿਰੀ ਧਾਰੀ, ਇੱਕ ਕਲਿਆਣਕਾਰੀ ਸਮੁੰਦਰੀ ਹਰਿਆਲੀ ਮਹਿਸੂਸ ਕਰਦੇ ਹੋ ਜਿਸਨੂੰ ਤੁਸੀਂ ਛੂਹਣਾ ਅਤੇ ਚਖਣਾ ਚਾਹੁੰਦੇ ਹੋ, ਆਪਣੇ ਵਿੱਚ ਸਮ੍ਹਾ ਲੈਣਾ ਚਾਹੁੰਦੇ ਹੋ। ਤੁਹਾਨੂੰ ਇੰਜ ਲੱਗਦਾ ਹੈ ਕਿ ਇਹ ਤੁਹਾਡਾ ਹੀ ਹੈ ਭਾਵੇਂ ਤੁਸੀਂ

ਭਾਰਤੀ ਹੋ, ਚੀਨੀ ਜਾਂ ਫ੍ਰਾਂਸੀਸੀ ; ਜਾਂ ਫਿਰ ਅਲਾਸਕਾ ਜਾਂ ਹੌਂਡੂਰਾਸਵਾਸੀ। ਇਹ ਕੁਝ ਅਜਿਹਾ ਹੈ ਜਿਸਨੂੰ ਇਤਿਹਾਸ ਨੇ ਆਪਣੇ ਲਈ ਬਚਾ ਰੱਖਿਆ ਹੈ ਜਿਵੇਂ ਮਨੁੱਖ ਆਪਣੇ ਲਈ ਕੋਈ ਖੇਤਰ ਸੁਰੱਖਿਅਤ ਕਰ ਲੈਂਦੇ ਹਨ ਜੋ ਗਿਆਤ ਤਾਂ ਹੁੰਦਾ ਹੈ ਪਰ ਜਿਸਦੀ ਵਰਤੋਂ ਸ਼ਾਇਦ ਹੀ ਕਦੇ ਹੁੰਦੀ ਹੋਵੇ ; ਇਹ ਮਨੁੱਖ ਦੇ ਦੁਰਲੱਭ ਪਲਾਂ ਲਈ ਰਹਿੰਦਾ ਹੈ : ਧੁੰਦ ਦੀ ਸਾਦਗੀ ਵਿੱਚ ; ਕਵਿਤਾ ਤੋਂ ਬਾਅਦ ਦੇ ਸਾਹ ਵਿੱਚ ; ਮੌਤ ਤੋਂ ਬਾਅਦ ਦੀ ਖ਼ਾਮੋਸ਼ੀ ਵਿੱਚ, ਪਿਆਰ ਦੇ ਖ਼ਲਾਅ ਵਿੱਚ ; ਡੂੰਘੀ ਨੀਂਦ ਦੀ ਪੁਸ਼ਟੀ ਵਿੱਚ ; ਇੱਕ ਗਿਆਤ ਪਰੰਤੂ ਦੁਨਿਆਵੀ ਖੇਤਰ ਜਿੱਥੇ ਤੁਸੀਂ ਖ਼ੁਦ ਆਪਣੇ ਆਪ ਨੂੰ ਤੱਕਦੇ ਹੋ।

ਇਹੀ ਭਾਰਤ ਹੈ ਜਿਸਦੀ ਝਲਕ ਮੈਂ ਵੇਖੀ ਅਤੇ ਫਿਰ ਗੁਆਚ ਗਿਆ ਜਦੋਂ ਕਿ ਕਸਟਮ ਅਧਿਕਾਰੀ ਆਵਾਜ਼ ਲਗਾ ਰਹੇ ਸਨ ਅਤੇ ਕੁਲੀ ਰੌਲਾ ਪਾ ਰਹੇ ਸਨ। ਬੰਬਈ ਦੀ ਕਰੂਪਤਾ ਤੋਂ ਮੇਰੇ ਮਨ ਨੂੰ ਉਵੇਂ ਹੀ ਸੱਟ ਵੱਜੀ ਜਿਵੇਂ ਇੱਕ ਅਵਿਅਕਤੀਗਤ ਝੂਠ ਬੋਲਣ ਨਾਲ ਲੱਗ ਸਕਦੀ ਹੈ। ਪਰੰਤੂ ਮੈਂ ਛੇਤੀ ਨਾਲ ਤਾਜ ਵਿਖੇ ਇਸ਼ਨਾਨ ਕੀਤਾ ਅਤੇ ਵਾਪਸ ਸਾਤਾਂਕਰੂਜ਼ ਆ ਗਿਆ ਜਿੱਥੇ ਹਵਾਈਖੇਤਰ ਦੀ ਹਰਿਆਲੀ ਵਿੱਚ ਵਿਚਰਦੇ ਹੋਏ ਮੈਂ ਫਿਰ ਭਾਰਤ ਦੇ ਅੰਤਰ-ਬੋਧ ਵਿੱਚ ਵਾਪਸ ਆ ਗਿਆ ਸੀ। ਹੈਦਰਾਬਾਦ ਤਕ ਸਾਰੇ ਰਾਹ ਵਿੱਚ ਮੈਂ ਹੇਠਾਂ ਪਹਾੜੀਆਂ, ਰੇਲ-ਗੱਡੀਆਂ, ਮੈਦਾਨਾਂ, ਦਰਿਆਵਾਂ ਅਤੇ ਸੜਕਾਂ ਕਿਨਾਰੇ ਖੜੇ ਪਿੰਡਾਂ ਨੂੰ ਵੇਖਦਾ ਰਿਹਾ - ਓਹ ! ਪੀਲੀਆਂ, ਉਨਾਬੀ ਅਤੇ ਹਰੀਆਂ ਧਾਰੀਆਂ ਵਿਚਕਾਰ ਉਹ ਅੰਤਹੀਣ ਸਫ਼ੈਦ ਰੇਖਾਵਾਂ। ਛੇਤੀ ਹੀ ਮੈਂ ਹੈਦਰਾਬਾਦ ਪਹੁੰਚ ਜਾਵਾਂਗਾ।

ਮੈਨੂੰ ਯਾਦ ਆਇਆ ਕਿ ਸ਼ਹਿਰ ਦੀ ਸਥਾਪਨਾ ਕਿਵੇਂ ਹੋਈ ਸੀ। ਕਹਾਣੀ ਅਨੁਸਾਰ ਗੋਲਕੁੰਡਾਂ ਦਾ ਰਾਜਾ ਆਪਣੇ ਅਥਾਹ ਹੀਰੇ - ਜਵਾਰਹਾਂ ਦੇ ਬਾਵਜੂਦ ਵੀ ਬੀਮਾਰ ਅਤੇ ਕੰਗਾਲ ਸੀ। ਉਸਦਾ ਬ੍ਰਾਹਮਣ ਪ੍ਰਧਾਨ-ਮੰਤਰੀ ਰਾਜ ਦੀ ਵਿੱਤੀ ਹਾਲਤ ਤੋਂ ਬਹੁਤ ਦੁਖੀ ਸੀ। ਚਾਰੇ ਪਾਸੇ ਤੋਂ ਦੁਸ਼ਮਣ ਝਾਕ ਰਹੇ ਸਨ—ਇਕ ਪਾਸੇ ਮੁਗ਼ਲ ਸਨ ਅਤੇ ਦੂਸਰੇ ਪਾਸੇ ਮਰਾਠੇ। ਪਰ ਇਕ ਰਾਤ, ਜਦੋਂ ਪ੍ਰਧਾਨ-ਮੰਤਰੀ ਆਪਣੇ ਸ਼ਾਸਕ ਦੀ ਦਸ਼ਾ ਬਾਰੇ ਫ਼ਿਕਰਮੰਦ, ਬੇਚੈਨ ਅਤੇ ਦੁਖੀ ਲੇਟਿਆ ਹੋਇਆ ਸੀ ਤਾਂ ਉਸਨੇ ਹਰੇ ਅਤੇ ਮੋਰ ਵਰਗੇ ਨੀਲੇ ਰੰਗ ਦੀ ਅਲੌਕਿਕ ਰੌਸ਼ਨੀ ਫੈਲੀ ਵੇਖੀ ਅਤੇ ਹੀਰੇ-ਜਵਾਹਰਾਂ ਵਿੱਚ ਕੱਜੀ ਦੇਵੀ ਦੀ ਸਵਾਰੀ ਨੂੰ ਅਕਾਸ਼-ਮਾਰਗ ਰਾਹੀਂ ਜਾਂਦੇ ਵੇਖਿਆ। "ਹੇ ਦੇਵੀ, ਹੇ ਮੰਗਲਮਈ, ਆਪ ਕੌਣ ਹੋ ਅਤੇ ਕਿਧਰ ਜਾ ਰਹੇ ਹੋ ?" ਉਸਨੇ ਪੁੱਛਿਆ। "ਮੈਂ ਲਕਸ਼ਮੀ ਹਾਂ," ਉਸਨੇ ਕਿਹਾ "ਤੇ ਮੈਂ ਹਿਮਾਲੀਆ ਵਿਖੇ ਆਪਣੇ ਸਵਾਮੀ ਬ੍ਰਹਮਾ ਕੋਲ ਜਾ ਰਹੀ ਹਾਂ।" "ਹੇ ਦੇਵੀ, ਕੀ ਆਪ ਇੱਕ ਪਲ ਲਈ, ਇੱਕ ਛਿਣ ਲਈ, ਪਲਕ ਝਪਕਣ ਦੇ ਸਮੇਂ ਤਕ ਲਈ ਰੁਕ ਸਕਦੀ ਹੋ ਤਾਂ ਕਿ ਮੈਂ ਆਪਣੇ ਰਾਜੇ ਨੂੰ, ਆਪਣੇ ਸਵਾਮੀ ਨੂੰ ਬੁਲਾ ਸਕਾਂ ਕਿ ਉਹ ਆਪਦੇ ਦਿਵਰੂਪ ਦੇ ਦਰਸ਼ਨ ਕਰ ਸਕਣ।"

"ਤੁਸੀਂ ਸਤਿਆਵਾਦੀ ਹੋ, ਇਸ ਲਈ ਤੁਹਾਡੀ ਬੇਨਤੀ ਸਵੀਕਾਰ ਹੋਈ, "ਦੇਵੀ ਨੇ ਕਿਹਾ। ਇਸ ਲਈ ਉਹ ਬ੍ਰਾਹਮਣ ਪੱਗ, ਕਮਰਬੰਦ ਅਤੇ ਚੁਸਤ ਪਜਾਮਾ ਪਾਈ ਭੱਜਦਾ ਹੋਇਆ ਪਹਾੜੀ ਉਪਰ ਆਪਣੇ ਰਾਜੇ ਦੇ ਸਾਹਮਣੇ ਜਾ ਪਹੁੰਚਿਆ। ਰਾਤ ਅਸੀਮ ਅਤੇ

ਬਹੁਤ ਚਮਕਦਾਰ ਸੀ। "ਉਹ ਉਥੇ ਖੜੀ ਏ, ਨਦੀ ਦੇ ਪਾਰ। ਉਹ ਸਾਡੀ ਉਡੀਕ ਕਰ ਰਹੀ ਏ। ਮੇਰੇ ਸਵਾਮੀ, ਮੇਰੇ ਮਾਲਕ ਚੱਲੋ।" ਹਸਨ ਕੁਤੁਬਸ਼ਾਹ ਅੰਦਰ ਗਿਆ ਅਤੇ ਛੇਤੀ ਹੀ ਕੱਪੜੇ ਪਾ ਕੇ, ਹੱਥ ਵਿੱਚ ਢਾਲ ਅਤੇ ਤਲਵਾਰ ਲੈ ਕੇ ਬਾਹਰ ਆਇਆ। ਉਸਨੇ ਆਪਣੇ ਉਚੇ ਅਤੇ ਗੋਲ ਕਿਲ੍ਹੇ ਤੋਂ ਚਮਕਦਾਰ ਅਕਾਸ਼ ਵੱਲ ਅਤੇ ਨਦੀ ਵੱਲ ਤੱਕਿਆ। ਜਦੋਂ ਬ੍ਰਾਹਮਣ ਝੁਕ ਕੇ ਆਪਣੇ ਰਾਜੇ ਨੂੰ ਰਸਤਾ ਵਿਖਾਉਂਦਾ ਜਾ ਰਿਹਾ ਸੀ ਤਾਂ ਰਾਜੇ ਨੇ ਤਲਵਾਰ ਨਾਲ ਉਸਦੇ ਦੋ ਟੁਕੜੇ ਕਰ ਦਿੱਤੇ ਤਾਕਿ ਧਨ ਦੀ ਦੇਵੀ, ਲਕਸ਼ਮੀ ਉਸਦੇ ਹੀ ਰਾਜ ਵਿੱਚ ਰਹੇ। ਉਹ ਆਪਣੇ ਚਿੱਟੇ ਘੋੜੇ 'ਤੇ ਸਵਾਰ ਹੋ ਕੇ ਦੇਵੀ ਕੋਲ ਆਇਆ ਅਤੇ ਕਿਹਾ, "ਹੇ ਦੇਵੀ, ਮੇਰਾ ਪ੍ਰਧਾਨ-ਮੰਤਰੀ ਕਦੇ ਵਾਪਸ ਨਹੀਂ ਆਵੇਗਾ। ਮੈਂ ਉਸਨੂੰ ਮਾਰ ਦਿੱਤਾ ਏ ਤਾਕਿ ਆਪ ਹਮੇਸ਼ਾ ਲਈ ਇਥੇ ਹੀ ਰਹੋ। ਅਤੇ ਹਸਨ ਕੁਤੁਬਸ਼ਾਹ ਨੇ ਦੇਵੀ ਲਈ ਚਾਰ ਮੀਨਾਰਾਂ ਵਾਲਾ ਮੰਦਰ ਬਣਵਾਇਆ ਜੋ ਮਸਜਿਦ ਵਰਗਾ ਲੱਗਦਾ ਸੀ ਅਤੇ ਉਹ ਧਨ ਦੀ ਦੇਵੀ ਅੱਜ ਤਕ ਸਾਡੇ ਨਾਲ ਰਹਿੰਦੀ ਹੈ...... ਭਾਗਿਆਵਤੀ ਦੇ ਰੂਪ ਵਿੱਚ ਲਕਸ਼ਮੀ ਦਾ ਚਿੱਤਰ ਸਾਡੇ ਸਿੱਕਿਆਂ ਉਪਰ ਚਮਕਦਾ ਹੈ ਅਤੇ ਇਹੀ ਕਾਰਨ ਹੈ ਕਿ ਅਸੀਂ ਆਪਣੇ ਨਗਰ ਨੂੰ ਭਾਗਿਆਨਗਰ - ਸੁੰਦਰ ਸੰਪਤੀ ਦਾ ਨਗਰ ਕਹਿੰਦੇ ਹਾਂ, ਕਿਉਂਕਿ ਹੈਦਰਾਬਾਦ ਤਾਂ ਕੇਵਲ ਇੱਕ ਭੱਦਾ ਹਮਨਾਮ ਹੈ।

ਮੈਂ ਛੋਟੀ ਮਾਂ ਨੂੰ ਆਪਣੇ ਆਉਣ ਦਾ ਦਿਨ ਅਤੇ ਸਮਾਂ ਨਹੀਂ ਦੱਸਿਆ ਸੀ। ਮੈਂ ਉਹਨਾਂ ਸਭਨਾਂ ਨੂੰ ਹੈਰਾਨ ਕਰ ਦੇਣਾ ਚਾਹੁੰਦਾ ਸੀ - ਮੈਂ ਸੋਚਿਆ ਕਿ ਇਸ ਨਾਲ ਉਹਨਾਂ ਦੀ ਦੂਰੀ, ਓਪਰਾਪਣ ਅਤੇ ਪਰਾਏਪਣ ਦੀ ਭਾਵਨਾ ਦੂਰ ਹੋ ਜਾਵੇਗੀ। ਜਦੋਂ ਮੈਂ ਘਰ ਪਹੁੰਚਿਆ ਤਾਂ ਲਗਪਗ ਅੱਧਾ ਦਿਨ ਬੀਤ ਚੁੱਕਾ ਸੀ। ਦਰਵਾਜ਼ਾ ਬੰਦ ਸੀ। ਜਦੋਂ ਮੈਂ ਦਰਵਾਜ਼ਾ ਖੋਲ੍ਹਿਆ ਤਾਂ ਸਾਡੇ ਕੁੱਤੇ ਟਾਈਗਰ ਨੇ ਗੁੱਸੇ ਦਾ ਪ੍ਰਗਟਾਵਾ ਕੀਤਾ ਪਰ ਫਿਰ ਉਹ ਝੱਟ ਹੀ ਮੇਰੇ ਸਾਹਮਣੇ ਨਿਤਾਣਿਆਂ ਵਾਂਗ ਲੇਟ ਗਿਆ ਜਿਵੇਂ ਮਾਫ਼ੀ ਮੰਗ ਰਿਹਾ ਹੋਵੇ : "ਘੌਰ ਦਾ ਮਾਲਕ ਆ ਗਿਆ ਹੈ।" ਮੈਂ ਵੇਖ ਸਕਦਾ ਸੀ ਕਿ ਬਾਗ਼ ਵਿਚਲੀ ਪਾਣੀ ਦੀ ਟੂਟੀ ਹਾਲੇ ਵੀ ਖ਼ਰਾਬ ਸੀ ਅਤੇ ਜਦੋਂ ਮੈਂ ਪੌੜੀਆਂ ਚੜ੍ਹ ਕੇ ਅੰਦਰ ਝੁਕਿਆ ਤਾਂ ਘਰ ਵਿੱਚ ਖ਼ਾਮੋਸ਼ੀ ਪਸਰੀ ਹੋਈ ਸੀ। ਮੈਂ ਬੂਹਾ ਖਟਖਟਾਇਆ ਅਤੇਂ ਛੋਟੀ ਮਾਂ ਨੇ ਪੂਜਾ-ਘਰ ਤੋਂ ਪੁੱਛਿਆ "ਕੌਣ ਏ ?" ਉਸ ਦੀ ਆਵਾਜ਼ ਤੋਂ ਮੈਂ ਜਾਣ ਗਿਆ ਕਿ ਉਹ ਪੂਜਾ ਕਰ ਰਹੀ ਸੀ। ਮੈਂ ਉਚੀ ਸਾਰੀ ਕਿਹਾ, "ਆਪਦਾ ਬੇਟਾ ਘਰ ਆਇਆ ਏ।" ਤੇ ਤੁਸੀਂ ਦਰਵਾਜ਼ੇ ਤੋਂ ਹੀ ਛੋਟੀ ਮਾਂ ਦੇ ਸਿਸਕਣ ਦੀ ਆਵਾਜ਼ ਸੁਣ ਸਕਦੇ ਸੀ।

"ਤੂੰ ਆ ਗਿਆ ਏਂ," ਉਸਨੇ ਕਿਹਾ ਅਤੇ ਪੂਜਾ ਵਾਲੇ ਕੱਪੜਿਆਂ ਵਿੱਚ ਹੋਣ ਕਰਕੇ ਉਸਨੇ ਮੈਨੂੰ ਛੂਹਿਆ ਨਹੀਂ। ਨੌਕਰ ਦੁਪਹਿਰ ਦੀ ਰੋਟੀ ਖਾਣ ਅਤੇ ਆਰਾਮ ਕਰਨ ਲਈ ਜਾ ਚੁੱਕੇ ਸਨ। ਮੈਂ ਟੈਕਸੀ ਨੂੰ ਜਾਣ ਦਿੱਤਾ ਅਤੇ ਚਿਰਾਂ ਤੋਂ ਜਾਣੇ-ਪਹਿਚਾਣੇ ਗਰਮ, ਕਾਲਖ ਨਾਲ ਭਰੇ ਗ਼ੁਸਲਖ਼ਾਨੇ ਵਿੱਚ ਇਸ਼ਨਾਨ ਕਰਨ ਲਈ ਚਲਾ ਗਿਆ। ਮੈਂ ਸਟੋਰ ਵਿੱਚ ਹਮੇਸ਼ਾ ਫੁਰਤੀਲੀਆਂ ਰਹਿਣ ਵਾਲੀਆਂ ਛਿਪਕਲੀਆਂ ਨੂੰ ਵੇਖਿਆ ਅਤੇ ਇਹ ਵੇਖਣ

ਲਈ ਕਿ ਪਿਛਲੇ ਵਾੜੇ ਵਿੱਚ ਪਪੀਤੇ ਅਤੇ ਅਮਰੂਦ ਦੇ ਰੁੱਖਾਂ ਨੂੰ ਫਲ ਲੱਗੇ ਹਨ ਜਾਂ ਨਹੀਂ, ਮੈਂ ਬਾਹਰ ਝਾਕਿਆ। ਮੈਂ ਗ਼ੁਸਲਖ਼ਾਨੇ ਵਿੱਚ ਵੜਿਆ, ਕੁੰਡੇ ਵਾਲਾ ਜੱਗ ਚੱਕਿਆ ਅਤੇ 'ਗੰਗਾ, ਜਮੁਨਾ, ਸਰਸਵਤੀ' ਕਹਿੰਦੇ ਹੋਏ ਆਪਣੇ ਉਪਰ ਪਾਣੀ ਸੁੱਟਣ ਲੱਗਾ। ਨਹਾ - ਧੋ ਕੇ ਮੈਂ ਧੋਤੀ ਪਹਿਨੀ ਅਤੇ ਪੂਜਾ-ਘਰ ਵਿੱਚ ਗਿਆ। ਛੋਟੀ ਮਾਂ ਹਾਲੇ ਵੀ ਪਾਠ ਕਰ ਰਹੀ ਸੀ- ਦੇਵਤਿਆਂ ਦੀਆਂ ਮੂਰਤੀਆਂ ਨੂੰ ਫੁੱਲਾਂ ਨਾਲ ਢੱਕਿਆ ਹੋਇਆ ਸੀ - ਮੂਰਤੀਆਂ ਵਾਲੀ ਸੰਦੂਕੜੀ ਉਹੀ ਸੀ ਜੋ ਦਾਦਾ ਕਿਟੰਨਾ ਬਨਾਰਸ ਤੋਂ ਲਿਆਏ ਸਨ ਅਤੇ ਇਸੇ ਵਿੱਚੋਂ ਹੀ ਛੋਟੀ ਮਾਂ ਨੇ ਮੈਨੂੰ ਦੇਣ ਲਈ ਪਰਿਵਾਰਿਕ ਛੱਲੇ ਕੱਢੇ ਸਨ। ਪਿਤਾ ਜੀ ਦੀ ਲੱਕੜ ਦੀ ਚੌਂਕੀ ਮੂਰਤੀਆਂ ਸਾਹਮਣੇ ਖਿੱਚਕੇ ਮੈਂ ਛੋਟੀ ਮਾਂ ਦੇ ਕੋਲ ਬੈਠ ਗਿਆ ਅਤੇ ਰਾਮੰਨਾ ਜੀ ਬਾਰੇ ਸੋਚਣ ਲੱਗਿਆ ਜਿਨ੍ਹਾਂ ਤੋਂ ਮੈਨੂੰ ਸ਼ਿਵ-ਪਾਰਵਤੀ ਪ੍ਰਤੀ ਭਗਤੀ, ਅਵਤਾਰਾਂ ਦੀ ਉਪਾਸਨਾ ਮਿਲੀ ਸੀ, ਜਿਨ੍ਹਾਂ ਨੇ ਸਭ ਤੋਂ ਪਹਿਲਾਂ ਮੇਰੇ ਕੰਨ ਵਿੱਚ ਗਾਇਤ੍ਰੀ ਮੰਤਰ ਫੂਕਿਆ ਸੀ : "ਓਮ ਭੂਰ ਭੁਵਹ ਸਵਹ......."

ਸ਼੍ਰੀਧਰ ਜਾਗ ਗਿਆ। ਮੈਂ ਛੋਟੀ ਮਾਂ ਨੂੰ ਕਿਹਾ ਕਿ ਉਹ ਪਾਠ ਜਾਰੀ ਰੱਖੇ, ਮੈਂ ਸ਼੍ਰੀਧਰ ਦਾ ਪੰਘੂੜਾ ਹਿਲਾਵਾਂਗਾ। ਮੈਨੂੰ ਇੱਕ ਖ਼ੂਬਸੂਰਤ ਲੋਰੀ ਯਾਦ ਆ ਗਈ ਜਿਸਨੂੰ ਮੈਂ ਗਾ ਕੇ ਸਰੋਜਾ ਨੂੰ ਸੁਲਾਉਂਦਾ ਹੁੰਦਾ ਸੀ ਅਤੇ ਉਹੀ ਲੋਰੀ ਮੈਂ ਸ਼੍ਰੀਧਰ ਲਈ ਗਾਉਣ ਲੱਗਾ:

ਹੰਸ ਪੰਘੂੜਾ ਝੂਲਦਾ ਹੈ, ਬੱਚੇ,
ਸਹਿਜੇ-ਸਹਿਜੇ ਕਹਿੰਦੇ ਹੋਏ, "ਮੈਂ ਉਹ ਹਾਂ," "ਉਹ ਮੈਂ ਹਾਂ,"
ਉਹ ਬੜੀ ਚੰਗੀ ਤਰ੍ਹਾਂ ਝੂਲਦਾ ਹੈ, ਬੱਚੇ
ਸਭ ਕੰਮ ਛੱਡ ਕੇ, ਕਈ-ਕਈ ਘੰਟੇ।

ਸ਼੍ਰੀਧਰ ਨੂੰ ਇਸ ਵਿੱਚ ਕੋਈ ਭਰਮ ਨਹੀਂ ਸੀ ਕਿ ਪੰਘੂੜੇ ਦੇ ਕੋਲ ਕੌਣ ਹੈ - ਉਹ ਉਸਦੀ ਮਾਂ ਤਾਂ ਨਹੀਂ ਸੀ। ਉਹ ਰੋਣ ਲੱਗ ਪਿਆ ਅਤੇ ਜਦੋਂ ਤਕ ਛੋਟੀ ਮਾਂ ਨੇ ਆ ਕੇ ਉਸਨੂੰ ਚੁੱਪ ਨਹੀਂ ਕਰਾਇਆ, ਉਹ ਰੋਂਦਾ ਰਿਹਾ। ਘਰ ਵਿੱਚ ਫਿਰ ਦੁਪਹਿਰ ਵਰਗੀ ਖ਼ਾਮੋਸ਼ੀ ਛਾ ਗਈ। "ਅੱਜ ਸਨਿੱਚਰਵਾਰ ਏ ਤੇ ਤੂੰ ਰਾਮ-ਕਥਾ ਲਈ ਬੜੇ ਠੀਕ ਸਮੇਂ ਪਹੁੰਚਿਆ ਏਂ," ਛੋਟੀ ਮਾਂ ਨੇ ਕਿਹਾ ਅਤੇ ਮੈਨੂੰ ਆਪਣੇ ਕੋਲ ਬਿਠਾ ਕੇ ਉਸਨੇ ਇੱਕ ਵਾਰ ਫਿਰ ਮੈਨੂੰ ਰਾਮ-ਕਥਾ ਸੁਣਾਈ.....

"ਇਕ ਸਮੇਂ ਦੀ ਗੱਲ ਏ, ਇੱਕ ਬ੍ਰਾਹਮਣ ਹੁੰਦਾ ਸੀ ਅਤੇ ਉਸਨੇ ਆਪਣੇ ਆਪ ਨੂੰ ਕਿਹਾ, 'ਓਹ, ਮੈਂ ਬੁੱਢਾ ਹੋ ਰਿਹਾ ਹਾਂ ; ਮੈਂ ਬਨਾਰਸ ਜਾਣਾ ਚਾਹੁੰਦਾ ਹਾਂ।' ਇਸ ਲਈ ਉਸਨੇ ਆਪਣੇ ਪੁੱਤਰ ਨੂੰ ਬੁਲਾਇਆ ਅਤੇ ਕਿਹਾ, "ਪੁੱਤਰ, ਬ੍ਰਹਮ ਭੱਟ, ਮੈਂ ਬੁੱਢਾ ਹੋ ਰਿਹਾ ਹਾਂ, ਮੇਰੇ ਵਾਲ ਚਿੱਟੇ ਹੋ ਗਏ ਨੇ ਅਤੇ ਮੇਰਾ ਸਰੀਰ ਕੇਲੇ ਦੇ ਛਿਲਕੇ ਵਾਂਗ ਸੁੱਕ ਗਿਆ ਏ। ਹੁਣ ਮੈਨੂੰ ਬਨਾਰਸ ਜਾਣਾ ਚਾਹੀਦਾ ਏ। ਆਪਣੀ ਮਾਂ ਅਤੇ ਪਸ਼ੂਆਂ ਦਾ ਪੂਰਾ ਧਿਆਨ ਰੱਖਣਾ ਅਤੇ ਮੈਂ ਤੇਰੇ ਲਈ ਇਹ ਨੌਂ ਥੰਮ੍ਹਾਂ ਵਾਲਾ ਮਕਾਨ, ਸਿੰਜਾਈ ਵਾਲੇ ਖੇਤ ਅਤੇ ਆਪਣਾ ਨੇਕ-ਨਾਮ ਛੱਡ ਚੱਲਿਆ ਹਾਂ। ਪੁੱਤਰ ਬਾਰਾਂ ਵਰ੍ਹੇ ਇਹਨਾਂ ਦੀ ਦੇਖਭਾਲ ਕਰਨਾ।'

"ਜਿਵੇਂ ਪਿਤਾ ਜੀ ਦੀ ਆਗਿਆ ਹੈ, ਉਵੇਂ ਹੀ ਹੋਵੇਗਾ,' ਬ੍ਰਹਮ ਭੱਟ ਨੇ

ਕਿਹਾ । ਤੇ ਪਿਤਾ ਨੇ ਆਪਣੀ ਪਤਨੀ ਭਾਗੀਰਥੀ ਵੱਲ ਮੁੜਦੇ ਹੋਏ ਕਿਹਾ, 'ਤੇ ਐ ਮੇਰੀ ਪਿਆਰੀ ਪਤਨੀ ਮੈਂ ਜਾ ਆਉਂਦਾ ਹਾਂ ।' ਉਹ ਅੱਗੋਂ ਰੋਣ ਲੱਗੀ, ਬੇਨਤੀਆਂ ਕੀਤੀਆਂ ਅਤੇ ਕਿਹਾ, 'ਠੀਕ ਏ, ਪਰ ਇਸ ਧੀ ਦਾ ਕੀ ਹੋਵੇਗਾ ?' ਪਿਤਾ ਨੇ ਕਿਹਾ, 'ਇਸਨੂੰ ਮੇਰੇ ਹਵਾਲੇ ਕਰ ਦੇ, ਮੈਂ ਰਾਹ ਵਿੱਚ ਇਸਦਾ ਵਿਆਹ ਕਰ ਦੇਆਂਗਾ ।' ਤੇ ਉਸਨੇ ਆਪਣੀ ਧੀ ਨੂੰ ਮੋਢਿਆਂ 'ਤੇ ਚੁੱਕ ਲਿਆ – ਉਹ ਸਿਰਫ਼ ਸੱਤ ਵਰ੍ਹਿਆਂ ਦੀ ਹੀ ਸੀ ; ਅੱਗੇ-ਅੱਗੇ ਵੱਜਦੀ ਬੰਸਰੀ ਅਤੇ ਸੰਗੀਤ ਦੀ ਧੁਨ ਵਿੱਚ ਉਹ ਬਜ਼ੁਰਗ ਲੋਕਾਂ ਦੇ ਨਾਲ ਪਿੰਡ ਦੇ ਦਰਵਾਜ਼ੇ ਤਕ ਆਇਆ । ਪਿੰਡ ਵਾਸੀ ਰੋਏ ਅਤੇ ਉਹਨਾਂ ਕਈ ਰਸਮਾਂ ਕਰਦੇ ਹੋਏ ਉਸਨੂੰ ਵਿਦਾ ਕੀਤਾ । ਪਤਨੀ ਆਪਣੇ ਸਵਾਮੀ ਦੇ ਪੈਰਾਂ ਵਿੱਚ ਡਿਗ ਪਈ ਅਤੇ ਕਹਿਣ ਲੱਗੀ, 'ਮੇਰਾ ਸਵਾਮੀ ਬਨਾਰਸ ਜਾ ਰਿਹਾ ਏ, ਪੂਰਵਜਾਂ ਦੀਆਂ ਆਤਮਾਵਾਂ ਨੂੰ ਰੌਸ਼ਨ ਕਰਨ ਲਈ ।' ਤੇ ਉਸਨੇ ਪੁੱਛਿਆ, 'ਤੁਹਾਡੇ ਆਉਣ ਤਕ ਅਸੀਂ ਕੀ ਕਰੀਏ ?' ਤੇ ਬ੍ਰਾਹਮਣ ਨੇ ਕਿਹਾ, 'ਮੇਰੀ ਪਿਆਰੀ ਪਤਨੀ, ਮੇਰੀ ਅਰਧਾਂਗਨੀ, ਤੁਸੀਂ ਪਿੱਛੋਂ ਘਰ ਨੂੰ ਸਾਫ਼-ਸੁਥਰਾ ਤੇ ਪਵਿੱਤਰ ਰੱਖਣਾ ; ਮੇਰਾ ਪੁੱਤਰ ਘਰ ਅਤੇ ਪਸ਼ੂਆਂ ਦੀ ਦੇਖਭਾਲ ਕਰੇਗਾ । ਤੇ ਹਰ ਸਨਿੱਚਰਵਾਰ ਰਾਮ-ਕਥਾ ਦਾ ਪਾਠ ਜ਼ਰੂਰ ਕਰਨਾ ।' ਪੁੱਤਰ ਵੀ ਈਸ਼ਵਰ ਭੱਟ ਦੇ ਪੈਰਾਂ ਉਪਰ ਡਿਗ ਕੇ ਕਹਿਣ ਲੱਗਾ, 'ਹਾਂ, ਪਿਤਾ ਜੀ, ਇੰਜ ਹੀ ਹੋਵੇਗਾ ।' ਉਹ ਸਭ ਪਿੰਡ ਦੇ ਦਰਵਾਜ਼ੇ ਕੋਲ ਖੜੇ ਸਨ ਜਿੱਥੋਂ ਸੜਕ ਅੱਗੇ ਵਿਸ਼ਾਲ ਰੁੱਖ ਅਤੇ ਪੀਂਘ ਦੇ ਕੋਲੋਂ ਮੁੜਦੀ ਸੀ । ਫਿਰ ਈਸ਼ਵਰ ਭੱਟ ਪਹਾੜੀਆਂ ਅਤੇ ਨਦੀਆਂ ਦੇ ਪਾਰ ਚਲਾ ਗਿਆ – ਬਨਾਰਸ ਜਾਣ ਲਈ ।

ਜਦੋਂ ਈਸ਼ਵਰ ਭੱਟ ਬਨਾਰਸ ਵੱਲ ਵਧ ਰਿਹਾ ਸੀ ਤਾਂ ਬ੍ਰਹਮ ਭੱਟ ਨੇ ਆਪਣੀ ਮਾਂ ਭਾਗੀਰਥੀ ਨੂੰ ਕਿਹਾ, "ਮਾਂ, ਸਨਿੱਚਰਵਾਰ ਨੂੰ ਅਸੀਂ ਰਾਮਕਥਾ ਦਾ ਪਾਠ ਕਰਾਂਗੇ ।" ਉਸਨੇ ਚਾਰੇ ਪਾਸੇ ਵੇਖਿਆ । ਭਾਂਡਿਆਂ, ਸਜਾਵਟੀ ਸਮਾਨ ਅਤੇ ਵਾੜੇ ਵਿੱਚ ਰੰਭ ਰਹੇ ਪਸ਼ੂਆਂ ਨਾਲ ਘਰ ਜਗਮਗਾ ਰਿਹਾ ਸੀ । ਕਿਰਸਾਣ ਆ-ਜਾ ਰਹੇ ਸਨ, ਕੁਝ ਝੋਨਾ ਤੋਲ ਰਹੇ ਸਨ, ਕੁਝ ਟਹਿਣੀਆਂ ਅਤੇ ਵੇਲਾਂ ਛਾਂਗ ਰਹੇ ਸਨ ; ਕੁਝ ਪਾਣੀ ਖਿੱਚ ਰਹੇ ਸਨ ਅਤੇ ਦੂਜੇ ਹਲ ਦੇ ਫਾਲੇ ਤੇਜ਼ ਕਰਾ ਰਹੇ ਸਨ ; ਨੌਕਰਾਣੀਆਂ ਗੋਹੇ ਨਾਲ ਫ਼ਰਸ਼ ਲਿਪ ਰਹੀਆਂ ਸਨ ਭਾਗੀਰਥੀ ਸਰਦਲ ਉਪਰ ਸੰਧੂਰ ਛਿੜਕ ਰਹੀ ਸੀ ਅਤੇ ਮੁੱਖ ਦਰਵਾਜ਼ੇ ਦੇ ਸਾਹਮਣੇ ਪਵਿੱਤਰ ਚਿੰਨ੍ਹ ਕਮਲ ਅਤੇ ਮੰਡਲਾਂ ਦੇ ਪੰਜਭੁਜ ਬਣਾ ਰਹੀ ਸੀ ।

"ਹੁਣ ਯਾਤਰੀ ਚਲਾ ਗਿਆ ਸੀ । ਜਦੋਂ ਉਹ ਕੁਝ ਕੋਹ ਤੁਰ ਚੁੱਕਿਆ ਤਾ ਆਰਾਮ ਕਰਨ ਲਈ ਰੁਕ ਗਿਆ । ਉਸਨੇ ਭੋਜਨ ਬਣਾਇਆ, ਪੂਜਾ ਕੀਤੀ, ਖਾਣਾ ਖਾਧਾ ਅਤੇ ਧੀ ਨੂੰ ਖਾਣਾ ਦਿੱਤਾ, ਤੇ ਜਦੋਂ ਸ਼ਾਮ ਪਈ ਤਾਂ ਉਸਨੇ ਸਾਧਨਾ ਕੀਤੀ ਅਤੇ ਬਿਸਤਰੇ ਵਿਛਾ ਕੇ ਰੱਬ ਦਾ ਨਾਂ ਲੈ ਕੇ ਸੌਂ ਗਿਆ । ਸਵੇਰੇ ਉਹ ਕੰਬਦਾ ਹੋਇਆ ਨਦੀ ਉਤੇ ਗਿਆ, ਨਹਾਇਆ ਅਤੇ ਲੜਕੀ ਨੂੰ ਨਹਾਉਣ ਤੋਂ ਬਾਅਦ ਮੰਦਰ ਗਿਆ ; ਤੇ ਸੂਰਜ ਦੇ ਇਹ ਕਹਿਣ ਤੋਂ ਪਹਿਲਾਂ 'ਲੈ, ਮੈਂ ਚੜ੍ਹ ਪਿਆ ਹਾਂ ।' ਉਹ ਫਿਰ ਆਪਣੀ ਤੀਰਥ-ਯਾਤਰਾ 'ਤੇ ਤੁਰ ਪਿਆ ।

"ਕੋਹ ਤੇ ਕੋਹ ਲੰਘ ਗਏ ਅਤੇ ਇੱਕ-ਇੱਕ ਕਰ ਕੇ ਦਿਨ ਹਫ਼ਤਿਆਂ ਵਿੱਚ ਅਤੇ ਹਫ਼ਤੇ ਮਹੀਨਿਆਂ ਵਿੱਚ ਬਦਲ ਗਏ। ਜਦੋਂ ਉਹ ਨਰਮਦਾ ਨਦੀ ਦੇ ਕੰਢੇ ਪਹੁੰਚਿਆ ਤਾਂ ਉਥੇ ਉਸਨੇ ਇੱਕ ਸੰਨਿਆਸੀ ਨੂੰ ਅੰਤਰਧਿਆਨ ਹੋਏ ਵੇਖਿਆ। ਉਹ ਸੰਨਿਆਸੀ ਦੇ ਕੋਲ ਗਿਆ, ਸ਼ਰਧਾਭਾਵ ਨਾਲ ਪ੍ਰਣਾਮ ਕੀਤਾ ਅਤੇ ਕਿਹਾ, "ਹੇ ਪੂਜਨੀਕ ਪੁਰਖ, ਤੁਸੀਂ ਇੱਕੇਲੇ ਹੋ। ਮੇਰੀ ਇੱਕ ਵਿਆਹੁਣ-ਯੋਗ ਧੀ ਏ। ਕਿਰਪਾ ਕਰਕੇ ਮੇਰਾ ਜਵਾਈ ਬਣਨਾ ਸਵੀਕਾਰ ਕਰੋ।' ਤੇ ਪੂਜਨੀਕ ਸੰਨਿਆਸੀ ਨੇ ਕਿਹਾ, 'ਮੈਂ ਪਤਨੀ ਦਾ ਕੀ ਕਰਾਂਗਾ ? ਮੈਂ ਆਪਣੇ ਪੰਜਾਂ ਨਿਯਮਾਂ-ਸੰਜਮਾਂ ਦਾ ਪਾਲਣ ਕਰਨਾ ਏ।' ਇਹ ਸੁਣ ਕੇ ਈਸ਼ਵਰ ਭੱਟ ਨੇ ਉੱਤਰ ਦਿੱਤਾ, 'ਨਹੀਂ ਹਜ਼ੂਰ, ਹਰੇਕ ਮਨੁੱਖ ਲਈ ਵਿਆਹ ਕਰ ਕੇ ਗ੍ਰਹਿਸਥ-ਆਸ਼ਰਮ ਵਿੱਚ ਦਾਖ਼ਲ ਹੋਣਾ ਜ਼ਰੂਰੀ ਏ, ਇਹ ਯੱਗ ਤਾਂ ਕਰਨਾ ਹੀ ਚਾਹੀਦੈ। ਸੋ, ਜਨਾਬ ਇੱਕ ਗ੍ਰਹਿਸਥ ਦਾ ਫ਼ਰਜ਼ ਪੂਰਾ ਕਰੋ।' ਤਦ ਉਸ ਸੰਨਿਆਸੀ ਨੇ ਕਿਹਾ, 'ਤਥਾ-ਅਸਤੂ, ਤਥਾ-ਅਸਤੂ।' ਈਸ਼ਵਰ ਭੱਟ ਨੇ ਤੁਲਸੀ ਦਾ ਪੱਤਾ ਅਤੇ ਪਾਣੀ ਹੱਥ ਵਿੱਚ ਲੈਂਦੇ ਹੋਏ ਆਪਣੀ ਧੀ ਪੂਜਨੀਕ ਸੰਨਿਆਸੀ ਨੂੰ ਸੌਂਪ ਦਿੱਤੀ। ਫਿਰ ਉਸਨੇ ਕਿਹਾ, 'ਮੈਂ ਜਾਂਦਾ ਹਾਂ। ਪੁੱਤਰੀ ਅਤੇ ਜਵਾਈ ਸੁਖੀ ਰਹੋ।' ਫਿਰ ਡੁੱਬਦੇ ਹੋਏ ਸੂਰਜ ਦੀ ਦਿਸ਼ਾ ਵਲ ਦੌੜਦਾ ਹੋਇਆ ਉਹ ਉਥੋਂ ਚਲਾ ਗਿਆ। ਦੂਰ, ਬਹੁਤ ਦੂਰ।

"ਇੰਜ ਯਾਤਰਾ ਕਰਦਾ-ਕਰਦਾ ਉਹ ਇੱਕ ਇੱਕਲੇ ਮਕਾਨ ਕੋਲ ਪਹੁੰਚਿਆ ਅਤੇ ਦਰਵਾਜ਼ਾ ਖਟਖਟਾ ਕੇ ਬੋਲਿਆ, 'ਮੈਂ ਇੱਕ ਤੀਰਥਯਾਤਰੀ ਹਾਂ, ਦੇਵੀ, ਤੀਰਥਯਾਤਰੀ।' ਘਰ ਦੀ ਮਾਲਕਣ ਨੇ ਕਿਹਾ, 'ਓਹ ਕਿੰਨੀ ਸ਼ੁਭ ਗੱਲ ਏ ! ਇਸ ਘਰ ਦਾ ਮਾਲਕ ਤੀਰਥਯਾਤਰਾ 'ਤੇ ਗਿਆ ਏ, ਬਾਰਾਂ ਸਾਲ ਜਾਂ ਇਸ ਤੋਂ ਵੀ ਵੱਧ ਦਾ ਸਮਾਂ ਹੋ ਗਿਆ ਏ, ਪਰ ਹਾਲੇ ਤਕ ਵਾਪਸ ਨਹੀਂ ਆਇਆ ਤੇ ਮੈਂ ਰੋਂਦੀ ਰਹਿੰਦੀ ਹਾਂ,' ਤੇ ਉਹ ਰੋਣ ਲੱਗ ਪਈ। 'ਓਹ, ਨਾ ਰੋਵੋ, ਦੇਵੀ,' ਈਸ਼ਵਰ ਭੱਟ ਨੇ ਕਿਹਾ। ਰੋਟੀ ਖਾਣ ਅਤੇ ਆਰਾਮ ਕਰਨ ਤੋਂ ਬਾਅਦ ਉਸਨੇ ਉਸ ਔਰਤ ਨੂੰ ਬੁਲਾਇਆ ਅਤੇ ਰਾਮ-ਕਥਾ ਸੁਣਾਈ। ਫਿਰ ਉਹ ਪੱਛਮ ਵੱਲ ਚਲਾ ਗਿਆ - ਈਸ਼ਵਰ ਭੱਟ ਚਲਾ ਗਿਆ।

"ਜਦੋਂ ਉਹ ਮੀਲਾਂ ਮੀਲ ਤੁਰਿਆ ਗਿਆ ਤਾਂ ਦਿਨ ਗਰਮੀ ਦੀ ਤਪਸ਼ ਅਤੇ ਰਾਤਾਂ ਸਰਦੀ ਦੀ ਠੰਡ ਵਿੱਚ ਵਟ ਗਈਆਂ - ਫਿਰ ਵੀ ਉਹ ਤੁਰਦਾ ਗਿਆ, ਬਨਾਰਸ ਵੱਲ।

"ਜਦੋਂ ਉਹ ਦੂਰ, ਬਹੁਤ ਦੂਰ ਨਿਕਲ ਗਿਆ ਤਾਂ ਉਹ ਕਣਕ ਦੇ ਇੱਕ ਇੱਕਲੇ ਖੇਤ ਕੋਲ ਪਹੁੰਚਿਆ। ਇਕ ਆਵਾਜ਼ ਆਈ, 'ਯਾਤਰੀ, ਰੁਕ ਜਾ।' ਤੇ ਉਹ ਰੁਕ ਗਿਆ। ਖੇਤ ਦਾ ਮਾਲਕ, ਇੱਕ ਬੁੱਢਾ ਆਦਮੀ, ਅੰਨ੍ਹਾ ਸੀ। ਉਸਦਾ ਪੁੱਤਰ ਯਾਤਰਾ 'ਤੇ ਗਿਆ ਹੋਇਆ ਸੀ ਅਤੇ ਕਈ ਮਹੀਨਿਆਂ ਤੋਂ ਉਸਦੀ ਕੋਈ ਖ਼ਬਰ ਨਹੀਂ ਸੀ ਆਈ। ਉਸਦੀ ਪਤਨੀ ਅਤੇ ਪਿਤਾ ਉਸਦੇ ਵਾਪਸ ਆਉਣ ਦੀ ਉਡੀਕ ਕਰ ਰਹੇ ਸਨ। ਇਸ ਦੌਰਾਨ ਖੇਤ ਵਿੱਚ ਘਾਹ-ਫੂਸ ਉਗ ਆਇਆ ਸੀ ਅਤੇ ਉਥੇ ਤੋਤਿਆਂ ਨੇ ਕਬਜ਼ਾ ਕਰ ਰੱਖਿਆ ਸੀ। ਖੇਤ ਵਿੱਚ ਅਣਗਿਣਤ ਤੋਤੇ ਸਨ। 'ਬੁੱਢਾ ਪਿਤਾ ਕੋਠੇ

'ਤੇ ਬੈਠਾ ਚੀਕਦਾ ਰਹਿੰਦਾ ਏ, 'ਬੁੱਢੇ ਦੀ ਨੂੰਹ ਨੇ ਦੱਸਿਆ, 'ਪਰ ਇਹ ਤੋਤੇ ਬਹੁਤ ਚਲਾਕ ਨੇ। ਇਹ ਚਾਰੇ ਪਾਸਿਉਂ ਧਾਵਾ ਬੋਲਦੇ ਨੇ ਤੇ ਪਿਤਾ ਜੀ ਅੰਨ੍ਹੇ ਹਨ। ਅਸੀਂ ਕੀ ਕਰ ਸਕਦੇ ਹਾਂ ?' ਤਦ ਈਸ਼ਵਰ ਭੱਟ ਉਥੇ ਹੀ ਬੈਠ ਗਿਆ ਅਤੇ ਉਹਨਾਂ ਨੂੰ ਰਾਮ-ਕਥਾ ਸੁਣਾਈ। 'ਹੇ ਰਾਮ, ਹੇ ਰਾਮ, ਸਾਨੂੰ ਧਨਦੌਲਤ ਦਿਓ, ਸ਼ਾਨ-ਸ਼ੌਕਤ ਦਿਓ, ਸਾਨੂੰ ਅੱਠੇ ਅਮੀਰਾਨਾ ਠਾਠ-ਬਾਠ ਦਿਓ, ਸਾਨੂੰ ਇੱਕ ਵਾਰਸ ਦਿਓ, ਸਾਨੂੰ ਇੱਕ ਘਰ, ਪੂਜਾ ਸਥਾਨ, ਜ਼ਮੀਨ ਅਤੇ ਬਾਗ਼ ਦਿਓ ; ਜੋ ਦੂਰ ਦੇਸ਼ਾਂ ਨੂੰ ਗਏ ਹਨ ਉਹ ਘਰ ਵਾਪਸ ਆਉਣ, ਸਰੀਰ ਰਿਸ਼ਟਪੁਸ਼ਟ ਅਤੇ ਨਿਰਦੋਸ਼ ਹੋਣ ; ਅੰਨ੍ਹੇ ਨੂੰ ਅੱਖਾਂ, ਲੰਗੜੇ ਨੂੰ ਲੱਤਾਂ ਅਤੇ ਗੁੰਗੇ ਨੂੰ ਜ਼ਬਾਨ ਦਿਓ। ਰਾਮ, ਸ੍ਰੀਰਾਮ ਸਾਨੂੰ ਦਰਸ਼ਨ ਦਿਓ ਅਤੇ ਸਾਡੇ 'ਤੇ ਕਿਰਪਾ ਕਰੋ। ਤੇ ਪੁੱਤਰੀ', ਈਸ਼ਵਰ ਭੱਟ ਨੇ ਘਰ ਦੀ ਨੂੰਹ ਨੂੰ ਕਿਹਾ, 'ਹਰ ਸਨਿੱਚਰਵਾਰ ਰਾਮਕਥਾ ਕਰਿਆ ਕਰ – ਇਸ ਨਾਲ ਤੁਹਾਡਾ ਕਲਿਆਣ ਹੋਵੇਗਾ।' ਤੇ ਅਨੇਕਾਂ ਸ਼ੁਭਕਾਮਨਾਵਾਂ ਕਰਦਾ ਹੋਇਆ ਉਹ ਉਥੋਂ ਅਗਾਂਹ ਚੱਲ ਪਿਆ।

"ਜਦੋਂ ਉਹ ਦੂਰ ਤੇ ਬਹੁਤ ਦੂਰ ਜਾ ਚੁੱਕਿਆ ਤਾਂ ਉਹ ਜੰਗਲ ਵਿੱਚ ਇੱਕ ਖੁੱਲ੍ਹੀ ਚਰਾਗਾਹ ਵਿੱਚ ਪਹੁੰਚਿਆ। ਜਦੋਂ ਉਹ ਉਥੇ ਖੜਾ ਸੀ ਤਾਂ ਬਿਜਲੀ ਦੀ ਚਮਕ ਅਤੇ ਬੱਦਲਾਂ ਦੀ ਗੜ-ਗੜਾਹਟ ਦਰਮਿਆਨ ਉਸਨੂੰ ਉਹ ਦਿਖਾਈ ਦਿੱਤੇ ; ਉਥੇ ਉਹ ਖੜੇ ਸਨ, ਰਾਮ, ਸੀਤਾ, ਲਕਸ਼ਮਣ, ਭਰਤ, ਸ਼ਤਰੂਘਣ ਅਤੇ ਉਹਨਾਂ ਦੇ ਪਿੱਛੇ ਸਵਾਮੀਭਗਤ ਹਨੂਮਾਨ। ਸਾਰਾ ਵਾਤਾਵਰਣ ਸੰਗੀਤਮਈ ਸੀ। ਪ੍ਰਭੂ ਦੇ ਮੁੱਖੜੇ ਉਪਰ ਪਵਿੱਤਰ ਆਭਾ ਸੀ। ਹਵਾ ਵਿੱਚ ਫੁੱਲ ਅਤੇ ਪੱਤੀਆਂ ਉਡ-ਉਡ ਕੇ ਧਰਤੀ ਉਪਰ ਵਰ੍ਹ ਰਹੀਆਂ ਸਨ। ਈਸ਼ਵਰ ਭੱਟ ਨੇ ਡੰਡੌਤ-ਪ੍ਰਣਾਮ ਕੀਤਾ ਅਤੇ ਉਠਿਆ। ਜਦੋਂ ਉਹ ਖੜਾ ਹੋਇਆ ਤਾਂ ਦਇਆ ਦੇ ਮਾਲਕ ਪ੍ਰਭੂ ਨੇ ਉਸਨੂੰ ਆਸ਼ੀਰਵਾਦ ਦਿੱਤਾ ਅਤੇ ਕਿਹਾ, 'ਤੁਹਾਡੀ ਤੀਰਥਯਾਤਰਾ ਪੂਰੀ ਹੋ ਗਈ ਏ, ਹੁਣ ਤੀਰਥਯਾਤਰੀ ਨੂੰ ਆਪਣੇ ਘਰ-ਗ੍ਰਿਹਸਥ ਵਿੱਚ ਵਾਪਸ ਚਲੇ ਜਾਣਾ ਚਾਹੀਦਾ ਏ।' ਤਦ ਪ੍ਰਭੂ ਦੇ ਦਰਸ਼ਨ ਦਾ ਧਿਆਨ ਕਰਦੇ ਹੋਏ ਈਸ਼ਵਰ ਭੱਟ ਦੱਖਣ ਦਿਸ਼ਾ ਵੱਲ ਮੁੜ ਗਿਆ, ਮਨ ਵਿੱਚ ਅਰਦਾਸ ਕਰਦਾ ਹੋਇਆ। ਸਾਰਾ ਸੰਸਾਰ ਉਸਨੂੰ ਪਵਿੱਤਰ, ਰੌਸ਼ਨਮਈ ਅਤੇ ਸ੍ਰੇਸ਼ਟ ਵਿਖਾਈ ਦਿੱਤਾ।

"ਹੁਣ ਜਦੋਂ ਉਹ ਵਾਪਸ ਆਇਆ ਤਾਂ ਉਹ ਅੰਨ੍ਹੇ ਆਦਮੀ ਅਤੇ ਉਸਦੇ ਖੇਤਾਂ ਕੋਲ ਪਹੁੰਚਿਆ। 'ਹੇ ਬ੍ਰਾਹਮਣ, ਸ੍ਰੀਮਾਨ ਬ੍ਰਾਹਮਣ, ਆਪਦੇ ਦੁਬਾਰਾ ਦਰਸ਼ਨ ਕਰ ਕੇ ਕਿੰਨਾ ਚੰਗਾ ਲੱਗ ਰਿਹਾ ਏ। ਜਿਉਂ ਹੀ ਆਪ ਰਾਮਕਥਾ ਸੁਣਾ ਕੇ ਇਥੋਂ ਗਏ, ਮੇਰੇ ਸਹੁਰਾ ਜੀ, ਜੋ ਚਾਲ੍ਹੀ ਸਾਲ ਤੋਂ ਵੀ ਵੱਧ ਸਮੇਂ ਤੋਂ ਅੰਨ੍ਹੇ ਸਨ, ਝੱਟ ਸੁਜਾਖੇ ਹੋ ਗਏ। "ਉਹ ਰਹੇ ਤੋਤੇ," ਉਸਨੇ ਕਿਹਾ ; ਹੁਣ ਉਹ ਤੋਤਿਆਂ 'ਤੇ ਗੁਲੇਲ ਚਲਾਉਂਦੇ ਹਨ ਤੇ ਤੋਤੇ ਉਡ ਜਾਂਦੇ ਹਨ। ਸ੍ਰੀਮਾਨ, ਅਸੀਂ ਉਤਰ ਅਤੇ ਪੱਛਮ ਦਿਸ਼ਾ ਵਿੱਚ ਵੇਖਦੇ ਰਹੇ ਕਿ ਵਾਪਸ ਆਉਣ ਵਾਲਾ ਤੀਰਥਯਾਤਰੀ ਘਰ ਪਰਤੇ ; ਅਤੇ ਸ੍ਰੀਮਾਨ, ਸਾਡੇ ਮਹਿਮਾਨ,' ਘਰ ਦੀ ਨੂੰਹ ਨੇ ਕਿਹਾ, 'ਕਿਰਪਾ ਕਰ ਕੇ ਆਸਣ ਗ੍ਰਹਿਣ ਕਰੋ।' ਤੇ ਉਸਨੇ ਬ੍ਰਾਹਮਣ ਲਈ ਚਾਂਦੀ ਦੇ ਭਾਂਡਿਆਂ ਵਿੱਚ ਭੋਜਨ ਪਰੋਸਿਆ। ਈਸ਼ਵਰ ਭੱਟ ਨੇ ਕਿਹਾ, 'ਕਮਾਲ ਏ, ਕਮਾਲ ਏ !' ਜਦੋਂ ਉਹ ਭੋਜਨ ਕਰਕੇ ਹੱਥ ਧੋ ਚੁੱਕਿਆ ਤਾਂ ਉਹ ਬਰਾਂਡੇ ਵਿੱਚ

ਬੈਠ ਗਿਆ ਅਤੇ ਉਸਨੇ ਫਿਰ ਰਾਮਕਥਾ ਸੁਣਾਈ। ਉਸਨੇ ਕਥਾ ਸਮਾਪਤ ਕੀਤੀ ਹੀ ਸੀ ਕਿ ਬੁੱਢੇ ਦਾ ਪੁੱਤਰ, ਹੱਥ ਵਿੱਚ ਝੋਲਾ-ਡੰਡਾ ਲਈ, ਨੰਗੇ ਪੈਰ, ਮਿੱਟੀ ਨਾਲ ਲਿੱਬੜੇ ਕੱਪੜਿਆਂ ਵਿੱਚ ਲੰਮੀ ਤੀਰਥਯਾਤਰਾ ਤੋਂ ਵਾਪਸ ਆ ਗਿਆ। ਜਿਉਂ ਹੀ ਉਹ ਘਰ ਵਿੱਚ ਦਾਖ਼ਲ ਹੋਇਆ ਤਾਂ ਉਸਨੇ ਕਿਹਾ, 'ਪਿਤਾ ਜੀ, ਆਪ ਵੇਖ ਸਕਦੇ ਹੋ।' ਤੇ ਪਿਤਾ ਨੇ ਕਿਹਾ, 'ਹਾਂ ਮੈਂ ਵੇਖ ਸਕਦਾ ਹਾਂ ਕਿਉਂਕਿ ਮੈਂ ਰਾਮਕਥਾ ਸੁਣੀ ਹੈ।' ਉਹਨਾਂ ਨੂੰ ਫਿਰ ਕਥਾ ਸੁਣਾ ਕੇ ਈਸ਼ਵਰ ਭੱਟ ਘਰ ਵੱਲ ਚੱਲ ਪਿਆ।

"ਚੱਲਦੇ-ਚੱਲਦੇ ਈਸ਼ਵਰ ਭੱਟ ਜੰਗਲਾਂ, ਨਦੀਆਂ ਅਤੇ ਅਨੇਕਾਂ ਭਿਆਨਕ ਥਾਵਾਂ ਨੂੰ ਪਾਰ ਕਰਦਾ ਹੋਇਆ ਕਈ ਦਿਨ ਅਤੇ ਰਾਤਾਂ ਤੋਂ ਬਾਅਦ ਉਹ ਉਸ ਥਾਂ ਪਹੁੰਚਿਆ ਜਿੱਥੇ ਉਹ ਇਕੱਲੀ ਔਰਤ ਰਹਿੰਦੀ ਸੀ। 'ਹੇ ਵਿਦਵਾਨ ਅਤੇ ਸੁਭਾਗਮਈ ਬ੍ਰਾਹਮਣ, ਜਿਉਂ ਹੀ ਆਪ ਉੱਤਰ ਦਿਸ਼ਾ ਵੱਲ ਮੁੜੇ, ਮੇਰਾ ਪਤੀ ਪੱਛਮ ਦਿਸ਼ਾ ਵੱਲੋਂ ਵਾਪਸ ਆ ਗਿਆ।' ਉਹ ਦੋਵੇਂ ਈਸ਼ਵਰ ਭੱਟ ਦੇ ਸਾਹਮਣੇ ਖੜ੍ਹੇ ਹੋ ਗਏ। ਔਰਤ ਨੇ ਈਸ਼ਵਰ ਭੱਟ ਨੂੰ ਅਨੇਕਾਂ ਪਕਵਾਨ ਪਰੋਸੇ ਅਤੇ ਉਸਦੇ ਪਤੀ ਨੇ ਮੋਰਪੰਖ ਦੇ ਪੱਖੇ ਨਾਲ ਹਵਾ ਕੀਤੀ। ਜਦੋਂ ਉਹ ਭੋਜਨ ਕਰ ਕੇ ਹੱਥ-ਮੂੰਹ ਧੋ ਚੁੱਕਿਆ ਅਤੇ ਸੁਪਾਰੀ ਅਤੇ ਉਪਹਾਰ ਲੈ ਚੁੱਕਿਆ ਤਾਂ ਉਸਨੇ ਫਿਰ ਉਸ ਦੰਪਤੀ ਨੂੰ ਰਾਮਕਥਾ ਸੁਣਾਈ। 'ਰਾਮ, ਰਾਮ..... ।'

"ਫਿਰ ਉਹ ਉਥੋਂ ਚੱਲ ਪਿਆ। ਵਰਖਾ ਰੁੱਤ ਆਈ। ਉਸਨੇ ਰੁੱਖਾਂ ਵਿੱਚ ਨਵੀਆਂ-ਨਵੀਆਂ ਟਹਿਣੀਆਂ, ਤਾਜ਼ੇ ਧੋਤੇ ਹੋਏ ਖੰਭਾਂ ਵਾਲੇ ਪੰਛੀ ਅਤੇ ਲਹਿਲਹਾਉਂਦੀਆਂ ਫ਼ਸਲਾਂ ਵਾਲੇ ਖੇਤ ਵੇਖੇ। ਉਹ ਘਰ ਦੇ ਨਜ਼ਦੀਕ ਆਉਣ ਲੱਗਾ ਅਤੇ ਜਦੋਂ ਉਸਨੇ ਆਪਣੇ ਜਵਾਈ ਦੇ ਆਸ਼ਰਮ ਵਿੱਚ ਕਦਮ ਰੱਖਿਆ ਤਾਂ ਉਸਦੀ ਪੁੱਤਰੀ ਅਤੇ ਦੋਹਤੇ-ਦੋਹਤੀਆਂ ਨਾਲ ਘਰ ਚਹਿਕ ਰਿਹਾ ਸੀ। ਪੁੱਤਰੀ ਅਤੇ ਜਵਾਈ ਵਲੋਂ ਭੇਟਾਂ ਸਵੀਕਾਰ ਕਰਨ ਪਿੱਛੋਂ ਅਤੇ ਬੱਚਿਆਂ ਨੂੰ ਆਸ਼ੀਰਵਾਦ ਦੇਣ ਤੋਂ ਬਾਅਦ ਜਦੋਂ ਉਹ ਜਾਣ ਲਈ ਉਠਿਆ ਤਾਂ ਪੁੱਤਰੀ ਨੇ ਕਿਹਾ, 'ਮੇਰੀ ਬੇਰਹਿਮ ਮਾਂ ਨੂੰ ਕਹਿਣਾ, ਮੈਂ ਸੁਖੀ ਹਾਂ।' ਤੇ ਈਸ਼ਵਰ ਭੱਟ ਨੇ ਕਿਹਾ, 'ਨਹੀਂ, ਨਹੀਂ, ਇੰਜ ਨਹੀਂ ਕਹੀਦਾ। ਆਖ਼ਰ ਉਸਨੇ ਤੈਨੂੰ ਜਨਮ ਦਿੱਤਾ ਏ, ਪੁੱਤਰੀ, ਆਪਣੀ ਮਾਂ ਲਈ ਕੋਈ ਅਸ਼ੁਭ ਬਚਨ ਨਹੀਂ ਬੋਲਦਾ।' ਪੁੱਤਰੀ ਨੇ ਕਿਹਾ, 'ਜਿਵੇਂ ਆਪ ਕਹੋ, ਪਿਤਾਜੀ ;" ਉਹ ਆਸ਼ਰਮ ਦੇ ਤਲਾਅ ਕੋਲ ਬੈਠ ਗਿਆ ਅਤੇ ਉਹਨਾਂ ਨੂੰ ਰਾਮਕਥਾ ਸੁਣਾਈ। 'ਰਾਮ, ਰਾਮ..... ' ਛੇਤੀ, ਬਹੁਤ ਛੇਤੀ ਉਹ ਆਪਣੇ ਘਰ ਪਹੁੰਚੇਗਾ ਅਤੇ ਜਿਨ੍ਹਾਂ ਅੱਖਾਂ ਨੇ ਭਗਵਾਨ ਦੇ ਦਰਸ਼ਨ ਕੀਤੇ ਹਨ, ਉਹਨਾਂ ਨਾਲ ਆਪਣੇ ਪੁੱਤਰ, ਬ੍ਰਹਮ ਭੱਟ, ਆਪਣੀ ਪਤਨੀ, ਪਸ਼ੂਆਂ ਅਤੇ ਨੌਂ ਥੰਮ੍ਹਾਂ ਵਾਲੇ ਘਰ ਨੂੰ ਵੇਖੇਗਾ।

"ਪਰੰਤੂ ਘਰ ਤੋਂ ਯਾਤਰੀ ਦੇ ਚਲੇ ਜਾਣ ਪਿੱਛੋਂ ਸੋਮਵਾਰ, ਮੰਗਲਵਾਰ ਅਤੇ ਬੁੱਧਵਾਰ ਆਇਆ, ਫਿਰ ਵੀਰਵਾਰ ਅਤੇ ਔਰਤਾਂ ਲਈ ਮੰਗਲਮਈ ਸ਼ੁੱਕਰਵਾਰ ! ਸਨਿੱਚਰਵਾਰ ਨੂੰ ਬ੍ਰਹਮ ਭੱਟ ਨੇ ਕਿਹਾ, 'ਮਾਂ ਆਓ, ਅੱਜ ਸਨਿੱਚਰਵਾਰ ਏ, ਅਸੀਂ ਰਾਮਕਥਾ ਦਾ ਪਾਠ ਕਰਾਂਗੇ' ਪਰੰਤੂ ਉਸਦੀ ਮਾਂ ਨੇ ਕਿਹਾ, ਪੁੱਤਰ ਥੋੜ੍ਹੀ ਦੇਰ ਰੁਕ, ਮੈਂ ਪਸ਼ੂਆਂ ਨੂੰ ਚੌਲਾਂ

ਦਾ ਪਾਣੀ ਦੇ ਲਵਾਂ, ਛੱਟਣ ਲਈ ਝੋਨਾ ਤੋਲ ਲਵਾਂ।' ਤੇ ਇੰਜ ਕਦੇ ਇਹ ਤੇ ਕਦੇ ਉਹ ਕਰਦੇ ਹੋਏ ਸਵੇਰ ਨਿਕਲ ਗਈ, ਸ਼ਾਮ ਹੋ ਗਈ ਅਤੇ ਰਾਮਕਥਾ ਦਾ ਪਾਠ ਨਾ ਹੋਇਆ। ਅਗਲੇ ਦਿਨ ਐਤਵਾਰ ਸੀ ਅਤੇ ਫਿਰ ਸੋਮਵਾਰ, ਮੰਗਲਵਾਰ, ਬੁੱਧਵਾਰ,ਵੀਰਵਾਰ ਆਇਆ...... ਤੇ ਸਨਿੱਚਰਵਾਰ ਵਾਲੇ ਦਿਨ ਮਾਂ ਨੇ ਕਿਹਾ, 'ਪੁੱਤਰ, ਆਓ, ਅੱਜ ਸਨਿੱਚਰਵਾਰ ਏ, ਸਾਨੂੰ ਰਾਮਕਥਾ ਕਰਨੀ ਚਾਹੀਦੀ ਏ।' ਪੁੱਤਰ ਨੇ ਕਿਹਾ, 'ਮੈਂ ਖੇਤਾਂ ਵੱਲ ਜਾਣਾਂ ਏ ਤੇ ਬਿਜਾਈ ਤੇ ਖਾਦ ਪਾਉਣ ਤੇ ਖਾਲਾਂ ਦੀ ਮੁਰਮੰਤ ਦਾ ਕੰਮ ਵੇਖਣਾ ਏ।' ਇੰਜ ਦਿਨ ਨਿਕਲ ਗਿਆ, ਸ਼ਾਮ ਪੈ ਗਈ ਅਤੇ ਪੁੱਤਰ ਖੇਤਾਂ ਤੋਂ ਵਾਪਸ ਨਾ ਆਇਆ। ਜਦੋਂ ਉਹ ਵਾਪਸ ਘਰ ਆਇਆ ਤਾਂ ਬਹੁਤ ਥੱਕਿਆ ਹੋਇਆ ਸੀ, ਉਸਨੂੰ ਸਾਹ ਚੜ੍ਹਿਆ ਹੋਇਆ ਸੀ, ਅਤੇ ਉਸਦਾ ਚਿਹਰਾ ਮਿੱਟੀ-ਘੱਟੇ ਅਤੇ ਪਸੀਨੇ ਨਾਲ ਲੱਥਪੱਥ ਸੀ। ਬ੍ਰਹਮਭੱਟ ਨੇ ਹੱਥ-ਮੂੰਹ ਧੋਤਾ ਅਤੇ ਰਸੋਈ ਵਿੱਚ ਆਇਆ। 'ਵਿਚਾਰਾ ਬੱਚਾ, ਕਿੰਨਾ ਥੱਕਿਆ ਹੋਇਆ ਏ,' ਮਾਂ ਨੇ ਕਿਹਾ ; ਤੇ ਰਾਮਕਥਾ ਫਿਰ ਨਾ ਸੁਣੀ ਗਈ।

"ਸ਼ਨੀਵਾਰ ਚਲਾ ਗਿਆ ਅਤੇ ਫਿਰ ਐਤਵਾਰ, ਸੋਮਵਾਰ ਵੀ ਅਤੇ ਜਦੋਂ ਫਿਰ ਸ਼ਨੀਵਾਰ ਆਇਆ ਤਾਂ ਕਥਾ ਨਾ ਸੁਣੀ ਗਈ। ਹਫ਼ਤੇ ਤੇ ਹਫ਼ਤੇ ਲੰਘ ਗਏ ਅਤੇ ਹਮੇਸ਼ਾ ਕਦੇ ਪਸ਼ੂਆਂ ਦੀ ਦੇਖਭਾਲ ਕਰਨੀ ਹੁੰਦੀ ਸੀ ਅਤੇ ਕਦੇ ਬਿਜਾਈ ਕਰਨੀ ਹੁੰਦੀ ਸੀ। ਵਾੜੇ ਦੀ ਛੱਤ ਅਤੇ ਘਰ ਦੇ ਥੰਮ੍ਹ ਡਿਗਣੇ ਸ਼ੁਰੂ ਹੋ ਗਏ ਅਤੇ ਕੰਧਾਂ ਵਿੱਚ ਦਰਾੜਾਂ ਪੈ ਗਈਆਂ, ਖੇਤ ਬੰਜਰ ਹੋ ਗਏ, ਫਿਰ ਵੀ ਰਾਮਕਥਾ ਨਾ ਕਹੀ-ਸੁਣੀ ਗਈ। ਬੀਮਾਰੀ ਅਤੇ ਬੁਢਾਪੇ ਨੇ ਘੇਰ ਲਿਆ, ਮਕਾਨ ਢਹਿ ਗਿਆ ਅਤੇ ਜ਼ਮੀਨਾਂ ਵਿਕ ਗਈਆਂ, ਰੋਗਾਂ ਨਾਲ ਪਸ਼ੂ ਮਰ ਗਏ, ਪੁੱਤਰ ਦੇ ਚਿਹਰੇ 'ਤੇ ਦਾੜ੍ਹੀ ਦੇ ਕੰਡੇ ਵਿਖਾਈ ਦੇਣ ਲੱਗੇ - ਤੇ ਪਿਤਾ ਤੀਰਥ-ਯਾਤਰਾ ਤੋਂ ਵਾਪਸ ਨਹੀਂ ਆਇਆ।

"ਇੱਕ ਦਿਨ ਉਧਰੋਂ ਦੀ ਲੰਘਦੇ ਹੋਏ ਯਾਤਰੂਆਂ ਨੇ ਸੂਚਨਾ ਦਿੱਤੀ ਕਿ ਤੀਰਥਯਾਤਰੀ ਪਿੰਡ ਵਾਪਸ ਆ ਰਿਹਾ ਹੈ - ਤੇ ਸਭ ਲੋਕ ਬੰਸਰੀ ਅਤੇ ਪੱਗ, ਫੁੱਲਾਂ ਦਾ ਹਾਰ ਅਤੇ ਛਤਰੀ ਲੈ ਕੇ ਪਿੰਡ ਦੇ ਦਰਵਾਜ਼ੇ 'ਤੇ ਆ ਗਏ। ਉਹ ਉਥੇ ਸੀ, ਵਾਪਸ ਆਇਆ ਤੀਰਥਯਾਤਰੀ ਜਿਸਨੇ ਸ਼੍ਰੀਰਾਮ ਦੇ ਦਰਸ਼ਨ ਕੀਤੇ ਸਨ। ਈਸ਼ਵਰ ਭੱਟ ਦੇ ਚਿਹਰੇ ਉਪਰ ਲੱਖਾਂ ਸੂਰਜਾਂ ਦਾ ਤੇਜ ਸੀ ਅਤੇ ਉਹ ਨਾ ਤਾਂ ਬੁੱਢਾ ਹੋਇਆ ਸੀ ਅਤੇ ਨਾ ਹੀ ਜਵਾਨ, ਉਸ ਦੀ ਨਜ਼ਰ ਟਿਕੀ ਹੋਈ ਅਤੇ ਅੱਖਾਂ ਕਿਰਪਾਲੂ ਸਨ। ਜਦੋਂ ਭਾਗੀਰਥੀ ਉਸਦੇ ਪੈਰਾਂ 'ਤੇ ਡਿਗੀ ਅਤੇ ਉਠੀ ਤਾਂ ਉਸਨੇ ਪੁੱਛਿਆ, 'ਦੇਵੀ, ਤੁਸੀਂ ਕੌਣ ਹੋ ?' ਕਿਉਂਕਿ ਉਹ ਫਟੇਹਾਲ ਵਿੱਚ ਸੀ। ਅਤੇ ਜਦੋਂ ਬ੍ਰਹਮ ਭੱਟ ਨੇ ਆਪਣੇ ਪਿਤਾ ਦੇ ਪੈਰਾਂ ਵਿੱਚ ਡੰਡੌਤ ਪ੍ਰਣਾਮ ਕੀਤਾ ਅਤੇ ਉਠਿਆ ਤਾਂ ਵਾਪਸ ਆਉਣ ਵਾਲੇ ਤੀਰਥਯਾਤਰੀ ਨੇ ਪੁੱਛਿਆ, 'ਸ਼੍ਰੀਮਾਨ, ਤੁਸੀਂ ਕੌਣ ਹੋ ?' ਕਿਉਂਕਿ ਉਸਦੀ ਦਾੜ੍ਹੀ ਵਧੀ ਹੋਈ ਸੀ, ਬਹੁਤ ਸਾਰੇ ਦੰਦ ਟੁੱਟ ਚੁੱਕੇ ਸਨ ਅਤੇ ਉਹ ਬਹੁਤ ਕਮਜ਼ੋਰ ਵਿਖਾਈ ਦੇ ਰਿਹਾ ਸੀ। 'ਪਿਤਾ ਜੀ, ਮੈਂ ਆਪਦਾ ਪੁੱਤਰ ਹਾਂ', ਬ੍ਰਹਮ ਭੱਟ ਨੇ ਕਿਹਾ। ਈਸ਼ਵਰ ਭੱਟ ਏਨਾ ਦੁਖੀ ਹੋਇਆ ਕਿ ਰੋ ਪਿਆ ਅਤੇ ਪੁੱਛਿਆ, 'ਪੁੱਤਰ, ਇਹ ਸਭ ਕਿਵੇਂ ਹੋਇਆ ?' ਤਦ ਉਹਨਾਂ ਨੇ ਉਸਨੂੰ ਸਭ ਕੁਝ ਦੱਸਿਆ, 'ਹੇ ਗ੍ਰਹਿਸਵਾਮੀ ਇਹ ਇੰਜ ਹੋਇਆ, ਇੰਜ ਇਹ ਸੀ ਅਤੇ ਇਹ

ਹੈ ।' ਗ੍ਰਹਿਸਵਾਮੀ ਨੇ ਕਿਹਾ, 'ਮੈਨੂੰ ਬਹੁਤ ਦੁੱਖ ਹੋਇਆ ਏ । ਕੀ ਤੁਸਾਂ ਸ਼ਨੀਵਾਰ ਨੂੰ ਰਾਮਕਥਾ ਕੀਤੀ ਸੀ ?' ਤਦ ਬ੍ਰਹਮਭੱਟ ਨੇ ਕਿਹਾ, 'ਨਹੀਂ, ਪਿਤਾ ਜੀ, ਜਦੋਂ ਮੈਂ ਮਾਂ ਨੂੰ ਕਿਹਾ ਤਾਂ ਉਹ ਰਸੋਈ ਵਿੱਚ ਰੁੱਝੀ ਹੋਈ ਸੀ ਅਤੇ ਜਦੋਂ ਉਸਨੇ ਮੈਨੂੰ ਕਿਹਾ, "ਪੁੱਤਰ ਅੱਜ ਸ਼ਨੀਵਾਰ ਏ, ਰਾਮਕਥਾ ਦਾ ਦਿਨ," ਤਾਂ ਮੈਂ ਖੇਤਾਂ ਵਿੱਚ ਜਾਣਾ ਸੀ । ਇੰਜ, ਕਦੇ ਇਹ ਤੇ ਕਦੇ ਉਹ, ਕਰਦੇ-ਕਰਦੇ ਹਰ ਹਫ਼ਤਾ ਲੰਘਦਾ ਗਿਆ ।' ਤੇ ਮਾਂ ਨੇ ਕਿਹਾ, 'ਨੌਂ ਥੰਮ੍ਹਾਂ ਵਾਲਾ ਘਰ ਢਹਿ ਰਿਹਾ ਏ ਅਤੇ ਸਾਰੇ ਪਸ਼ੂ ਮਰ ਗਏ ਨੇ । ਹਾਇ ! ਹਾਇ !' ਉਹ ਰੋਣ ਲੱਗ ਪਈ । ਈਸ਼ਵਰ ਭੱਟ ਨੇ ਕਿਹਾ, 'ਦੂਰ ਫਿੱਟੇ-ਮੂੰਹ ਤੁਹਾਡਾ', ਤੇ ਉਹਨਾਂ ਨੂੰ ਉਥੇ, ਉਸੇ ਵਕਤ, ਰਾਮਕਥਾ ਸੁਣਾਈ । 'ਰਾਮ, ਰਾਮ.......'

"ਤੇ ਜਿਉਂ ਹੀ ਉਸਨੇ ਉਹਨਾਂ ਨੂੰ ਰਾਮਕਥਾ ਸੁਣਾਉਣੀ ਸ਼ੁਰੂ ਕੀਤੀ, ਮਕਾਨ ਆਪਣੇ ਥੰਮ੍ਹਾਂ ਉਪਰ ਖਲੋ ਗਿਆ ਅਤੇ ਦਾਣਿਆਂ ਵਾਲਾ ਭੜੋਲਾ ਵੀ ਉਠ ਖਲੋਤਾ; ਚਮਕਦਾਰ ਲਾਲ ਵਾੜੇ ਵਿੱਚ ਪਸ਼ੂ ਰੰਭਣ ਲੱਗ ਪਏ । ਉਥੇ ਨੌਕਰ - ਚਾਕਰ ਅਤੇ ਕਰਿੰਦੇ ਸਨ । ਗੱਡੀਘਰ ਵਿੱਚ ਗੱਡੀਆਂ ਅਤੇ ਰੱਥਾਂ ਦੀ ਭਰਮਾਰ ਹੋ ਗਈ । ਚਾਰ ਸਫ਼ੈਦ ਘੋੜਿਆਂ ਵਾਲਾ ਇੱਕ ਰੱਥ ਪਿੰਡ ਦੇ ਦਰਵਾਜ਼ੇ ਕੋਲ ਖੜਾ ਸੀ ਅਤੇ ਸੰਗੀਤ ਦੇ ਨਾਲ ਨਾਲ ਜਲੂਸ ਦੀ ਸ਼ਕਲ ਵਿੱਚ ਪਿੰਡ ਵਾਸੀ ਵਾਪਸ ਆਉਣ ਵਾਲੇ ਤੀਰਥ-ਯਾਤਰੀ ਨੂੰ ਉਸਦੇ ਘਰ ਵੱਲ ਲੈ ਤੁਰੇ । ਪੁੱਤਰ ਜਵਾਨ ਦਿਖਾਈ ਦੇਣ ਲੱਗ ਪਿਆ ਅਤੇ ਪਤਨੀ ਦੇ ਚਿਹਰੇ ਉਪਰ ਪਵਿੱਤਰ ਆਭਾ ਦੇ ਮੰਗਲਕਾਰੀ ਚਿੰਨ੍ਹ ਚਮਕ ਉਠੇ । ਤਦ ਔਰਤ ਨੇ ਪੁੱਛਿਆ, 'ਉਹ ਕਿਵੇਂ ਏ, ਮੇਰੀ ਪੁੱਤਰੀ ?' ਤੇ ਬ੍ਰਾਹਮਣ ਨੇ ਉਤਰ ਦਿੱਤਾ, 'ਉਹ ਸਭ ਬਹੁਤ ਸੁਖੀ ਨੇ, ਮੈਂ ਇਕ-ਯੋਗ ਸੰਨਿਆਸੀ ਨਾਲ ਉਸਦਾ ਵਿਆਹ ਕਰ ਦਿੱਤਾ ਸੀ । ਉਹਨਾਂ ਦੇ ਕਈ ਬੱਚੇ ਤੇ ਇਕ ਸੁੰਦਰ ਘਰ ਏ ।' ਹੁਣ ਸੰਗੀਤਕਾਰ ਅਤੇ ਚਾਰੇ ਚਿੱਟੇ ਘੋੜੇ ਉਸਦੇ ਦਰਵਾਜ਼ੇ 'ਤੇ ਖੜੇ ਸਨ । ਇੰਜ ਅਨੇਕਾਂ ਮੰਤਰ ਪੜ੍ਹਦੇ ਅਤੇ ਰਸਮਾਂ ਅਦਾ ਕਰਦੇ ਈਸ਼ਵਰ ਭੱਟ, ਜਿਸਨੇ ਸ੍ਰੀਰਾਮ ਦੇ ਦਰਸ਼ਨ ਕੀਤੇ ਸਨ, ਆਪਣੇ ਨੌਂ ਥੰਮ੍ਹਾਂ ਵਾਲੇ ਘਰ ਵਾਪਸ ਪੁੱਜਾ ।

"ਰਾਮ, ਰਾਮ, ਸ੍ਰੀ ਰਾਮ, ਸਾਨੂੰ ਧਨ-ਦੌਲਤ ਦਿਓ ; ਸ਼ਾਨ - ਸ਼ੌਕਤ ਦਿਓ ; ਸਾਨੂੰ ਅੱਠੇ ਅਮੀਰਾਨਾ ਠਾਠ-ਬਾਠ ਦਿਓ, ਸਾਨੂੰ ਇੱਕ ਵਾਰਸ ਦਿਓ, ਸਾਨੂੰ ਇੱਕ ਘਰ, ਪੂਜਾ-ਸਥਾਨ, ਜ਼ਮੀਨ ਅਤੇ ਬਾਗ਼ ਦਿਓ, ਜੋ ਦੂਰ ਦੇਸ਼ਾਂ ਨੂੰ ਗਏ ਹਨ ਉਹ ਘਰ ਵਾਪਸ ਆਉਣ, ਸਰੀਰ ਰਿਸ਼ਟ-ਪੁਸ਼ਟ ਅਤੇ ਨਿਰਦੋਸ਼ ਹੋਣ ; ਅੰਨ੍ਹੇ ਨੂੰ ਅੱਖਾਂ, ਲੰਗੜੇ ਨੂੰ ਲੱਤਾਂ ਅਤੇ ਗੁੰਗੇ ਨੂੰ ਜ਼ਬਾਨ ਦਿਓ । ਰਾਮ, ਸ੍ਰੀਰਾਮ, ਸਾਨੂੰ ਦਰਸ਼ਨ ਦਿਓ ਤੇ ਸਾਡੇ 'ਤੇ ਕਿਰਪਾ ਕਰੋ ।'

ਛੋਟੀ ਮਾਂ ਨੇ ਹਾਲੇ ਕਥਾ ਕਤਮ ਕੀਤੀ ਹੀ ਸੀ ਕਿ ਦਰਵਾਜ਼ੇ ਅੱਗੇ ਇੱਕ ਕਾਰ ਆ ਕੇ ਰੁਕੀ । "ਇਹ ਸਰੋਜਾ ਹੀ ਹੋਵੇਗੀ," ਛੋਟੀ ਮਾਂ ਫੁਸਫੁਸਾਈ । ਉਹ ਦਰਵਾਜ਼ਾ ਖੋਲ੍ਹਣ ਗਈ ਅਤੇ ਕਿਹਾ, "ਸਰੋਜਾ, ਹੁਣ ਮੈਂ ਤੈਨੂੰ ਅਜਿਹਾ ਜਵਾਹ ਦੇਆਂਗੀ ਜੋ ਤੇਰੀ ਸ਼ਾਦੀ ਲਈ ਸਭ ਤੋਂ ਵਧੀਆ ਹੋਏਗਾ — ਇੱਕੋ - ਇੱਕ ਜਵਾਹ ਜੋ ਸੁੱਚਾ ਤੇ ਖਰਾ ਏ ।" ਜਦੋਂ ਸਰੋਜਾ ਅੰਦਰ ਆਈ ਅਤੇ ਮੈਨੂੰ ਵੇਖਿਆ ਤਾਂ ਉਸਦੀਆਂ ਗੱਲ੍ਹਾਂ ਉਤੇ ਹੰਝੂ

ਵਹਿ ਆਏ, ਕਿਉਂਕਿ ਉਹ ਪਿਤਾ ਜੀ ਬਾਰੇ ਸੋਚਣ ਲੱਗ ਪਈ ਸੀ, ਮੇਰੇ ਬਾਰੇ ਨਹੀਂ। "ਵੀਰ ਜੀ, ਤੁਸੀਂ ਮੈਨੂੰ ਆਸ਼ੀਰਵਾਦ ਦੇਣ ਆਏ ਹੋ," ਉਸਨੇ ਕਿਹਾ, "ਇਹ ਤੁਹਾਡੀ ਮਹਾਨਤਾ ਏ ਕਿ ਤੁਸੀਂ ਆਏ ਹੋ।" ਇਕ ਬੱਚੇ ਵਾਂਗ, ਡਰੀ ਹੋਈ ਹਿਰਨੀ ਵਾਂਗ ਉਹ ਗੁੱਛਾ ਜਿਹਾ ਹੋ ਕੇ ਮੇਰੇ ਗੋਡਿਆਂ ਕੋਲ ਬੈਠ ਗਈ, ਸੁਰੱਖਿਅਤ ਜਿਹੀ। ਛੋਟੀ ਮਾਂ ਨੇ ਪਰਸ਼ਾਦ ਵਜੋਂ ਖੰਡ ਅਤੇ ਬੰਗਾਲੀ ਛੋਲੇ ਵੰਡੇ ਅਤੇ ਅਸੀਂ ਚੁਪਚਾਪ ਖਾਣਾ ਖਾਣ ਬੈਠ ਗਏ।

ਇਹ ਕਸ਼ਟ ਭਰੇ ਦਿਨ ਸਨ, ਇਕ ਰੌਸ਼ਨਮਈ ਅਤੇ ਬੇਨਾਮ ਕਸ਼ਟ ਦੇ ਪਰੰਤੂ ਇਸ ਵਿੱਚ ਕਿਸੇ ਤਰ੍ਹਾਂ ਦੀ ਕਰੂਰਤਾ ਨਹੀਂ ਸੀ।

ਬਾਹਰ - ਅੰਦਰ ਆਦਮੀ ਅਤੇ ਔਰਤਾਂ ਇਹ ਫ਼ੈਸਲਾ ਕਰਨ ਆਉਂਦੀਆਂ ਕਿ ਇਹ ਸਾੜ੍ਹੀ ਚੰਗੀ ਸੀ ਜਾਂ ਉਹ, ਮੋਰ ਦੇ ਨੀਲੇ ਰੰਗ ਵਾਲੀ; ਮੁੰਡੇ ਵਾਲਿਆਂ ਨੂੰ ਧਰਮਾ-ਵਰਮ ਸਾੜ੍ਹੀਆਂ ਦਿੱਤੀਆਂ ਜਾਣ ਜਾਂ ਕੇਵਲ ਕਾਂਚੀ ਦੀਆਂ ਸੂਤੀ ਸਾੜ੍ਹੀਆਂ - "ਤੇ ਸੋਨੇ ਦੀਆਂ ਮੋਹਰਾਂ ਨਾਲ ਬਾਕੀ ਕਮੀ ਪੂਰੀ ਹੋ ਜਾਵੇਗੀ।" ਚਮਕਦੇ ਕੱਪੜਿਆਂ ਵਿੱਚ ਮੋਟੇ ਢਿੱਡਾਂ ਵਾਲੇ ਰਸੋਈਏ ਡਕਾਰ ਮਾਰਦੇ, ਹੱਥਾਂ ਵਿੱਚ ਨਸਵਾਰ ਲਈ ਅਤੇ ਕੱਪੜੇ ਦੇ ਲੜਾਂ ਵਿੱਚ ਪੈਸੇ ਟੁੰਗਦੇ ਹੋਏ ਪੁੱਛਣ ਆਉਂਦੇ ਕਿ ਲੱਡੂ ਇੱਕ ਹਜ਼ਾਰ ਚਾਹੀਦੇ ਹਨ ਜਾਂ ਇੱਕ ਹਜ਼ਾਰ ਦੋ ਸੌ ਅਤੇ ਇਹ ਵੀ ਕਿ ਲੱਡੂ ਦੂਸਰੇ ਦਿਨ ਚਾਹੀਦੇ ਹਨ ਜਾਂ ਤੀਸਰੇ ਦਿਨ ਅਤੇ ਕੀ ਖੀਰ ਲਈ ਦੁੱਧ, ਕੇਸਰ, ਬਦਾਮ ਅਤੇ ਖੰਡ ਲਈ ਕਹਿ ਦਿੱਤਾ ਗਿਆ ਹੈ। ਪਾਪੜ ਬਣਾਉਣ ਵਾਲੇ ਗੁਆਂਢੀਆਂ ਨਾਲ ਸਹਿਜੇ - ਸਹਿਜੇ ਘਰ ਭਰਨ ਲੱਗਾ, ਬ੍ਰਾਹਮਣ ਆਉਂਦੇ ਅਤੇ ਆਪਣੀ ਬਤੀਸੀ ਵਿਖਾਉਂਦੇ ਕਿਉਂਕਿ ਉਹ ਜਾਣਦੇ ਸਨ ਕਿ ਹੁਣ ਘਰ ਦਾ ਮਾਲਕ ਆ ਗਿਆ ਹੈ -"ਤੇ ਉਹ ਵੀ ਲੰਦਨ ਤੋਂ," ਉਹ ਆਪਸ ਵਿੱਚ ਕਹਿੰਦੇ - ਦਾਨ ਅਤੇ ਸਨਮਾਨ ਵਿੱਚ ਕੋਈ ਕਮੀ ਨਹੀਂ ਰਹੇਗੀ। ਪੰਡਾਲ ਲਈ ਬਾਂਸ ਵੀ ਆਉਣੇ ਲੱਗੇ। "ਮਾਂ ਜੀ, ਇਹ ਬਾਂਸ ਕਿੱਥੇ ਰੱਖਵਾਉਣੇ ਹਨ ?" ਨੌਕਰਾਣੀ ਬਾਲੀਗਾ ਨੇ ਪੁੱਛਿਆ। "ਇਥੇ ਨਹੀਂ ਮੂਰਖ, ਇਥੇ ਪੰਡਾਲ ਬਣਾਉਣ ਲਈ ਕੋਈ ਥਾਂ ਹੈ ਵੇ, ਦੱਸ ? ਇਨ੍ਹਾਂ ਨੂੰ ਸ਼ਿਵਰਾਮ ਇੰਜੀਨੀਅਰ ਦੇ ਘਰ ਲੈ ਜਾ। ਉਥੇ ਤੈਨੂੰ ਹਰ ਕੋਈ, ਜਿਸਦੀ ਤੈਨੂੰ ਲੋੜ ਏ, ਮਿਲ ਜਾਏਗਾ।"

ਬੇਸ਼ਕ ਚਾਚਾ ਸੀਤਾਰਾਮ ਵੀ ਉਥੇ ਸੀ ਅਤੇ ਮੇਰੀਆਂ ਚਚੇਰੀਆਂ ਭੈਣਾਂ ਸੀਥਾ, ਪਾਰਵਤੀ, ਪਾਪਾ, ਲਕਸ਼ਮੀ ਦੇਵੀ, ਨਨਜਾ, ਸੀਤਾ, ਕਾਵੇਰੀ, ਆਨੰਦੀ, ਵੇਂਤਾਲਕਸ਼ਮੀ, ਭਾਗੀਰਥੀ ਅਤੇ ਸਾਵਿੱਤਰੀ ਵੀ ਸਨ। (ਇਹ ਸਾਵਿੱਤਰੀ ਪਤਲੀ ਅਤੇ ਮਰੀਅਲ ਜਿਹੀ ਔਰਤ ਸੀ ਜਿਸਨੇ ਹਰ ਸਾਲ ਇੱਕ ਤੋਂ ਬਾਅਦ ਇੱਕ ਬੱਚੇ ਨੂੰ ਜਨਮ ਦਿੱਤਾ ਸੀ, ਉਸਦਾ ਢਿੱਡ ਗੋਲ-ਮਟੋਲ ਸੀ ਅਤੇ ਛਾਤੀਆਂ ਢਿੱਲੀਆਂ।) ਪਿਤਾ ਜੀ ਦੇ ਚਚੇਰੇ ਭਰਾ ਰਾਮਚੰਦਰ ਅਤੇ ਲਕਸ਼ਮੀ ਨਾਰਾਇਣ ਵੀ ਉਥੇ ਹੀ ਸਨ ਅਤੇ ਸਹਿਜ ਹਾਸਿਆਂ ਅਤੇ ਠੱਠਿਆਂ ਨਾਲ ਉਹ ਸਭ ਖ਼ੁਸ਼ ਸਨ। ਸੰਸਕ੍ਰਿਤ, ਕੰਨੜ, ਤੇਲਗੂ, ਉਰਦੂ, ਅੰਗ੍ਰੇਜ਼ੀ ਸ਼ਬਦਾਂ ਦੇ ਅਰਥਾਂ ਵਿੱਚ ਵਿਰੋਧਤਾ ਸੀ। ਇੰਜ ਕਿਸੇ ਭਾਸ਼ਾ ਦੇ ਇੱਕ ਸ਼ਬਦ ਦਾ ਅਰਥ ਮੇਰੇ ਲਈ ਕੁਝ ਸੀ ਅਤੇ ਕਿਸੇ ਦੂਸਰੇ ਲਈ ਕੁਝ ਹੋਰ ਹੀ ਸੀ। ਤੇ ਇਸੇ ਲਈ ਹਾਸਾ

ਆਉਂਦਾ। ਜਦੋਂ ਮਜ਼ਦੂਰ ਲੋਕ ਛੱਤ ਉਪਰ ਖਜੂਰ ਦੇ ਪੱਤੇ ਵਿਛਾ ਰਹੇ ਸਨ ਅਤੇ ਖੰਭਿਆਂ ਦੀ ਸਜਾਵਟ ਲਈ ਰੱਸੀਆਂ ਬੰਨ੍ਹੀਆਂ ਜਾ ਰਹੀਆਂ ਸਨ ਤਾਂ ਅਨੇਕਾਂ ਅਸ਼ਲੀਲ ਕਹਾਣੀਆਂ ਵੀ ਕਹੀਆਂ-ਸੁਣੀਆਂ ਜਾ ਰਹੀਆਂ ਸਨ। ਬਾਂਸਾਂ ਨੂੰ ਸਫ਼ੇਦ ਕੁਮੁਦਨੀ ਵਾਲੇ ਹਰੇ ਕੱਪੜੇ ਨਾਲ ਢੱਕਿਆ ਗਿਆ ਸੀ ਅਤੇ ਕਿਸੇ ਨੇ ਦੇਸ਼ ਭਗਤੀ ਦੀ ਭਾਵਨਾ ਨਾਲ ਪ੍ਰੇਰਿਤ ਹੋਕੇ ਮਹਾਤਮਾ ਗਾਂਧੀ ਦਾ ਇੱਕ ਵੱਡਾ ਸਾਰਾ ਪਰ ਭੱਦਾ ਜਿਹਾ ਚਿੱਤਰ ਵੀ ਲਟਕਾ ਦਿੱਤਾ ਸੀ ਅਤੇ ਰਾਸ਼ਟਰਪਿਤਾ ਪ੍ਰਤੀ ਸ਼ਰਧਾ ਵਿਅਕਤ ਕਰਨ ਲਈ ਉਸ ਉਪਰ ਕਾਗਜ਼ ਦੇ ਫੁੱਲਾਂ ਦੀ ਮਾਲਾ ਵੀ ਲਟਕਾ ਦਿੱਤੀ ਸੀ। ਕਿਸੇ ਵਿੱਚ ਵੀ ਉਸ ਚਿੱਤਰ ਨੂੰ ਹਟਾਉਣ ਦੀ ਸ਼ਕਤੀ ਨਹੀਂ ਸੀ, ਇਸ ਤਰ੍ਹਾਂ ਅਸੀਂ ਹਰ ਤਰ੍ਹਾਂ ਦੀ ਆਲੋਚਨਾ ਤੋਂ ਬਚ ਗਏ ਸੀ। ਰੇਸ਼ਮੀ ਕੱਪੜਿਆਂ ਵਿੱਚ ਸਜੀਆਂ ਫਬੀਆਂ ਔਰਤਾਂ ਘਰ ਵਿੱਚ ਆ-ਜਾ ਰਹੀਆਂ ਸਨ ਅਤੇ ਉਹਨਾਂ ਦੀ ਤੜਕ-ਭੜਕ ਅਤੇ ਹੜਬੜਾਹਟ ਬਹੁਤ ਹੀ ਮਨੋਰੰਜਕ ਸੀ। ਇਹਨਾਂ ਮਾਮਲਿਆਂ ਵਿੱਚ ਆਦਮੀ ਬੇਕਾਰ ਸਨ। ਉਹ ਸਿੱਧੇ ਰਸੋਈ ਵਿਚ ਜਾਂਦੇ ਅਤੇ ਛੋਟੀ ਮਾਂ ਨਾਲ ਗੱਲ ਕਰਦੇ, ਭਾਵੇਂ ਉਹ ਪੂਜਾ ਕਰ ਰਹੀ ਹੁੰਦੀ ਜਾਂ ਬੱਚੇ ਨੂੰ ਦੁੱਧ ਪਿਆ ਰਹੀ ਹੁੰਦੀ ਜਾਂ ਫਿਰ ਗ਼ੁਸਲਖ਼ਾਨੇ ਵਿੱਚ ਨਹਾ ਰਹੀ ਹੁੰਦੀ ਜਾਂ ਬਾਗ਼ ਵਿੱਚ ਜਾਂ ਕਿਸੇ ਨਾ - ਦੱਸਣ ਯੋਗ ਜਗ੍ਹਾ ਵਿੱਚ ਹੁੰਦੀ। ਖ਼ੁਸ਼ਕਿਸਮਤੀ ਨਾਲ ਇਸ ਵਾਰ ਛੋਟੀ ਮਾਂ ਨੂੰ ਮਹਾਵਾਰੀ ਜਲਦੀ ਆ ਗਈ ਸੀ ਅਤੇ ਕਿਉਂਕਿ ਉਹ ਰਸੋਈ ਵਿੱਚ ਨਹੀਂ ਜਾ ਸਕਦੀ ਸੀ, ਇਸ ਲਈ ਉਹ ਹਰ ਸਮੇਂ ਹਰ ਕਿਸੇ ਨੂੰ ਮਿਲ ਸਕਦੀ ਸੀ ਅਤੇ ਇੰਜ ਹਰ ਕੰਮ ਜਲਦੀ ਹੋ ਰਿਹਾ ਸੀ।

ਰੇਲਗੱਡੀ ਰਾਹੀਂ ਲੋਕ ਆਉਣੇ ਸ਼ੁਰੂ ਹੋ ਗਏ। ਮੇਰਾ ਚੇਚੇਰਾ ਭਰਾ ਰਘੂ ਜਾਂ ਚੰਦੂ (ਜੋ ਆਕਾਸ਼ਵਾਣੀ ਵਿੱਚ ਕੰਮ ਕਰਦਾ ਸੀ) ਉਹਨਾਂ ਨੂੰ ਲੈਣ ਜਾਂਦਾ ਅਤੇ ਮਹਿਮਾਨਾਂ ਨੂੰ ਸੰਜੀਵੱਯਾ ਜਾਂ ਵਿੱਤ ਵਿਭਾਗ ਦੇ ਸ਼ੰਕਰ ਨਾਰਾਇਣ ਆਇਯੱਰ ਦੇ ਘਰ ਠਹਿਰਾਇਆ ਜਾ ਰਿਹਾ ਸੀ। ਹੁਣ ਕਿਉਂਕਿ ਪ੍ਰੀਖਿਆਵਾਂ ਖ਼ਤਮ ਹੋ ਗਈਆਂ ਸਨ, ਬੱਚਿਆਂ ਲਈ ਇਹ ਬਹੁਤ ਸ਼ਾਨਦਾਰ ਮੌਕਾ ਸੀ। ਜੇਕਰ ਉਹ ਸਰੋਜਾ ਨੂੰ ਨਾ ਜਾਣਦੇ ਹੋਣ ਤਾਂ ਸੋਚਦੇ ਹੋਣਗੇ ਕਿ ਉਹ ਖ਼ੁਸ਼ੀ ਨਾਲ ਫੁੱਲੀ ਨਹੀਂ ਸਮਾ ਰਹੀ ਹੋਵੇਗੀ। ਪਰੰਤੂ ਉਹ ਮੇਰੇ ਕੋਲ ਬੈਠੀ ਰਹਿੰਦੀ ਸੀ ਅਤੇ ਮੈਂ ਆਪਣੇ ਕਮਰੇ ਵਿੱਚ ਲੇਟਿਆ ਉਸਨੂੰ ਮਾਦਲੇਨ ਅਤੇ ਆਪਣੇ ਬਾਰੇ ਜਾਂ ਜਾਰਜੇਜ਼ ਅਤੇ ਕੈਥਰੀਨ ਨਾਲ ਉਸਦੇ ਹੋਣ ਵਾਲੇ ਵਿਆਹ ਬਾਰੇ ਗੱਲਾਂ ਕਰਦਾ ਰਹਿੰਦਾ ਸੀ। ਮੈਂ ਬਹੁਤ ਗੱਲਾਂ ਕਰਦਾ ਸੀ। ਉਹ ਸੋਚਦੀ ਕਿ ਕਾਸ਼, ਉਹ ਵੀ ਯੂਰਪੀ ਔਰਤ ਹੁੰਦੀ; ਇਸ ਨਾਲ ਉਸਨੂੰ ਪੂਰਨ ਆਜ਼ਾਦੀ ਅਤੇ ਖ਼ੁਸ਼ੀ ਹਾਸਲ ਹੁੰਦੀ।

"ਕਿਹੋ ਜਿਹੀ ਆਜ਼ਾਦੀ ?" ਮੈਂ ਹੈਰਾਨ ਹੋ ਕੇ ਪੁੱਛਿਆ। "ਬੇਵਕੂਫੀ ਕਰਨ ਦੀ ਆਜ਼ਾਦੀ। ਸਰੋਜਾ, ਤੇਰੇ ਵਿਚਾਰ 'ਚ ਕੈਥਰੀਨ ਜਾਂ ਮਾਂਦਲੇਨ ਤੇਰੇ ਤੋਂ ਕਿਵੇਂ ਬਿਹਤਰ ਨੇ ?"

"ਉਹ ਪਿਆਰ ਕਰਨਾ ਜਾਣਦੀਆਂ ਨੇ।"

"ਤੇ ਤੂੰ ?"

"ਅਸੀਂ ਤਾਂ ਇਹ ਜਾਣਦੀਆਂ ਹਾਂ ਕਿ ਬੱਚੇ ਕਿਵੇਂ ਪੈਦਾ ਕੀਤੇ ਜਾਂਦੇ ਨੇ। ਅਸੀਂ

ਤਾਂ ਮੋਟਰ ਕਾਰ ਜਾਂ ਬੈਂਕ ਅਕਾਊਂਟ ਵਾਂਗ ਹਾਂ। ਜਾਂ ਇਸ ਤੋਂ ਵੀ ਵਧ ਕੇ, ਅਸੀਂ ਦਿਆਲੂ ਅਤੇ ਸਦੀਵੀ ਅੰਗ੍ਰੇਜ਼ ਸਰਕਾਰ ਵਲੋਂ ਦਿੱਤੀ ਗਈ ਆਰਾਮਦਾਇਕ ਤਨਖ਼ਾਹ ਦੇ ਵਾਂਗ ਹਾਂ। ਸਾਡੀ ਖ਼ੁਸ਼ੀ ਖ਼ਜ਼ਾਨੇ ਦੀ ਰਸੀਦ ਏ।"

"ਓਹ, ਸਭ ਠੀਕ ਹੋ ਜਾਏਗਾ, ਸਰੋਜਾ। ਸਮਾਂ ਅਤੇ ਤਜਰਬਾ ਸਭ ਚੀਜ਼ਾਂ ਨੂੰ ਕੋਮਲ ਬਣਾ ਦਿੰਦਾ ਏ।"

"ਪਰੰਤੂ ਸੱਸ ਤਾਂ ਸੱਸ ਹੀ ਹੁੰਦੀ ਏ ਤੇ ਉਹ ਤੁਹਾਡੀਆਂ ਅੱਖਾਂ ਵਿੱਚ ਹੰਝੂ ਲਿਆ ਸਕਦੀ ਏ। ਤੇ ਫਿਰ ਨਣਾਨਾਂ ਤੇ ਦਿਓਰ...... "

"ਸਰੋਜਾ, ਹੁਣ ਸਮਾਂ ਬਦਲ ਗਿਆ ਏ।"

"ਹਿੰਦੁਸਤਾਨ 'ਚ ਹਾਲੇ ਨਹੀਂ ਬਦਲਿਆ ਏ – ਅਤੇ ਯਕੀਨਨ ਬ੍ਰਾਹਮਣਾਂ ਵਿੱਚ ਤਾਂ ਬਿਲਕੁਲ ਹੀ ਨਹੀਂ। ਬਿਹਤਰ ਹੋਵੇਗਾ ਤੁਸੀਂ ਪਹਿਲਾਂ ਮੇਰੇ ਸਹੁਰੇ ਘਰ ਵਾਲਿਆਂ ਨੂੰ ਮਿਲ ਤਾਂ ਲਵੋ। ਉਹ ਤਾਂ ਪਹਿਲਾਂ ਹੀ ਸੋਚਦੇ ਪਏ ਨੇ ਕਿ ਮੈਂ ਉਹਨਾਂ ਦੀ ਕੱਪੜੇ ਧੋਣ ਵਾਲੀ ਟੋਕਰੀ ਦਾ ਇੱਕ ਮੈਲਾ ਕੱਪੜਾ ਹਾਂ : ਉਹ ਜਾਣਦੇ ਨੇ ਕਿ ਮੈਨੂੰ ਦੁੱਧ ਵਰਗਾ ਚਿੱਟਾ ਬਣਾਉਣ ਲਈ ਪੱਥਰ ਉਪਰ ਕਦੋਂ ਪਟਕਾਉਣਾ ਏਂ। ਸਾਨੂੰ ਲੜਕੀਆਂ ਨੂੰ ਦੂਸਰੇ ਟੱਬਰਾਂ ਵਿੱਚ ਉਵੇਂ ਹੀ ਪਟਕਾ ਦਿੱਤਾ ਜਾਂਦਾ ਏ ਜਿਵੇਂ ਸਨਿੱਚਰਵਾਰ ਨੂੰ ਸਵੇਰੇ ਸਾਡੇ ਤੇੜ ਦੇ ਕੱਪੜੇ ਧੋਬੀ ਦੇ ਸਾਹਮਣੇ ਸੁੱਟ ਦਿੱਤੇ ਜਾਂਦੇ ਨੇ। ਕਪਾਹ ਵਾਂਗ, ਅਸੀਂ ਔਰਤਾਂ ਵੀ ਰੁੱਖਾਂ ਉਪਰ ਹੀ ਪੈਦਾ ਹੋਈਆਂ ਹੁੰਦੀਆਂ.... ।"

ਇਹਨਾਂ ਗੱਲਾਂ ਦਾ ਮੇਰੇ ਕੋਲ ਕੋਈ ਉੱਤਰ ਨਹੀਂ ਸੀ। ਪਰੰਤੂ ਉਸੇ ਵਕਤ ਇੱਕ ਸੁਨਿਆਰਾ ਸਰੋਜਾ ਦੀ ਹਥੇਲੀ, ਉਂਗਲੀ ਅਤੇ ਗੁੱਟ ਦਾ ਨਾਪ ਲੈਣ ਆ ਗਿਆ ਅਤੇ ਫੁੱਲਾਂ ਵਾਲਾ ਇਹ ਪੁੱਛਣ ਆ ਗਿਆ ਕਿ ਕੀ ਦੂਸਰੇ ਦਿਨ ਉਸਨੂੰ ਸਵੇਰੇ ਚਮੇਲੀ ਅਤੇ ਸ਼ਾਮ ਨੂੰ ਗੁਲਾਬ ਦੇ ਫੁੱਲ ਚਾਹੀਦੇ ਹਨ।

"ਆਪਣੇ ਫੁੱਲਾਂ ਨੂੰ ਮੂਸਾ ਨਦੀ ਵਿੱਚ ਸੁੱਟ ਦੇ ਅਤੇ ਬਾਅਦ 'ਚ ਇੱਕ ਕੱਪ ਗਰਮ ਦੁੱਧ ਦਾ ਪੀ ਲੈਣਾ," ਸਰੋਜਾ ਨੇ ਚਿੜ ਕੇ ਕਿਹਾ।

"ਮਾੜੇ ਬਚਨ ਨਾ ਬੋਲ," ਛੋਟੀ ਮਾਂ ਨੇ ਅੰਦਰਲੇ ਵਿਹੜੇ ਵਿੱਚੋਂ ਕਿਹਾ।

ਕੰਧਾਂ ਉਪਰ ਛਿਪਕਲੀਆਂ ਖ਼ੁਸ਼ ਸਨ ਕਿਉਂਕਿ ਅੱਜ ਮੱਖੀਆਂ ਬਹੁਤ ਸਨ। ਇਸਦਾ ਕਾਰਨ ਇਹ ਸੀ ਕਿ ਥਾਂ-ਥਾਂ ਚੌਲ, ਖੰਡ, ਕੇਲੇ ਅਤੇ ਲੱਡੂਆਂ ਲਈ ਵੇਸਣ ਦੇ ਢੇਰ ਲੱਗੇ ਹੋਏ ਸਨ ਅਤੇ ਛੱਤ ਉਪਰ ਪਾਪੜ ਸੁੱਕ ਰਹੇ ਸਨ। ਸਾਡੀ ਨੌਕਰਾਣੀ ਮੱਤਕਾ ਦਾ ਪੰਜ ਸਾਲ ਦਾ ਮੁੰਡਾ ਕਿਤੇ ਚੁੱਪਚਾਪ ਬੈਠਾ 'ਹੋਏ, ਹੋਏ' ਕਰ ਕੇ ਕਾਵਾਂ ਅਤੇ ਮੱਖੀਆਂ ਨੂੰ ਉਡਾ ਰਿਹਾ ਸੀ। ਜਦੋਂ ਮੱਖੀਆਂ ਨਵੀਆਂ-ਨਵੀਆਂ ਚੀਜ਼ਾਂ ਖਾ ਕੇ ਕੰਧ 'ਤੇ ਬੈਠਦੀਆਂ ਤਾਂ ਛਿਪਕਲੀਆਂ ਸਹਿਜੇ ਜਿਹੇ, ਬਿਨਾਂ ਕਿਸੇ ਕੋਸ਼ਿਸ਼ ਦੇ ਉਹਨਾਂ ਨੂੰ ਹੜੱਪ ਕਰ ਜਾਂਦੀਆਂ। ਵਿਆਹ ਦੇ ਮੌਕੇ 'ਤੇ ਸਭ ਨੂੰ ਆਪਣਾ-ਆਪਣਾ ਹਿੱਸਾ ਮਿਲਣਾ ਚਾਹੀਦਾ ਹੈ।

ਰੁੱਖਾਂ ਉਪਰ ਅਮਰੂਦ ਲਾਲ ਹੋ ਗਏ ਸਨ ਅਤੇ ਚਮੇਲੀ ਦੇ ਝੁੰਡ ਉਪਰ ਕਦੇ ਏਨੇ ਫੁੱਲ ਨਹੀਂ ਸਨ ਲੱਗੇ। "ਘਰ ਵਿੱਚ ਸ਼ਾਦੀ ਹੋਵੇ," ਛੋਟੀ ਮਾਂ ਨੇ ਕਿਹਾ, "ਤਾਂ

ਖੂਹ ਦਾ ਪਾਣੀ ਵੀ ਉਪਰ ਮੂੰਹ ਤਕ ਆ ਜਾਂਦਾ ਏ।"

"ਮਾਤਮ ਅਤੇ ਵਿਆਹ ਵਿੱਚੋਂ ਕੋਈ ਵੀ ਬਿਹਤਰ ਨਹੀਂ ਏ," ਸਰੋਜਾ ਨੇ ਕਿਹਾ, "ਦੋਵਾਂ ਹੀ ਮੌਕਿਆ 'ਤੇ ਬ੍ਰਾਹਮਣ ਮੰਤਰ ਪੜ੍ਹਦੇ ਨੇ – ਭਾਵੇਂ ਇਹ ਬਨਾਰਸ ਵਿੱਚ ਹੋਵੇ ਜਾਂ ਇਥੇ, ਕੋਈ ਫ਼ਰਕ ਨਹੀਂ ਪੈਂਦਾ – ਅਤੇ ਦੋਵਾਂ ਵਿੱਚ ਹੀ ਪਹਿਲਾਂ ਪੰਡਾਲ ਬਣਦਾ ਏ, ਫਿਰ ਸੰਗੀਤ, ਫੁੱਲ, ਚਮਕੀਲੇ ਸ਼ਾੱਲ ਅਤੇ ਅਗਨੀ। ਫ਼ਰਕ ਸਿਰਫ਼ ਇਹੀ ਹੈ ਕਿ ਵਿਆਹ 'ਚ ਦੋ ਹੁੰਦੇ ਨੇ ਅਤੇ ਮੌਤ 'ਚ ਤੁਸੀਂ ਇੱਕਲੇ ਹੁੰਦੇ ਹੋ..... " ਸਰੋਜਾ ਪਿਤਾ ਜੀ ਬਾਰੇ ਸੋਚ ਰਹੀ ਸੀ। ਉਹ ਕਹਿੰਦੀ ਗਈ, "ਓਧਰ ਵੇਖਦੇ ਹੋ, ਉਹ ਅੰਬ ਦੇ ਪੱਤੇ ਲਿਆ ਰਹੇ ਨੇ ਤੇ ਹੁਣ ਪੰਡਾਲ ਤਿਆਰ ਕਰਨਗੇ..... " ਛੋਟੀ ਮਾਂ ਨੇ ਇਹ ਸਭ ਸੁਣਿਆ ਪਰ ਕਿਹਾ ਕੁਝ ਨਹੀਂ। ਉਸਨੇ ਸਹਾਇਤਾ ਲਈ ਮੇਰੇ ਵੱਲ ਵੇਖਿਆ।

ਜਦੋਂ ਸਰੋਜਾ ਆਪਣੀ ਬੇਚੈਨੀ ਵਿੱਚ ਉਠ ਕੇ ਕਿਧਰੇ ਚਲੇ ਗਈ ਤਾਂ ਉਸਨੇ ਕਿਹਾ, "ਰੱਬ ਜਾਣਦਾ ਏ, ਰਾਮ, ਰੱਬ ਜਾਣਦਾ ਏ ਉਹ ਸੁਬਰਾਮਣੀਆ, ਕਿੰਨਾ ਚੰਗਾ ਆਦਮੀ ਏ। ਮੈਂ ਉਸਦੀ ਤਾਰੀਫ਼ ਇਸ ਲਈ ਨਹੀਂ ਕਰ ਰਹੀ ਕਿ ਉਹ ਮੇਰੇ ਚਚੇਰੇ ਭਰਾ ਦਾ ਪੁੱਤਰ ਏ, ਇਸ ਲਈ ਵੀ ਨਹੀਂ ਕਿ ਉਹ ਭਾਰਤ ਸਰਕਾਰ ਦੇ ਦਫਤਰ ਵਿੱਚ ਲੇਖਾ – ਅਧਿਕਾਰੀ ਲੱਗਾ ਹੋਇਆ ਏ; ਸਗੋਂ ਇਸ ਲਈ ਕਿ ਉਹ ਬਹੁਤ ਹੀ ਸਤਿਕਾਰਪੂਰਨ ਅਤੇ ਸੁੱਚਾ ਏ। ਇਹ ਠੀਕ ਏ ਕਿ ਤੁਹਾਡੇ ਲੋਕਾਂ ਵਾਂਗ ਗੁਣੀਂ – ਗਿਆਨੀ ਨਹੀਂ ਪਰ ਇਸ ਸੰਸਾਰ ਵਿੱਚ ਹਰ ਤਰ੍ਹਾਂ ਦੇ ਲੋਕ ਵੱਸਦੇ ਨੇ। ਜੇਕਰ ਤੇਰੇ ਦਾਦਾ ਜੀ ਨੇ ਮੈਨੂੰ ਤੇ ਮੇਰੀ ਪੜ੍ਹਾਈ ਨੂੰ ਵੇਖਿਆ ਹੁੰਦਾ ਤਾਂ ਕੀ ਉਹ ਮੈਨੂੰ ਮੇਰੇ ਪਿਤਾ ਨਾਲ ਵਿਆਹ ਕਰਨ ਲਈ ਚੁਣਦੇ, ਭਾਵੇਂ ਇਹ ਤੇਰੇ ਪਿਤਾ ਦੀ ਤੀਸਰੀ ਸ਼ਾਦੀ ਸੀ ? ਔਰਤ ਨੂੰ ਵਿਆਹ ਕਰਨਾ ਪੈਂਦਾ ਏ, ਭਾਵੇਂ ਉਹ ਅੰਨ੍ਹੀ, ਗੂੰਗੀ, ਬੋਲੀ ਜਾਂ ਤਪਦਿਕ ਦੀ ਮਰੀਜ਼ ਹੀ ਕਿਉਂ ਨਾ ਹੋਵੇ। ਉਸਦੀ ਕੁੱਖ ਹੀ ਉਸਦਾ ਜੀਵਨ ਏ ਤੇ ਅਸੀਂ ਆਪਣਾ ਪਤੀ ਆਪਣੇ ਆਪ ਨਹੀਂ ਚੁਣ ਸਕਦੀਆਂ। ਇਹ ਸੱਚ ਏ ਕਿ ਦੁਨੀਆ ਦੇ ਤੁਹਾਡੇ ਭਾਗ ਵਿੱਚ, ਯੂਰਪ ਵਿੱਚ, ਕਹਿੰਦੇ ਹਨ, ਔਰਤਾਂ ਆਪਣੇ ਪਤੀ ਖ਼ੁਦ ਚੁਣਦੀਆਂ ਹਨ ਤੇ ਮੈਂ ਇਹ ਸਭ ਫਿਲਮਾਂ 'ਚ ਵੇਖਿਆ ਏ। ਪਰ ਅਸੀਂ ਯੂਰਪੀ ਨਹੀਂ ਹਾਂ। ਅਸੀਂ ਇਸ ਦੇਸ਼ ਦੇ ਹਾਂ – ਅਸੀਂ ਬ੍ਰਾਹਮਣ ਹਾਂ। ਤੇਰੀ ਕਿਸਮਤ ਤੇਜ਼ ਸੀ, ਵਿਚਿੱਤਰ ; ਤੂੰ ਹਮੇਸ਼ਾ ਦੇਵਤਿਆਂ ਦਾ ਕਿਰਪਾ-ਪਾਤਰ ਰਿਹਾ ਏਂ। ਰਾਮ, ਜਦੋਂ ਤੂੰ ਆਇਆ ਸੀ ਤੇ ਪੂਜਾ ਘਰ 'ਚ ਖੜ੍ਹਾ ਸੀ ਤਾਂ ਕਿਵੇਂ ਇੱਕ ਰਾਜਕੁਮਾਰ, ਇੱਕ ਦੇਵਤਾ ਵਰਗਾ ਲੱਗ ਰਿਹਾ ਸੀ। ਤੂੰ ਇਸ ਲੋਕ, ਸਾਡੀ ਧਰਤੀ ਦਾ ਨਹੀਂ ਏਂ।"

"ਫਿਰ ਮੈਂ ਕਿਥੋਂ ਦਾ ਹਾਂ, ਛੋਟੀ ਮਾਂ ?" ਮੈਂ ਹੱਸ ਪਿਆ।

"ਇਹ ਤਾਂ ਮੈਂ ਨਹੀਂ ਜਾਣਦੀ ਪਰੰਤੂ ਤੂੰ ਹੋਰਨਾਂ ਤੋਂ ਵੱਖਰਾ ਏਂ। ਤੇਰੇ ਵਰਗਾ ਹੋਣਹਾਰ ਲੜਕਾ, ਯੂਰਪ ਵਿੱਚ ਜਾ ਕੇ ਯੂਨੀਵਰਸਿਟੀ ਦੀਆਂ ਵੱਡੀਆਂ-ਵੱਡੀਆਂ ਡਿਗਰੀਆਂ ਹਾਸਲ ਕਰੇ – ਤੇ ਫਿਰ ਤੂੰ ਸ਼ਰਾਬ ਜਾਂ ਸਿਗਰੇਟ ਤਕ ਨਹੀਂ ਪੀਂਦਾ, ਮਾਸ ਨਹੀਂ ਖਾਂਦਾ ; ਨਾ ਹੀ ਵੇਲੂਰ ਕ੍ਰਿਸ਼ਣੱਪਾ ਦੇ ਤੀਸਰੇ ਪੁੱਤਰ ਜਾਂ ਮੋਈ ਵੈਂਕਟਰਮੱਈਆ ਦੇ ਜਵਾਈ ਵਾਂਗ ਬੇਹੂਦਾ ਹਰਕਤਾਂ ਕਰਦਾ; ਜਦੋਂ ਉਹ ਵਾਪਸ ਆਏ ਸਨ ਤਾਂ ਉਹਨਾਂ ਦੇ ਮੂੰਹ 'ਚ ਘਟੀਆ

ਪਾਈਪ ਸਨ ਅਤੇ ਉਹ ਆਪਣੀਆਂ ਮਾਵਾਂ ਨਾਲ ਇੰਜ ਬੋਲਦੇ ਜਿਵੇਂ ਇਹ ਘਰ ਦੀਆਂ ਮਾਈਆਂ ਹੋਣ। ਛੇਤੀ ਹੀ ਉਹਨਾਂ ਨੂੰ ਮੇਜ਼-ਕੁਰਸੀ 'ਤੇ ਬੈਠ ਕੇ ਖਾਣਾ ਖਾਣਾ ਪਵੇਗਾ ਅਤੇ ਘਰ 'ਚ ਵੀ ਯੂਰਪੀ ਢੰਗ ਦੇ ਕੱਪੜੇ ਪਹਿਨਣੇ ਹੋਣਗੇ।" ਕੰਧ ਉੱਤੇ ਲੱਗੀ ਮਾਂ ਦੀ ਵੱਡੀ ਸਾਰੀ ਤਸਵੀਰ ਵੱਲ ਇਸ਼ਾਰਾ ਕਰਦੇ ਹੋਏ ਉਸਨੇ ਕਿਹਾ, "ਇਹ ਤੇਰੀ ਮਾਂ ਹੀ ਹੋਵੇਗੀ, ਉਹ ਪੁੰਨ-ਆਤਮਾ, ਜਿਸਨੇ ਤੈਨੂੰ ਇਹੋ ਜਿਹਾ ਬਣਾਇਆ ਏ।" ਕੁਝ ਦੇਰ ਲਈ ਉਦਾਸਮਈ ਖ਼ਾਮੋਸ਼ੀ ਛਾਈ ਰਹੀ ਅਤੇ ਫਿਰ ਛੋਟੀ ਮਾਂ ਨੇ ਕਹਿਣਾ ਸ਼ੁਰੂ ਕੀਤਾ : "ਇਸ ਵਾਰ, ਰਾਮ, ਤੂੰ ਸਾਨੂੰ ਛੱਡ ਕੇ ਤਾਂ ਨਹੀਂ ਜਾਏਂਗਾ, ਕੀ ਜਾਏਂਗਾ ? ਅੱਗ ਵੀ ਜਾਣਦੀ ਏਂ ਕਿ ਤੂੰ ਇਥੇ ਏਂ — ਜਿਸ ਦਿਨ ਦਾ ਤੂੰ ਇਥੇ ਆਇਆ ਏਂ ਇਹ ਘੁਰਰ-ਘੁਰਰ ਕਰ ਰਹੀ ਏ... ਘਰ ਵਿੱਚ ਆਦਮੀ ਦਾ ਹੋਣਾ ਮੰਦਰ 'ਚ ਦੇਵਤਾ ਹੋਣ ਵਾਂਗ ਏ।" ਛੋਟੀ ਮਾਂ ਲਈ ਕਿਸੇ ਮੁਹਾਵਰੇ ਦੀ ਉਦਾਹਰਣ ਹਮੇਸ਼ਾ ਨਿਰਵਿਵਾਦ ਸੱਚ ਹੁੰਦਾ ਸੀ। ਉਸਨੇ ਇੱਕ ਪਲ ਪਿੱਛੋਂ ਕਿਹਾ, "ਤੂੰ ਸੁਬਰਾਮਣੀਆ ਨੂੰ ਪਸੰਦ ਕਰੇਂਗਾ। ਸਰੋਜਾ ਵਰਗੀ ਚੁਲਬੁਲੀ ਲੜਕੀ ਨੂੰ ਵੱਸ 'ਚ ਰੱਖਣ ਲਈ ਉਹ ਸਹੀ ਆਦਮੀ ਏ.... ।"

ਦੁਪਹਿਰ ਨੂੰ ਮੈਂ ਇੱਕਲਾ ਚੁੱਪਚਾਪ ਆਪਣੇ ਬਿਸਤਰੇ ਵਿੱਚ ਲੇਟਿਆ ਰਹਿੰਦਾ ; ਇਸ ਉਡੀਕ ਵਿੱਚ ਕਿ ਕੁਝ ਵਾਪਰੇਗਾ, ਕੁਝ ਵੀ।

ਇੱਕ ਦਿਨ ਦੁਪਹਿਰ ਨੂੰ — ਇਹ ਵਿਆਹ ਤੋਂ ਦੋ ਜਾਂ ਤਿੰਨ ਦਿਨ ਪਹਿਲਾਂ ਦੀ ਗੱਲ ਹੋਵੇਗੀ — ਡਾਕੀਏ ਨੇ ਖਿੜਕੀ ਰਾਹੀਂ ਇੱਕ ਚਿੱਠੀ ਅੰਦਰ ਸੁੱਟੀ। ਇਹ ਮਾਦਲੇਨ ਦੀ ਸੀ ਅਤੇ ਇਸ ਪ੍ਰਕਾਰ ਸੀ :

"ਰਾਮ, ਮੇਰੇ ਦੋਸਤ,

"ਮੈਂ ਮਹਿਸੂਸ ਕਰਦੀ ਹਾਂ ਕਿ ਖ਼ਲਾਅ ਦੇ ਵਿਆਪਕ ਅਤੇ ਵਿਭਿੰਨ ਵਿਸਤਾਰ ਵਿੱਚ ਸੁਖ ਦਾ ਹਮੇਸ਼ਾ ਕੋਈ ਨਾ ਕੋਈ ਸਥਾਨ ਹੁੰਦਾ ਹੈ। ਸਾਡੇ ਦੁੱਖ ਦਾ ਕਾਰਨ ਇਹੀ ਹੈ ਕਿ ਅਸੀਂ ਨਹੀਂ ਜਾਣਦੇ ਕਿ ਕੀ ਚੁਣਿਆ ਜਾਵੇ ਅਤੇ ਕਦੋਂ। ਜ਼ਿੰਦਗੀ ਕਾਲੀ ਮਿਰਚ ਦੀਆਂ ਮਿੱਲਾਂ ਨਾਲ ਭਰੀ ਹੋ ਸਕਦੀ ਹੈ - ਸਲਾਦ ਜਾਂ ਉਬਲੇ ਹੋਏ ਆਲੂਆਂ ਉੱਤੇ ਕਾਲੀ ਮਿਰਚ ਛਿੜਕਣ ਲਈ। ਸਮੁੱਚਾ ਭੂਮਧ-ਰੇਖਾ ਖੇਤਰ ਲੱਕੜੀ ਅਤੇ ਲੋਹੇ ਦੀਆਂ ਫ਼ਜ਼ੂਲ ਚੀਜ਼ਾਂ ਨਾਲ ਭਰਪੂਰ ਹੋਵੇਗਾ। ਪਰ ਚਮੇਲੀ ਜਾਂ ਗੁਲਾਬ ਦੇ ਪੌਦਿਆਂ ਅੱਗੇ ਵੀ ਤਾਂ ਰੁਕਿਆ ਜਾ ਸਕਦਾ ਹੈ (ਜੋ ਤੁਸੀਂ ਪਿਛਲੀ ਸਰਦੀ ਵਿੱਚ ਲਗਾਏ ਸਨ ਅਤੇ ਜਿਨ੍ਹਾਂ ਨੂੰ ਬੜੇ ਸੁੰਦਰ ਫੁੱਲ ਲੱਗੇ ਹਨ) ਅਤੇ ਜ਼ਿੰਦਗੀ ਦੀ ਬਣਾਵਟ ਨੂੰ ਵੇਖਿਆ ਜਾ ਸਕਦਾ ਹੈ - ਇਹ ਜਾਣਿਆ ਜਾ ਸਕਦਾ ਹੈ ਕਿ ਸਭ ਕੁਝ ਸਭ ਜਗ੍ਹਾ ਹੈ, ਕਿ ਖ਼ੁਸ਼ੀ ਇਸੇ ਪਲ ਵਿੱਚ ਹੀ ਹੈ ; ਕਿ ਜਿਸਨੂੰ ਜਾਰਜੇਜ਼ ਰੱਬ ਆਖਦਾ ਹੈ ਉਹ ਇਥੇ ਕਿਤੇ ਬਾਗ਼ ਵਿੱਚ, ਸ਼ਾਇਦ ਮਟਰਾਂ ਦੀਆਂ ਕਤਾਰਾਂ ਵਿੱਚ ਹੀ ਹੋਣਾ ਚਾਹੀਦਾ ਹੈ। ਜਦੋਂ ਮੈਂ ਦਰਵਾਜ਼ੇ ਦੇ ਕੋਲ ਵਾਲੇ ਸਰੂ ਦੇ ਰੁੱਖ ਹੇਠ ਪਾਣੀ ਦੀ ਟੂਟੀ ਖੋਲ੍ਹਦੀ ਹਾਂ ਤਾਂ ਗੜਬੜ ਕਰਦਾ ਪਾਣੀ ਨਿਕਲਦਾ ਹੈ ਅਤੇ ਫਿਰ ਚੁੱਪਚਾਪ ਮਟਰ, ਚਮੇਲੀ ਅਤੇ ਗੁਲਾਬ ਦੀਆਂ ਕਿਆਰੀਆਂ ਵਿੱਚ ਇੱਕੋ ਜਿਹਾ ਵਹਿੰਦਾ ਹੈ।

"ਇਹ ਸਿਰਫ਼ ਤੁਹਾਨੂੰ ਦੱਸਣ ਲਈ ਕਿ ਜੇਕਰ ਮੈਂ ਉਦਾਸ ਹਾਂ, ਫਿਰ ਵੀ ਮੈਂ ਤੁਹਾਡੇ ਬਾਰੇ ਬਹੁਤ ਸੋਚਦੀ ਹਾਂ ਅਤੇ ਅਨੇਕਾਂ ਛੋਟੀਆਂ-ਛੋਟੀਆਂ ਚੀਜ਼ਾਂ ਰਾਹੀਂ ਤੁਹਾਨੂੰ ਯਾਦ ਕਰਦੀ ਹਾਂ। ਜਿਵੇਂ ਜਦੋਂ ਗ਼ੁਸਲਖ਼ਾਨੇ ਵਿੱਚ ਪਾਣੀ ਦੇ ਛਿੱਟੇ ਨਹੀਂ ਹੁੰਦੇ ਜਾਂ ਤੁਹਾਡੀ ਮੇਜ਼ ਉਤੇ ਪਈ ਪੈਂਸਿਲ ਟੁੱਟੀ ਨਹੀਂ ਹੁੰਦੀ ਤਾਂ ਮੈਨੂੰ ਤੁਹਾਡਾ ਇਥੇ ਨਾ ਹੋਣਾ ਅੱਖਰਦਾ ਹੈ। ਔਰਤਾਂ ਆਪਣੇ ਪਤੀਆਂ ਵੱਲੋਂ ਉਹਨਾਂ ਵੱਲ ਪੂਰਾ ਧਿਆਨ ਨਾ ਦੇਣ ਕਰਕੇ ਚਿੜਚਿੜ ਕਰ ਸਕਦੀਆਂ ਹਨ ਪਰੰਤੂ ਸਾਡਾ ਚਿੜਚਿੜ ਕਰਨਾ ਵੀ ਇੱਕ ਤਰ੍ਹਾਂ ਦਾ ਪਿਆਰ ਹੀ ਹੈ। ਜ਼ਰਾ ਹੇਲਾਯਸ ਵੱਲੋਂ ਅਬੇਲਾਰਡ ਨੂੰ ਲਿਖੀਆਂ ਚਿੱਠੀਆਂ 'ਤੇ ਧਿਆਨ ਦਿਓ ਜੋ ਬਿਸਤਰੇ 'ਚ ਪਏ ਸਵਾਮੀ ਅਤੇ ਈਸਾ ਵਿੱਚ ਵੱਸੇ ਸਵਾਮੀ ਪ੍ਰਤੀ ਸ਼ਕਾਇਤਾਂ ਨਾਲ ਭਰੇ ਪਏ ਹਨ। ਔਰਤ ਨੂੰ ਸ਼ਕਾਇਤ ਕਰਨੀ ਹੀ ਚਾਹੀਦੀ ਹੈ - ਮਰਦ ਦੀ ਸ਼ਖਤੀ ਵਿਰੁੱਧ ਇਹੀ ਉਸ ਦੀ ਜੈਵਿਕ ਸੁਰੱਖਿਆ ਹੈ। ਮੈਂ ਤੁਹਾਡੀਆਂ ਕਿਤਾਬਾਂ ਅੱਗੇ ਫੁੱਲ ਚੜ੍ਹਾਉਂਦੀ ਹਾਂ ਅਤੇ ਤੁਹਾਡੀ ਮੇਜ਼ ਉਪਰ ਅਗਰਬੱਤੀ ਜਗਾਉਂਦੀ ਹਾਂ।

"ਮੈਂ ਸੋਚਦੀ ਹਾਂ ਕਿ ਭਾਰਤ ਵਿੱਚ, ਆਪਣੇ ਪਰਿਵਾਰ ਵਿੱਚ ਵਾਪਸ ਜਾ ਕੇ ਤੁਹਾਨੂੰ ਕਿਹੋ ਜਿਹਾ ਲੱਗ ਰਿਹਾ ਹੋਵੇਗਾ। ਅਸੀਂ ਜੋ ਯੂਰਪ ਵਿੱਚ ਪਲੇ, ਵੱਡੇ ਹੋਏ ਹਾਂ ਅਤੇ ਹਾਲ ਹੀ ਵਿੱਚ ਜੀਦ ਦੇ 'ਪਰਿਵਾਰ, ਮੈਂ ਤੁਹਾਨੂੰ ਨਫ਼ਰਤ ਕਰਦਾ ਹਾਂ' ਮੰਤਰ ਵਾਂਗ ਗਾਉਂਦੇ ਹੋਏ; ਸਾਡੇ ਲਈ ਭੈਣ-ਭਰਾ ਤੋਂ ਇਲਾਵਾ ਬਾਕੀ ਸਭ ਓਪਰੇ ਹਨ, ਦੁਸ਼ਮਣ ਹਨ। ਸਾਰਤਰ ਦਾ ਕਥਨ 'ਦੁਸ਼ਮਣ, ਬਾਹਰੀ ਵਿਅਕਤੀ ਹੈ,' ਜੀਦ ਦੇ ਕਥਨ ਨੂੰ ਹੀ ਅੱਗੇ ਵਧਾਉਂਦਾ ਹੈ। ਮੈਂ ਜਾਣਦੀ ਹਾਂ ਕਿ ਤੁਹਾਡੇ ਲਈ ਤੁਹਾਡਾ ਪਿਤਾ ਕੋਈ ਮਹੱਤਤਾ ਨਹੀਂ ਸੀ ਰੱਖਦਾ ਪਰ ਤੁਹਾਡਾ ਪਰਿਵਾਰ ਮਹੱਤਤਾ ਰੱਖਦਾ ਹੈ। ਜਦੋਂ ਮੈਂ ਕਹਿੰਦੀ ਸੀ ਕਿ 'ਭਾਰਤ ਤੋਂ ਸਰੋਜਾ ਦੀ ਚਿੱਠੀ' ਤਾਂ ਮੈਂ ਤੁਹਾਡੇ ਚਿਹਰੇ ਉਪਰ ਖ਼ੁਸ਼ੀ ਦੀ ਲਹਿਰ ਤੱਕਦੀ ਸੀ। ਮੇਰੇ ਵੱਲੋਂ ਉਸਨੂੰ ਪਿਆਰ ਦੇਣਾ ਕਿਉਂਕਿ ਮੈਂ ਤੁਹਾਡੇ ਤੋਂ ਸਿਵਾ ਹੋਰ ਕਿਸੇ ਨੂੰ ਪਿਆਰ ਨਹੀਂ ਕਰ ਸਕਦੀ।

"ਮੈਂ ਬਿਸਤਰੇ 'ਚ ਲੇਟੀ ਆਪਣੀ ਭਾਵਨਾ ਅਤੇ ਛੋਹ ਦੇ ਸਹਾਰੇ ਉਸਨੂੰ ਮਹਿਸੂਸ ਕਰਦੇ ਹੋਏ ਜੋ ਤੁਸੀਂ ਮੈਨੂੰ ਦਿੱਤਾ ਹੈ, ਅਕਸਰ ਪੁੱਛਦੀ ਹਾਂ ਕਿ ਉਹ ਕੀ ਹੈ ਜਿਸਨੇ ਸਾਨੂੰ ਦੋਹਾਂ ਨੂੰ ਮਿਲਾਇਆ ਹੈ ਅਤੇ ਉਹ ਕੀ ਹੈ ਜੋ ਸਾਨੂੰ ਦੋਹਾਂ ਨੂੰ ਇੱਕਠੇ ਰੱਖੇਗਾ। ਪਿਆਰ ਕੋਈ ਅਜਿਹੀ ਚੀਜ਼ ਹੈ ਜਿਸਦੀ ਪਰਿਭਾਸ਼ਾ ਨਹੀਂ ਦਿੱਤੀ ਜਾ ਸਕਦੀ - ਭਾਵੇਂ ਅਸੀਂ ਲਾਪਰਵਾਹ ਯੂਰਪੀ ਬੜੇ ਧੜੱਲੇ ਨਾਲ ਇਸ ਸ਼ਬਦ ਦੀ ਵਰਤੋਂ ਕਰਦੇ ਹਾਂ - ਕੋਈ ਵੀ ਵਿਅਕਤੀ ਸਥੂਲ ਸਰੀਰ ਨੂੰ (ਅਠ੍ਹਾਰਾਂ ਧਾਤੂਆਂ, ਤੱਤਾਂ ਤੋਂ ਬਣਿਆ, ਜਿਵੇਂ ਕਿ ਬੋਧੀ ਨਾਗਸੇਨ ਨੇ ਯੂਨਾਨੀ ਰਾਜਾ ਮਿਲਿੰਦ ਨੂੰ ਕਿਹਾ ਸੀ) ਸੰਭਵ ਹੈ, ਪਿਆਰ ਨਹੀਂ ਕਰ ਸਕਦਾ। ਕੋਈ ਵੀ ਵਿਅਕਤੀ ਹਜ਼ਾਰਾਂ ਝੂਠੇ ਚਿਹਰੇ ਵਾਲੇ ਉਸ ਦਰਪਣ ਨੂੰ, ਜਿਸਨੂੰ ਮਨ ਕਹਿੰਦੇ ਹਨ, ਪਿਆਰ ਨਹੀਂ ਕਰ ਸਕਦਾ। ਮਨ, ਉਸੇ ਚੀਜ਼ ਨੂੰ ਨਫ਼ਰਤ ਕਰਦਾ ਹੈ ਜਿਸਨੂੰ ਕਦੇ ਚਾਹੁੰਦਾ ਸੀ ਅਤੇ ਉਸੇ ਚੀਜ਼ ਤੋਂ ਡਰਦਾ ਹੈ ਜਿਸਦੀ ਕਦੇ ਬਹੁਤ ਪਿਆਰ ਨਾਲ ਦੇਖਭਾਲ ਕਰਦਾ ਸੀ। ਸਰੀਰ ਅਤੇ ਮਨ ਤੋਂ ਪਰ੍ਹੇ ਦਿਲ ਵੀ ਹੋ ਸਕਦਾ ਹੈ, ਪਰੰਤੂ ਉਸਦਾ ਕੀ ਹੈ ? ਕੀ ਇਹ ਉਹੀ ਪੰਪਿੰਗ ਮਸ਼ੀਨ ਹੈ ਜੋ ਸਾਡੀਆਂ ਨਾੜੀਆਂ

ਵਿੱਚ ਲਾਲ ਲਹੂ ਭੇਜਦੀ ਹੈ ? ਕੀ ਖ਼ੂਨ ਦੇ ਕਣ ਪਿਆਰ ਦਾ ਪ੍ਰਮਾਣ ਹੋ ਸਕਦੇ ਹਨ ? ਅਸੀਂ ਕਿੰਨੇ ਅਗਿਆਨੀ ਜੀਵ ਹਾਂ । ਹਰ ਸ਼ਬਦ ਨਵਾਂ ਪ੍ਰਯੋਗ ਜਾਂ ਦੁਹਰਾਓ ਪ੍ਰਤੀਤ ਹੁੰਦਾ ਹੈ । ਮੈਂ ਅਕਸਰ ਜਾਰਜੇਜ਼ ਦਾ ਮਜ਼ਾਕ ਉਡਾਉਂਦੀ ਹਾਂ ਜੋ ਲੀਬਨਿਤਜ਼ ਦੇ ਮੋਨਾਡ ਜਾਂ ਸਿਪਨੋਜ਼ਾ ਦੇ ਬੌਧਿਕ ਪਿਆਰ ਬਾਰੇ ਗੰਭੀਰਤਾ ਨਾਲ ਗੱਲਾਂ ਕਰਦਾ ਹੈ ਜਿਵੇਂ ਉਹ ਸਦੀਵੀ ਹਸਤੀਆਂ ਹੋਣ ਜਿਵੇਂ ਕਿ ਲੇਵਾਇਜ਼ੇਅਰ ਨੇ ਰਸਾਇਣਕ ਮੂਲ ਤੱਤ ਦੇ ਰੂਪ ਵਿੱਚ ਆੱਕਸੀਜਨ ਅਤੇ ਹਾਈਡ੍ਰੋਜਨ ਬਾਰੇ ਸੋਚਿਆ ਸੀ ਜੋ ਪ੍ਰਮਾਤਮਾ ਦੀ ਕਿਸੇ ਕਾਲਅਤੀਤ ਪਾਠ ਪੁਸਤਕ ਵਿੱਚ ਪਹਿਲਾਂ ਤੋਂ ਹੀ ਨਿਸ਼ਚਿਤ ਹੋਵੇ । ਪਰੰਤੂ ਜਿਉਂ ਹੀ ਆਈਨਸਟੀਨ ਆਇਆ ਅਤੇ ਉਸਨੇ ਸਾਡੇ ਪੂਰਵਜਾਂ ਦੇ ਵਿਅਕਤਿਤਵ ਠੋਸ ਮੰਸਿਏ ਹੋਮਾਈ ਨੂੰ ਪਰੇਸ਼ਾਨ ਕਰ ਦਿੱਤਾ, ਉਵੇਂ ਭਾਰਤ ਵੀ ਜਾਰਜੇਜ਼ ਖ਼ੁਸ਼ਬਰਟਿਡ ਦੇ ਸਿਆਂ ਸਪਲਾਈਸ ਨੂੰ ਪਰੇਸ਼ਾਨ ਕਰ ਸਕਦਾ ਹੈ । ਹਿਮਾਲਿਆ ਦੀ ਜੈ ਹੋਵੇ !

"ਕੀ ਮੈਂ ਤੁਹਾਨੂੰ ਪਿਆਰ ਕਰਦੀ ਹਾਂ, ਮੈਂ ਅਕਸਰ ਆਪਣੇ ਆਪ ਨੂੰ ਪੁੱਛਦੀ ਹਾਂ ? ਜਦੋਂ ਮੈਂ ਇਹ ਕਹਿੰਦੀ ਹਾਂ ਤਾਂ ਮੇਰਾ ਮਤਲਬ ਹੈ ਕਿ ਕੀ ਮੈਂ ਤੁਹਾਨੂੰ ਉਵੇਂ ਹੀ ਪਿਆਰ ਕਰਦੀ ਹਾਂ ਜਿਵੇਂ ਬੁੱਧ ਆਨੰਦ ਨੂੰ ਪਿਆਰ ਕਰਦਾ ਸੀ...... ? 'ਆਨੰਦ, ਪਿਆਰੇ ਆਨੰਦ, ਝੁਰਨ ਦੀ ਲੋੜ ਨਹੀਂ ਕਿ ਬੁੱਧ ਜੋ ਤੇਰੇ ਲਈ ਪਿਤਾ ਬਰਾਬਰ ਸੀ, ਚਲਾ ਗਿਆ ਹੈ, ਸਗੋਂ ਇਹ ਕਹਿ, "ਮੈਂ ਆਪਣੀ ਜਯੋਤੀ ਆਪ ਬਣਾਂਗਾ" ਅਤੇ ਚਮਕਾਂਗਾ, ਦੂਸਰਿਆਂ ਨੂੰ ਉਹਨਾਂ ਦੇ ਹੋਣ ਵਿੱਚ ਮਦਦ ਕਰਨਾ -ਫੁੱਲ ਨੂੰ ਫੁੱਲ ਬਣੇ ਰਹਿਣ ਦੇਣਾ, ਪਾਣੀ ਵਹਿਣ ਦੇਣਾ, ਇਹ ਸਵੀਕਾਰ ਕਰਨਾ ਕਿ ਜਨਮ ਅਤੇ ਮੌਤ ਚੱਕਰ ਹਨ, ਕਿਸੇ ਚੀਜ਼ ਦੀ ਪੁਸ਼ਟੀ ਕਰਨਾ : ਬੱਸ ਇਹੀ ਹੈ ਜੋ ਪਿਆਰ ਨੂੰ ਹੋਣਾ ਚਾਹੀਦਾ ਹੈ । ਪਿਆਰ ਨੂੰ ਸੱਚ ਤੋਂ ਵੱਖਰਾ ਨਹੀਂ ਹੋਣਾ ਚਾਹਦਾ । ਪਰ ਕੀ ਉਥੇ ਪਿਆਰ ਹੋ ਸਕਦਾ ਹੈ ਜਿੱਥੇ ਕੇਵਲ ਸੱਚ ਹੋਵੇ ? ਕੀ ਸੂਰਜ ਕੋਮਲ ਹੋ ਸਕਦਾ ਹੈ ਜਾਂ ਧੁਨੀ ਨਰਮ ਹੋ ਸਕਦੀ ਹੈ ? ਕੋਮਲਤਾ ਅਤੇ ਨਰਮਾਈ ਅਸੀਂ ਹੀ ਬਣਾਉਂਦੇ ਹਾਂ । ਮੇਰੇ ਉਪਰ ਰੌਸ਼ਨੀ ਕਰੋ, ਮੇਰੇ ਰਾਮ; ਤੁਸੀਂ ਵੇਖ ਸਕਦੇ ਹੋ ਮੈਂ ਇੱਕ ਚੰਗੀ ਪਤਨੀ ਬਣ ਰਹੀ ਹਾਂ ।

"ਮਾਦੋ ।"

"ਪਿੱਛੋਂ ਸੁੱਝੀ । ਡਾਕਟਰਾਂ ਦੀਆਂ ਗੱਲਾਂ ਦੱਸ ਕੇ ਮੈਨੂੰ ਤੁਹਾਨੂੰ ਚਿੰਤਿਤ ਨਹੀਂ ਕਰਨਾ ਚਾਹੀਦਾ । ਪਰੰਤੂ ਡਾ. ਕਾਂਤ੍ਰੋ ਦਾ ਕਹਿਣਾ ਹੈ, ਭਾਵੇਂ ਉਹ ਪਰੇਸ਼ਾਨ ਨਹੀਂ ਹੈ - ਮੇਰੀਆਂ ਪ੍ਰਤੀਕ੍ਰਿਆਵਾਂ ਬਿਲਕੁਲ ਸੰਤੁਲਿਤ ਹਨ - ਕਿ ਐਕਸ-ਰੇ ਕਿਤੇ-ਕਿਤੇ ਥੋੜ੍ਹਾ ਧੁੰਦਲਾ ਹੈ । ਰਾਮ, ਮੈਂ ਬਹੁਤ ਮੋਟੀ ਹੋ ਗਈ ਹਾਂ ਅਤੇ ਸ਼ਾਰਾਨਤੇਜ ਵਾਂਗ ਗੁਲਾਬੀ । ਮੈਨੂੰ ਖ਼ੁਸ਼ੀ ਏ ਕਿ ਮੈਨੂੰ ਵੇਖਣ ਲਈ ਤੁਸੀਂ ਇਥੇ ਨਹੀਂ ਹੋ : ਮੈਂ ਇਸਨੂੰ ਇਸੇ ਤਰ੍ਹਾਂ ਪਸੰਦ ਕਰਦੀ ਹਾਂ । ਅਗਲੇ ਹਫ਼ਤੇ ਮੈਂ ਫਿਰ ਡਾ. ਕਾਂਤ੍ਰੋ ਨੂੰ ਮਿਲਣ ਜਾਵਾਂਗੀ ਤੇ ਮੈਂ ਤੁਹਾਨੂੰ ਚਿੱਠੀ ਲਿਖਾਂਗੀ । ਤੁਸੀਂ ਜਾਣਦੇ ਹੋ ਕਿ ਘਰ ਵਿੱਚ ਹੱਸਮੁੱਖ ਕੈਥਰੀਨ ਦਾ ਹੋਣਾ ਕਿੰਨਾ ਚੰਗਾ ਲੱਗਦਾ ਹੈ । ਪਰ ਮੈਨੂੰ ਤੁਹਾਡੀ ਬਹੁਤ ਯਾਦ ਆਉਂਦੀ ਹੈ । ਜਲਦੀ ਵਾਪਸ ਆ ਜਾਓ ਅਤੇ ਧੁੱਪ ਵਿੱਚ ਜ਼ਿਆਦਾ ਨਾ ਘੁੰਮਣਾ : ਮੈਨੂੰ ਕਾਲਾ ਪਤੀ ਪਸੰਦ ਨਹੀਂ । ਆਪਣੇ ਵਾਲ ਕਟਾ ਲੈਣਾ ਤਾਂਕਿ ਇਹ ਡਾਕਟਰੀ ਦੇ ਵਿਦਿਆਰਥੀ ਵਰਗੇ ਨਾ ਲੱਗਣ । ਆਖ਼ਰ,

ਮੈਂ ਸਥਾਨਿਕ ਕਾਲਜ ਵਿੱਚ ਅਧਿਆਪਕਾ ਹਾਂ, ਅਤੇ ਇਹਨਾਂ ਚੀਜ਼ਾਂ ਦਾ ਮਹੱਤਵ ਹੁੰਦਾ ਹੈ। 'ਇਹ ਮਾਦਾਮ ਅਧਿਆਪਕਾ ਦੇ ਪਤੀ ਹਨ...... ਆਦਿ।' ਤੇ ਮੈਨੂੰ ਬੁਰਜ਼ਵਾ ਨੂੰ ਮਾਫ਼ ਕਰਨਾ। ਮੇਰੇ ਵੱਲੋਂ ਸਰੋਜਾ ਨੂੰ ਸਨੇਹ।

–ਮ।"

ਕਿਸੇ ਕਾਰਨ ਮੈਂ ਨਾਰਾਜ਼ ਸੀ ਪਰ ਮੈਂ ਆਪਣੀ ਨਾਰਾਜ਼ਗੀ ਨੂੰ ਕੋਈ ਨਾਂ ਨਾ ਦੇ ਸਕਿਆ। ਸ਼ਾਇਦ ਇਹ ਸਰੋਜਾ ਕਰਕੇ ਹੋਵੇ।

ਦੋ ਦਿਨ ਬਾਅਦ ਮੈਂ ਪਹਿਲੀ ਵਾਰ ਲਾੜੇ ਅਤੇ ਉਸਦੇ ਚਾਚੇ–ਚਾਚੀਆਂ ਅਤੇ ਵੱਡੇ ਭਰਾਵਾਂ ਨੂੰ ਮਿਲਣ ਗਿਆ — ਉਹ ਆਖ਼ਰ ਆ ਗਏ ਸਨ — ਤੇ ਮੇਰਾ ਕ੍ਰੋਧ ਹੋਰ ਵੀ ਵਧੇਰੇ ਖ਼ਾਮੋਸ਼ ਅਤੇ ਦ੍ਰਿੜ੍ਹ ਹੋ ਗਿਆ ਸੀ। ਮੈਂ ਘਰ ਆਇਆ ਤਾਂ ਇੱਕ ਤਾਰ ਮੇਰੀ ਉਡੀਕ ਕਰ ਰਹੀ ਸੀ। ਇਹ ਸਾਵਿੱਤਰੀ ਵੱਲੋਂ ਸੀ ਜੋ ਕੈਂਬਰਿਜ ਤੋਂ ਆਈ ਸੀ ਅਤੇ ਇਸ ਵਿੱਚ ਲਿਖਿਆ ਸੀ : "ਮੇਰੇ ਲਈ ਖ਼ੁਸ਼ ਰਹੋ। ਤੁਹਾਡੀ ਖ਼ੁਸ਼ੀ ਵਿੱਚ ਹੀ ਮੇਰੀ ਆਜ਼ਾਦੀ ਹੈ। ਸਰੋਜਾ ਨੂੰ ਵਧਾਈ।"

ਮੈਂ ਇਸਦਾ ਮਤਲਬ ਸਮਝ ਗਿਆ। ਮੈਨੂੰ ਇਸ ਵਿਆਹ ਨੂੰ ਸਫ਼ਲ ਬਣਾਉਣਾ ਚਾਹੀਦਾ ਹੈ। ਮੈਨੂੰ ਕੋਸ਼ਿਸ਼ ਅਤੇ ਪ੍ਰਾਰਥਨਾ ਕਰਨੀ ਚਾਹੀਦੀ ਹੈ। ਮੈਨੂੰ ਆਪਣੇ ਆਪਨੂੰ ਖ਼ੁਸ਼ ਰੱਖਣਾ ਚਾਹੀਦਾ ਹੈ ਅਤੇ ਦੂਜਿਆਂ ਲਈ ਵੀ ਖ਼ੁਸ਼ੀ ਲਿਆਉਣੀ ਚਾਹੀਦੀ ਹੈ। ਮੇਰਾ ਸੁੱਖ ਤਾਂ ਗੁਆਚ ਗਿਆ ਸੀ ਪਰੰਤੂ ਅਨੰਦ ਦਾ ਤੋਹਫ਼ਾ ਦੇਣ ਲਈ ਮੈਨੂੰ ਕੌਣ ਰੋਕ ਸਕਦਾ ਸੀ ? ਛੋਟੀ ਮਾਂ, ਸਰੋਜਾ ਅਤੇ ਸਰੋਜਾ ਦੇ ਬੇਹੂਦਾ, ਵੱਡੇ ਲੈਫਟੀਨੈਂਟ ਵਿਖਾਈ ਦਿੰਦੇ ਪਤੀ ਨੂੰ ਸੁਖੀ ਕਰਨ ਤੋਂ ਮੈਨੂੰ ਕੌਣ ਰੋਕ ਸਕਦਾ ਸੀ। ਸਰੋਜਾ ਦਾ ਪਤੀ ਫੌਜੀ ਲੱਗਦਾ ਸੀ : ਸਰਕਾਰ ਨੂੰ ਚਾਹੀਦਾ ਹੈ ਕਿ ਉਹ ਲੋਕਾਂ ਨੂੰ ਜ਼ੁੰਮੇਵਾਰ, ਗੰਭੀਰ ਅਤੇ ਸ਼ਕਤੀਸ਼ਾਲੀ ਬਣਾਵੇ। ਹਾਂ, ਮੈਂ ਸੁਭਰਾਮਣੀਆ ਨੂੰ ਸੁਖੀ ਬਣਾਵਾਂਗਾ। ਮੈਂ ਸਾਰੇ ਸੰਸਾਰ ਨੂੰ ਸੁਖੀ ਬਣਾਵਾਂਗਾ।

ਮੈਂ ਖ਼ੁਦ ਵੀ ਖ਼ੁਸ਼ ਹੋਣ ਵਾਲਾ ਸੀ। ਸ਼ਹਿਨਾਈ ਦੀਆਂ ਸੁਰਾਂ ਵਿਚੋਂ ਮੈਨੂੰ ਅਨੰਦ ਮਿਲ ਰਿਹਾ ਸੀ ਕਿਉਂਕਿ ਸੰਗੀਤ ਦਾ ਪ੍ਰੋਗਰਾਮ ਸ਼ੁਰੂ ਹੋ ਗਿਆ ਸੀ। ਮੈਂ ਸੱਦਾ–ਪੱਤਰ ਵੰਡਣ ਗਿਆ, ਬ੍ਰਾਹਮਣਾਂ ਉਪਰ ਚੀਕਿਆ, ਮਹਿਮਾਨਾਂ ਨੂੰ ਠੀਕ ਸਮੇਂ 'ਤੇ ਸਟੇਸ਼ਨ ਤੋਂ ਲਿਆਉਣ ਲਈ ਕਾਰਾਂ ਭੇਜਣ ਦਾ ਪ੍ਰਬੰਧ ਕੀਤਾ ਅਤੇ ਘੋੜੀ ਨੂੰ, ਵਧੀਆ ਸਫ਼ੈਦ ਅਰਬੀ ਘੋੜੀ ਨੂੰ ਵੇਖਿਆ ਜਿਸ ਉਪਰ ਚੜ੍ਹ ਕੇ ਲਾੜੇ ਨੇ ਪੰਡਾਲ ਵਿੱਚ ਆਉਣਾ ਸੀ। ਮੈਂ ਘਰ ਵਿੱਚ ਮੰਤਰਾਂ ਦਾ ਪਾਠ ਕੀਤਾ ਅਤੇ ਸੱਤ ਵਜੇ ਸਰੋਜਾ ਨੂੰ ਮੰਦਰ ਘੁਮਾਉਣ ਲੈ ਗਿਆ। ਜੰਞ ਨੇ ਰਾਤ ਨੂੰ ਨੌਂ ਵਜੇ ਆਉਣਾ ਸੀ। "ਇਹੋ ਜਿਹੀ ਸ਼ੁਭ ਸ਼ਾਮ ਨੂੰ ਇਹ ਕੀ ਕਰ ਰਹੇ ਹੋ !" ਛੋਟੀ ਮਾਂ ਬੁੜਬੁੜਾਈ। ਪਰੰਤੂ ਮੈਂ ਕਿਸੇ ਸਮਝਦਾਰੀ ਲਈ, ਕਿਸੇ ਸੱਚ ਦੇ ਬੋਲਣ ਲਈ ਆਪਣੇ ਆਪਨੂੰ ਅਤੇ ਸਰੋਜਾ ਨੂੰ ਇੱਕਲ ਵਿੱਚ ਇੱਕ ਆਖ਼ਰੀ ਮੌਕਾ ਦੇਣਾ ਚਾਹੁੰਦਾ ਸੀ। ਮੈਂ ਗੰਭੀਰਤਾਪੂਰਵਕ ਪਰ ਕਾਹਲੀ ਕਾਹਲੀ ਚੱਲ ਰਿਹਾ

ਸੀ। ਮੇਰੇ ਨਾਲ ਚੱਲ ਰਹੀ ਸਰੋਜਾ ਇੰਜ ਲੱਗਦੀ ਸੀ ਜਿਵੇਂ ਕੋਈ ਹਥਣੀ ਦਾ ਬੱਚਾ ਆਪਣੀ ਮਾਂ ਦੇ ਆਸ-ਪਾਸ ਨੱਚ ਰਿਹਾ ਹੋਵੇ। "ਵੀਰ ਜੀ, ਮੈਂ ਕੀ ਕਰਾਂ, ਮੈਂ ਕੀ ਕਰਾਂ ?"

"ਕਿਸ ਬਾਰੇ, ਸਰੋਜਾ ?"

"ਓਹ, ਵੀਰ ਜੀ, ਮੈਂ ਭੱਜ ਜਾਣਾ ਚਾਹੁੰਦੀ ਹਾਂ, ਕਿਧਰੇ ਵੀ। ਮੈਂ ਉਸ ਨਾਲ ਵਿਆਹ ਨਹੀਂ ਕਰ ਸਕਦੀ। ਮੈਨੂੰ ਉਸ ਨਾਲ ਵਿਆਹ ਨਹੀਂ ਕਰਨਾ ਚਾਹੀਦਾ। ਜਿਸ ਆਦਮੀ ਤੋਂ ਮੈਂ ਚਿੜਦੀ ਹਾਂ, ਨਫ਼ਰਤ ਕਰਦੀ ਹਾਂ, ਉਸ ਨਾਲ ਵਿਆਹ ਕਰਨਾ ਨਿਰਾਪੁਰਾ ਸਵਾਰਥ ਏ। ਮੈਂ ਸੋਚਦੀ ਹਾਂ, ਮੈਂ ਕੇਵਲ ਉਸਦੀ ਕਾਰ ਅਤੇ ਰੁਤਬੇ ਨੂੰ ਪਸੰਦ ਕਰਦੀ ਹਾਂ ਅਤੇ ਇਹ ਭਾਵਨਾ ਵੀ ਕਿ ਉਹ ਪਿਤਾ ਜੀ ਵਰਗਾ ਏ। ਵੀਰ ਜੀ, ਜਦੋਂ ਦੇ ਤੁਸੀਂ ਆਏ ਹੋ, ਮੈਂ ਪਹਿਲਾਂ ਨਾਲੋਂ ਬਿਹਤਰ ਸਮਝਣ ਲੱਗੀ ਹਾਂ। ਵੀਰ ਜੀ, ਮੈਨੂੰ ਕਿਧਰੇ ਦੂਰ ਲੈ ਚੱਲੋ।"

ਇਹ ਬੁਜ਼ਦਿਲੀ ਦਾ ਸਮਾਂ ਨਹੀਂ ਸੀ। ਮੈਂ, ਪਰਿਵਾਰ ਦਾ ਮੁਖੀ, ਬੁਜ਼ਦਿਲ ਨਹੀਂ ਹੋ ਸਕਦਾ ਸੀ ; ਮੈਂ ਸੰਸਾਰ ਵਿੱਚ ਕਿਸੇ ਨੂੰ ਨਿਰਾਸ਼ ਨਹੀਂ ਕਰ ਸਕਦਾ ਸੀ, ਨਾ ਹੀ ਨਿਰਾਸ਼ ਕਰਨਾ ਚਾਹੀਦਾ ਸੀ। ਇਹੀ ਮੇਰਾ ਧਰਮ ਸੀ। ਅਸੀਂ ਹਨੂਮਾਨ ਮੰਦਰ ਪਹੁੰਚ ਗਏ ਸੀ। ਮੈਂ ਇੱਕ ਨਾਰੀਅਲ, ਪਾਨ ਦੇ ਪੱਤੇ, ਕਪੂਰ ਅਤੇ ਅਗਰਬੱਤੀਆਂ ਖ਼ਰੀਦੀਆਂ ਅਤੇ ਅਸੀਂ ਇਹ ਸਭ ਪੂਜਾ ਲਈ ਦੇ ਦਿੱਤੀਆਂ। ਹਨੂਮਾਨ ਜੀ ਆਪਣੇ ਪ੍ਰਭੂ, ਆਪਣੇ ਸਵਾਮੀ ਸ਼੍ਰੀਰਾਮ ਦੀ ਭਗਤੀ ਵਿੱਚ ਬਹੁਤ ਸੁਖੀ, ਸ਼ਾਂਤ ਅਤੇ ਦ੍ਰਿੜ੍ਹ ਪ੍ਰਤੀਤ ਹੋ ਰਹੇ ਸਨ। ਅਸੀਂ ਪਰਦੱਖਣਾ ਕੀਤੀ ਅਤੇ ਕੁਝ ਦੇਰ ਲਈ ਚੱਟਾਨਾਂ ਉਪਰ ਬੈਠੇ। ਬੇਸ਼ਕ, ਸਰੋਜਾ ਖ਼ੁਸ਼ ਹੋਵੇਗੀ। ਅਸੀਂ ਆਪਣਾ ਸੁੱਖ ਖ਼ੁਦ ਬਣਾਉਂਦੇ ਹਾਂ। ਹਾਂ, ਮਾਦਲੇਨ, ਖ਼ੂਨ ਦੇ ਕਣ ਸੁੱਖ ਦਾ ਪੱਖ ਲੈਂਦੇ ਹਨ। ਮਾਦਲੇਨ, ਮੈਂ ਤੈਨੂੰ ਸੁਖੀ ਬਣਾਵਾਂਗਾ। "ਸਰੋਜਾ, ਵਿਆਹ ਤੋਂ ਬਾਅਦ ਤੂੰ ਏਕਸ ਆਵੇਂਗੀ ਅਤੇ ਸਾਡੇ ਨਾਲ ਰਹੇਂਗੀ ਤੇ ਤੂੰ ਮੇਰੀ ਨੰਨ੍ਹੀਂ ਬੇਟੀ ਦੀ ਦੇਖਭਾਲ ਕਰੇਂਗੀ।" ਸਰੋਜਾ ਨੇ ਕੋਈ ਉੱਤਰ ਨਾ ਦਿੱਤਾ। ਮੈਂ ਉਸ ਨਾਲ ਵਿਸ਼ਵਾਸਘਾਤ ਕੀਤਾ ਸੀ। ਤਦ ਉਠਦੇ ਹੋਏ, ਉਸਨੇ ਕਿਹਾ, "ਕੁਝ ਵੀ ਹੋਵੇ, ਸ਼ਮਸ਼ਾਨਘਾਟ ਜਾਂਦੇ ਵਕਤ ਮ੍ਰਿਤਕ - ਦੇਹ ਨੂੰ ਸੁੱਖ ਦਾ ਅਨੁਭਵ ਕਰਨਾ ਚਾਹੀਦਾ ਏ। ਉਹ ਇਹ ਨਹੀਂ ਕਹਿੰਦੀ, 'ਨਹੀਂ, ਮੈਂ ਵਾਪਸ ਜਾਵਾਂਗੀ, ਮੈਂ ਵਾਪਸ ਜਾਵਾਂਗੀ ਅਤੇ ਭੂਤ-ਪ੍ਰੇਤ ਬਣਾਂਗੀ।' ਇੰਜ ਕਿਵੇਂ ਹੋ ਸਕਦਾ ਏ ? ਮੇਰੇ ਆਲੇ-ਦੁਆਲੇ ਫੁੱਲ, ਸੰਗੀਤ ਅਤੇ ਲੋਕਾਂ ਦੀ ਭੀੜ ਏ– ਤੇ ਮੇਰਾ ਵਿਆਹ ਹੋਵੇਗਾ......

ਅਸੀਂ ਚੁੱਪਚਾਪ ਪਹਾੜੀ ਤੋਂ ਹੇਠਾਂ ਉਤਰੇ। ਲਾੜੇ ਦੇ ਘਰ ਸੰਗੀਤ-ਵਾਦਕਾਂ ਨੇ ਸੰਗੀਤ ਸ਼ੁਰੂ ਕਰ ਦਿੱਤਾ ਸੀ। ਗਲੀ ਵਿੱਚ ਕਾਰਾਂ ਦੌੜ ਰਹੀਆਂ ਸਨ ਅਤੇ ਗੈਸ ਲੈਂਪ ਆ ਗਏ ਸਨ। ਉਹ ਇੱਕ-ਇੱਕ ਕਰਕੇ ਲਿਆਂਦੇ ਗਏ ਸਨ ਜਿਵੇਂ ਉਹ ਗਿਣੇ ਜਾਣੇ ਚਾਹੀਦੇ ਹੋਣ। ਇਹ ਵੇਖਣ ਲਈ ਕਿ ਸਭ ਕੁਝ ਠੀਕ ਹੈ, ਮੈਂ ਅੰਦਰ ਚਲਾ ਗਿਆ। ਹਾਰ ਅਤੇ ਸੁਨਹਿਰੀ ਪੰਜੇਬਾਂ ਨਾਲ ਸਜਿਆ ਅਤੇ ਗਲ ਦੁਆਲੇ ਪੀਲਾ ਪਟਕਾ ਬੰਨ੍ਹੀ ਘੋੜਾ ਦਰਵਾਜ਼ੇ ਦੇ ਪਿੱਛੇ ਖੜਾ ਸੀ ਜਦੋਂ ਕਿ ਸਾਈਸ ਪਾਨ ਚਬਾ ਰਿਹਾ ਸੀ।

ਘਰ ਵਿੱਚੋਂ ਕਿਸੇ ਆਦਮੀ ਦੀ ਜ਼ੋਰ ਦੀ ਆਵਾਜ਼ ਆ ਰਹੀ ਸੀ ਜਿਸਨੂੰ ਸ਼ਾਇਦ ਇਸ ਗੱਲ ਉਪਰ ਵਿਸ਼ਵਾਸ ਸੀ ਕਿ ਉਹ ਸੁਖ ਦੀ ਵਰਖਾ ਕਰ ਸਕਦਾ ਸੀ। ਜੇਕਰ ਯੋਗੀ ਇੱਛਾ-ਸ਼ਕਤੀ ਨਾਲ ਆਪਣੇ ਆਪਨੂੰ ਧਰਤੀ ਤੋਂ ਉਪਰ ਉਠਾ ਸਕਦੇ ਹਨ, ਤਾਂ, ਮੈਂ ਸੋਚਿਆ ਕਿ ਸੁੱਖ ਦੀ ਵੀ ਸਿਰਜਣਾ ਕੀਤੀ ਜਾ ਸਕਦੀ ਹੈ। ਖ਼ੂਨ ਦੇ ਕਣਾਂ ਨਾਲ ਆਖ਼ਰ ਕਿਹੜੀ ਗ਼ਲਤੀ ਸੀ ? ਉਹ ਵੇਖਣ ਵਿੱਚ ਸੁੰਦਰ ਸਨ - ਲਾਲ ਮਣੀ ਵਾਂਗ। ਆਦਮੀ, ਆਖ਼ਰ ਔਰਤ ਨੂੰ ਆਪਣੇ ਬਿਸਤਰੇ 'ਤੇ ਲੈ ਜਾਂਦਾ ਹੈ ਅਤੇ ਉਸਨੂੰ ਖ਼ੁਸ਼ ਕਰਦਾ ਹੈ। ਮੈਂ ਮਹਿਸੂਸ ਕੀਤਾ ਕਿ ਮੈਂ ਪੰਡਾਲ ਵਿੱਚੋਂ ਬਾਂਸ ਦੇ ਖੰਭਿਆਂ ਨਾਲ ਲਟਕੇ ਨਾਰੀਅਲਾਂ ਵਿੱਚੋਂ ਇੱਕ ਲੈ ਕੇ ਸੁਬਰਾਮਣੀਆ ਦੇ ਸਿਰ ਵਿੱਚ ਮਾਰ ਸਕਦਾ ਹਾਂ। ਹੱਤਿਆ ਵੀ ਅਨੰਦਮਈ ਹੋ ਸਕਦੀ ਹੈ : ਖ਼ੂਨ ਦੇ ਕਣਾਂ ਵਿੱਚ ਕੋਈ ਨੈਤਿਕ ਪੱਧਰ ਨਹੀਂ ਹੁੰਦਾ। ਉਹਨਾਂ ਲਈ ਅਨੰਦ ਉਦੋਂ ਹੁੰਦਾ ਹੈ ਜਦੋਂ ਉਹ ਇੱਕ ਨਿਸ਼ਚਿਤ ਗਤੀ ਨਾਲ ਦਿਲ ਅੰਦਰ ਦਾਖ਼ਲ ਹੋ ਸਕਣ। ਕਾਸ਼, ਮੈਂ ਸਟੈਗ ਜਾ ਸਕਦਾ ਅਤੇ ਜੂਲਿਏਟਾ ਨਾਲ ਕਿਸੇ ਵੀ ਵਿਸ਼ੇ ਵਿੱਚ ਗੱਲਾਂ ਕਰ ਸਕਦਾ। ਕੀ ਟੇਮਸ ਹਾਲੇ ਵੀ ਵਹਿੰਦੀ ਹੈ ? ਕੀ ਅਰਸਤੂ ਨੇ ਕੋਈ ਦਿਲਚਸਪ ਗੱਲ ਕਹੀ ਹੈ ? ਕੀ ਕੋਈ ਅਜਿਹਾ ਬ੍ਰਿਟਿਸ਼ ਮਿਊਜ਼ੀਅਮ ਹੈ ਜਿਸਦੇ ਸਿਖਰ 'ਤੇ ਚੈਪਲ ਵਰਗਾ ਗੁੰਬਦ ਹੋਵੇ ? ਮੈਨੂੰ ਅਚਾਨਕ ਹੀ ਕੈਂਬਰਿਜ ਦੇ ਕਿਸੇ ਵੱਡੇ ਇਤਿਹਾਸ-ਗ੍ਰੰਥ ਵਿੱਚ ਪੜ੍ਹਿਆ ਕੋਈ ਪੈਰਾ ਯਾਦ ਆ ਗਿਆ, ਜੋ ਮੈਨੂੰ ਸੰਜੋਗਵਸ ਬ੍ਰਿਟਿਸ਼ ਮਿਊਜ਼ੀਅਮ ਵਿੱਚ ਮਿਲਿਆ ਸੀ। ਅਧਿਕਾਰੀਆਂ ਨੇ ਕੈਮ ਨਦੀ ਉਪਰ ਪੁਲ ਬਣਾਉਣ ਦੀ ਆਗਿਆ ਦੇ ਦਿੱਤੀ ਸੀ ਕਿਉਂਕਿ ਕਲੇਅਰ ਹਾਲ ਦੇ ਮਠਵਾਸੀ ਆਪਣੇ ਘੋੜਿਆਂ ਨੂੰ ਚਰਾਉਣ ਲਈ ਨਦੀ ਤੋਂ ਪਾਰ ਲੈ ਜਾਣਾ ਚਾਹੁੰਦੇ ਸਨ।

"ਪ੍ਰਾਰਥੀ ਨਿਮਰਤਾਪੂਰਵਕ ਬੇਨਤੀ ਕਰਦੇ ਹਨ ਕਿ ਉਹਨਾਂ ਨੂੰ ਆਪਣੇ ਹੀ ਖ਼ਰਚ 'ਤੇ ਨਦੀ ਉਪਰ ਪੁਲ ਬਣਾਉਣ ਦੀ ਆਗਿਆ ਦਿੱਤੀ ਜਾਵੇ। ਨਦੀ ਪਾਰ ਦੇ ਖੇਤ ਪ੍ਰਾਰਥੀਆਂ ਲਈ ਬਹੁਤ ਹੀ ਲਾਭਕਾਰੀ ਹਨ, ਖ਼ਾਸ ਕਰਕੇ ਛੂਤ ਦੀ ਬੀਮਾਰੀ ਦੇ ਦਿਨਾਂ ਵਿੱਚ। ਕਿੰਗਜ਼ ਕਾਲਜ ਦੇ ਚੈਪਲ ਰਾਹੀਂ ਹੋਕੇ ਜਾਣ ਤੋਂ ਸਿਵਾ ਇਹਨਾਂ ਖੇਤਾਂ ਤਕ ਪਹੁੰਚਣ ਦਾ ਹੋਰ ਕੋਈ ਰਾਹ ਨਹੀਂ ਹੈ ਅਤੇ ਕਾਲਜ ਦਾ ਗੇਟ ਖ਼ਤਰੇ ਦੇ ਸਮੇਂ ਬੰਦ ਹੋ ਜਾਂਦਾ ਹੈ.... "

ਸਰੋਜਾ ਸਭ ਤੋਂ ਉਪਰ ਦੀ ਮੰਜ਼ਲ ਵਾਲੇ ਆਪਣੇ ਕਮਰੇ ਵਿੱਚ ਗਈ ਅਤੇ ਦਰਵਾਜ਼ਾ ਬੰਦ ਕਰ ਲਿਆ। ਮੈਂ ਦਰਵਾਜ਼ਾ ਖਟਖਟਾਇਆ, ਖ਼ੂਬ ਖਟਖਟਾਇਆ ਤਾਂ ਉਸਨੇ ਕਿਹਾ, "ਵੀਰ ਜੀ, ਮੈਨੂੰ ਕੁਝ ਦੇਰ ਲਈ ਇਕੱਲੇ ਛੱਡ ਦਿਓ।" ਛੋਟੀ ਮਾਂ ਆਈ ਅਤੇ ਬੋਲੀ, "ਰਾਮ, ਸਾਢੇ ਅੱਠ ਹੋ ਗਏ ਨੇ ਅਤੇ ਸਾਢੇ ਨੌਂ ਵਜੇ ਸ਼ੋਭਾ ਯਾਤਰਾ ਸਾਡੇ ਘਰ ਦੇ ਅੱਗੋਂ ਦੀ ਲੰਘੇਗੀ। ਮੈਂ ਤੈਨੂੰ ਦੱਸ ਦਿਆਂ ਕਿ ਕੀ ਕਰਨਾ ਹੈ। ਆਓ ਪੁੱਤਰ।" ਇਸ ਲਈ ਮੈਂ ਛੇਤੀ ਨਾਲ ਮੂੰਹ-ਹੱਥ ਧੋਤਾ ਅਤੇ ਚੂੜੀਦਾਰ ਪਜਾਮਾ ਅਤੇ ਔਰੰਗਾਬਾਦੀ ਸਫ਼ੈਦ ਸਾਟਨ ਦਾ ਕੁੜਤਾ ਪਾ ਕੇ, ਮਾਦਲੇਨ ਦੀ ਸਲਾਹ ਯਾਦ ਕਰਦੇ ਹੋਏ ਆਪਣੇ ਵਾਲਾਂ ਵਿੱਚ ਕੰਘੀ ਕੀਤੀ। ਸਾਰੀਆਂ ਔਰਤਾਂ ਪੰਡਾਲ ਵਿੱਚ ਇਕੱਠੀਆਂ ਹੋ ਗਈਆਂ ਸਨ ਅਤੇ ਵਾਤਾਵਰਨ

ਵਿੱਚ ਕਪੂਰ, ਲਖਨਵੀ ਇੱਤਰ ਅਤੇ ਪਾਨ ਦੀ ਸੁਗੰਧ ਭਰੀ ਪਈ ਸੀ। ਚਾਰੇ ਪਾਸੇ ਚਿੱਟੇ ਦੰਦਾਂ ਦੀ ਚਮਕ, ਕਾਲੀਆਂ ਅਤੇ ਸੁਨਹਿਰੀ ਸਾੜ੍ਹੀਆਂ ਦੀ ਸ਼ੋਭਾ, ਕੰਨਾ ਦੇ ਕਾਂਟੇ, ਗਲੇ ਦੇ ਹਾਰ, ਨੱਥਾਂ ਅਤੇ ਮੱਥੇ ਉਪਰ ਹੀਰਿਆਂ ਦੇ ਟਿੱਕਿਆਂ ਦੀ ਚਮਕ-ਦਮਕ ਸੀ – ਇੱਕ ਸੁਭਾਵਿਕ ਅਨੰਦ ਜੋ ਪ੍ਰਗਟ ਕਰਦਾ ਸੀ ਕਿ ਮਨੁੱਖ ਪ੍ਰਕਿਰਤਿਕ ਸੁੱਖ ਲਈ ਬਣਿਆ ਹੈ। ਜਦੋਂ ਮੈਂ ਚਾਂਦੀ ਦੇ ਥਾਲ ਵਿੱਚ ਰੇਸ਼ਮੀ ਅਤੇ ਮਲਮਲ ਦੇ ਕੱਪੜੇ, ਇਤਰ ਦੀਆਂ ਸ਼ੀਸ਼ੀਆਂ, ਅਗਰਬੱਤੀਆਂ ਅਤੇ ਫੁੱਲ ਲਈ ਪੌੜੀਆਂ ਤੋਂ ਉਤਰਿਆ ਤਾਂ ਔਰਤਾਂ ਚੁੱਪ ਹੋ ਗਈਆਂ। ਫਿਰ ਹਰ ਕੋਈ ਹੱਸਣ ਲੱਗ ਪਿਆ। "ਪਰਿਵਾਰ ਦਾ ਮੁਖੀ ਕਿਵੇਂ ਸਫ਼ੈਦ ਵਾਲਾਂ ਵਾਲਾ ਏ।" ਚਾਚੀ ਸੀਤਾ ਨੇ ਕਿਹਾ, "ਉਹ ਤਾਂ ਹੋਰਨਾਂ ਨਾਲੋ ਲਾੜਾ ਵਧੇਰੇ ਲੱਗਦਾ ਏ।" ਛੋਟੀ ਮਾਂ ਨੇ ਟੇਢੀ ਅੱਖ ਨਾਲ ਉਸ ਵੱਲ ਵੇਖਿਆ।

ਸੰਗੀਤ ਸ਼ੁਰੂ ਹੋਇਆ। ਦੂਸਰੀ ਗਲੀ ਵਿੱਚੋਂ ਬੰਦੂਕ ਦੀ ਗੋਲੀ ਚੱਲੀ, ਬੇਸੁਰੇ ਬੈਂਡ ਨੇ ਸੈਨਿਕ ਪਰੇਡ ਦੀ ਕੋਈ ਧੁਨ ਵਜਾਉਣੀ ਸ਼ੁਰੂ ਕੀਤੀ ਜਿਸਦੇ ਦਰਮਿਆਨ ਅਤੇ ਬਾਅਦ ਵਿੱਚ ਭਾਰਤੀ ਸ਼ੈਲੀ ਦਾ ਸੰਗੀਤ ਸੀ। ਜਦੋਂ ਸ਼ੋਭਾ ਯਾਤਰਾ ਸਾਡੀ ਗ਼ਲੀ ਵਿੱਚ ਦਾਖ਼ਲ ਹੋਈ ਤਾਂ ਮੈਂ ਪੰਡਾਲ ਦੇ ਹੇਠਾਂ ਲਾੜੇ ਦਾ ਸਵਾਗਤ ਕਰਨ ਦੀ ਉਡੀਕ ਵਿਚ ਖਲੋਤਾ ਸੀ। ਮੈਂ ਉਪਰ ਘਰ ਵੱਲ ਵੇਖਿਆ। ਉਥੇ ਪੂਰੀ ਚੁੱਪ ਛਾਈ ਹੋਈ ਸੀ : ਸਰੋਜਾ ਦੀ ਖਿੜਕੀ ਬੰਦ ਸੀ। ਹੁਣ ਬ੍ਰਾਹਮਣਾਂ ਦੀ ਆਵਾਜ਼ ਉੱਚੀ ਹੋ ਗਈ ਸੀ; ਉਹਨਾਂ ਦੇ ਮੰਤਰ ਸ਼ਕਤੀਸ਼ਾਲੀ ਅਤੇ ਜਾਦੂਈ ਸਨ। ਮੈਂ ਬਹੁਤ ਸਮੇਂ ਤੋਂ ਉਹਨਾਂ ਨੂੰ ਨਹੀਂ ਸੀ ਸੁਣਿਆ। ਮੈਂ ਲਾੜੇ ਉਪਰ ਫੁੱਲਾਂ ਦੀ ਵਰਖਾ ਕੀਤੀ, ਉਸਦੇ ਕੱਪੜਿਆਂ ਉਪਰ ਮਿੱਠੀ-ਮਿੱਠੀ ਖ਼ੁਸ਼ਬੋ ਵਾਲੇ ਇਤਰ ਛਿੜਕੇ, ਉਸਨੂੰ ਚੱਖਣ ਲਈ ਸ਼ਹਿਦ, ਦੁੱਧ ਅਤੇ ਮੱਖਣ ਦਿੱਤਾ— ਮੈਂ ਚਮੇਲੀ ਦੇ ਫੁੱਲ ਨੂੰ ਚਾਂਦੀ ਦੇ ਕੱਪ ਵਿੱਚ ਡੁਬੋਇਆ ਅਤੇ ਉਸਦੀ ਬਾਹਰ ਨਿਕਲੀ ਜੀਭ ਉੱਤੇ ਰੱਖ ਦਿੱਤਾ। ਉਸ ਉਤੇ ਗੁਲਾਬ-ਜਲ ਛਿੜਕਿਆ ਅਤੇ ਕੁੰਕੁਮ, ਹਲਦੀ ਦਾ ਤਿਲਕ ਲਗਾਇਆ। ਬ੍ਰਾਹਮਣ ਦੇ ਕਥਨ ਨੂੰ ਸੁਰੀਲੀ ਸੰਸਕ੍ਰਿਤ ਵਿੱਚ ਸ਼ਬਦ-ਦਰ-ਸ਼ਬਦ ਦੁਹਰਾਉਂਦੇ ਹੋਏ ਮੈਂ ਉਸਨੂੰ ਬੇਨਤੀ ਕੀਤੀ ਕਿ ਉਹ ਮੇਰੀ ਭੈਣ ਨਾਲ ਸ਼ਾਦੀ ਕਰੇ ਅਤੇ ਘਰ-ਗ੍ਰਹਿਥਤੀ ਵਸਾਏ। ਉਸਨੇ ਘੋੜੇ ਉਤੇ ਬੈਠੇ ਹੋਏ ਉਦਾਰਤਾ ਨਾਲ ਸਹਿਮਤੀ ਦਿੱਤੀ ਅਤੇ ਔਰਤਾਂ ਨੇ ਜਿੱਤ ਦੀ ਖ਼ੁਸ਼ੀ ਵਿੱਚ ਗੀਤ ਗਾਏ :

*ਕਿਉਂ, ਹੇ ਵ੍ਰਿੰਦਾਵਨ ਸਵਾਮੀ, ਹੇ ਕ੍ਰਿਸ਼ਣ*
*ਕਿਉਂ, ਕੇਵਲ ਦਇਆ ਭਾਵ ਨਾਲ ਹੀ ਤੁਸੀਂ ਸਾਡੇ ਦਰਮਿਆਨ ਆਏ*
*ਹੇ, ਸੁੰਦਰੀ ਰਾਧਾ ਦੇ ਪ੍ਰੀਤਮ।*

ਘੋੜੀ ਬਹੁਤ ਸ਼ਾਨਦਾਰ ਸੀ— ਇੰਜ ਲੱਗਦਾ ਸੀ ਕਿ ਉਹ ਕੱਨੜ ਗੀਤ ਅਤੇ ਸੰਸਕ੍ਰਿਤ ਮੰਤਰ ਸਮਝਦੀ ਸੀ। ਸੰਗੀਤ ਚੱਲਦਾ ਰਿਹਾ। ਮੈਂ ਸ਼ੋਭਾਯਾਤਰਾ ਦੇ ਅੱਗੇ ਹੋ ਤੁਰਿਆ ਅਤੇ ਇਹ ਸ਼ਾਮ ਦੇ ਮਿੱਟੀ-ਘੱਟੇ ਅਤੇ ਗਰਮੀ ਵਿੱਚ ਠੰਡੀਆਂ ਕੀਤੀਆਂ ਗਲੀਆਂ ਦੀ ਖ਼ੂਬਸੂਰਤੀ ਵਿੱਚੀਂ ਲੰਘਦੀ ਹੋਈ, ਹੈਦਰਅਲੀ ਰੋਡ, ਮੁਹੰਮਦ ਬਾਗ਼, ਰੈਜ਼ਿਡੈਂਸੀ ਕਾੱਰਨਰ, ਮਹਾਤਮਾ ਗਾਂਧੀ ਮੇਨ ਰੋਡ ਅਤੇ ਘੰਟਾਘਰ ਦੇ ਕੋਲ ਦੀ ਮੁੜਦੀ ਹੋਈ ਹਨੂਮਾਨ ਮੰਦਰ ਪਹੁੰਚੀ। ਮੇਰੀ ਤਬੀਅਤ ਠੀਕ ਨਹੀਂ ਸੀ। ਮੈਂ ਉਪਰ ਮੰਦਰ ਤਕ ਨਹੀਂ ਗਿਆ.

"ਚਾਚਾ ਸੀਤਾਰਾਮ," ਮੈਂ ਕਿਹਾ, "ਮੇਰੀ ਛਾਤੀ 'ਚ ਤਕਲੀਫ ਹੋ ਰਹੀ ਏ। ਜੇ ਮੈਂ ਇਥੋਂ ਖਿਸਕ ਜਾਵਾਂ ਤਾਂ ਤੁਹਾਨੂੰ ਕੋਈ ਇਤਰਾਜ਼ ਤਾਂ ਨਹੀਂ ? ਇਹ ਸਭ ਦੱਸ ਕੇ ਕਿਸੇ ਨੂੰ ਭੈ-ਭੀਤ ਨਾ ਕਰਨਾ। ਕਹਿ ਦੇਣਾ ਮੈਂ ਕੋਈ ਚੀਜ਼ ਲੈਣ ਘਰ ਗਿਆ ਹਾਂ।"

"ਓਹ, ਇੰਜ ਕਹਿਣਾ ਠੀਕ ਨਹੀਂ ਏ। ਇੰਜ ਕਰਨਾ ਬਹੁਤ ਅਸ਼ੁਭ ਏ।"

"ਤਾਂ, ਚਾਚਾ ਸੀਤਾਰਾਮ, ਮੈਂ ਇਹਨਾਂ ਖੜੀਆਂ ਕਾਰਾਂ ਵਿਚੋਂ ਕਿਸੇ ਇੱਕ 'ਚ ਬੈਠ ਜਾਂਦਾ ਹਾਂ।"

ਮੈਂ ਡਾ. ਸੁੰਦਰਮ ਦੀ ਕਾਰ ਵਿੱਚ ਵੜ ਗਿਆ ; ਬਜ਼ੁਰਗ ਔਰਤਾਂ ਅਤੇ ਗਰਭਵਤੀ ਔਰਤਾਂ ਇੱਕ-ਦੂਜੀ ਨਾਲ ਜੁੜ ਕੇ ਬੈਠੀਆਂ ਹੋਈਆਂ ਸਨ ਪਰ ਉਹਨਾਂ ਨੇ ਮੇਰੇ ਲਈ ਥਾਂ ਬਣਾ ਦਿੱਤੀ ਅਤੇ ਮੈਂ ਉਥੇ ਬੈਠਾ ਕੁਝ ਔਖਿਆਈ ਨਾਲ ਸਾਹ ਲੈ ਰਿਹਾ ਸੀ। ਖ਼ੂਨ ਦੇ ਕਣਾਂ ਦੇ ਆਖ਼ਰ ਆਪਣੇ ਹੀ ਨਿਯਮ ਹੁੰਦੇ ਹਨ। ਮੇਰਾ ਦਮ ਘੁਟ ਰਿਹਾ ਸੀ ਪਰੰਤੂ ਮੈਂ ਪਰਿਵਾਰ ਦਾ ਮੁਖੀ ਸੀ। ਛੋਟੀ ਮਾਂ ਬਹੁਤ ਖ਼ੁਸ਼ ਵਿਖਾਈ ਦੇ ਰਹੀ ਸੀ, ਸੁਕੁਮਾਰੀ ਵੀ ਖ਼ੁਸ਼ ਸੀ ਅਤੇ ਹਾਸੇ-ਮਜ਼ਾਕ ਵਿੱਚ ਮਗਨ ਸੀ।

ਜੰਝ ਦੇ ਪਹਾੜੀ ਤੋਂ ਹੇਠਾਂ ਆਉਣ ਤਕ ਲੱਗਾ ਕਿ ਇੱਕ ਯੁੱਗ ਬੀਤ ਗਿਆ ਹੈ। "ਇਹ ਥੋੜ੍ਹੀ ਕਾੱਫ਼ੀ ਤੇਰੇ ਲਈ।" ਚਾਚਾ ਸੀਤਾਰਾਮ ਮੈਨੂੰ ਹੌਸਲਾ ਦੇਣ ਲਈ ਅੰਦਰ ਆ ਗਿਆ। "ਸਾਰਿਆਂ ਦੇ ਸਾਹਮਣੇ ਮੈਂ ਤੈਨੂੰ ਕੋਈ ਤੇਜ਼ ਚੀਜ਼ ਤਾਂ ਨਹੀਂ ਦੇ ਸਕਦਾ।" ਮੈਨੂੰ ਕਿਸੇ ਤੇਜ਼ ਚੀਜ਼ ਦੀ ਜ਼ਰੂਰਤ ਨਹੀਂ ਸੀ; ਕਾੱਫ਼ੀ ਨੇ ਮੇਰੇ ਸਰੀਰ ਅੰਦਰ ਜਾਨ ਪਾ ਦਿੱਤੀ। ਜੰਝ ਫਿਰ ਤੁਰ ਪਈ। ਲੋਕ, ਆਮ ਲੋਕ, ਸੜਕ ਦੇ ਦੋਵੇਂ ਪਾਸੇ ਖਲੋ ਕੇ ਸਾਨੂੰ ਜਾਂਦਿਆਂ ਨੂੰ ਵੇਖ ਰਹੇ ਸਨ। ਪਤਾ ਨਹੀਂ ਕਿੰਨੀਆਂ ਔਰਤਾਂ ਨੇ ਈਰਖਾ ਨਾਲ ਸਾਨੂੰ ਤੱਕਿਆ ਹੋਵੇਗਾ। ਉਹ ਵੀ ਇਹ ਜਾਣਦੀਆਂ ਸਨ ਅਤੇ ਛੇਤੀ ਹੀ ਉਹਨਾਂ ਦੀਆਂ ਲੜਕੀਆਂ ਵੀ ਜਾਣ ਜਾਣਗੀਆਂ। ਭੂਰੀ-ਹਰੀ ਅਚਕਨ ਅਤੇ ਗਲ ਵਿਚ ਹੀਰਿਆਂ ਦਾ ਹਾਰ ਪਾਈ ਲਾੜਾ ਰਾਜਕੁਮਾਰ ਜਿਹਾ ਵਿਖਾਈ ਦੇ ਰਿਹਾ ਸੀ। ਉਹ ਦੁਆਨੀਆਂ, ਚੁਆਨੀਆਂ ਦੀ ਵਰਖਾ ਕਰ ਰਿਹਾ ਸੀ ਜੋ ਉਸਦਾ ਵੱਡਾ ਭਰਾ ਉਸਨੂੰ ਦੇ ਰਿਹਾ ਸੀ— ਲਾੜੇ ਦਾ ਪਿਓ ਗੁਜ਼ਰ ਚੁੱਕਾ ਸੀ— ਅਤੇ ਗਲੀਆਂ ਫੁੱਲਾਂ ਦੀ ਮਹਿਕ ਨਾਲ ਭਰੀਆਂ ਪਈਆਂ ਸਨ। ਜਦੋਂ ਸ਼ੋਭਾਯਾਤਰਾ ਲਾੜੇ ਦੀ ਗਲੀ ਵੱਲ ਮੁੜੀ ਤਾਂ ਚਾਚਾ ਸੀਤਾਰਾਮ ਨੇ ਕਿਹਾ, "ਹੁਣ ਤੂੰ ਖਿਸਕ ਸਕਦਾ ਏਂ। ਪਰ ਛੇਤੀ ਵਾਪਸ ਆ ਜਾਣਾ।" ਨਾਲ ਦੀ ਛੋਟੀ ਗਲੀ ਵਿੱਚ ਇੱਕ ਕਾਰ ਮੇਰੀ ਉਡੀਕ ਕਰ ਰਹੀ ਸੀ; ਮੈਂ ਕੁੱਦ ਕੇ ਉਸ ਵਿੱਚ ਜਾ ਵੜਿਆ ਅਤੇ ਘਰ ਚਲਾ ਗਿਆ। ਪੂਰਾ ਬਗੀਚਾ ਰੌਸ਼ਨੀ ਨਾਲ ਜਗਮਗਾ ਰਿਹਾ ਸੀ ਅਤੇ ਫੁੱਲਾਂ ਅਤੇ ਅਗਰਬੱਤੀਆਂ ਦੀ ਮਹਿਕ ਹਾਲੇ ਵੀ ਆ ਰਹੀ ਸੀ। ਸਾਰੇ ਨੌਕਰ ਅਤੇ ਟਾਈਗਰ ਦਰਵਾਜ਼ੇ 'ਤੇ ਖੜੇ ਸਨ। ਉਹ ਵਾਪਸ ਆਉਂਦੀ ਸ਼ੋਭਾਯਾਤਰਾ ਨੂੰ ਵੇਖਣ ਦੀ ਕੋਸ਼ਿਸ਼ ਕਰ ਰਹੇ ਸਨ। ਮੈਂ ਉਹਨਾਂ ਨੂੰ ਜਿੱਥੇ ਉਹ ਸਨ, ਉਥੇ ਹੀ ਖੜੇ ਰਹਿਣ ਲਈ ਕਿਹਾ ਅਤੇ ਆਪ ਅੰਦਰ ਚਲਾ ਗਿਆ। ਪਰੰਤੂ ਟਾਈਗਰ ਮੇਰੇ ਪਿੱਛੇ-ਪਿੱਛੇ ਬਰਾਂਡੇ ਵਿੱਚ ਆ ਗਿਆ। ਘਰ ਬਹੁਤ ਹੀ ਇਕਾਂਤਮਈ ਅਤੇ ਗ੍ਰਹਿਦੇਵਤਾ ਦੀ ਮੌਜੂਦਗੀ ਨਾਲ ਭਰਪੂਰ ਵਿਖਾਈ ਦੇ ਰਿਹਾ ਸੀ। ਮੈਂ ਪਹਿਲੀ ਵਾਰ ਪਿਤਾ ਜੀ ਲਈ ਰੋਇਆ। ਟਾਈਗਰ

ਸ਼ੋਭਾਯਾਤਰਾ ਵੇਖਣ ਲਈ ਵਾਪਸ ਚਲਾ ਗਿਆ। ਮੂੰਹ ਧੋਣ ਅਤੇ ਆਰਾਮ ਕਰਨ ਤੋਂ ਬਾਅਦ ਮੈਂ ਸਹਿਜੇ-ਸਹਿਜੇ ਪੌੜੀਆਂ ਚੜ੍ਹ ਕੇ ਉਪਰ ਗਿਆ, "ਸਰੋਜਾ", ਮੈਂ ਫੁਸਫੁਸਾਇਆ, "ਸਰੋਜਾ ਦਰਵਾਜ਼ਾ ਖੋਲ੍ਹ।"

"ਰਾਮੰਨਾ, ਤੁਸੀਂ ਹੋ ?" ਉਹ ਚੀਕੀ ਜਿਵੇਂ ਕੋਈ ਮਾੜੀ ਘਟਨਾ ਵਾਪਰ ਗਈ ਹੋਵੇ।

"ਹਾਂ, ਦਰਵਾਜ਼ਾ ਖੋਲ੍ਹ," ਮੈਂ ਬੇਨਤੀਪੂਰਵਕ ਕਿਹਾ। ਉਸਨੇ ਉਹੀ ਸਾੜ੍ਹੀ ਪਹਿਨੀ ਹੋਈ ਸੀ ਜੋ ਮੇਰੇ ਜਾਣ ਸਮੇਂ ਉਸਨੇ ਪਹਿਨੀ ਹੋਈ ਸੀ, ਪਰੰਤੂ ਉਸਦੇ ਵਾਲਾਂ ਵਿੱਚ ਕੋਈ ਫੁੱਲ ਨਹੀਂ ਸੀ। ਉਹ ਹੁਣੇ-ਹੁਣੇ ਨਹਾਈ ਲੱਗਦੀ ਸੀ ਕਿਉਂਕਿ ਉਸਦੀਆਂ ਕਨਪਟੀਆਂ ਦੇ ਵਾਲ ਗਿੱਲੇ ਅਤੇ ਕੰਘੀ ਕੀਤੇ ਹੋਏ ਸਨ।

"ਵੀਰ ਜੀ, ਤਹਾਨੂੰ ਕੀ ਹੋ ਗਿਆ ਏ ? ਤੁਸੀਂ ਬਹੁਤ ਪੀਲੇ ਵਿਖਾਈ ਦੇ ਰਹੇ ਹੋ।"

"ਓਹ, ਕੁਝ ਨਹੀਂ, ਰਤਾ ਤਬੀਅਤ ਠੀਕ ਨਹੀਂ ਏ।"

"ਲੇਟ ਜਾਓ, ਵੀਰ ਜੀ," ਉਸਨੇ ਬੜੀ ਕੋਮਲਤਾ ਨਾਲ ਕਿਹਾ ਅਤੇ ਮੈਨੂੰ ਆਪਣੇ ਬਿਸਤਰੇ ਉਪਰ ਪਸਰਣ ਦਿੱਤਾ। ਉਸਨੇ ਇੱਕ ਪੱਖੀ ਲੈ ਕੇ ਮੈਨੂੰ ਹਵਾ ਕਰਨੀ ਸ਼ੁਰੂ ਕੀਤੀ। ਜਦੋਂ ਮੈਂ ਲੇਟਿਆ ਤਾਂ ਮੈਨੂੰ ਠੰਡ ਲੱਗਣ ਲੱਗੀ।

"ਇਹ ਤੂੰ ਕੀ ਪੜ੍ਹ ਰਹੀ ਏਂ ?" ਸਰ੍ਹਾਣੇ ਉਪਰ ਆਪਣੇ ਚਿਹਰੇ ਕੋਲ ਇੱਕ ਅੱਧ ਖੁੱਲ੍ਹੀ ਕਿਤਾਬ ਵੇਖ ਕੇ ਮੈਂ ਪੁੱਛਿਆ।

"ਓਹ, ਕੁਝ ਨਹੀਂ,। ਮੈਂ 'ਦਿ ਮੈਜ਼ਿਕ ਮਾਊਂਟੇਨ' ਪੜ੍ਹ ਰਹੀ ਸੀ।"

ਅੱਜ ਤਕ ਮੈਂ ਇਹ ਨਹੀਂ ਜਾਣ ਸਕਿਆ ਕਿ ਇਹ 'ਦਿ ਮੈਜਿਕ ਮਾਊਂਟੇਨ' ਦਾ ਅਸਰ ਸੀ ਜਾਂ ਫਿਰ ਖ਼ੂਨ ਦੇ ਕਣ ਆਪਣੀ ਮੁਕਤੀ, ਆਪਣੀ ਖ਼ੁਸ਼ੀ ਚਾਹੁੰਦੇ ਸਨ, ਕਿ ਮੈਂ ਬੈਠ ਗਿਆ ਅਤੇ ਸਰੋਜਾ ਦੀ ਸਾੜ੍ਹੀ ਅਤੇ ਫ਼ਰਸ਼ ਉਪਰ ਖ਼ੂਨ ਦੀ ਉਲਟੀ ਕਰ ਦਿੱਤੀ। ਮੇਰਾ ਮੂੰਹ ਪੂੰਝਦੇ, ਫ਼ਰਸ਼ ਸਾਫ਼ ਕਰਦੇ ਅਤੇ ਬਿਸਤਰੇ ਤੋਂ ਚਾਦਰ ਹਟਾਉਂਦੇ ਸਮੇਂ ਉਹ ਬਹੁਤ ਹੌਸਲੇ ਵਾਲੀ ਲੱਗੀ। ਫਿਰ ਉਹ ਪਿਤਾ ਜੀ ਦੀ ਅਲਮਾਰੀ ਕੋਲ ਗਈ— ਕਿਉਂਕਿ ਇਹ ਪਿਤਾ ਜੀ ਦਾ ਕਮਰਾ ਸੀ— ਅਤੇ ਮੈਨੂੰ ਥੋੜ੍ਹੀ ਜਿਹੀ ਪੁਰਾਣੀ ਬਰਾਂਡੀ ਦਿੱਤੀ ਜਿਸਨੂੰ ਕਦੇ ਕਿਸੇ ਨੇ ਛੂਹਿਆ ਵੀ ਨਹੀਂ ਸੀ। ਉਸ ਨਾਲ ਮੈਨੂੰ ਕੁਝ ਤਾਕਤ ਮਿਲੀ ਅਤੇ ਜਦੋਂ ਚਾਚਾ ਸੀਤਾਰਾਮ ਆਇਆ ਤਾਂ ਮੈਨੂੰ ਵੇਖ ਕੇ ਹੀ ਸਭ ਕੁਝ ਸਮਝ ਗਿਆ।

"ਵਿਚਾਰਾ ਲੜਕਾ — ਕੀ ਮਾਵਾਂ ਦੇ ਪਾਪਾਂ ਨੂੰ ਪੁੱਤਰਾਂ ਦਾ ਵੀ ਪਿੱਛਾ ਕਰਦੇ ਰਹਿਣਾ ਚਾਹੀਦਾ ਏ ?" ਮੇਰਾ ਮੱਥਾ ਪਲੋਸਦੇ ਹੋਈ ਉਸਨੇ ਕਿਹਾ। "ਜਦੋਂ ਮੈਨੂੰ ਉਹਨਾਂ ਪੁੱਛਿਆ ਤਾਂ ਮੈਂ ਕਹਿ ਦਿੱਤਾ ਕਿ ਤੈਨੂੰ ਦਮੇ ਦਾ ਹਲਕਾ ਜਿਹਾ ਦੌਰਾ ਪੈ ਗਿਆ ਏ। ਤੂੰ ਆਰਾਮ ਕਰ, ਮੈਂ ਕਹਿ ਦੇਆਂਗਾ ਦੌਰੇ ਦਾ ਅਸਰ ਘਟ ਰਿਹਾ ਏ। ਸੰਗੀਤ ਜ਼ੋਰ ਫੜ ਰਿਹਾ ਏ ਤੇ ਇਹ ਕਾਫ਼ੀ ਸਮੇਂ ਤਕ ਚੱਲ ਸਕਦਾ ਏ। ਇੱਕ-ਇੱਕ ਰਾਗ ਨੂੰ ਘੰਟਿਆਂ ਤਕ ਖਿੱਚਿਆ ਜਾ ਸਕਦਾ ਏ : ਮੈਂ ਅਨੰਦੀ ਬਾਈ ਨੂੰ ਕਹਿ ਦੇਆਂਗਾ ਕਿ ਉਹ ਆਪਣਾ 'ਭਰਤ-

ਮਿਲਨ' ਸਵੇਰੇ ਚਾਰ ਵਜ਼ੇ ਖ਼ਤਮ ਕਰੇ। ਸਰੋਜਾ, ਤੂੰ ਕਿਸਮਤ ਵਾਲੀ ਏਂ ਕਿ ਤੈਨੂੰ ਇਹੋ ਜਿਹਾ ਭਰਾ ਮਿਲਿਆ ਏ," ਚਾਚਾ ਸੀਤਾਰਾਮ ਨੇ ਕਿਹਾ, ਜਿਵੇਂ ਉਹ ਹਰ ਗੱਲ ਸਮਝ ਗਿਆ ਹੋਵੇ।

ਮੈਂ ਕਾਫ਼ੀ ਦੇਰ ਤਕ ਨਹੀਂ ਸੁੱਤਾ ਹੋਵਾਂਗਾ, ਕਿਉਂਕਿ ਜਦੋਂ ਮੈਂ ਆਪਣੀਆਂ ਅੱਖਾਂ ਖੋਲ੍ਹੀਆਂ ਤਾਂ ਛੋਟੀ ਮਾਂ ਮੇਰੇ ਕੋਲ ਬੈਠੀ, ਮੈਨੂੰ ਪੱਖੀ ਕਰ ਰਹੀ ਸੀ। "ਸਾਡੀ ਕੋਈ ਤਕਦੀਰ ਨਹੀਂ, ਪਰਿਵਾਰ 'ਚ ਕੋਈ ਤਕਦੀਰ ਨਹੀਂ। ਤੇਰੇ ਵਰਗਾ ਏਨਾ ਸੋਹਣਾ ਤੇ ਹੋਣਹਾਰ ਪੁੱਤਰ ਹੋਣ 'ਤੇ ਵੀ ਇਹ ਸਭ। ਤੇਰੀ, ਉਸ ਪਿਛਲੀ ਬੀਮਾਰੀ ਤੋਂ ਬਾਅਦ ਤੇਰੇ ਪਿਤਾ ਨੇ ਕਿਹਾ ਸੀ, 'ਉਹ ਆਪਣੀ ਮਾਂ ਸੰਨਾ ਵਰਗਾ ਹੀ ਲੱਗਦਾ ਏ, ਬਿਲਕੁਲ ਉਸੇ ਵਰਗਾ। ਉਹ ਕਿੱਕਰ ਦੇ ਫੁੱਲ ਵਾਂਗ ਨਾਜ਼ੁਕ ਐ।"

ਮੌਤ ਨੇ ਮੈਨੂੰ ਪ੍ਰੇਸ਼ਾਨ ਨਹੀਂ ਕੀਤਾ। ਪ੍ਰੰਤੂ ਸਰੋਜਾ ਦੀਆਂ ਅੱਖਾਂ ਵਿੱਚ ਅੱਥਰੂ ਭਰ ਆਏ। ਉਸਨੇ ਕਿਹਾ, "ਵੀਰ ਜੀ, ਵਾਅਦਾ ਕਰੋ ਕਿ ਤੁਸੀਂ ਆ ਕੇ ਮੇਰੇ ਕੋਲ ਰਹੋਗੇ। ਮੈਂ ਤੁਹਾਡੀ ਦੇਖਭਾਲ ਕਰਾਂਗੀ।"

ਮੈਂ ਕਿਹਾ, "ਮੈਂ ਵਾਅਦਾ ਕਰਦਾ ਹਾਂ।" ਇਸ ਨਾਲ ਹਰ ਕੋਈ ਖ਼ੁਸ਼ ਹੋ ਗਿਆ। ਮੈਂ ਸੋਚਦਾ ਹਾਂ ਕਿ ਉਸ ਨਾਲ ਮੈਨੂੰ ਵੀ ਸੁੱਖ ਮਿਲਿਆ, ਕਿਉਂਕਿ ਮੇਰਾ ਸਾਹ ਕੁਝ ਠੀਕ ਹੋ ਗਿਆ ਸੀ।

ਚਾਚਾ ਸੀਤਾਰਾਮ ਤੇਜ਼ੀ ਨਾਲ ਅੰਦਰ ਆਇਆ ਅਤੇ ਬੋਲਿਆ, "ਰਾਮ, ਤੂੰ ਚਿੰਤਾ ਨਾ ਕਰ, ਮੈਂ ਸਭ ਪ੍ਰਬੰਧ ਕਰ ਦਿੱਤਾ ਏ। ਮੈਂ ਕਹਿ ਦਿੱਤਾ ਏ ਕਿ ਹਵਾਈ-ਯਾਤਰਾ ਨਾਲ ਤੂੰ ਪ੍ਰੇਸ਼ਾਨ ਹੋ ਗਿਆ ਏਂ ਤੇ ਤੈਨੂੰ ਮਰੋੜ ਲੱਗ ਗਏ ਨੇ। ਇਸ ਨਾਲ ਸਭ ਗੱਲ ਠੀਕ ਹੋ ਗਈ ਏ। ਕੱਲ੍ਹ ਤੂੰ ਸੱਚਮੁੱਚ ਮਰੋੜ ਨਾ ਲਗਵਾ ਲੈਣਾ," ਉਸਨੇ ਭੱਦੇ ਢੰਗ ਨਾਲ ਕਿਹਾ, "ਨਹੀਂ ਤਾਂ ਮੈਨੂੰ ਸਭ ਦੇ ਸਾਹਮਣੇ ਕਮੋਡ ਵਿਖਾਉਣਾ ਪਵੇਗਾ ਅਤੇ ਇਹ ਬੜਾ ਔਖਾ ਕੰਮ ਏ।" ਉਸਨੇ ਅੰਗ੍ਰੇਜ਼ੀ ਵਿੱਚ ਕਿਹਾ। ਛੋਟੀ ਮਾਂ ਤਾਂ ਨਹੀਂ ਸਮਝ ਸਕੀ ਪਰ ਅਸੀਂ ਤਿੰਨੇ ਹੱਸ ਪਏ।

"ਵਿਆਹ ਵਾਲੇ ਘਰ ਵਿੱਚ ਇਹੋ ਜਿਹੇ ਸ਼ਾਨਦਾਰ ਆਦਮੀ ਦਾ ਹੋਣਾ ਕਿੰਨਾ ਚੰਗਾ ਏ," ਮੈਂ ਸਰੋਜਾ ਵੱਲ ਮੁੜਦੇ ਹੋਏ ਕਿਹਾ।

"ਸਭ ਮੌਕਾ-ਪ੍ਰਸਤ ਨੇ," ਸਰੋਜਾ ਨੇ ਨਫ਼ਰਤ ਨਾਲ ਕਿਹਾ। "ਤੁਹਾਨੂੰ ਇਥੇ ਵੇਖ ਕੇ ਉਹ ਸਭ ਦੁੱਧ-ਮਿਸ਼ਰੀ ਹੋ ਜਾਂਦੇ ਨੇ; ਪਰ ਤੁਹਾਡੇ ਜਾਂਦਿਆਂ ਹੀ ਉਹ ਸਾਨੂੰ ਅੱਖ ਉਠਾ ਕੇ ਵੀ ਨਹੀਂ ਵੇਖਦੇ। ਪਿਤਾ ਜੀ ਦੀ ਮੌਤ ਪਿੱਛੋਂ ਸਾਡੇ ਸਾਰਿਆਂ ਵਿੱਚ ਕੋਈ ਪਿਆਰ ਨਹੀਂ ਘਟਿਆ" ਉਸਨੇ ਆਖਿਆ ਅਤੇ ਅਸੀਂ ਚੁੱਪ ਹੋ ਗਏ।

ਸਰੋਜਾ ਦੂਸਰੇ ਕਮਰੇ ਵਿੱਚੋਂ ਬਿਸਤਰਾ ਲਿਆਈ ਅਤੇ ਫ਼ਰਸ਼ ਉਪਰ ਵਿਛਾ ਦਿੱਤਾ। "ਵੀਰ ਜੀ, ਇਨ੍ਹਾਂ ਲੋਕਾਂ ਦਾ ਕਹਿਣਾ ਏ ਕਿ ਅੱਜ ਸਾਰੀ ਰਾਤ ਮੈਨੂੰ ਪ੍ਰਾਰਥਨਾ ਕਰਨੀ ਚਾਹੀਦੀ ਏ। ਤੁਹਾਡੀ ਦੇਖਭਾਲ ਕਰਨ ਨਾਲੋਂ ਹੋਰ ਚੰਗੀ ਪ੍ਰਾਰਥਨਾ ਕਿਹੜੀ ਹੋਵੇਗੀ ? ਆਓ, ਹੁਣ ਸੌਂ ਜਾਈਏ, ਤੇ ਜਦੋਂ ਲੋੜ ਹੋਵੇ ਮੈਨੂੰ ਜਗਾ ਲੈਣਾ। ਜ਼ਰੂਰ। ਛੋਟੀ ਮਾਂ, ਤੁਸੀਂ ਸਭ ਨੂੰ ਕਹਿ ਸਕਦੇ ਹੋ ਕਿ ਮੈਂ ਭਗਤੀਭਾਵ ਨਾਲ ਪ੍ਰਾਰਥਨਾ ਕਰ ਰਹੀ ਹਾਂ।"

ਛੋਟੀ ਮਾਂ ਬਹੁਤ ਦੁਖੀ ਸੀ, ਪਰ ਉਹ ਸਾਡੇ ਕੋਲੋਂ ਚਲੀ ਗਈ। ਉਹ ਇਸ ਨਵੇਂ, ਵਿਸ਼ਵਵਿਦਿਆਲੇ ਵਲੋਂ ਪੈਦਾ ਕੀਤੇ ਸੰਸਾਰ, ਜਿਵੇਂ ਉਹ ਇਸਨੂੰ ਕਹਿੰਦੀ ਸੀ, ਨੂੰ ਸਮਝ ਨਹੀਂ ਸਕਦੀ ਸੀ। "ਅੰਗ੍ਰੇਜ਼ੀ ਸਿੱਖਣਾ ਅਸਾਨ ਏ, ਇਸਨੂੰ ਕੁਝ ਸਾਲਾਂ ਵਿੱਚ ਹੀ ਸਿੱਖਿਆ ਜਾ ਸਕਦਾ ਏ, ਪਰ 'ਰਾਮ-ਸੀਤਾ, ਕ੍ਰਿਸ਼ਣ-ਗੋਵਿੰਦ' ਕਹਿਣ ਲਈ ਕਈ ਜਨਮ ਲੱਗ ਜਾਂਦੇ ਨੇ। ਨੌਜਵਾਨ ਪੀੜ੍ਹੀ ਇਹ ਕਦੇ ਨਹੀਂ ਸਮਝ ਸਕੇਗੀ," ਉਸਨੇ ਆਪਣੇ ਆਪ ਨੂੰ ਬੁੜਬੁੜਾਇਆ ਅਤੇ ਚਲੀ ਗਈ।

ਇੱਕ ਦੋ ਵਾਰ ਜਦੋਂ ਮੈਂ ਅੱਖਾਂ ਖੋਲ੍ਹੀਆਂ ਤਾਂ ਸਰੋਜਾ ਉਦੋਂ ਵੀ ਟਾਮਸ ਮਾਨ ਪੜ੍ਹ ਰਹੀ ਸੀ। ਉਸਨੇ ਚਾਦਰ ਦਾ ਖ਼ੂਨ ਧੋ ਦਿੱਤਾ ਸੀ ਅਤੇ ਹਲਕੀ ਰੌਸ਼ਨੀ ਕਰ ਕੇ, ਮੇਰੇ ਖ਼ਿਆਲ ਵਿੱਚ, ਬਹੁਤ ਰੁਚੀ ਨਾਲ ਪੜ੍ਹ ਰਹੀ ਸੀ। ਮੈਂ ਹਾਰ ਗਿਆ ਸੀ ਅਤੇ ਸੌਂ ਗਿਆ।

ਦਿਨ ਕਾਫ਼ੀ ਚੜ੍ਹਨ 'ਤੇ ਜਦੋਂ ਮੈਂ ਜਾਗਿਆ ਤਾਂ ਘਰ ਵਿੱਚ ਸੁਭਾਗਮਈ ਸ਼ੋਰ ਮਚਿਆ ਹੋਇਆ ਸੀ : ਸੰਗੀਤਵਾਦਕ ਮੰਗਲਾਚਰਣ ਦੀ ਧੁਨ ਵਜਾ ਰਹੇ ਸਨ ਅਤੇ ਗ਼ੁਸਲਖ਼ਾਨੇ ਵਿੱਚ ਔਰਤਾਂ ਗਾ ਰਹੀਆਂ ਸਨ। ਨੌਂ ਨਦੀਆਂ ਦੇ ਜਲ ਨਾਲ ਸਰੋਜਾ ਨੂੰ ਪਵਿੱਤਰ ਇਸ਼ਨਾਨ ਕਰਵਾਇਆ ਜਾ ਰਿਹਾ ਸੀ ਅਤੇ ਉਸਦੇ ਜਵਾਨ ਸਰੀਰ ਨੂੰ ਅੰਤਿਮ ਤਕਦੀਰ ਲਈ ਤਿਆਰ ਕੀਤਾ ਜਾ ਰਿਹਾ ਸੀ। ਵਾਲ ਸੁਕਾਉਣ ਲਈ ਅੱਗ ਅਤੇ ਗੁੱਗਲ ਬਾਲੀ ਜਾ ਚੁੱਕੀ ਹੋਵੇਗੀ ਕਿਉਂਕਿ ਉਪਰਲੀ ਮੰਜ਼ਲ 'ਤੇ ਵੀ ਮੈਂ ਗੁਗਲ ਦੀ ਤਿੱਖੀ ਗੰਧ ਮਹਿਸੂਸ ਕਰ ਸਕਦਾ ਸੀ।

"ਬਾਲੀਗਾ," ਮੈਂ ਜ਼ੋਰ ਨਾਲ ਆਵਾਜ਼ ਦਿੱਤੀ ਅਤੇ ਨੌਕਰ ਦੌੜਦਾ ਹੋਇਆ ਆਇਆ।

"ਮਾਲਿਕ, ਹੁਣ ਕੈਸੇ ਹੋ ?" ਉਸਨੇ ਪੁੱਛਿਆ। "ਮਾਲਕਣ ਇਹ ਵੇਖਣ ਲਈ ਕਿ ਆਪ ਜਾਗ ਗਏ ਹੋ ਜਾਂ ਨਹੀਂ ਕਈ ਵਾਰ ਉਪਰ ਆ ਕੇ ਹੇਠਾਂ ਜਾ ਚੁੱਕੇ ਨੇ। ਗ਼ੁਸਲਖ਼ਾਨੇ 'ਚ ਗਰਮ ਪਾਣੀ ਰੱਖਿਆ ਏ। ਜਦੋਂ ਤਕ ਆਪ ਮੂੰਹ-ਹੱਥ ਧੋਂਦੇ ਹੋ, ਮੈਂ ਆਪ ਲਈ ਗਰਮ ਕਾੱਫ਼ੀ ਲੈ ਆਉਂਦਾ ਹਾਂ।"

"ਛੋਟੀ ਮਾਂ ਨੂੰ ਕਹਿਣਾ — ਮੈਂ ਜਾਗ ਗਿਆ ਹਾਂ ਤੇ ਪਹਿਲਾਂ ਨਾਲੋਂ ਬਿਹਤਰ ਹਾਂ," ਮੈਂ ਕਿਹਾ ਅਤੇ ਅੰਦਰਲੇ ਵਿਹੜੇ ਵਿੱਚ ਝਾਕਣ ਲਈ ਦਰਵਾਜ਼ੇ ਤਕ ਗਿਆ। ਚਾਰੇ ਪਾਸੇ ਹਰੀਆਂ, ਨੀਲੀਆਂ ਸਾੜ੍ਹੀਆਂ ਅਤੇ ਹੀਰੇ, ਲਾਲ, ਨੀਲਮ ਚਮਕ ਰਹੇ ਸਨ। ਤੁਲਸੀ ਦੇ ਕੋਲ ਪਾਥੀਆਂ ਵਾਲੀ ਟੋਕਰੀ ਉਤੇ ਸਰੋਜਾ ਆਪਣੇ ਵਾਲ ਫੈਲਾਅ ਕੇ ਸੁਕਾ ਰਹੀ ਸੀ ਅਤੇ ਔਰਤਾਂ ਉਸ ਨੂੰ ਮਹਿੰਦੀ ਅਤੇ ਹਲਦੀ ਲਗਾ ਰਹੀਆਂ ਸਨ। ਪੂਰੇ ਬਰਾਂਡੇ ਵਿੱਚ ਚਾਂਦੀ ਦੇ ਪਾਤਰ ਅਤੇ ਅੰਬ ਦੇ ਪੱਤੇ ਵਿਖਾਈ ਦੇ ਰਹੇ ਸਨ। ਔਰਤਾਂ ਇਹ ਗਾਉਂਦੀਆਂ ਬਹੁਤ ਖ਼ੁਸ਼ ਨਜ਼ਰ ਆ ਰਹੀਆਂ ਸਨ :

*ਛੋਟੀ ਨਦੀ ਦੇ ਜਲ ਵਿਚ ਨਹਾ ਕੇ*
*ਪਵਿੱਤਰ ਵਸਤਰ ਪਹਿਨ ਕੇ*
*ਸਹਿਜੇ-ਸਹਿਜੇ ਅਤੇ ਚੁਪਚਾਪ*

*ਭਗਵਾਨ ਸ਼ਿਵ ਦੀ ਅਰਾਧਨਾ ਕਰਦੇ ਹੋਏ*
*ਹੇ ਭੈਣਾ, ਉਹ ਪਤਨੀ ਬਣ ਗਈ ।*
*ਸੁਭਾਗਵੰਤੀ ਪਾਰਵਤੀ ਦੀ*
*ਧੂਫ-ਦੀਪ, ਕੁੰਕੁਮ ਦੇ ਪਾਣੀ ਨਾਲ ਆਰਤੀ ਕਰੋ*
*ਹੇ ਪਾਵਨ, ਸੁਭਾਗਮਈ, ਸਦਾ ਖ਼ੁਸ਼ਹਾਲ*
*ਸ਼ੁਭ ਸੁਭਾਗ ਬਣਿਆ ਰਹੇ ।*
*ਸਫ਼ੈਦ ਜਪਾਫੁੱਲ, ਚਮੇਲੀ ਦੀ ਮਾਲਾ*
*ਚੰਦਰਮੁਖੀ ਦੀ ਮਾਂਗ ਵਿੱਚ ਭੈਣਾ*
*ਮੋਤੀ ਨਿਛਾਵਰ ਕਰੋ ।*

ਮੇਰਾ ਦਿਲ ਨਹੀਂ, ਸਗੋਂ ਮੇਰਾ ਢਿੱਡ ਖ਼ਾਲੀ-ਖ਼ਾਲੀ ਲੱਗਿਆ — ਤੇ ਮੈਂ ਫਿਰ ਉਲਟੀ ਕਰਨਾ ਚਾਹੁੰਦਾ ਸੀ । ਬਾਹਰ ਬੱਚੇ ਸ਼ੋਰ ਪਾ ਰਹੇ ਸਨ ਅਤੇ ਨਾਰੀਅਲ ਦੇ ਰੁੱਖ ਉਤੇ ਕਾਵਾਂ ਦੀ ਸਭਾ ਲੱਗੀ ਹੋਈ ਸੀ । ਛੇਤੀ ਹੀ ਧੁੱਪ ਚੜ੍ਹ ਜਾਵੇਗੀ ਅਤੇ ਗਿਆਰਾਂ ਵਜੇ ਵਿਆਹ ਹੋਣਾ ਸੀ ।

ਜਦੋਂ ਮੈਂ ਮੂੰਹ-ਹੱਥ ਧੋਣ ਗਿਆ ਤਾਂ ਵੇਖ ਸਕਦਾ ਸੀ ਕਿ ਪਿਛਲੀ ਰਾਤ ਮੈਂ ਖ਼ੂਨ ਉਗਲਿਆ ਸੀ । ਮੈਂ ਸਰੋਜਾ ਉਪਰ ਵੀ ਕਾਫ਼ੀ ਖ਼ੂਨ ਉਗਲਿਆ ਹੋਵੇਗਾ ਕਿਉਂਕਿ ਟੱਬ ਦੇ ਪਿੱਛੇ ਪਈ ਉਸਦੀ ਸਾੜ੍ਹੀ ਉਪਰ ਗਾੜ੍ਹੇ ਲਾਲ ਧੱਬੇ ਵਿਖਾਈ ਦੇ ਰਹੇ ਸਨ । ਮੈਂ ਕੁਝ ਕਠਿਨਾਈ ਨਾਲ ਹੱਥ-ਮੂੰਹ ਧੋਤਾ ਅਤੇ ਜਦੋਂ ਵਾਪਸ ਆਪਣੇ ਬਿਸਤਰੇ 'ਤੇ ਆਇਆ ਤਾਂ ਛੋਟੀ ਮਾਂ ਕਾਫ਼ੀ ਲੈ ਕੇ ਉਥੇ ਬੈਠੀ ਹੋਈ ਸੀ ।

"ਓਹ, ਰਾਮ, ਮੈਨੂੰ ਖ਼ੁਸ਼ੀ ਏ ਕਿ ਤੂੰ ਠੀਕ ਏਂ," ਉਸਨੇ ਕਹਿਣਾ ਸ਼ੁਰੂ ਕੀਤਾ । "ਤੂੰ ਸੋਚ ਵੀ ਨਹੀਂ ਸਕਦਾ ਕਿ ਤੇਰੀ ਭੈਣ ਕਿੰਨੀ ਵੱਡੀ ਮੁਸੀਬਤ ਏ । ਉਸਨੂੰ ਉਠਾਉਣ ਜਾਂ ਬੈਠਾਉਣ ਲਈ ਸੈਂਕੜੇ ਔਰਤਾਂ ਨੂੰ ਮਿੰਨਤ ਕਰਨੀ ਪੈਂਦੀ ਏ, ਉਸਦੀ ਉਸਤਤ ਤੇ ਚਾਪਲੂਸੀ ਕਰਨੀ ਪੈਂਦੀ ਏ । ਹੁਣ ਬਹੁਤ ਹੋ ਗਿਆ ਸੀ । ਮੈਂ ਚਾਚਾ ਸੀਤਾਰਾਮ ਨੂੰ ਬੁਲਾਇਆ ਤੇ ਉਹ ਉਥੇ ਆ ਕੇ ਖਲੋ ਗਿਆ । ਉਸਦੀ ਜ਼ਬਾਨ ਮੰਦਰ ਦੇ ਘੰਟੇ ਵਾਂਗ ਤੇਜ਼ ਏ । ਉਹਦੇ ਆਉਣ ਨਾਲ ਬਹੁਤ ਫ਼ਰਕ ਪੈਂਦਾ ਏ ।'

ਮੈਂ ਕਾਫ਼ੀ ਦੇ ਦੋ ਘੁੱਟ ਵੀ ਨਹੀਂ ਪੀਤੇ ਹੋਣਗੇ ਕਿ ਚਾਚਾ ਸੀਤਾਰਾਮ ਸੁਨਹਿਰੀ ਕਿਨਾਰੀ ਵਾਲੀ ਚਾਦਰ ਲੱਕ ਦੁਆਲੇ ਵਲੀ ਅਤੇ ਉਂਗਲੀਆਂ ਵਿੱਚ ਹੀਰੇ ਦੀਆਂ ਅੰਗੂਠੀਆਂ ਪਹਿਨੀ ਆ ਹਾਜ਼ਰ ਹੋਇਆ । ਉਹ ਬੁਰੀ ਤਰ੍ਹਾਂ ਹਫ ਰਿਹਾ ਸੀ ।

"ਭਰਾ ਜੀ ਉਠੋ ਤੇ ਆ ਕੇ ਮੇਰੀ ਸਹਾਇਤਾ ਕਰੋ," ਉਸਨੇ ਕਿਹਾ । "ਅਸੀਂ ਸਾਰੇ ਜਾਣਦੇ ਹਾਂ ਕਿ ਤੂੰ ਬੜਾ ਨਾਜ਼ੁਕ ਏਂ, ਪਰ ਮੈਂ ਜ਼ਿਆਦਾ ਮਿੰਨਤਾਂ ਤਰਲੇ ਨਹੀਂ ਕਰ ਸਕਦਾ । ਔਰਤ ਆਖ਼ਰ ਔਰਤ ਹੀ ਹੈ ਅਤੇ ਉਸਨੂੰ ਆਗਿਆ ਦਾ ਪਾਲਣ ਕਰਨਾ ਚਾਹੀਦਾ ਏ ਭਾਵੇਂ ਉਸਦੇ ਕੋਲ ਯੂਨੀਵਰਸਿਟੀ ਦੀ ਪਹਿਲੀ ਸ਼੍ਰੇਣੀ ਦੀ ਡਿਗਰੀ ਹੀ ਕਿਉਂ ਨਾ ਹੋਵੇ । ਮੈਂ ਸਰੋਜਾ ਨੂੰ ਜੋ ਕੁਝ ਕਹਿ ਸਕਦਾ ਸੀ, ਕਹਿ ਚੁੱਕਿਆ, ਹੁਣ ਉਸਨੂੰ ਤੂੰ ਹੀ ਸੰਭਾਲ," ਉਸਨੇ ਬੇਨਤੀਪੂਰਵਕ ਕਿਹਾ ।

ਮੈਂ ਕੁਝ ਔਖਿਆਈ ਨਾਲ ਉਠਿਆ। ਬਾਲੀਗਾ ਮੇਰੇ ਲਈ ਸ਼ੇਵ ਦਾ ਸਮਾਨ ਅਤੇ ਨਹਾਉਣ ਲਈ ਗਰਮ ਪਾਣੀ ਲੈ ਆਇਆ। ਸੰਗੀਤ ਸੁਣਾਈ ਦੇ ਰਿਹਾ ਸੀ; ਕਾਰਾਂ, ਘੋੜਾ-ਗੱਡੀਆਂ, ਸਾਈਕਲਾਂ ਅਤੇ ਸਾਈਕਲ-ਰਿਕਸ਼ੇ ਦਰਵਾਜ਼ੇ ਅੰਦਰ ਆ-ਜਾ ਰਹੇ ਸਨ। ਔਰਤਾਂ ਉਚੀ ਆਵਾਜ਼ ਵਿੱਚ ਗਾ ਰਹੀਆਂ ਸਨ :

*ਤੇ ਉਹ ਗੌਰੀ ਅਠ ਗੁਣਾਂ ਨਾਲ ਕੱਜੀ ਹੈ*
*ਬੜੀ ਤਪਸਿੱਆ ਕੀਤੀ ਹੈ ਕਿ ਪ੍ਰਭੂ ਆਪਣੇ ਨੇਤਰ ਖੋਲਣ੍ਹ*

ਮੈਂ ਸੁਣ ਸਕਦਾ ਸੀ ਕਿ ਕੋਈ ਅੰਦਰ ਆਕੇ ਕਹਿ ਰਿਹਾ ਸੀ, "ਸਾਢੇ ਨੌਂ ਵੱਜ ਗਏ ਨੇ ਅਤੇ ਹਾਲੇ ਤਕ ਕੋਈ ਤਿਆਰ ਨਹੀਂ ਏ। ਗਿਆਰਾਂ ਵੱਜ ਕੇ ਸਤਾਰਾਂ ਮਿੰਟ 'ਤੇ ਮਹੂਰਤ ਏ।" ਮੈਂ ਉਠਿਆ ਅਤੇ ਆਪਣੀ ਘੜੀ ਵੇਖੀ : ਹਾਲੇ ਲਗਪਗ ਨੌਂ ਵੱਜ ਰਹੇ ਸਨ। ਇਸ ਲਈ ਮੈਂ ਛੇਤੀ-ਛੇਤੀ ਨਹਾਇਆ, ਆਪਣਾ ਸੰਦੂਕ ਉਪਰ ਮੰਗਵਾਇਆ ਅਤੇ ਲਾਲ-ਸੁਨਹਿਰੀ ਕਿਨਾਰੀ ਵਾਲੀ ਧੋਤੀ, ਲਖਨਵੀ ਵਾਸਕਟ ਅਤੇ ਉਹ ਸੁੰਦਰ ਸ਼ਾੱਲ ਪਹਿਨੀ, ਜੋ ਸਰੋਜਾ ਮੇਰੇ ਲਈ ਲਿਆਈ ਸੀ। ਉਸ ਵਿੱਚ ਸੁਨਹਿਰੀ ਧਾਰੀ ਦੇ ਨਾਲ ਲਾਲ ਰੰਗ ਦੀ ਰੁਦ੍ਰਾਕਸ਼ੀ ਪੱਟੀ ਸੀ। ਸੁਕੁਮਾਰੀ, ਜੋ ਮੈਨੂੰ ਬੁਲਾਉਣ ਉਪਰ ਆਈ ਸੀ, ਨੇ ਮੇਰੇ ਵਾਲਾਂ ਵਿੱਚ ਕੰਘੀ ਕੀਤੀ ਅਤੇ ਚੀਕੀ, "ਰਾਮੰਨਾ, ਤੁਸੀਂ ਕਿੰਨੇ ਪੀਲੇ ਵਿਖਾਈ ਦੇ ਰਹੇ ਹੋ— ਪਰ ਲੱਗਦੇ ਬਿਲਕੁਲ ਰਾਜਕੁਮਾਰ ਵਰਗੇ ਹੋ।" ਬੜੇ ਮਾਣ ਨਾਲ ਉਹ ਮੇਰਾ ਹੱਥ ਫੜ ਕੇ ਸਹਿਜੇ-ਸਹਿਜੇ ਮੈਨੂੰ ਪੌੜੀਆਂ ਤੋਂ ਹੇਠਾਂ ਲੈ ਆਈ। ਉਹ ਚਾਹੁੰਦੀ ਸੀ ਕਿ ਸਾਰਾ ਸੰਸਾਰ ਮੈਨੂੰ ਵੇਖੇ ਅਤੇ ਆਪਣੀਆਂ ਬਾਹਵਾਂ ਵਿੱਚ ਸਮੇਟ ਲਵੇ।

ਪਰ ਹੁਣ ਤਕ ਸਾਰਾ ਘਰ ਖ਼ਾਲੀ ਲੱਗ ਰਿਹਾ ਸੀ। ਸਭ ਔਰਤਾਂ ਦੂਸਰੇ ਘਰ ਚਲੀਆਂ ਗਈਆਂ ਸਨ। ਗ਼ਲੀਚੇ ਉਲਟ-ਪੁਲਟ ਹੋਏ ਪਏ ਸਨ, ਫੁੱਲਾਂ ਦੇ ਹਾਰ ਕੋਨਿਆਂ ਵਿੱਚ ਪਏ ਮੁਰਝਾ ਰਹੇ ਸਨ, ਬੱਚੇ ਅੱਧ-ਖੁੱਲ੍ਹੇ ਬਿਸਤਰਿਆਂ ਉੱਤੇ ਸੌਂ ਰਹੇ ਸਨ ਅਤੇ ਗੁੱਗਲ ਅਤੇ ਬੱਚਿਆ ਦੇ ਪੇਸ਼ਾਬ ਦੀ ਮਿਲੀ-ਜੁਲੀ ਗੰਧ ਚਾਰੇ ਪਾਸੇ ਫੈਲੀ ਹੋਈ ਸੀ ਪਰ ਉਹਨਾਂ ਨੂੰ ਸੁੰਘਣ ਵਾਲਾ ਕੋਈ ਨਹੀਂ ਸੀ। ਲੱਗਦਾ ਸੀ, ਟਾਈਗਰ ਨੇ ਵੀ ਵਿਆਹ ਦੇ ਪੰਡਾਲ ਵਿੱਚ ਜਾਣ ਅਤੇ ਉਸਨੂੰ ਸੁੰਘਣ ਅਤੇ ਪਵਿੱਤਰ ਬ੍ਰਾਹਮਣਾਂ ਦੇ ਦਰਸ਼ਨ ਕਰਨ ਦਾ ਫ਼ੈਸਲਾ ਕਰ ਲਿਆ ਸੀ। ਮੈਂ ਆਪਣੇ ਕਮਰੇ ਵਿੱਚ ਬੈਠ ਗਿਆ। ਸੁਕੁਮਾਰੀ ਨੇ ਕਿਹਾ, "ਤੁਸੀਂ ਕਲਪਨਾ ਵੀ ਨਹੀਂ ਕਰ ਸਕਦੇ ਵੀਰ ਜੀ ਕਿ ਸਰੋਜਾ ਕਿੰਨੀ ਸੁਭਾਗੀ ਲੱਗ ਰਹੀ ਏ। ਉਹ ਸੁੰਦਰ ਏ। ਕਿੰਨੀ ਖ਼ੂਬਸੂਰਤ ਲਾੜੀ ਏ। ਜ਼ਰਾ ਸੋਚੋ, ਉਹ ਨਿਕੰਮੇ ਲੋਕ ਉਸਨੂੰ ਲੈ ਜਾਣਗੇ।" ਤੇ ਉਹ ਅਚਾਨਕ ਹੀ ਮੇਰੇ ਕੋਲੋਂ ਉਠ ਕੇ ਚਲੀ ਗਈ ਜਿਵੇਂ ਸ਼ਬਦ ਉਸਦੇ ਸੰਘ ਵਿੱਚ ਸੂਏ ਵਾਂਗ ਚੁੱਭ ਰਹੇ ਹੋਣ। ਛੇਤੀ ਹੀ ਮੈਂ ਹੇਠਾਂ ਉਸਦੇ ਫੁਸਫੁਸਾਉਣ ਦੀ ਆਵਾਜ਼ ਸੁਣ ਸਕਦਾ ਸੀ — ਸ਼ਾਇਦ ਉਹ ਸਰੋਜਾ ਨੂੰ ਕੁਝ ਕਹਿ ਰਹੀ ਸੀ ਕਿਉਂਕਿ ਮੈਂ ਜਾਣਦਾ ਸੀ ਕਿ ਸਰੋਜਾ ਪੂਜਾ-ਘਰ ਵਿੱਚ ਗੌਰੀ ਪੂਜਾ ਕਰ ਰਹੀ ਹੋਵੇਗੀ। ਮੈਨੂੰ ਡਰ ਸੀ ਕਿ ਕੋਈ ਆ ਕੇ ਕਹੇਗਾ, "ਉਹ ਸਭ ਤੁਹਾਡੀ ਉਡੀਕ ਕਰ ਰਹੇ ਨੇ। ਆਓ, ਰਾਮ, ਆਓ।" ਪਰੰਤੂ ਕੋਈ ਨਾ ਆਇਆ, ਅਤੇ ਮੈਂ ਉਸ ਖ਼ਾਮੋਸ਼ੀ ਨੂੰ ਨਹੀਂ ਸੀ ਸਹਿ ਸਕਦਾ। ਮੈਂ ਸਾਰੀ ਦੁਨੀਆ ਦਾ ਛੋਟਾ ਭਰਾ ਸੀ। ਮੈਂ ਆਪਣੇ ਆਪ

ਨੂੰ ਦੱਸਣ ਦੀ ਕੋਸ਼ਿਸ਼ ਕੀਤੀ ਕਿ ਮੈਂ ਪਰਿਵਾਰ ਦਾ ਮੁਖੀ ਹਾਂ ਅਤੇ ਮੈਨੂੰ ਮਜ਼ਬੂਤ ਹੋਣਾ ਚਾਹੀਦਾ ਹੈ। ਪਰ ਸਰੋਜਾ ਤੋਂ ਵਿਛੜਨਾ— ਉਹ ਕਦੇ-ਕਦੇ ਮੇਰੇ ਤੋਂ ਵੀ ਵੱਧ ਮੇਰੇ ਵਰਗੀ ਲੱਗਦੀ ਸੀ। ਮੈਂ ਆਪਣੇ ਆਪ ਨੂੰ ਸਮੇਟਿਆ, ਆਪਣੇ ਵਿਚਾਰਾਂ ਨੂੰ ਬਾਹਰ ਧੱਕਿਆ ਅਤੇ ਆਪਣੀ ਅੰਤਰੀਵੀ ਡੂੰਘਾਈਆਂ ਵਿੱਚ ਡੁੱਬ ਗਿਆ ਜਿੱਥੇ ਸ਼ਾਂਤੀ ਰਾਤ ਵੇਲੇ ਨਦੀ ਵਾਂਗ ਹੁੰਦੀ ਹੈ ਜਿਸ ਵਿੱਚ ਹਮੇਸ਼ਾ ਮੱਛੀਆਂ, ਝੁੰਡ ਅਤੇ ਚੱਟਾਨਾਂ ਹੁੰਦੀਆਂ ਹਨ, ਜੇਕਰ ਤੁਸੀਂ ਤਾਰਿਆਂ ਦੀ ਰੌਸ਼ਨੀ ਵਿੱਚ ਦੇਖਣ ਦੀ ਹਿੰਮਤ ਕਰ ਸਕੋ। ਇਸ ਵਿੱਚ ਕੋਈ ਸ਼ੱਕ ਨਹੀਂ ਕਿ ਮੇਰੀ ਬੀਮਾਰੀ ਨੇ ਮੇਰੀ ਵਿਚਾਰਧਾਰਾ ਨੂੰ ਸ਼ਕਤੀ ਦਿੱਤੀ ਸੀ ਅਤੇ ਮੈਂ ਜ਼ਰੂਰ ਹੀ ਆਪਣੇ ਆਪ ਵਿੱਚ ਬਹੁਤ ਡੂੰਘਾਈ ਵਿੱਚ ਲਹਿ ਗਿਆ ਹੋਵਾਂਗਾ ਕਿਉਂਕਿ ਜਦੋਂ ਮੈਂ ਜਾਗਿਆ ਸੀ ਤਾਂ ਮੇਰੇ ਸਿਰ ਉਤੇ ਸਰੋਜਾ ਦਾ ਹੱਥ ਸੀ।

"ਕੀ ਬਹੁਤ ਤਕਲੀਫ਼ ਏ, ਵੀਰ ਜੀ ?" ਉਸਨੇ ਪੁੱਛਿਆ, "ਪਰ ਤੁਹਾਡਾ ਸਾਹ ਅੱਜ ਬਹੁਤ ਠੀਕ ਲੱਗ ਰਿਹਾ ਏ।" ਉਸਦੀ ਆਵਾਜ਼ ਹਲਕੀ, ਸਾਫ਼ ਅਤੇ ਬੱਚੇ ਵਾਂਗ ਸਰਲ ਸੀ। ਉਹ ਕਾਫ਼ੀ ਦੇਰ ਖੜੀ ਮੇਰੇ ਵਾਲਾਂ ਨਾਲ ਖੇਡਦੀ ਰਹੀ। ਫਿਰ ਅਚਾਨਕ ਹੀ, ਜਿਵੇਂ ਆਪਣੇ ਦਿਲ ਅੰਦਰ ਸਾਰੀ ਸ਼ਕਤੀ ਇੱਕਠੀ ਕਰਦੇ ਹੋਏ, ਉਹ ਮੇਰੇ ਸਾਹਮਣੇ ਆਈ ; ਉਸਦੀ ਮੋਰ ਰੰਗੀ ਨੀਲੀ ਸਾੜ੍ਹੀ, ਸੁਨਹਿਰੀ ਵੱਧਰੀ, ਹੀਰੇ ਦੀਆਂ ਵਾਲੀਆਂ, ਚਿਹਰੇ 'ਤੇ ਲੱਗੀ ਹਲਦੀ, ਅੰਬ ਦੀ ਸ਼ਕਲ ਵਰਗਾ ਸੋਨੇ ਦਾ ਹਾਰ ਉਸਨੂੰ ਮਹੱਤਵਪੂਰਨ ਬਣਾ ਰਹੇ ਸਨ। ਉਸਦੀਆਂ ਅੱਖਾਂ ਲੰਮੀਆਂ ਅਤੇ ਕਾਲੀਆਂ ਸਨ ਪਰੰਤੂ ਉਸਨੇ ਉਹਨਾਂ ਨੂੰ ਬੰਦ ਕਰ ਲਿਆ, ਆਪਣੇ ਹੱਥ ਜੋੜੇ ਅਤੇ ਹੇਠਾਂ ਝੁਕ ਕੇ ਮੇਰੇ ਪੈਰ ਛੂਹਣ ਲੱਗੀ, "ਵੀਰ ਜੀ, ਮੈਨੂੰ ਅਸ਼ੀਰਵਾਦ ਦਿਓ। ਮੈਂ ਆਪਣੇ ਸਿਰ ਉਪਰ ਤੁਹਾਡਾ ਕੋਮਲ ਹੱਥ, ਤੁਹਾਡਾ ਮਜ਼ਬੂਤ ਸੁਰੱਖਿਆਤਮਕ ਹੱਥ ਚਾਹੁੰਦੀ ਹਾਂ।"

ਉਹ ਕਾਫ਼ੀ ਦੇਰ ਉਸੇ ਤਰ੍ਹਾਂ ਰਹੀ, ਬਿਨਾਂ ਹਿਲੇ ਜੁਲੇ ਜਾਂ ਸਿਸਕੀ ਲਏ। ਫਿਰ ਉਹ ਉਠੀ ਅਤੇ ਮੇਰੇ ਸਾਹਮਣਏ ਖਲੋ ਗਈ। ਉਸਦੇ ਬੱਚਿਆਂ ਵਰਗੇ ਚਿਹਰੇ ਉਪਰ ਕਿੰਨੀ ਗੰਭੀਰ ਪਕਿਆਈ ਆ ਗਈ ਸੀ। ਉਹ ਮੁਸਕਰਾਈ ਜਿਵੇਂ ਮੈਂ ਹੀ ਸੀ ਜਿਸਦੇ ਲਈ ਉਹ ਦੁਖੀ ਸੀ। "ਵੀਰ ਜੀ, ਮੈਂ ਪਰਿਵਾਰ ਦੇ ਨਾਂ ਨੂੰ ਉਚਾ ਰੱਖਾਂਗੀ। ਤੁਸੀਂ ਚਿੰਤਾ ਨਾ ਕਰਨਾ।" ਸਹਿਜੇ-ਸਹਿਜੇ ਅਤੇ ਆਦਰਪੂਰਵਕ ਉਹ ਕਮਰੇ ਤੋਂ ਪੂਜਾਘਰ ਵਿੱਚ ਚਲੀ ਗਈ।

ਮੈਂ ਆਪਣੇ ਅੱਥਰੂ ਹਾਲੇ ਪੂੰਝੇ ਹੀ ਸਨ ਕਿ ਚਾਚਾ ਸੀਤਾਰਾਮ ਦਰਵਾਜ਼ੇ ਤੋਂ ਹੀ 'ਰਾਮ, ਰਾਮ' ਚੀਕਦਾ ਆਇਆ ਅਤੇ ਮੈਂ ਉਸ ਨਾਲ ਖ਼ੁਸ਼ੀ-ਖ਼ੁਸ਼ੀ ਦੂਸਰੇ ਘਰ ਚਲਾ ਗਿਆ। ਸੁਕੁਮਾਰੀ ਭੈਣ ਕੋਲ ਹੀ ਅਟਕ ਗਈ। ਵੱਡੇ-ਬਜ਼ੁਰਗਾਂ, ਵਕੀਲਾਂ, ਮੰਤਰੀਆਂ, ਰਾਜ ਦੇ ਸਕੱਤਰਾਂ ਅਤੇ ਅਧੀਨ-ਸਕੱਤਰਾਂ ਦੀਆਂ ਪਤਨੀਆਂ, ਪ੍ਰੋਫ਼ੈਸਰਾਂ ਅਤੇ ਰਾਜਾ-ਸਾਹਿਬਾਂ ਵਰਗਾ ਵਿਸ਼ਾਲ ਇਕੱਠ ਸੀ — ਇਹ ਇਕ ਸ਼ਾਨਦਾਰ ਵਿਆਹ ਸੀ। ਮੈਨੂੰ ਅੱਗ ਦੇ ਸਾਹਮਣੇ, ਰਤਾ ਹਟ ਕੇ ਸੀਟ ਦਿੱਤੀ ਗਈ ਸੀ। ਮੈਂ ਦਾਦਾ ਕਿਟੰਨਾ ਦੇ ਆਦਰਮਈ ਅਤੇ ਰੌਸ਼ਨ ਮੁਖਮੰਡਲ ਨੂੰ ਵੇਖਣ ਲਈ ਤਰਸ ਉਠਿਆ ਪਰੰਤੂ ਉਹ ਕਿਤੇ ਵੀ ਨਹੀਂ ਸੀ। ਹੇ ਪ੍ਰਭੂ, ਮਨੁੱਖ ਕਿਵੇਂ ਜਿਉਂਦਾ ਹੈ ਅਤੇ ਮਰਦਾ ਹੈ।

ਬ੍ਰਾਹਮਣ ਮੈਨੂੰ ਵੇਖ ਕੇ ਖ਼ੁਸ਼ ਸਨ। ਜਿਉਂ ਹੀ ਮੈਂ ਆਇਆ, ਉਹਨਾਂ ਦੀਆਂ ਆਵਾਜ਼ਾਂ ਉਚੀਆਂ ਅਤੇ ਹੋਰ ਉਚੀਆਂ ਹੋ ਗਈਆ ਸਨ। ਮੇਰੇ ਪਿਤਾ ਦੇ ਪੁਰਾਣੇ ਦੋਸਤ ਮੈਨੂੰ ਵਧਾਈ ਦੇਣ ਅਤੇ ਮੇਰਾ ਹਾਲਚਾਲ ਪੁੱਛਣ ਆਏ ਸਨ। ਮੈਂ ਆਪਣੇ ਪਿਤਾ ਦੇ ਕੁਝ ਪੁਰਾਣੇ ਨੌਕਰਾਂ ਨੂੰ ਵੀ ਵੇਖ ਸਕਦਾ ਸੀ ਜੋ ਪਗੜੀ ਅਤੇ ਵਰਦੀ ਪਹਿਨੀ ਝੁਕ-ਝੁਕ ਕੇ ਮੈਨੂੰ ਨਮਸ਼ਕਾਰ ਕਰ ਰਹੇ ਸਨ। ਹਵਨ ਦੀ ਅੱਗ ਬਾਲੀ ਗਈ ਅਤੇ ਉਸ ਵਿੱਚ ਘਿਓ, ਦੁੱਧ ਦਹੀਂ ਅਤੇ ਸ਼ਹਿਦ ਪਾਇਆ ਗਿਆ। "ਅਗਨੇਯ ਨਮੋ..... ਸਵਾਹਾ......" ਇਸ ਨਾਲ ਮੇਰੇ ਦਿਲ ਨੂੰ ਕਿੰਨੀ ਪਵਿੱਤਰਤਾ ਹਾਸਲ ਹੋਈ। ਇਸ ਪਵਿੱਤਰਤਾ ਨਾਲ ਮੈਂ ਵੀ ਪਵਿੱਤਰ ਹੋ ਗਿਆ ਸੀ। ਇਸ ਦੌਰਾਨ ਸੁਕੁਮਾਰੀ ਕੁੰਕੁਮ ਲਿਆਈ ਅਤੇ ਮੇਰੇ ਮੱਥੇ ਉਤੇ ਇੱਕ ਵੱਡਾ ਸਾਰਾ ਤਿਲਕ ਲਗਾ ਦਿੱਤਾ। ਲਾੜਾ ਗੁਣਵਾਨ ਅਤੇ ਆਗਿਆਕਾਰੀ ਲੱਗ ਰਿਹਾ ਸੀ ਅਤੇ ਉਸਦੇ ਸਾਧਾਰਨ ਚਿਹਰੇ ਉਪਰ ਚਮਕ ਸੀ। ਉਸਦਾ ਪਰਿਵਾਰ ਖ਼ੁਸ਼ ਸੀ - ਉਹ ਉਹਨਾਂ ਦਾ ਸਭ ਤੋਂ ਵੱਧ ਪੜ੍ਹਿਆ ਭਰਾ ਅਤੇ ਭਤੀਜਾ ਸੀ ਅਤੇ ਉਹਨਾਂ ਨੂੰ ਯਕੀਨ ਸੀ ਕਿ ਇਹ ਇੱਕ ਬਹੁਤ ਵਧੀਆ ਜੋੜੀ ਸੀ। ਮੰਤਰ ਉਚਾਰਣ ਦੀ ਆਵਾਜ਼ ਬਹੁਤ ਉਚੀ ਅਤੇ ਦੁਖਦਾਈ ਹੋ ਗਈ ਸੀ। ਚਾਚਾ ਸੀਤਾਰਾਮ ਕਿਧਰੇ ਚਲਾ ਗਿਆ ਸੀ ਅਤੇ ਉਹ ਪਿਛਲੇ ਦਰਵਾਜ਼ੇ ਰਾਹੀਂ ਵਾਪਸ ਆਇਆ। "ਉਹ ਆ ਗਈ ਏ," ਉਹ ਮੇਰੇ ਕੰਨ ਵਿੱਚ ਫੁਸਫੁਸਾਇਆ। ਇਸ ਸਮੇਂ ਲਾੜਾ ਖੜਾ ਹੋ ਗਿਆ ਅਤੇ ਮੇਰੇ ਪਿੱਛੋਂ ਦੀ ਸਰੋਜਾ ਵਿਖਾਈ ਦਿੱਤੀ, ਗੰਭੀਰ, ਮੰਗਲਮਈ ਅਤੇ ਦ੍ਰਿੜ੍ਹ। ਵਿਆਹ ਦਾ ਪਰਦਾ ਉਚਾ ਚੁੱਕ ਦਿੱਤਾ ਗਿਆ ਅਤੇ ਚਾਚਾ ਸੀਤਾਰਾਮ ਨੇ ਸਰੋਜਾ ਨੂੰ ਉਸਦੇ ਲੱਕ ਪਿੱਛੋਂ ਸਹਾਰਾ ਦਿੱਤਾ। ਉਸਦੀਆਂ ਕਾਲੀਆਂ ਚੂੜੀਆਂ ਆਪਣੇ ਦਬਾਅ ਨਾਲ ਟੁੱਟ ਗਈਆਂ। ਸਾਡੇ ਹੱਥਾਂ ਵਿੱਚ ਰੱਖੇ ਕੁੰਕੁਮ ਚੌਲ ਗਰਮ ਹੋ ਗਏ ਸਨ। ਸਭ ਨੂੰ ਫੁੱਲ ਵੰਡੇ ਜਾ ਰਹੇ ਸਨ।

*ਹਜ਼ਾਰਾਂ ਹੀ ਅੱਖਾਂ ਹਨ ਪੁਰਸ਼ ਦੀਆਂ*
*ਹਜ਼ਾਰਾਂ ਅੱਖਾਂ ਅਤੇ ਹਜ਼ਾਰਾਂ ਪੈਰ।*
*ਧਰਤੀ ਉਪਰ ਹਰ ਪਾਸੇ ਫੈਲਦੇ ਹੋਏ*
*ਉਹ ਦਸ ਉਂਗਲਾਂ ਜਿੰਨੀ ਥਾਂ ਘੇਰਦਾ ਹੈ।*
*ਇਹ ਸਭ ਪੁਰਸ਼ ਹੀ ਹੈ, ਜੋ ਹੋਇਆ ਹੈ*
*ਅਤੇ ਹੋਣਾ ਹੈ, ਸਦੀਵਤਾ ਦਾ ਨਿਯਮ।*

*ਜਦੋਂ ਦੇਵਦਿਆਂ ਨੇ ਯੱਗ ਦੀ ਤਿਆਰੀ ਕੀਤੀ*
*ਪੁਰਸ਼ ਦੇ ਨਾਲ ਜੋ ਉਸਦੀ ਸੰਤਾਨ ਸੀ*
*ਉਸਦਾ ਤੇਲ ਬਣਿਆ ਬਸੰਤ*
*ਅਤੇ ਪਤਝੜ ਸੀ ਪਵਿੱਤਰ ਉਪਹਾਰ*
*ਗਰਮੀ ਸੀ ਲੱਕੜ।*

ਸਰੋਜਾ ਨੇ ਸੁਬਰਾਮਣੀਆ ਦੇ ਗਲੇ ਵਿੱਚ ਹਾਰ ਪਾ ਦਿੱਤਾ। ਛੋਟੀ ਮਾਂ ਕੋਨੇ ਵਿੱਚ

ਸਿਸਕ ਰਹੀ ਸੀ। ਤਦ ਚਾਚੀਆਂ ਅਤੇ ਦਾਦੀਆਂ ਨੇ ਆਪਣੇ ਅੱਥਰੂ ਪੂੰਝੇ। ਮੈਂ ਕੇਵਲ ਆਪਣੀਆਂ ਅੱਖਾਂ ਬੰਦ ਕਰ ਲਈਆਂ। ਸਰੋਜਾ ਸਾਡੇ ਘਰ ਤੋਂ ਪਰਾਈ ਹੋ ਗਈ ਸੀ।

*ਮੈਂ ਪੁਰਸ਼ ਹਾਂ*
*ਤੁਸੀਂ ਇਸਤਰੀ ਹੋ,*
*ਮੈਂ ਸੰਗੀਤ ਹਾਂ,*
*ਤੁਸੀਂ ਸੁਰ ਹੋ।*
*ਮੈਂ ਅਕਾਸ਼ ਹਾਂ,*
*ਤੁਸੀਂ ਧਰਤੀ ਹੋ।*
*ਆਓ ਆਪਾਂ ਦੋਵੇਂ ਇੱਕ ਹੋ ਜਾਈਏ,*
*ਆਓ ਆਪਾਂ ਦੋਵੇਂ ਸੰਤਾਨ ਪੈਦਾ ਕਰੀਏ।*

ਮੈਂ ਵੀ ਲਾੜਾ-ਲਾੜੀ ਉਪਰ ਫੁੱਲ ਅਤੇ ਕੁੰਕੁਮ ਲੱਗੇ ਚੌਲ ਸੁੱਟੇ। ਖ਼ੁਸ਼ੀ ਨਿਸ਼ਚੈਂ ਦਾ ਪ੍ਰਸ਼ਨ ਹੈ। ਤੁਸੀਂ ਜਦੋਂ ਖ਼ੁਸ਼ ਰਹਿਣਾ ਚਾਹੋ ਤਾਂ ਖ਼ੁਸ਼ ਰਹਿ ਸਕਦੇ ਹੋ ; ਸ਼ਾਇਦ ਇਹ ਖ਼ੂਨ ਦੇ ਕਣਾਂ ਦੀ ਗੱਲ ਹੋਵੇ। ਖ਼ੁਸ਼ੀ ਪਤੀ, ਘਰ, ਬੱਚਿਆਂ ਵਿੱਚ ਹੈ। ਆਖ਼ਰ ਸਰੋਜਾ ਜਾਵੇਗੀ ਕਿੱਥੇ ?

ਉਸਨੇ ਸੱਤ ਵਾਰ ਅਗਨੀ ਦੇ ਫੇਰੇ ਲਏ ਜਿਸਨੂੰ ਸਪਤਪਦੀ ਕਹਿੰਦੇ ਹਨ, ਸਤ ਵਾਰ ਮੇਰੇ ਪੂਰਵਜਾਂ ਦੇ ਨਾਂ ਲਏ : ਰਾਮਾਕ੍ਰਿਸ਼ਣੱਯਾ, ਰੰਗੱਨਾ, ਮਾਧਵਸਵਾਮੀ, ਸੋਮਾਸੁੰਦਰੱਯਾ, ਸੰਜੀਵੱਯਾ ਅਤੇ ਰਾਮਾਚੰਦਰੱਯਾ ਅਤੇ ਸੱਤ ਵਾਰ ਹੀ ਉਸਨੇ ਆਪਣਾ ਨਾਂ ਬਦਲਿਆ ਤਾਂਕਿ ਜਿੱਥੇ ਉਹ ਜਾ ਰਹੀ ਸੀ, ਉਥੋਂ ਦੀ ਹੋ ਸਕੇ। ਅਗਨੀ ਪ੍ਰਚੰਡ ਸੀ, ਘਿਓ ਪਾਇਆ ਜਾ ਰਿਹਾ ਸੀ, ਲਪਟਾਂ ਤੜ-ਤੜ ਕਰ ਰਹੀਆਂ ਸਨ ਅਤੇ ਹੋਰ ਘਿਓ ਦੀ ਮੰਗ ਕਰ ਰਹੀਆਂ ਸਨ। ਮਹਿਮਾਨਾਂ ਨੂੰ ਇਤਰ ਵੰਡਿਆ ਜਾ ਰਿਹਾ ਸੀ। ਤਾਲੀ ਨੂੰ ਸਭ ਤੋਂ ਪਹਿਲਾਂ ਬਜ਼ੁਰਗਾਂ ਨੇ, ਫਿਰ ਵੱਡਿਆਂ ਨੇ ਅਤੇ ਬਾਅਦ ਵਿੱਚ ਅਸੀਂ ਸਾਰਿਆਂ ਨੇ ਛੂਹਿਆ। ਲਾੜੇ ਨੇ ਇਸਨੂੰ ਸਰੋਜਾ ਦੇ ਗਲੇ ਵਿਚ ਬੰਨ੍ਹਿਆ। "ਉਹ ਨਿਰੀ ਲਕਸ਼ਮੀ ਲੱਗ ਰਹੀ ਏ," ਚਾਚੀ ਸੁਬੱਕਾ ਨੇ ਮੈਨੂੰ ਕਿਹਾ।

ਸੰਗੀਤ ਤੇਜ਼ ਹੋ ਗਿਆ ਅਤੇ ਇਹ ਬਹੁਤ ਸ਼ਾਨਦਾਰ ਸੀ ਕਿਉਂਕਿ ਤੂਤੀਵਾਦਕ ਸਿਦੱਯਾ ਵਿਆਹ ਵਾਸਤੇ ਖ਼ਾਸ ਤੌਰ 'ਤੇ ਮਦਰਾਸ ਤੋਂ ਆਇਆ ਸੀ। ਔਰਤਾਂ ਅਸ਼ੀਰਵਾਦ ਦੇ ਗੀਤ ਗਾ ਰਹੀਆਂ ਸਨ ਅਤੇ ਨਾਰੀਅਲ ਵੰਡੇ ਜਾ ਰਹੇ ਸਨ। ਛੋਟੀ ਮਾਂ ਸੋਨੇ ਦੇ ਗਹਿਣੇ, ਸਾੜ੍ਹੀਆਂ, ਚਾਂਦੀ ਦੀਆਂ ਪਲੇਟਾਂ ਅਤੇ ਬਰਤਨ ਜਮ੍ਹਾ ਕਰਦੀ ਜਾ ਰਹੀ ਸੀ ਜਦੋਂ ਭੇਟ ਕਰਨ ਵਾਲੇ ਹਰੇਕ ਵਿਅਕਤੀ ਦਾ ਨਾਂ ਸੰਸਕ੍ਰਿਤ ਦੀ ਲੈਅ ਨਾਲ ਉਪਰ-ਥੱਲੇ ਹੋ ਰਿਹਾ ਸੀ। ਵਾਤਾਵਰਨ ਵਿੱਚ ਅਨੰਦ ਸੀ। ਪੰਡਾਲ ਵਿੱਚ ਲੋਕਾਂ ਨੇ ਸਿਗਰਟਾਂ ਪੀਣੀਆਂ ਸ਼ੁਰੂ ਕਰ ਦਿੱਤੀਆਂ। ਮਹਿਮਾਨ ਇੱਕ-ਇੱਕ ਕਰ ਕੇ ਮੈਨੂੰ ਮਿਲਣ ਆਏ ਕਿ ਮੈਂ ਆਪਣੇ ਪਿਤਾ ਦਾ ਕਿਵੇਂ ਹੋਣਹਾਰ ਪੁੱਤਰ ਹਾਂ। ਕੁਝ ਪ੍ਰੋਫੈਸਰਾਂ ਨੇ ਕਿਹਾ, "ਛੇਤੀ ਹੀ ਤੁਸੀਂ ਸਾਡੇ ਸਾਥੀ ਬਣ ਜਾਓਗੇ।" ਕੁਝ ਹੋਰਨਾਂ ਨੇ ਪੁੱਛਿਆ, "ਭਾਰਤ ਵਿੱਚ ਕਿੰਨੇ ਦਿਨ ਠਹਿਰੋਗੇ?"

ਮਹਿਮਾਨਾਂ ਨੂੰ ਲੈ ਜਾਣ ਲਈ ਕਾਰਾਂ ਆਉਣ ਲੱਗੀਆਂ - ਪੱਗਾਂ, ਗੁਲੂਬੰਦ, ਦੁਸ਼ਾਲੇ, ਗੁੱਟਘੜੀਆਂ, ਸੋਟੀਆਂ, ਪੱਖ, ਰੰਗਦਾਰ ਰੁਮਾਲ, ਹਾਰ— ਇੱਕ, ਇੱਕ ਕਰ ਕੇ ਸਭ ਗ਼ਾਇਬ ਹੋ ਗਏ। ਸਾਈਕਲ-ਰਿਕਸ਼ਿਆਂ ਵਾਲੇ ਆਪਣੀਆਂ ਬੇਹੂਦਾ ਘੰਟੀਆਂ ਦਾ ਸ਼ੋਰ ਪਾ ਰਹੇ ਸਨ। ਅਤੇ ਕਿਧਰੋਂ ਇੱਕ ਘੋੜਾ ਹਿਣਹਿਣਾਇਆ। ਟਾਈਗਰ ਦਰਵਾਜ਼ੇ ਵਿੱਚ ਖੜਾ ਸੀ ਜਿਵੇਂ ਉਹ ਮਹਿਮਾਨਾਂ ਦੀ ਗਿਣਤੀ ਕਰ ਰਿਹਾ ਹੋਵੇ ਅਤੇ ਪਰਲੋਕ ਵਿੱਚ ਜਾ ਕੇ ਪਿਤਾ ਜੀ ਨੂੰ ਦੱਸੇਗਾ। ਇਸ ਦੌਰਾਨ ਸੰਗੀਤਵਾਦਕਾਂ ਨੂੰ ਪੈਸੇ ਦੇਣੇ ਸਨ ਅਤੇ ਟੈਕਸੀਆਂ ਵਾਲੇ ਜ਼ਿਆਦਾ ਕੰਮ ਕਰਨ ਲਈ ਫ਼ਾਲਤੂ ਪੈਸੇ ਮੰਗ ਰਹੇ ਸਨ। ਖੀਰ ਲਈ ਰੱਖਿਆ ਦੁੱਧ ਖ਼ਰਾਬ ਹੋ ਗਿਆ ਸੀ। ਸ਼ਾਮ ਦੀ ਸ਼ੋਭਾਯਾਤਰਾ ਦਾ ਰਾਹ ਬਦਲ ਜਾਣਾ ਸੀ - ਕਿਸੇ ਨੇ ਧਿਆਨ ਨਹੀਂ ਸੀ ਦਿੱਤਾ ਕਿ ਪਹਿਲਾਂ ਦੱਖਣ ਦਿਸ਼ਾ ਵਿੱਚ ਨਹੀਂ ਜਾਣਾ ਚਾਹੀਦਾ। "ਕੁਝ ਅਨਪੜ੍ਹ-ਗੰਵਾਰ ਔਰਤਾਂ ਨੇ ਅਜਿਹੀ ਅਸ਼ੁਭ ਰਾਇ ਦਿੱਤੀ ਹੋਵੇਗੀ," ਚਾਚਾ ਸੀਤਾਰਾਮ ਨੇ ਸਿੱਟਾ ਕੱਢਿਆ। ਮੈਂ ਥੱਕ ਗਿਆ ਸੀ। ਸਹਿਜੇ-ਸਹਿਜੇ ਮੈਂ ਉਠਿਆ ਅਤੇ ਅੰਦਰ ਚਲਾ ਗਿਆ। ਰਸਮਾਂ-ਰਿਵਾਜਾਂ ਦੌਰਾਨ ਲਾੜੇ ਦੇ ਆਰਾਮ ਵਾਸਤੇ ਉਥੇ ਇੱਕ ਦੀਵਾਨ ਰੱਖਿਆ ਸੀ : ਚਾਚਾ ਸੀਤਾਰਾਮ ਮੈਨੂੰ ਉਥੇ ਲੈ ਗਿਆ ਅਤੇ ਲੇਟਣ ਲਈ ਕਿਹਾ। ਸੁਕੁਮਾਰੀ ਮੇਰੇ ਕੋਲ ਖੜੀ ਖਜੂਰ ਦੇ ਸੁੰਦਰ ਪੱਤਿਆਂ ਵਾਲੀ ਵੱਡੀ ਸਾਰੀ ਪੱਖੀ ਨਾਲ ਮੈਨੂੰ ਹਵਾ ਕਰ ਰਹੀ ਸੀ। ਉਥੇ ਠੰਡਕ ਸੀ। ਮੈਂ ਪੂਰੇ ਘਰ ਦੇ ਅੰਦਰ ਚੰਦਨ ਦੀ ਖ਼ੁਸ਼ਬੋ ਮਹਿਸੂਸ ਕਰ ਸਕਦਾ ਸੀ। ਚਮੇਲੀ ਦੇ ਹਾਰ ਬਿਲਕੁਲ ਮੇਰੇ ਪਿੱਛੇ ਲਟਕ ਰਹੇ ਸਨ। "ਇਹਨਾਂ ਦੀ ਗੰਧ ਬਹੁਤ ਤੇਜ਼ ਏ। ਕੀ ਤੁਸੀਂ ਮਿਹਰਬਾਨੀ ਕਰ ਕੇ ਇਹਨਾਂ ਨੂੰ ਕਿਤੇ ਹੋਰ ਰੱਖ ਸਕਦੇ ਹੋ ?" ਮੈਂ ਪੁੱਛਿਆ। ਫੁੱਲਾਂ ਨੂੰ ਉਥੋਂ ਹਟਾ ਦਿੱਤਾ ਗਿਆ ਅਤੇ ਰਸੋਈ ਵਿੱਚੋਂ ਲੱਡੂ ਬਣਾਉਣ ਦਾ ਸ਼ੋਰ ਆਉਣ ਲੱਗਾ। ਇਹਨਾਂ ਦੀ ਸੁਗੰਧ ਬੜੀ ਸ਼ਾਨਦਾਰ ਸੀ।

ਮੈਂ ਸੌਂ ਗਿਆ ਹੋਵਾਂਗਾ, ਕਿਉਂਕਿ ਮੈਂ ਜਾਗਿਆ ਤਾਂ ਪਸੀਨਾ ਆ ਰਿਹਾ ਸੀ। ਸੁਕੁਮਾਰੀ ਉਥੇ ਨਹੀਂ ਸੀ, ਸਗੋਂ ਬਾਲੀਗਾ ਮੈਨੂੰ ਪੱਖੀ ਝੱਲ ਰਿਹਾ ਸੀ। ਚਾਚਾ ਸੀਤਾਰਾਮ ਅਤੇ ਉਸਦੇ ਪਿੱਛੇ-ਪਿੱਛੇ ਬ੍ਰਾਹਮਣ ਅੰਦਰ ਆਏ। ਨਾਰੀਅਲ ਅਤੇ ਪਾਨ, ਧੋਤੀ ਅਤੇ ਸੋਨੇ ਦੀਆਂ ਮੋਹਰਾਂ ਤਿਆਰ ਸਨ। ਮੈਂ ਹਰੇਕ ਬਰਾਹਮਣ ਦੇ ਸਾਹਮਣੇ ਚਾਂਦੀ ਦੀ ਇੱਕ-ਇੱਕ ਪਲੇਟ ਰੱਖੀ ਗਿਆ ਅਤੇ ਉਹਨਾਂ ਦੇ ਪੈਰ ਛੂਹੇ। "ਗਾਵਾਂ ਅਤੇ ਸੋਨਾ ਦਾਨ ਕਰਨ ਵਾਲੇ ਗ੍ਰਿਹਸਥੀ ਦਾ ਕਲਿਆਣ ਹੋਵੇ," ਉਹ ਗ਼ਲਤ ਸੰਸਕ੍ਰਿਤ-ਉਚਾਰਣ ਵਿਚ ਬੁੜਬੁੜਾਏ। ਸੰਸਕ੍ਰਿਤ ਦਾ ਗ਼ਲਤ ਉਚਾਰਣ ਕਿੰਨਾ ਦੁਖਦਾਈ ਹੋ ਸਕਦਾ ਹੈ, ਮੈਂ ਆਪਣੇ ਆਪ ਨੂੰ ਕਹਿਣ ਦੀ ਕੋਸ਼ਸ਼ ਕਰ ਰਿਹਾ ਸੀ ਕਿ ਲੜਖੜਾ ਗਿਆ ਅਤੇ ਇੱਕ ਬ੍ਰਾਹਮਣ ਉਪਰ ਜਾ ਡਿਗਾ। ਠੋਕਰ ਲੱਗਣ ਨਾਲ ਨਾਰੀਅਲ ਅਤੇ ਸੁਪਾਰੀ ਕਮਰੇ ਵਿੱਚ ਖਿਲਰ ਗਈ। ਉਹਨਾਂ ਨੇ ਮੈਨੂੰ ਉਠਾਇਆ ਅਤੇ ਚਾਚਾ ਸੀਤਾਰਾਮ ਨੇ ਕਿਹਾ, "ਓਹ, ਘਬਰਾਉਣ ਦੀ ਕੋਈ ਲੋੜ ਨਹੀਂ ਏ। ਹਵਾਈ-ਯਾਤਰਾ ਬੜੀ ਥਕਾਉਣ ਵਾਲੀ ਹੁੰਦੀ ਏ।" ਬ੍ਰਾਹਮਣ ਚਾਚਾ ਸੀਤਾਰਾਮ ਦੀ ਗੱਲ ਨਾਲ ਸਹਿਮਤ ਸਨ।

ਲਾੜਾ ਆਇਆ ਅਤੇ ਮੇਰੇ ਕੋਲ ਬੈਠ ਗਿਆ। ਆਪਣੇ ਨਵੇਂ ਸਾਲੇ ਪ੍ਰਤੀ ਉਸਦੇ

ਮਨ ਅੰਦਰ ਅਥਾਹ ਆਦਰ ਪਿਆਰ ਸੀ। ਉਸਨੂੰ ਸਰੋਜਾ ਉਪਰ ਮਾਣ ਸੀ ਅਤੇ ਉਸਨੇ ਦੱਸਿਆ ਕਿ ਸਾਡੇ ਪਰਿਵਾਰ ਦਾ ਮੈਂਬਰ ਬਣ ਕੇ ਉਹ ਕਿੰਨਾ ਸਨਮਾਨਿਤ ਮਹਿਸੂਸ ਕਰ ਰਿਹਾ ਸੀ। "ਮੇਰਾ ਇੱਕ ਅਫ਼ਸਰ ਫਰਾਂਸ ਬਾਰੇ ਬਹੁਤ ਕੁਝ ਜਾਣਦਾ ਏ," ਉਸਨੇ ਦੱਸਿਆ। "ਉਹ ਮਾਂਟੇ ਕਾਰਲੋ, ਪੈਰਿਸ ਅਤੇ ਫ੍ਰਾਂਸ ਦੇ ਦੱਖਣੀ ਭਾਗ ਨੂੰ ਜਾਣਦਾ ਏ। ਜਦੋਂ ਤੁਸੀਂ ਦਿੱਲੀ ਆਓਗੇ ਤਾਂ ਉਹਨਾਂ ਨੂੰ ਮਿਲਣਾ।" ਉਸਦਾ ਛੋਟਾ ਭਰਾ ਇਹ ਕਹਿਣ ਲਈ ਅੰਦਰ ਆਇਆ ਕਿ ਉਸਨੇ ਬੀ.ਏ. ਵਿੱਚ ਫ੍ਰੈਂਚ ਭਾਸ਼ਾ ਲਈ ਹੋਈ ਹੈ। ਉਹ 'ਲੈਟਰਜ਼ ਆੱਫ਼ ਮਾਈ ਮਿਲ' ਅਤੇ ਮੌਲੀਅਰ ਦਾ 'ਦਿ ਹਿਪੋਕਾਂਡ੍ਰਿਯਕ' ਪੜ੍ਹ ਰਿਹਾ ਸੀ। ਉਸਨੇ ਤੈਅ ਕੀਤਾ ਸੀ ਕਿ ਉਹ ਰਾਜਦੂਤ ਬਣੇਗਾ। ਮੇਰੇ ਚਚੇਰੇ ਭਰਾ ਵਿਸ਼ਵੇਸ਼ਰ ਦਾ ਪੁੱਤਰ ਲਕਸ਼ਮਣ ਇਹ ਦੱਸਣ ਆਇਆ ਕਿ ਮੈਨੂੰ ਵੇਖ ਕੇ ਉਹ ਕਿੰਨਾ ਖ਼ੁਸ਼ ਸੀ। ਉਹ ਹਾਲ ਹੀ ਵਿਚ ਕਾੱਰਨੇਲ ਤੋਂ ਵਾਪਸ ਆਇਆ ਸੀ। ਉਸਨੇ ਰੇਡੀਓ ਇੰਜਨੀਅਰਿੰਗ ਵਿੱਚ ਡਿਗਰੀ ਪ੍ਰਾਪਤ ਕੀਤੀ ਸੀ। ਸੰਸਾਰ ਵਿਆਪਕ ਅਤੇ ਖ਼ੁਸ਼ਹਾਲ ਸੀ। ਇਸ ਕਮਰੇ ਵਿੱਚ ਮੇਰੇ ਵੱਲੋਂ ਘੁਟਣ ਮਹਿਸੂਸ ਕਰਨ ਦਾ ਕੋਈ ਕਾਰਨ ਨਹੀਂ ਸੀ।

"ਮੂਰਖੋ," ਚਾਚਾ ਸੀਤਾਰਾਮ ਚੀਕਿਆ, "ਉਹ ਥੱਕਿਆ ਹੋਇਆ ਏ ਤੇ ਉਸ ਨੂੰ ਹਵਾ ਦੀ ਜ਼ਰੂਰਤ ਏ, ਤੇ ਤੁਸਾਂ ਉਸਨੂੰ ਇੰਜ ਘੇਰ ਰੱਖਿਆ ਏ ਜਿਵੇਂ ਉਹ ਸੋਨਾ ਖੋਦਣ ਜਾ ਰਿਹਾ ਹੋਵੇ।" ਸਭ ਬਾਹਰ ਚਲੇ ਗਏ। ਕੇਵਲ ਲਾੜਾ ਆਪਣੇ ਮੁਕਟ, ਪਸੀਨੇ ਦੀ ਗੰਧ ਅਤੇ ਉਂਗਲੀਆਂ ਵਿੱਚ ਸੋਨੇ ਦੀਆਂ ਅੰਗੂਠੀਆਂ ਸਹਿਤ ਉਥੇ ਰਹਿ ਗਿਆ। ਜਦੋਂ ਮੈਂ ਅੱਖਾਂ ਬੰਦ ਕੀਤੀਆਂ ਤਾਂ ਉਹ ਚਲਾ ਗਿਆ ਅਤੇ ਸਰੋਜਾ ਨਾਲ ਵਾਪਸ ਆਇਆ। ਸਰੋਜਾ ਮੇਰੇ ਕੋਲ ਬਹਿ ਕੇ ਮੇਰੇ ਪੈਰ ਦਬਾਉਣ ਲੱਗ ਪਈ ਅਤੇ ਮੈਂ ਫਿਰ ਸੌਂ ਗਿਆ।

ਸ਼ੋਭਾਯਾਤਰਾ, ਲੱਡੂ ਅਤੇ ਰਾਤ ਨੂੰ ਫੇਨੀ-ਖਾਣਾ ਅਤੇ ਮੁੰਡੇ ਵਾਲੇ ਸਰੋਜਾ ਨੂੰ ਕਿਵੇਂ ਲੈਣ ਆਏ - ਇਸਦਾ ਵੇਰਵਾ ਦੇਣ ਦਾ ਕੋਈ ਲਾਭ ਨਹੀਂ। ਅੱਧੀ ਰਾਤ ਤੋਂ ਕਾਫ਼ੀ ਦੇਰ ਬਾਅਦ, ਜਦੋਂ ਸਰੋਜਾ ਮੇਰੇ ਬਿਸਤਰੇ ਕੋਲ ਚੁਪਚਾਪ ਬੈਠੀ ਮੈਨੂੰ ਪੱਖੀ ਝੱਲ ਰਹੀ ਸੀ ਤਾਂ ਲਾੜੀ ਨੂੰ ਲੈਣ ਲਈ ਕਾਰ ਆ ਗਈ ਅਤੇ ਔਰਤਾਂ ਨੇ ਘਰ ਉਤੇ ਧਾਵਾ ਬੋਲ ਦਿੱਤਾ। "ਲਾੜੀ, ਲਾੜੀ !" ਦੀਆਂ ਆਵਾਜ਼ਾਂ ਆਉਣ ਲੱਗੀਆਂ। ਸਰੋਜਾ ਨੇ ਕਿਹਾ, "ਵੀਰ ਜੀ, ਹੁਣ ਮੇਰੇ ਜਾਣ ਦਾ ਸਮਾਂ ਹੋ ਗਿਆ ਏ।" ਉਸਨੇ ਪੱਖੀ ਮੇਰੇ ਕੋਲ ਰੱਖ ਦਿੱਤੀ ਅਤੇ ਜਾਣ ਲੱਗੀ। "ਮੈਂ ਛੇਤੀ ਹੀ ਆ ਜਾਵਾਂਗੀ। ਤੁਸੀਂ ਛੇਤੀ ਠੀਕ ਹੋ ਜਾਓ, ਵੀਰ ਜੀ। ਇਸ ਦੌਰਾਨ ਮੈਂ ਘਰ ਦੀ ਦੇਖਭਾਲ ਕਰਾਂਗੀ," ਉਸਨੇ ਮੁਸਕਰਾਉਂਦੇ ਹੋਏ ਕਿਹਾ ਅਤੇ ਪੌੜੀਆਂ ਉਤਰ ਗਈ। ਉਸ ਅੰਦਰ ਏਨੀ ਗੰਭੀਰਤਾ, ਨਿਰਣਾ ਲੈਣ ਦੀ ਸ਼ਕਤੀ ਅਤੇ ਜ਼ੁੰਮੇਵਾਰੀ ਦੀ ਭਾਵਨਾ ਆ ਗਈ ਸੀ ਕਿ ਉਹ ਔਰਤ ਲੱਗਣ ਲੱਗ ਪਈ ਸੀ।

ਜਦੋਂ ਉਹ ਹੇਠਾਂ ਗਈ ਤਾਂ ਔਰਤਾਂ ਨੇ ਸਵਾਗਤ ਦੇ ਗੀਤ ਗਾਉਣੇ ਸ਼ੁਰੂ ਕਰ ਦਿੱਤੇ। ਉਹ ਖ਼ੂਬ ਹੱਸੀਆਂ ਅਤੇ ਜਦੋਂ ਉਸਨੇ ਘਰ ਦੀ ਦਹਿਲੀਜ਼ ਟੱਪੀ, ਉਹਨਾਂ ਨੇ

ਉਸ ਤੋਂ ਉਸਦੇ ਪਤੀ ਦਾ ਨਾਂ ਪੁੱਛਿਆ। ਸਰੋਜਾ ਨੂੰ ਇਸ ਸੰਬੰਧੀ ਬਾਰ-ਬਾਰ ਕਹਿਣ ਦੀ ਲੋੜ ਨਹੀਂ ਸੀ।

"ਸ਼੍ਰੀ ਸੁਬਰਾਮਣੀਆ ਸ਼ਾਸਤਰੀ," ਉਸਨੇ ਇੰਜ ਕਿਹਾ, ਜਿਵੇਂ ਇਹ ਉਸਦੇ ਕਿਸੇ ਪ੍ਰੋਫੈਸਰ ਦਾ ਨਾਂ ਹੋਵੇ।

ਸਾਰੀ ਰਾਤ ਛੋਟੀ ਮਾਂ ਬੈਠੀ ਮੈਨੂੰ ਪੱਖੀ ਝੱਲਦੀ ਰਹੀ। ਮੈਂ ਇੱਕ ਵਾਰ ਫਿਰ ਖ਼ੂਨ ਦੀ ਉਲਟੀ ਕੀਤੀ ਪਰੰਤੂ ਇਹ ਜ਼ਿਆਦਾ ਗੰਭੀਰ ਨਹੀਂ ਸੀ। ਮੈਂ ਜ਼ੋਰ ਦਿੱਤਾ ਕਿ ਉਹ ਦੂਸਰੇ ਘਰ ਜਾ ਕੇ ਨ੍ਰਿਤ ਦੇਖੇ ਅਤੇ ਗੀਤ-ਸੰਗੀਤ ਸੁਣੇ। "ਬਾਲੀਗਾ ਇਥੇ ਸਭ ਵੇਖ ਲਵੇਗਾ," ਮੈਂ ਕਿਹਾ। ਉਹ ਚਲੀ ਗਈ। ਕਾਫ਼ੀ ਰਾਤ ਬੀਤੇ ਮੈਂ ਉਹਨਾਂ ਦੇ ਵਾਪਸ ਆਉਣ ਦੀ ਆਵਾਜ਼ ਸੁਣੀ।

"ਉਹ ਛੋਟੇ, ਅਛੂਤ ਲੋਗ ਨੇ," ਛੋਟੀ ਮਾਂ ਨੇ ਕਿਹਾ। "ਜ਼ਰਾ ਸੋਚੋ ਕਿ ਅਸਾਂ ਆਪਣੇ ਵਿਹੜੇ ਦਾ ਇਹੋ ਜਿਹਾ ਫੁੱਲ ਉਹਨਾਂ ਨੂੰ ਦੇ ਦਿੱਤਾ ਏ।"

"ਐਹ," ਸੁਕੁਮਾਰੀ ਨੇ ਆਪਣੇ ਵੱਲੋਂ ਜੋੜਿਆ," ਤਾਲੀ ਬੰਨ੍ਹਣ ਤਕ ਸਭ ਕੁਝ ਮਿੱਠਾ ਸੀ, ਉਸਤੋਂ ਬਾਅਦ ਨਿੰਮ ਦੀ ਕੜਵਾਹਟ ਹੀ ਕੜਵਾਹਟ ਏ।"

ਸਵੇਰੇ ਜਦੋਂ ਮੈਂ ਬੈਠਾ ਕਾਫ਼ੀ ਪੀ ਰਿਹਾ ਸੀ ਤਾਂ ਚਾਚਾ ਸੀਤਾਰਾਮ ਦੇ ਸਿਵਾਇ ਹੋਰ ਕੌਣ ਮਿਲਣ ਆ ਸਕਦਾ ਸੀ। "ਓ, ਰਾਮ, ਏਨੀ ਚੰਗੀ ਲੜਕੀ ਇਹਨਾਂ ਬੁੱਚੜਾਂ — ਚੰਡਾਲਾਂ ਨੂੰ ਦੇ ਦਿੱਤੀ ਗਈ ਏ। ਰੁਤਬੇ ਦੀ ਖ਼ਾਤਰ ਉਹ ਆਪਣੀ ਜ਼ਬਾਨ ਵੀ ਵੇਚ ਦੇਣਗੇ। ਇਸ ਤੋਂ ਅੱਗੇ ਮੈਂ ਔਰਤਾਂ ਦੇ ਸਾਹਮਣੇ ਕੁਝ ਨਹੀਂ ਕਹਿ ਸਕਦਾ। ਸਾਰੀ ਰਾਤ," ਉਹ ਮੇਰੇ ਕੰਨ ਵਿੱਚ ਫੁਸਫੁਸਾਇਆ, "ਭੈਣਾਂ ਅਤੇ ਚਾਚੀਆਂ - ਤਾਈਆਂ ਸੁਹਾਗ-ਕਮਰੇ ਦੇ ਆਲੇ ਦੁਆਲੇ ਘੁੰਮ-ਘੁੰਮ ਕੇ ਅਸ਼ਲੀਲ ਗਾਣੇ ਗਾਉਂਦੀਆਂ ਰਹੀਆਂ ਅਤੇ ਸਵੇਰੇ ਮੁਰਗੇ ਦੇ ਬਾਂਗ ਦੇਣ ਤੋਂ ਪਹਿਲਾਂ ਹੀ ਉਹ ਸੁਹਾਗ-ਕਮਰੇ ਵਿੱਚ ਵੜ ਗਈਆਂ, ਉਹਨਾਂ ਹਰਾਮੀ ਔਰਤਾਂ ਨੇ ਇਹੀ ਕੀਤਾ। ਕੀ ਅਸੀਂ ਮੁਸਲਮਾਨ ਹਾਂ, ਮੈਂ ਤੈਥੋਂ ਪੁੱਛਦਾ ਹਾਂ, ਕੀ ਅਸੀਂ ਮੁਸਲਮਾਨ ਹਾਂ ? ਕੀ ? ਸਰੋਜਾ ਕੋਨੇ ਵਿੱਚ ਬੈਠ ਕੇ ਰੋਣ ਲੱਗੀ। ਆਹ, ਬੁੱਚੜ - ਮੈਂ ਵੀ ਉਹਨਾਂ ਨੂੰ ਖ਼ੂਬ ਖਰੀਆਂ - ਖੋਟੀਆਂ ਸੁਣਾਈਆਂ। ਅਸੀਂ ਆਪਣੇ ਘਰਾਂ 'ਚ ਮਾਸ ਨਹੀਂ ਵੇਚਦੇ। ਜਨਾਬ, ਅਸੀਂ ਆਪਣੀਆਂ ਲੜਕੀਆਂ ਦੇ ਵਿਆਹ ਕਰਦੇ ਹਾਂ, ਮੈਂ ਉਹਨਾਂ ਨੂੰ ਕਿਹਾ।"

ਜੋ ਕੁਝ ਕਿਹਾ ਗਿਆ ਸੀ, ਛੋਟੀ ਮਾਂ ਨੇ ਅੱਧਾ ਹੀ ਸੁਣਿਆ : "ਸ਼ਿਵ, ਸ਼ਿਵ," ਉਹ ਚੀਕੀ ਅਤੇ ਸਾਡੇ ਲਈ ਹੋਰ ਕਾਫ਼ੀ ਲਿਆਉਣ ਲਈ ਰਸੋਈ ਵਿੱਚ ਚਲੀ ਗਈ।

ਦੋ ਰਾਤਾਂ ਬਾਅਦ ਸਰੋਜਾ ਅਤੇ ਸੁਬਰਾਮਣੀਆ ਸਾਡੇ ਤੋਂ ਵਿਦਾ ਲੈਣ ਆਏ। ਛੋਟੀ ਮਾਂ ਨੇ ਉਸਨੂੰ ਦੇਣ ਲਈ ਸਭ ਕੁਝ ਤਿਆਰ ਕਰ ਰੱਖਿਆ ਸੀ— ਗੁੱਡੀਆਂ, ਚਾਦਰਾਂ, ਭਾਂਡੇ, ਭਗਵਾਨ ਦੀਆ ਮੂਰਤੀਆਂ, ਸਾੜ੍ਹੀਆਂ, ਪਿਤਾ ਜੀ ਦੀਆਂ ਅਤੇ ਮੇਰੀਆਂ ਤਸਵੀਰਾਂ - ਅਤੇ ਸਰੋਜਾ ਮੁਸਕਰਾ ਰਹੀ ਸੀ। ਉਹ ਘਰੋਂ ਖ਼ੁਸ਼-ਖ਼ੁਸ਼ ਅਤੇ ਸੰਤੁਸ਼ਟ ਵਿਦਾ ਹੋਈ ਜਿਵੇਂ ਉਸਨੂੰ ਵਿਆਹ ਪਸੰਦ ਆਇਆ ਹੋਵੇ। "ਦਿੱਲੀ ਆਓ ਅਤੇ ਸਾਡੇ ਕੋਲ ਘੱਟੋ-

ਘੱਟ ਇੱਕ ਹਫ਼ਤਾ ਠਹਿਰੋ," ਉਸਨੇ ਬੇਨਤੀ-ਪੂਰਵਕ ਕਿਹਾ ਅਤੇ ਪੁਸ਼ਟੀ ਲਈ ਆਪਣੇ ਪਤੀ ਵੱਲ ਤੱਕਿਆ।

"ਦਿੱਲੀ ਦਾ ਪੌਣ-ਪਾਣੀ ਬਹੁਤ ਅੱਛਾ ਏ - ਇਹ ਟਾੱਨਿਕ ਏ," ਸੁਬਰਾਮਣੀਆ ਨੇ ਕਿਹਾ। ਸਰੋਜਾ ਦਾ ਸੱਚ-ਮੁੱਚ ਵਿਆਹ ਹੋ ਗਿਆ ਸੀ।

"ਉਹ ਖ਼ੁਸ਼ ਵਿਖਾਈ ਦਿੰਦੀ ਏ। ਰਾਮ, ਇੱਕ ਔਰਤ, ਆਖ਼ਰ ਘਰ ਅਤੇ ਪਤੀ ਤੋਂ ਵੱਧ ਹੋਰ ਕੀ ਖ਼ੁਸ਼ੀ ਚਾਹੁੰਦੀ ਏ ? ਮੰਦਰ ਨੂੰ ਘੰਟੇ ਦੀ ਜ਼ਰੂਰਤ ਏ, "ਛੋਟੀ ਮਾਂ ਨੇ ਕੋਈ ਕਹਾਵਤ ਕਹੀ," ਤੇ ਲੜਕੀ ਨੂੰ ਪਤੀ ਦੀ, ਤਾਂਕਿ ਘਰ ਦੀ ਚਾਰਦੀਵਾਰੀ ਚਮਕ ਉਠੇ।"

ਉਸੇ ਦੁਪਹਿਰ ਡਾ. ਪਈ ਮੇਰੀ ਜਾਂਚ ਕਰਨ ਆਇਆ। ਉਹ ਜ਼ਿਆਦਾ ਚਿੰਤਿਤ ਨਹੀਂ ਸੀ, ਪਰ ਫ਼ਿਲਹਾਲ ਹਵਾਈ-ਯਾਤਰਾ ਦਾ ਕੋਈ ਪ੍ਰਸ਼ਨ ਹੀ ਨਹੀਂ ਸੀ - ਯੂਰਪ ਦੇ ਠੰਡੇ ਪੌਣ-ਪਾਣ ਦਾ ਵੀ ਨਹੀਂ। ਨਹੀਂ, ਫ੍ਰਾਂਸ ਦੇ ਦੱਖਣ ਵਿੱਚ ਵੀ ਨਹੀਂ - ਉਸਨੇ ਜ਼ੋਰ ਦਿੱਤਾ : ਉਹ ਸੰਸਾਰ ਦੇ ਉਸ ਭਾਗ ਨੂੰ ਭਲੀ-ਭਾਂਤ ਜਾਣਦਾ ਸੀ। "ਸ਼ਾਇਦ, ਬਾਅਦ 'ਚ, ਗਰਮੀਆਂ 'ਚ," ਉਸਨੇ ਕਿਹਾ।

"ਪਰ ਉਥੇ ਮੇਰੀ ਪਤਨੀ ਏ ਤੇ ਉਸਦੇ ਬੱਚਾ ਹੋਣ ਵਾਲਾ ਏ," ਮੈਂ ਤਰਕ ਦਿੱਤਾ।

"ਤੁਹਾਡੀ ਪਤਨੀ, ਜ਼ਰੂਰ ਇਹ ਚਾਹੇਗੀ ਕਿ ਉਥੇ ਮਰਨ ਨਾਲੋਂ ਤੁਸੀਂ ਇਥੇ ਜ਼ਿੰਦਾ ਰਹੋ," ਉਹ ਹੱਸਿਆ।

ਇਸ ਤਰ੍ਹਾਂ ਦੀ ਭੱਦੀ ਟਿੱਪਣੀ ਤੋਂ ਛੋਟੀ ਮਾਂ ਨੂੰ ਧੱਕਾ ਲੱਗਾ। ਉਸਨੇ ਪੁੜਪੁੜੀ 'ਤੇ ਹੱਥ ਮਾਰਿਆ : ਕਿਹੋ ਜਿਹੀ ਅਸ਼ੁਭ ਗੱਲ ਕੀਤੀ ਹੈ।

"ਅੱਜ ਚਿਕਿਤਸਾ-ਵਿਗਿਆਨ ਏਨੀ ਤਰੱਕੀ ਕਰ ਗਿਆ ਏ ਕਿ ਤੁਹਾਡੇ ਵਰਗੇ ਮਰੀਜ਼ ਲਈ ਕੋਈ ਖ਼ਤਰਾ ਨਹੀਂ ਏ। ਮੈਂ ਨਹੀਂ ਸੋਚਦਾ ਕਿ ਤੁਹਾਡਾ ਕੇਸ ਬਹੁਤ ਗੰਭੀਰ ਏ। ਐੱਕਸ-ਰੇ ਲੈਣ ਤੋਂ ਪਿੱਛੋਂ ਹੀ ਕੁਝ ਕਿਹਾ ਜਾ ਸਕਦਾ ਏ। ਫਿਲਹਾਲ, ਤੁਸੀਂ ਆਰਾਮ ਕਰੋ। ਤੇ ਇਸ ਗੱਲ ਦਾ ਧਿਆਨ ਰੱਖੋ ਕਿ ਲੋਕ ਆ ਕੇ ਇਹਨਾਂ ਨੂੰ ਪਰੇਸ਼ਾਨ ਨਾ ਕਰਨ," ਉਸਨੇ ਛੋਟੀ ਮਾਂ ਵੱਲ ਮੁੜਦੇ ਹੋਏ ਕਿਹਾ। "ਯੂਰਪ 'ਚ ਲੋਕ ਰੋਗੀਆਂ ਅਤੇ ਰੋਗਾਂ ਬਾਰੇ ਬਹੁਤ ਸਮਝਦਾਰੀ ਵਰਤਦੇ ਨੇ। ਇਥੇ ਅਸੀਂ ਬੀਮਾਰੀ ਨੂੰ ਮਿਆਦੀ ਇਮਤਿਹਾਨ ਮੰਨਦੇ ਹਾਂ— ਪਾਸ ਹੋਈਏ ਜਾ ਫ਼ੇਲ੍ਹ, ਕੋਈ ਫ਼ਰਕ ਨਹੀਂ ਪੈਂਦਾ। ਆਪਣਾ ਧਿਆਨ ਰੱਖੋ, ਨੌਜਵਾਨ। ਹੁਣ ਜਦੋਂ ਕਿ ਤੁਹਾਡੇ ਪਿਤਾ ਜੀ ਨਹੀਂ ਹਨ, ਆਖ਼ਰ ਤੁਸੀਂ ਹੀ ਪਰਿਵਾਰ ਦੇ ਥੰਮ੍ਹ ਹੋ। ਤੁਹਾਨੂੰ ਠੀਕ ਹੋ ਹੀ ਜਾਣਾ ਚਾਹੀਦੈ।"

ਮੇਰੀ ਤਬੀਅਤ ਪਹਿਲਾਂ ਨਾਲੋਂ ਬਿਹਤਰ ਸੀ। ਡਾ. ਪਈ ਨੇ ਤਿੰਨ ਮਹੀਨੇ ਲਈ ਮੈਨੂੰ ਬੰਗਲੌਰ ਵਿੱਚ ਰਹਿਣ ਲਈ ਕਿਹਾ। ਇਸ ਲਈ ਛੋਟੀ ਮਾਂ, ਸੁਕੁਮਾਰੀ, ਸ਼੍ਰੀਧਰ ਅਤੇ ਮੈਂ ਇੱਕ ਰਸੋਈਏ ਅਤੇ ਬਾਲੀਗਾ ਨਾਲ ਬੰਗਲੌਰ ਚਲੇ ਗਏ। ਮੈਂ ਬਾਸਵਨ ਗੁਡੀ ਵਿੱਚ ਇੱਕ ਮਕਾਨ ਕਿਰਾਏ 'ਤੇ ਲੈ ਲਿਆ ਅਤੇ ਘਰੇਲੂ ਸਮਾਨ ਨਾਲ ਅਸੀਂ ਉਥੇ ਟਿਕ ਗਏ। ਆਪਣੇ ਹੀ ਪਰਿਵਾਰ ਦੀ ਨੇੜਤਾ ਵਿੱਚ ਰਹਿੰਦੇ ਹੋਏ— ਜਿੱਥੇ ਹਰ ਹਾਵਭਾਵ, ਸਨਕ ਜਾਂ ਤਿਲ ਦਾ ਸੰਬੰਧ ਕਿਸੇ ਨਾ ਕਿਸੇ ਚਚੇਰੇ ਭਰਾ, ਚਾਚੀ ਜਾਂ ਦਾਦੇ ਨਾਲ ਜੋੜਿਆ ਜਾਂਦਾ ਹੋਵੇ; ਜਿੱਥੇ ਅੱਧ - ਕਹੀਆਂ ਗੱਲਾਂ ਦੀ ਅਜਿਹੀ ਸੂਖਮ ਸਮਝ ਹੋਵੇ, ਵਿਅਕਤੀ ਦੀ ਮਹੱਤਤਾ, ਉਮਰ ਜਾਂ ਲਿੰਗ ਦੇ ਅਨੁਸਾਰ ਉਸਦੇ ਕਾਰਜਾਂ ਦਾ ਆਦਰ ਜਾਂ ਨਿੰਦਾ ਕੀਤੀ ਜਾਂਦੀ ਹੋਵੇ— ਇੱਕ ਜਟਿਲ ਇਕੱਲਤਾ ਦੀ ਭਾਵਨਾ ਪੈਦਾ ਹੁੰਦੀ ਹੈ, ਜਿਸ ਤੋਂ ਮੌਤ ਦੇ ਸਿਵਾ ਕਦੇ ਮੁਕਤ ਨਹੀਂ ਹੋਇਆ ਜਾ ਸਕਦਾ ਹੈ ਅਤੇ ਮੌਤ ਤੋਂ ਬਾਅਦ ਵੀ ਮਨੁੱਖ ਅਗਲੇ ਜਨਮ ਵਿੱਚ ਮੁੜ ਉਸੇ ਭਾਵਨਾ ਵਿੱਚ ਫਸਿਆ ਰਹਿੰਦਾ ਹੈ ਜਦੋਂ ਤਕ ਜਨਮ-ਮਰਨ ਦਾ ਚੱਕਰ ਖ਼ਤਮ ਨਹੀਂ ਹੁੰਦਾ। ਇਕ ਸ਼ਾਮ ਸੁਕੁਮਾਰੀ ਨੇ ਕਿਹਾ, "ਪਿਤਾ ਜੀ ਵੀ ਤੁਹਾਡੇ ਵਾਂਗ ਆਪਣੀ ਲੱਤ ਉਤੇ ਇਵੇਂ ਹੀ ਖੁਜਲਾਉਂਦੇ ਸਨ, ਵਿਚਕਾਰਲੀ ਉਂਗਲ ਨਾਲ ਪੈਰ ਦੀ ਚਾਪ ਨੂੰ।" "ਵੇਖ, ਰਾਮ, ਵੇਖ।" ਛੋਟੀ ਮਾਂ ਨੇ ਕਿਹਾ, "ਸ਼੍ਰੀਧਰ ਦੀ ਸੱਜੀ ਬਾਂਹ ਦੇ ਹੇਠਾਂ ਤਿਲ ਏ, ਠੀਕ ਉਥੇ ਜਿੱਥੇ ਤੇਰੇ ਵੀ ਏ......" ਇੱਕ ਰਾਤ ਜਦੋਂ ਛੋਟੀ ਮਾਂ ਮੈਨੂੰ ਕਹਾਣੀ ਸੁਣਾ ਰਹੀ ਸੀ ਤਾਂ ਮੈਂ "ਹਾਂ, ਹਾਂ, ਹੂੰ, ਹੂੰ" ਕਰਦਾ ਹੋਇਆ ਸੌਂ ਗਿਆ ਅਤੇ ਸਾਰੇ ਹੱਸ ਪਏ ਕਿਉਂਕਿ ਮੈਂ ਘੁਰਾੜੇ ਮਾਰ ਰਿਹਾ ਸੀ। "ਬਿਲਕੁਲ ਆਪਣੀ ਦਾਦੀ ਵਾਂਗ," ਭੂਆ ਸੱਤਾ ਨੇ ਕਿਹਾ ਜੋ ਸਾਡੇ ਕੋਲ ਆ ਗਈ ਸੀ।

ਬਾਅਦ ਵਿੱਚ ਜਦੋਂ ਵਰਖਾ ਸ਼ੁਰੂ ਹੋ ਗਈ ਤਾਂ ਅਸੀਂ ਭੂਆ ਸੱਤਾ ਨਾਲ ਮਾਲਨਾਦ ਵਿੱਚ ਆਪਣੀ ਜ਼ਮੀਨ ਵੇਖਣ ਗਏ ਅਤੇ ਇੱਕ ਵਾਰ ਫਿਰ ਹਿਮਵਤੀ ਦੇ ਕੰਢੇ ਘੁੰਮੇ। ਛੋਟੀ ਮਾਂ ਛੇ-ਸੱਤ ਸਾਲ ਤੋਂ ਹਰੀਹਰਪੁਰਾ ਨਹੀਂ ਆਈ ਸੀ। ਕਿਸਾਨ ਸਾਡੇ ਨਾਲ ਬੇਈਮਾਨੀ ਕਰਨ ਦੀ ਕੋਸ਼ਿਸ਼ ਕਰ ਰਹੇ ਸਨ। ਭੂਆ ਸੱਤਾ ਨੇ ਸ਼ਕਾਇਤ ਕੀਤੀ, "ਮੈਂ ਬੇਸਹਾਰਾ ਵਿਧਵਾ ਆਪਣੀ ਹੀ ਪੰਝੀ ਏਕੜ ਖੇਤੀ ਵਾਲੀ ਜ਼ਮੀਨ ਦੀ ਦੇਖਭਾਲ ਨਹੀਂ ਕਰ ਸਕਦੀ। ਤੂੜੀ ਅਤੇ ਤੋਲ ਵਿੱਚ ਬੇਈਮਾਨੀ, ਗੇਂਤੀ ਟੁੱਟ ਗਈ ਏ, ਖਾਦ ਵਹਿ ਗਈ ਏ, ਰੱਬ ਹੀ ਜਾਣਦਾ ਏ, ਇਹਨਾਂ ਬੇਈਮਾਨ ਕਿਸਾਨਾਂ ਨੂੰ ਵਸ 'ਚ ਰੱਖਣਾ ਔਰਤਾਂ ਦੀ ਸਮਰਥਾ ਤੋਂ ਬਾਹਰ ਏ, ਖ਼ਾਸ ਕਰਕੇ ਇਸ ਬੁਰੇ ਪਹਾੜੀ ਪ੍ਰਾਂਤ 'ਚ। ਮੈਂ ਕਹਿੰਦੀ ਹਾਂ, ਕੰਚਨਹੱਲੀ ਅਤੇ ਸਿੱਦਪੁਰਾ, ਹੁਬਲੀ ਅਤੇ ਹਿਮਗੰਗ, ਕੰਠਪੁਰਾ 'ਚ ਫੈਲੀ ਛਿੱਹਤਰ ਕਿੱਲੇ ਖੇਤੀ ਦੀ ਜ਼ਮੀਨ ਅਤੇ ਸੀਤਾਪੁਰਾ ਤਾਲੁਕਾ ਦੀ ਖ਼ੁਸ਼ਕ ਜ਼ਮੀਨ ਨੂੰ ਭੁੱਲ ਜਾਓ ; ਆਪਣੀ ਕਾਫ਼ੀ ਅਤੇ ਅਲਾਇਚੀ ਦੀ ਫ਼ਸਲ ਨੂੰ ਭੁੱਲ ਜਾਓ। ਜਿੱਥੋਂ ਤਕ

ਤੁਹਾਡੇ ਚਲਾਕ ਸੁੰਦਰੱਯਾ ਦਾ ਸੰਬੰਧ ਏ, ਉਹ ਜਾਣਦਾ ਏ ਕਿ ਤੁਹਾਨੂੰ ਜਾਦੂਮਈ ਖ਼ਤ ਕਦੋਂ ਲਿਖਣੇ ਹਨ, ਜਿਨ੍ਹਾਂ ਵਿੱਚ ਉਹ ਕਹੇਗਾ, 'ਦੇਵਤਾ ਸਰੂਪ ਜੀਓ, ਸ਼ਿਵਗੰਗਾਸ ਦੇ ਕੋਨੇ ਵਾਲੀ ਜ਼ਮੀਨ 'ਚ ਹਿਮਵਤੀ ਦਾ ਪਾਣੀ ਚੜ੍ਹ ਗਿਆ ਏ ਅਤੇ ਉਸ ਨੇ ਨਹਿਰ ਦਾ ਬੰਨ੍ਹ ਵਗੈਰਾ ਸਭ ਤੋੜ ਦਿੱਤਾ ਏ ; ਇਹਨਾਂ ਹੜ੍ਹਾਂ ਵਿੱਚ ਪੰਦਰਾਂ ਹੱਥ ਜ਼ਮੀਨ ਡੁੱਬ ਗਈ ਏ।' ਜਾਂ, 'ਇਸ ਸਾਲ ਖਾਦ ਬਹੁਤ ਭੈੜੀ ਸੀ ਤੇ ਵਾਈਟੀ, ਪੁਸ਼ਪਾ ਮਾਧੁਰੀ, ਕਾਲ, ਨੰਦੀ ਅਤੇ ਸ਼ੰਕਰੀ ਪਸ਼ੂਆ ਦੀ ਪੇਰਸ਼ ਦੀ ਨਵੀਂ ਬੀਮਾਰੀ ਨਾਲ ਮਰ ਗਈਆਂ ਨੇ,' ਜਦੋਂ ਕਿ ਅਸਲ 'ਚ ਉਸਨੇ ਉਹਨਾਂ ਨੂੰ ਬਾਲਾਪੁਰ ਦੇ ਸ਼ਨੀਵਾਰ-ਬਾਜ਼ਾਰ 'ਚ ਵੇਚਣ ਲਈ ਭੇਜਿਆ ਹੁੰਦਾ ਏ। ਜ਼ਰਾ ਯਾਦ ਕਰੋ, ਉਸਨੇ ਜੰਗ ਦੌਰਾਨ ਤੁਹਾਡੇ ਪਿਤਾ ਨਾਲ ਕੀ ਸਲੂਕ ਕੀਤਾ ਸੀ ? ਉਸਨੇ ਤੁਹਾਡੇ ਪਸ਼ੂ ਉਹਨਾਂ ਅੰਗ੍ਰੇਜ਼ਾ ਨੂੰ ਵੇਚ ਦਿੱਤੇ ਸਨ - ਤੇ ਉਹ ਵੀ ਕੱਟਣ ਲਈ, ਸਮਝੇ। ਜੋ ਗਾਵਾਂ ਨੂੰ ਕੱਟਣ ਲਈ ਵੇਚ ਸਕਦਾ ਏ, ਉਹ ਕਿਸੇ ਦਿਨ ਤੁਹਾਨੂੰ ਵੀ ਵੇਚ ਦੇਵੇਗਾ। "ਭੂਆ ਸੱਤਾ ਨੇ ਕਹਿਣਾ ਜਾਰੀ ਰੱਖਿਆ। "ਆਹ, ਤੁਸੀਂ ਇਥੋਂ ਦੇ ਲੋਕਾਂ ਅਤੇ ਕਿਸਾਨਾਂ ਨੂੰ ਨਹੀਂ ਜਾਣਦੇ। ਕੇਵਲ ਹਾਂ ਜਾਂ ਨਾ ਅਤੇ ਛਿੱਕ ਜਾਂ ਖਰਾਸ਼ ਲਈ ਉਹ ਤੁਹਾਨੂੰ ਪੂਰੀ ਰਾਮਾਇਣ ਸੁਣਾ ਦੇਣਗੇ; ਤੇ ਜੇ ਤੁਸੀਂ ਉਹਨਾਂ ਨੂੰ ਜ਼ਿਆਦਾ ਸਵਾਲ ਕਰਦੇ ਹੋ ਜਾਂ ਕਹਿੰਦੇ ਹੋ : 'ਇਥੇ ਘਾਹ-ਬੂਟੀ ਉਗ ਆਈ ਏ,' 'ਪਸ਼ੂ ਕਮਜ਼ੋਰ ਵਿਖਾਈ ਦੇ ਰਹੇ ਨੇ,' 'ਤੁਸੀਂ ਬਸੰਤ ਦਾ ਝੋਨਾ ਸਾਨੂੰ ਕਦੋਂ ਦੇਵੋਗੇ ? ਪਹਿਲਾਂ ਹੀ ਤਿੰਨ ਮਹੀਨੇ ਦੇਰ ਹੋ ਗਈ ਏ ਤੇ ਵਰਖਾ ਆਉਣ ਵਾਲੀ ਏ, ' ਤੇ ਤੁਹਾਨੂੰ ਕਦੇ ਪਤਾ ਹੀ ਨਹੀਂ ਲੱਗੇਗਾ ਕਿ ਕਦੋਂ ਉਸਦੀ ਦਾਤਰੀ ਤੁਹਾਡੀ ਧੌਣ ਉਤੇ ਹੋਵੇਗੀ। ਡਾਕਖ਼ਾਨੇ ਦੇ ਵੈਂਕਟਨਾਇਨ ਨੂੰ ਯਾਦ ਕਰੋ," ਭੂਆ ਸੱਤਾ ਨੇ ਗੱਲ ਖ਼ਤਮ ਕੀਤੀ ਅਤੇ ਬੜੇ ਅਸ਼ੁਭ ਤਰੀਕੇ ਨਾਲ ਖ਼ਾਮੋਸ਼ ਹੋ ਗਈ।

ਪਰੰਤੂ ਜਿਉਂ ਹੀ ਉਹਨਾਂ ਨੇ ਮੈਨੂੰ ਵੇਖਿਆ— ਉਹ ਹੱਥਾਂ ਵਿੱਚ ਪਨੀਰੀ ਫੜੀ ਗੋਡੇ-ਗੋਡੇ ਪਾਣੀ ਵਿੱਚ ਝੋਨਾ ਬੀਜ ਰਹੇ ਸਨ-ਲਿੰਗੇ ਗੋਡਾ ਨੇ ਆਪਣਾ ਹਲ ਰੋਕਿਆ ਅਤੇ ਦੌੜਦਾ ਹੋਇਆ ਸਾਡੇ ਵੱਲ ਆਇਆ ਤੇ ਹੱਥ ਜੋੜ ਕੇ ਕਹਿਣ ਲੱਗਾ, "ਪੰਡਿਤ ਜੀ ਆਏ ਨੇ, ਪੰਡਿਤ ਜੀ। ਕ੍ਰਿਸ਼ਣੱਪਾ ਪਰਿਵਾਰ ਆਇਆ ਏ !" ਤੇ ਔਰਤਾਂ ਵੀ ਭੱਜੀਆਂ ਆਈਆਂ ; ਉਹਨਾਂ ਨੇ ਮੈਨੂੰ ਵੇਖਿਆ ਤੇ ਕਿਹਾ "ਓਹ, ਉਹ ਜਿਵੇਂ ਬਚਪਨ 'ਚ ਸੀ, ਉਹੋ ਜਿਹਾ ਹੀ ਲੱਗ ਰਿਹਾ ਏ। ਰਾਜਕੁਮਾਰ ਵਾਂਗ ਖ਼ੂਬਸੂਰਤ," ਅਤੇ ਉਹਨਾਂ ਨੇ ਆਪਣੀਆਂ ਪੁੜਪੁੜੀਆਂ 'ਤੇ ਉਂਗਲੀਆਂ ਰਗੜੀਆਂ (ਤਾਂਕਿ ਮੇਰੇ ਰਾਜਕੁਮਾਰ ਵਰਗੇ ਚਿਹਰੇ ਨੂੰ ਕਿਸੇ ਦੀ ਬੁਰੀ ਨਜ਼ਰ ਨਾ ਲੱਗੇ)।

"ਹਿਮਵਤੀ ਦਾ ਪਾਣੀ ਪੀਣ ਤੋਂ ਬਾਅਦ ਤੁਸੀਂ ਕਦੇ ਰਾਜਕੁਮਾਰ ਤੋਂ ਸਿਵਾ ਕੁਝ ਹੋਰ ਲੱਗ ਹੀ ਨਹੀਂ ਸਕਦੇ," ਮੋਟੀ, ਵੱਡੇ ਕੰਨਾਂ ਵਾਲੀ ਅਤੇ ਬੋਲੀ ਸਾਕੰਮਾ ਨੇ ਕਿਹਾ; ਉਸਨੇ ਆਪਣੇ ਬੁੱਲ੍ਹਾਂ ਉਤੇ ਉਂਗਲੀ ਰੱਖ ਕੇ ਐਲਾਨ ਕੀਤਾ," ਉਹ ਬਿਲਕੁਲ ਆਪਣੇ ਦਾਦੇ ਵਰਗਾ ਵਿਖਾਈ ਦਿੰਦਾ ਏ, ਜਦੋਂ ਉਹਨਾਂ ਨੇ ਚੌਲਾਂ ਦੀ ਉਹ ਮਿੱਲ ਬਣਾਉਣੀ ਸ਼ੁਰੂ ਕੀਤੀ ਸੀ, ਜਿਸਨੇ ਕਦੇ ਕੰਮ ਸ਼ੁਰੂ ਨਾ ਕੀਤਾ।"

ਲਿੰਗੇ ਗੋਡਾ ਨੇ ਕਿਹਾ, "ਏ ਰੰਗੀ, ਕੀ ਬਜ਼ੁਰਗਾਂ ਅਤੇ ਵੱਡੇ ਆਦਮੀਆਂ ਦਾ ਸਵਾਗਤ

ਇੰਜ ਕਰੀਦਾ ਏ ? ਜਾਹ ਜਾ ਕੇ ਦੁੱਧ ਲੈ ਕੇ ਆ, ਮੱਝ ਜਿਹੀ ਨਾ ਹੋਵੇ।" ਇਸ ਦੌਰਾਨ ਪਿੰਡ ਦੇ ਬਾਕੀ ਲੋਕ ਵੀ ਆ ਗਏ- ਰਾਮੱਯਾ, ਸੁੰਦਰੱਪਾ, ਬੋਧੱਯਾ, ਗੱਡੇ ਦੇ ਪਹੀਏ ਵਰਗਾ ਸ਼ਿਵਰਾਮੰਨਾ, ਟਿੰਮਾ, ਪੁੱਟਾ, ਕਿੱਟਾ, ਨਜੰਨਾ ਅਤੇ ਮੱਲਾਹ ਕਲੱਪਾ—ਉਹ ਸਭ ਆਪਣੇ ਚਾਂਦੀ ਦੇ ਕੜੇ ਪਾਈ, ਹੱਥਾਂ ਵਿੱਚ ਚਾਬੁਕ ਅਤੇ ਕਾਲੇ ਕੰਬਲ ਲਈ ਆਏ ਅਤੇ ਮੇਰੇ ਪੈਰਾਂ ਵਿੱਚ ਡਿਗ ਪਏ। ਦੁੱਧ ਅਤੇ ਕੇਲੇ ਆ ਗਏ ਅਤੇ ਜਦੋਂ ਅਸੀਂ ਅੰਬ ਦੇ ਇੱਕ ਵੱਡੇ ਸਾਰੇ ਰੁੱਖ ਹੇਠਾਂ ਬੈਠੇ— ਅਸੀਂ ਆਪਣੇ ਅਰੁਣੀ ਦੇ ਖੇਤ ਕੋਲ ਸੀ - ਅਤੇ ਨੀਲੀ ਹਿਮਵਤੀ ਸਾਡੇ ਤੋਂ ਕੁਝ ਹੀ ਦੂਰ ਵਹਿ ਰਹੀ ਸੀ। ਮੇਲੇ ਦੇ ਗੱਡੇ ਪਾਣੀ ਵਿੱਚੀਂ ਲੰਘ ਰਹੇ ਸਨ ਅਤੇ ਸੜੇ ਅੰਬਾਂ ਅਤੇ ਗੋਹੇ ਦੀ ਗੰਧ ਸਾਡੇ ਤਕ ਆ ਰਹੀ ਸੀ। ਮੈਂ ਉਸ ਧਰਤੀ ਦੀ ਕੋਮਲਤਾ, ਜ਼ਰਖੇਜ਼ਤਾ ਅਤੇ ਹਰਿਆਲੀ ਬਾਰੇ ਸੋਚ ਰਿਹਾ ਸੀ ਜਿਸ ਨੇ ਮੈਨੂੰ ਘੜਿਆ ਸੀ।

ਅਸੀਂ ਘਰ ਗਏ ਅਤੇ ਨਹਾਉਣ-ਧੋਣ, ਪੂਜਾ ਕਰਨ ਅਤੇ ਖਾਣਾ ਖਾਣ ਤੋਂ ਬਾਅਦ ਮੈਂ ਉਪਰ ਪਰਛੱਤੀ ਵਿੱਚ ਇਹ ਵੇਖਣ ਗਿਆ ਕਿ ਹੱਥ - ਲਿਖਤਾਂ ਦਾ ਕੀ ਹਾਲ ਹੈ। ਦਾਦਾ ਜੀ ਦੀਆਂ ਬਹੁਤ ਸਾਰੀਆਂ ਤਾੜਪੱਤਿਆਂ ਦੀਆਂ ਹੱਥ - ਲਿਖਤਾਂ ਸਨ ਜੋ ਪੀੜ੍ਹੀ - ਦਰ ਪੀੜੀ ਸਾਡੇ ਕੋਲ ਸਨ। ਕਦੇ - ਕਦੇ ਜਦੋਂ ਜਦੋਂ ਦਾਦਾ ਜੀ ਕਿਸੇ ਬੱਚੇ ਨੂੰ ਉਹਨਾਂ ਵਿੱਚੋਂ ਕੋਈ ਪੱਤਰਾ ਲੈ ਕੇ ਸ਼ਾਮ ਦੇ ਸਮੇਂ ਲੈਂਪ ਜਗਾਉਂਦੇ ਵੇਖ ਲੈਂਦੇ ਤਾਂ ਕਿਵੇਂ ਕੁੱਟ ਪੈਂਦੀ ਸੀ। ਉਹ ਜ਼ੋਰ ਨਾਲ ਰੋਂਦਾ ਸੀ ਤਾਂਕਿ ਭੂਆ ਸੱਤਾ ਜਾਂ ਦਾਦੀ ਰੰਗੰਮਾ ਉਸਨੂੰ ਗੋਦ ਵਿੱਚ ਲੈਕੇ ਗਾਣਾ ਗੁਣਗੁਣਾਵੇ ਤੇ ਉਹ ਸੌਂ ਜਾਵੇ। ਫਿਰ ਰਾਤ ਹੋ ਜਾਂਦੀ ਅਤੇ ਦਾਦਾ ਰਾਮੰਨਾ ਜੋ ਬਹੁਤ ਛੇਤੀ ਗੁੱਸੇ ਹੋ ਜਾਂਦੇ ਸਨ, ਉਨੀ ਹੀ ਛੇਤੀ ਭੁੱਲ ਵੀ ਜਾਂਦੇ ਸਨ, ਸਵੇਰੇ ਗਿੱਲ੍ਹੇ ਕੱਪੜੇ ਪਾਈ ਅਤੇ ਹੱਥ ਵਿੱਚ ਪਾਣੀ ਦਾ ਭਾਂਡਾ ਫੜੀ ਨਦੀ ਤੋਂ ਆ ਕੇ ਕਹਿੰਦੇ, "ਸੱਤਾ, ਇਸ ਅਭਾਗੇ ਨੂੰ ਨਾਸ਼ਤਾ ਕਰਾ ਦੇ। ਤੈਨੂੰ ਪਤਾ ਏ, ਉਹ ਬਿਲਕੁਲ ਆਪਣੇ ਪਿਓ ਵਰਗਾ ਏ। ਉਹ ਆਪਣੇ ਆਪ ਨਹੀਂ ਮੰਗੇਗਾ।"

ਕੁਝ ਹੱਥ-ਲਿਖਤਾਂ ਹਾਲੇ ਵੀ ਬਾਕੀ ਸਨ। ਮੈਂ ਸਾਵਧਾਨੀ ਨਾਲ ਝਾੜ ਕੇ ਇਧਰੋਂ - ਉਧਰੋਂ ਕੁਝ ਪੜ੍ਹਨ ਦੀ ਕੋਸ਼ਿਸ਼ ਕੀਤੀ। ਕੁਝ ਪੱਤਰੇ ਦਵਾਈਆਂ ਨਾਲ ਸੰਬੰਧਤ ਸਨ ਅਤੇ ਕੁਝ ਵੇਦਾਂਤ ਨਾਲ (ਜ਼ਿਆਦਾ ਕਰਕੇ ਵਿਖਿਆਨ ਸਨ, ਗੌੜਪਾਦ ਅਤੇ ਸ਼ੰਕਰ ਵਲੋਂ ਕੀਤੇ ਉਪਨਿਸ਼ਦਾਂ ਦੇ ਵਿਖਿਆਨ, ਰਿਗਵੇਦ ਸੰਹਿਤਾ ਜਾਂ ਰਾਮਾਇਣ) ਅਤੇ ਕੁਝ ਹੋਰ ਵਿਭਿੰਨ ਵਿਸ਼ਿਆਂ ਉਪਰ ਸਨ ਜਿਵੇਂ ਛਿਪਕਲੀ ਦੀ ਸਿਆਣਪ ਉਪਰ ਇੱਕ ਵਿਚਿੱਤਰ ਪੁਸਤਕ ਸੀ ਜਿਸ ਵਿਚ ਘਰੇਲੂ ਛਿਪਕਲੀਆਂ ਦੀ ਕੂਕ-ਕੂਕ ਦੀਆਂ ਆਵਾਜ਼ਾਂ ਦੀ ਵਿਆਖਿਆ ਕੀਤੀ ਗਈ ਸੀ (ਬਹੁਤੀਆਂ ਹੋਰ ਪੁਸਤਕਾਂ ਦੇ ਉਲਟ ਇਹ ਕੰਨੜ ਭਾਸ਼ਾ ਵਿੱਚ ਸੀ) : ਇੱਕ ਵਾਰ ਆਵਾਜ਼ ਦਾ ਮਤਲਬ ਸੀ - ਅਸ਼ੁਭ, ਦੋ ਵਾਰ- ਸਫ਼ਲਤਾ। ਚਾਰ ਅਤੇ ਪੰਜ ਵਾਰ ਕੀਤੀ ਗਈ ਆਵਾਜ਼ ਦਾ ਦਿਨ ਦੇ ਵੱਖ-ਵੱਖ ਸਮਿਆਂ 'ਤੇ ਵੱਖ-ਵੱਖ ਅਰਥ ਸੀ। ਮਕਾਨ-ਉਸਾਰੀ ਉਪਰ ਵੀ ਸੰਸਕ੍ਰਿਤ ਵਿੱਚ ਹੱਥ-ਲਿਖਤਾਂ ਸਨ ਜਿਨ੍ਹਾਂ ਵਿੱਚ ਬੜੀ ਬਰੀਕੀ ਨਾਲ ਦੱਸਿਆ ਗਿਆ ਸੀ ਕਿ ਵਿਉਪਾਰੀ ਜਾਂ ਬ੍ਰਾਹਮਣ

ਗ੍ਰਿਹਸਥ ਲਈ ਕਿਹੋ ਜਿਹਾ ਮਕਾਨ ਬਣਾਉਣਾ ਚਾਹੀਦਾ ਹੈ। ਸੋਲ੍ਹਵੀਂ ਸਦੀ ਦੀ ਇੱਕ ਪੁਸਤਕ ਸੰਗੀਤ ਬਾਰੇ ਸੀ ਅਤੇ ਤਾੜਪੱਤਰਾਂ ਦੀ ਇੱਕ ਛੋਟੀ ਜਿਹੀ ਹੱਥ-ਲਿਖਤ ਨਸਵਾਰ ਦੇ ਵਿਸੇ ਵਿੱਚ ਸੀ। ਉਸ ਵਿੱਚ ਲਿਖਿਆ ਸੀ, "ਰੋਗ, ਅਨੰਦ, ਸ਼ਿੰਗਾਰ ਅਤੇ ਕਾਮ-ਉਤੇਜਨਾ ਲਈ ਨਸਵਾਰ ਨੂੰ ਪਤਝੜ ਦੌਰਾਨ ਕਿਵੇਂ ਵੱਖ-ਵੱਖ ਅਠ੍ਹਾਰਾਂ ਢੰਗਾਂ ਨਾਲ ਪੀਸਣਾ ਚਾਹੀਦਾ ਹੈ ਅਤੇ ਇਸਨੂੰ ਸੁੰਗਧਿਤ ਬਣਾਉਣ ਲਈ ਕਿਵੇਂ ਵੱਖ-ਵੱਖ ਗਿਆਰਾਂ ਢੰਗ ਅਪਣਾਏ ਜਾ ਸਕਦੇ ਹਨ ਜਿਨ੍ਹਾਂ ਵਿੱਚ ਉਤਰੀ, ਦੱਖਣੀ, ਦੱਖਣੀ-ਪੂਰਬੀ ਅਤੇ ਮਾਲਾ-ਬਾਰ ਢੰਗ ਸ਼ਾਮਲ ਹਨ ਅਤੇ ਇਹਨਾਂ ਦੀ ਵਰਤੋਂ ਕਰਦੇ ਹੋਏ ਕਿਵੇਂ ਸ਼ਾਂਤੀ ਅਤੇ ਖ਼ੁਸ਼ਹਾਲੀ ਹਾਸਲ ਕੀਤੀ ਜਾ ਸਕਦੀ ਹੈ। ਚਿਕਿਤਸਾ ਅਤੇ ਹੋਰ ਵਿਗਿਆਨਾਂ ਦੇ ਧਨੀ ਲਿੰਗ-ਸ਼ਾਸਤਰੀ ਦੁਆਰਾ ਲਿਖਿਤ।" ਮੈਂ ਉਹ ਤਾਮਰਪੱਤਰ ਅਭਿਲੇਖ ਵੀ ਕੱਢਿਆ ਜੋ ਬੜੀ ਸਾਵਧਾਨੀ ਨਾਲ ਸੂਤੀ ਕੱਪੜੇ ਵਿੱਚ ਲਪੇਟਿਆ ਪਿਆ ਸੀ ਅਤੇ ਜਿਸ ਉਪਰ ਕੁੰਕੁਮ, ਹਲਦੀ ਅਤੇ ਫੁੱਲਾਂ ਦੇ ਅਨੇਕਾਂ ਸੁਭਾਗਮਈ ਚਿੰਨ੍ਹ ਸਨ। ਇਸਨੂੰ ਦੁਬਾਰਾ ਪੜ੍ਹ ਕੇ ਮੈਨੂੰ ਕਿੰਨਾ ਮਾਣ ਹੋਇਆ ਸੀ। ਮੈਂ ਇਸਨੂੰ ਪੂਜਾਗ੍ਰਿਹ ਵਿੱਚ ਦੀਵੇ ਦੇ ਸਾਹਮਣੇ ਲੈ ਗਿਆ ਅਤੇ ਛੋਟੀ ਮਾਂ ਨੂੰ ਪੜ੍ਹ ਕੇ ਸੁਣਾਇਆ:

"ਸਭ ਖ਼ੁਸ਼ਹਾਲ ਹੋਣ। ਉਸ ਪ੍ਰਭੂ ਦੀ ਅਰਾਧਨਾ ਕਰਨ ਜਿਸ ਦੀਆਂ ਜਟਾਵਾਂ ਵਿੱਚ ਗੰਗਾ ਵਾਸ ਕਰਦੀ ਹੈ, ਆਦਿ ਆਦਿ....... ।"

"ਵਿਜੇਤਾ ਸ਼ਾਲੀਵਾਹਨ ਸੰਮਤ ਦੇ ਸਾਲ 1615 (1693 ਈਸਵੀ), ਜਿਸਨੂੰ ਸ੍ਰੀਮੁਖ ਸਾਲ ਕਿਹਾ ਜਾਂਦਾ ਹੈ, ਵਿੱਚ ਅੱਜ ਦੇ ਦਿਨ, ਪੋਹ ਮਹੀਨੇ ਦੇ ਸ਼ੁਕਲਪੱਖ ਦੇ ਬਾਰ੍ਹਵੇਂ ਦਿਨ ਮਹਾਨ ਰਾਜਾ ਵੀਰਭੱਦਰ ਨੂੰ— ਜਿਸਨੇ ਪਾਂਡਵਾਂ, ਦੇ ਸ਼ਸਤਰਾਂ ਨਾਲ ਦੁਸ਼ਮਣਾਂ ਦਾ ਨਾਸ ਕੀਤਾ ਅਤੇ ਜੋ ਬਹਾਦਰ, ਨੌਜਵਾਨ, ਉਤਰੀ-ਵਿਸੁਵੀ ਦੇ ਨਵੇਂ ਸੂਰਜ ਵਾਂਗ ਪ੍ਰਤਾਪੀ ਸੀ, ਜੋ ਯਾਦਵਾਂ ਦੇ ਵੰਸ਼ ਵਿੱਚੋਂ ਸੀ, ਸਦੀਵੀ ਨੀਲੀ ਕ੍ਰਿਸ਼ਣਾ ਨਦੀ ਦੇ ਦੱਖਣ ਅਤੇ ਕਾਵੇਰੀ ਨਦੀ ਦੇ ਉਤਰ ਵਿੱਚ ਸਥਿਤ ਪਵਿੱਤਰ ਪ੍ਰਦੇਸ਼ ਦਾ ਰਾਜਾ, ਅਠਾਰ੍ਹਾਂ ਪੁਰਾਣਾਂ ਦਾ ਗਿਆਤਾ, ਵਿਦਵਾਨ, ਕਠੋਰ, ਦਿਆਲੂ, ਕੁਲ ਦੇਵਤਾ ਦਾ ਰੱਖਿਅਕ, ਉਹ ਆਪਣੀ ਦਿਆਲਤਾ ਦੇ ਅਨੰਤ ਮਹਾਸਾਗਰ ਵਿੱਚ ਜਿਸਦੀ ਝੱਗ ਨਵੇਂ ਚੰਦਰਮੇ ਵਰਗੀ ਹੈ, ਸਨਮਾਨਯੋਗ, ਤਿੰਨ ਵੇਦਾਂ ਦਾ ਗਿਆਤਾ, ਤੇਜੱਸਵੀ, ਸੁਭਾਗਸ਼ਾਲੀ, ਗਿਆਨ ਵਿੱਚ ਹਿਮਾਲੀਆ ਵਾਂਗ ਉਚੱਾ, ਜਿਵੇਂ ਸਰਸੱਵਤੀ ਉਸਦੀ ਜ਼ਬਾਨ ਉਤੇ ਬਿਰਾਜਮਾਨ ਹੋਵੇ, ਜੋ ਗਿਆਨ ਨੂੰ ਉਵੇਂ ਹੀ ਫੈਲਾਉਂਦਾ ਜਿਵੇਂ ਸੂਰਜ ਰੌਸ਼ਨੀ ਨੂੰ, ਅਜਿਹੇ ਵਿਸ਼ਵੇਸ਼ਰ ਰਾਮਕ੍ਰਿਸ਼ਣ ਭੱਟ ਨੂੰ ਮਹਾਰਾਜਾ ਨੇ ਇਹ ਹਸਤਿਨਾਪੁਰ ਪਿੰਡ ਮਕਰ-ਸਕਰਾਂਤੀ ਦੇ ਸ਼ੁਭ ਅਵਸਰ 'ਤੇ ਮੋਹਰਾਂ ਸਹਿਤ ਸਕੰਲਪ ਕਰ ਕੇ ਭੇਟ ਕੀਤਾ ਹੈ। ਇਸ ਪਿੰਡ ਦੀ ਪੂਰਨ ਮਲਕੀਅਤ ਨਾਲ ਸੰਬੰਧਿਤ ਅੱਠੇ ਅਧਿਕਾਰ ਅਤੇ ਵਰਤਮਾਨ ਲਾਭ, ਭਾਵੀ ਲਾਭ, ਗੁਪਤ ਖ਼ਜ਼ਾਨਾ, ਭੂਮੀਗਤ ਭੰਡਾਰ, ਚਸ਼ਮੇ, ਖਣਿਜ-ਪਦਾਰਥ, ਅਸਲੀ ਅਤੇ ਸੰਭਾਵਤ ਪ੍ਰਾਪਤੀਆਂ ਉਸਦੀ ਸੰਤਾਨ ਅਤੇ ਵੰਸ਼ ਨੂੰ ਸੂਰਜ ਅਤੇ ਚੰਦਰਮੇ ਦੇ ਰਹਿਣ ਤਕ ਪ੍ਰਦਾਨ ਕੀਤੀਆਂ ਜਾਂਦੀਆਂ ਹਨ ਤਾਂ ਕਿ ਉਹ ਬ੍ਰਾਹਮਣ ਦੇ ਚਾਰੇ ਫ਼ਰਜ਼ਾਂ ਦੀ ਪਾਲਣਾ ਕਰਦਾ ਰਹੇ, ਬ੍ਰਹਮਾ ਦੇ ਮੁਖੜੇ ਵਾਂਗ ਗਿਆਨ ਦੀ ਲੋਅ ਨੂੰ ਜਗਦੀ ਰੱਖੇ, ਕਿ ਉਕਤ ਬ੍ਰਾਹਮਣ ਅਤੇ ਉਸਦੇ ਪੁੱਤਰ

ਅਤੇ ਪੋਤੇ, ਪੀੜ੍ਹੀ-ਦਰ-ਪੀੜ੍ਹੀ ਅਣਵੰਡੀ ਸੰਪਤੀ ਨੂੰ ਹਰੇਕ ਦੁਸ਼ਮਣ ਅਤੇ ਤੁਰਕ ਤੋਂ ਬਚਾ ਕੇ ਰੱਖੇ : ਅਤੇ ਹਿਮਵਤੀ ਨਦੀ ਆਪਣੀ ਅਮੀਰੀ ਅਤੇ ਬਹੁਲਤਾ ਨਾਲ ਵਹਿੰਦੀ ਰਹੇ, ਕਿਉਂਕਿ ਜਦੋਂ ਯੱਗ ਦੀ ਅਗਨੀ ਹੋਵੇਗੀ ਤਾਂ ਖ਼ੁਸ਼ਹਾਲੀ ਅਤੇ ਈਮਾਨਦਾਰੀ ਵੀ ਹੋਵੇਗੀ। ਹਾਥੀ, ਘੋੜੇ ਅਤੇ ਰੱਥਾਂ ਵਾਲੇ ਮਹਾਨ ਰਾਜਾ, ਜਿਸਦੀ ਆਵਾਜ਼ ਸ਼ੇਰ ਦੇ ਗਰਜਣ ਵਰਗੀ ਹੈ, ਜਿਸਦੇ ਪਰਛਾਵੇਂ ਤੋਂ ਵੀ ਪਤਾਲ ਦੇ ਰਾਖਸ਼ ਭੈ-ਭੀਤ ਹੋ ਜਾਂਦੇ ਹਨ, ਅਜਿਹੇ ਮਹਾਨ ਰਾਜਾ ਵੀਰਭਦਰ ਨੇ ਪੱਛਮੀ ਸਮੁੰਦਰ ਦੇ ਕੋਲ ਹਿਮਾਲੀਆ ਵਾਂਗ ਖਲੋਤੇ ਸ੍ਰੀਗਿਰੀ ਪਰਬਤ ਦੀ ਸਹਿਜਮਈ, ਕੋਮਲ ਅਤੇ ਫਲਦਾਈ ਪੁੱਤਰੀ ਹਿਮਵਤੀ ਦੇ ਜਲ ਵਿੱਚ ਪਵਿੱਤਰ ਇਸ਼ਨਾਨ ਕੀਤਾ...."

ਸ੍ਰੀਧਰ ਨੇ ਇਹ ਸਭ ਇੰਜ ਸੁਣਿਆ ਜਿਵੇਂ ਉਹ ਇੱਕ-ਇੱਕ ਸ਼ਬਦ ਸਮਝ ਰਿਹਾ ਹੋਵੇ ਅਤੇ ਜਦੋਂ ਭੂਆ ਸੱਤਾ ਨੇ ਪੂਜਾਗ੍ਰਹਿ ਦੀ ਜੋਤ ਵਿੱਚ ਘਿਓ ਪਾਇਆ ਤਾਂ ਉਹ ਦੇਵਤਿਆਂ ਦੇ ਸਾਹਮਣੇ ਲੇਟ ਗਿਆ। ਛਿਪਕਲੀਆਂ ਨੇ ਜਾਣ-ਬੁਝ ਕੇ ਆਵਾਜ਼ ਕੀਤੀ ਅਤੇ ਗਾਂਵਾਂ ਚੌਲਾਂ ਦੀ ਪਿੱਛ ਪੀਣ ਆਈਆਂ। ਕਿਧਰੋਂ ਮੰਦਰ ਦਾ ਹਾਥੀ ਚਿੰਘਾੜਿਆ : ਮੈ ਹਰੀਹਰਪੁਰ ਵਿੱਚ ਵਾਪਸ ਆ ਗਿਆ ਸੀ।

ਦੁਪਹਿਰ ਨੂੰ ਅਲੂਰ ਸ੍ਰੀਕਾਂਤ ਸ਼ਾਸਤਰੀ ਆਇਆ ਅਤੇ ਮੈਨੂੰ ਨਦੀ 'ਤੇ ਲੈ ਗਿਆ। ਮਾਂ ਹਿਮਵਤੀ ਗੰਭੀਰ ਲੱਗ ਰਹੀ ਸੀ ਪਰ ਉਸਨੇ ਕਿੰਨਾ ਖ਼ੂਬਸੂਰਤ ਮੋਰ ਦੇ ਖੰਭਾਂ ਵਰਗਾ ਨੀਲਾ ਲਿਬਾਸ ਪਾਇਆ ਹੋਇਆ ਸੀ। ਅਸੀਂ ਮੂੰਹ-ਹੱਥ ਧੋਤੇ ਅਤੇ ਕਿਉਂਕਿ ਮੈਂ ਨਹਾ ਨਹੀਂ ਸੀ ਸਕਦਾ, ਮੈਂ ਇਧਰ-ਉਧਰ ਘੁੰਮਦਾ ਹੋਇਆ ਸੋਚਦਾ ਰਿਹਾ ਕਿ ਦਾਦਾ ਰਾਮੰਨਾ ਨੇ ਮੈਨੂੰ ਅਮਰ, ਨਿਰੁਕਤ, ਈਸ਼ੋਪਨਿਸ਼ਦ ਅਤੇ ਕੇਨੋਪਨਿਸ਼ਦ ਕਿੱਥੇ ਪੜ੍ਹਾਏ ਸਨ। ਸ੍ਰੀਕਾਂਤ ਸ਼ਾਸਤਰੀ ਮੈਨੂੰ ਦੱਸਣ ਆਇਆ ਕਿ ਦਾਦਾ ਜੀ ਦਾ ਸੰਸਕਾਰ ਕਿੱਥੇ ਕੀਤਾ ਗਿਆ ਸੀ : ਮਾਂ ਹਿਮਵਤੀ ਨੇ ਅੱਗ ਸ਼ਾਂਤ ਹੋਣ ਤਕ ਉਡੀਕ ਕੀਤੀ ਸੀ ਅਤੇ ਫਿਰ ਅਚਾਨਕ ਹੀ ਉਸ ਵਿੱਚ ਹੜ੍ਹ ਆ ਗਿਆ ਅਤੇ ਉਹ ਦਾਦਾ ਜੀ ਦੀ ਅਸਥੀਆਂ ਵਹਾ ਕੇ ਲੈ ਗਈ।

ਟਿੰਮਾ ਅਤੇ ਗੰਗਾ ਸਾਡੇ ਲਈ ਸਬਜ਼ੀਆਂ ਲੈ ਆਏ ਅਤੇ ਰਸੋਈਏ ਨੇ ਉਸ ਸ਼ਾਮ ਸਾਨੂੰ ਬਹੁਤ ਸ਼ਾਨਦਾਰ ਭੋਜਨ ਖਵਾਇਆ।

ਮੈਂ ਕੇਂਚੰਮਾ ਮੰਦਰ ਦੀ ਮੁਰੰਮਤ ਲਈ ਪੁਜਾਰੀ ਰੰਗਨਾਥ ਨੂੰ ਤਿੰਨ ਸੌ ਰੁਪਏ ਦਿੱਤੇ। ਛੋਟੀ ਮਾਂ ਨੇ ਆਪਣੇ ਸਦੂੰਕ ਵਿੱਚੋਂ ਇੱਕ ਛੋਟੀ ਪੂਜਾ ਦੀ ਸਾੜ੍ਹੀ ਕੱਢਦੇ ਹੋਏ ਕਿਹਾ, "ਤੇ ਇਹ ਸਾੜ੍ਹੀ ਦੇਵੀ ਲਈ।" ਜਦੋਂ ਪਸ਼ੂ ਘਰ ਆਏ ਤਾਂ ਉਹਨਾਂ ਨੂੰ ਵੇਖ ਕੇ ਮੈਨੂੰ ਖ਼ੁਸ਼ੀ ਹੋਈ; ਗੌਰੀ ਹਾਲੇ ਵੀ ਜ਼ਿੰਦਾ ਸੀ ਅਤੇ ਆਪਣੀ ਉਮਰ ਦੇ ਹਿਸਾਬ ਨਾਲ ਭਲੀ-ਚੰਗੀ ਸੀ – ਉਹ ਗਿਆਰਾਂ ਸਾਲਾਂ ਦੀ ਸੀ। "ਉਸਨੇ ਇੱਕ ਸਾਲ ਪਹਿਲਾਂ ਇਹ ਵੱਛਾ ਜੰਮਿਆ ਸੀ, ਨਨਜਾ ਨੇ ਵਿਰੋਧ ਕਰਦੇ ਹੋਏ ਕਿਹਾ, "ਇਹ ਹਾਲੇ ਸਾਨੂੰ ਤਿੰਨ ਮਾਪ ਦੁੱਧ ਦਿੰਦੀ ਏ।" ਲਾਲੀ ਅਤੇ ਸੇਤੂ ਪਿਛਲੇ ਸਾਲ ਪੈਰ ਅਤੇ ਮੂੰਹਪਕ ਦੀ ਬੀਮਾਰੀ ਨਾਲ ਮਰ ਗਈਆਂ ਸਨ।

ਦਿਨ ਢਲਣ 'ਤੇ ਪਿੰਡ ਦੇ ਸਿਆਣੇ ਲੋਕ ਸਾਨੂੰ ਸ਼ਾਮ ਦੀ ਪੂਜਾ ਲਈ ਬੁਲਾਉਣ

ਆਏ। ਗੋਲ ਅਤੇ ਹਰੀਆਂ ਅੱਖਾਂ ਵਾਲੀ ਦੇਵੀ, ਜਿਸਨੇ ਸੱਪ ਦੇ ਆਕਾਰ ਦੀ ਪੇਟੀ ਧਾਰਨ ਕੀਤੀ ਹੋਈ ਸੀ, ਕਿੰਨੀ ਆਲੀਸ਼ਾਨ ਵਿਖਾਈ ਦੇ ਰਹੀ ਸੀ। ਪਿੰਡ ਵਾਲਿਆਂ ਨੇ ਦੱਸਿਆ ਕਿ ਇਹ ਪੇਟੀ ਮੇਰੇ ਦਾਦਾ ਜੀ ਨੇ ਮੇਰੇ ਪੈਦਾ ਹੋਣ ਤੋਂ ਬਾਅਦ ਦੇਵੀ ਨੂੰ ਭੇਟ ਕੀਤੀ ਸੀ। ਜਦੋਂ ਪਰਦੱਖਣਾ ਕਰਨ ਤੋਂ ਬਾਅਦ ਅਸੀਂ ਘਰ ਵਾਪਸ ਆਏ ਤਾਂ ਖੇਤਾਂ ਦੀਆਂ ਵੱਟਾਂ ਸੰਬੰਧੀ ਕੁਝ ਸਮੱਸਿਆਵਾਂ ਬਾਰੇ ਗੱਲਬਾਤ ਕਰਨ ਲਈ ਗੋਲਮਟੋਲ ਸਿੱਦਨਾ ਆ ਗਿਆ : ਕੋਨੇ ਦੇ ਮਕਾਨ ਵਾਲਿਆਂ ਨੇ ਸਾਡੇ ਕੈਥ ਦੇ ਖੇਤ ਉਤੇ ਕਬਜ਼ਾ ਕਰ ਲਿਆ ਸੀ ਅਤੇ ਉਹ ਗੱਲਾਂ-ਬਾਤਾਂ ਰਾਹੀਂ ਮੰਨਣ ਵਾਲੇ ਨਹੀਂ ਸਨ। "ਕੋਈ ਵੀ ਸਵਾਲ ਕਰਨ 'ਤੇ ਉਹ ਤੁਹਾਨੂੰ ਹਿਮਵਤੀ 'ਚ ਸੁੱਟ ਦੇਣਗੇ ਪਰ ਅਸੀਂ ਉਹਨਾਂ ਦੇ ਪਿਓ-ਦਾਦਿਆਂ ਨਾਲ ਨਿਪਟਣਾ ਜਾਣਦੇ ਹਾਂ," ਸਿੱਦਨਾ ਨੇ ਕਿਹਾ। ਛੋਟੀ ਮਾਂ ਸਿਰਫ਼ ਇੱਕ ਵਾਰ ਹੀ ਆਈ ਸੀ। ਚਾਚਾ ਸੀਤਾਰਾਮ ਨੇ ਉਸਨੂੰ ਸਭ ਗੱਲਾਂ ਵਿਸਥਾਰ ਵਿੱਚ ਸਮਝਾ ਦਿੱਤੀਆਂ ਸਨ।

ਸਭ ਨੇ ਸਰੋਜਾ ਦੇ ਵਿਆਹ ਬਾਰੇ ਪੁੱਛਿਆ। "ਕਿੰਨਾ ਅਜੀਬ ਪਰਿਵਾਰ ਏ - ਇੱਕ ਪੁੱਤਰ ਲੰਦਨ ਵਿੱਚ ਤੇ ਇਕ ਧੀ ਦਿੱਲੀ ਵਿੱਚ," ਕਰਿੰਦੇ ਸੁਬੱਯਾ ਨੇ ਕਿਹਾ। "ਹੁਣ ਕਿਉਂਕਿ ਸਭ ਤੋਂ ਛੋਟੇ ਲੜਕੇ ਨੇ ਵੀ ਮਾਂ ਹਿਮਵਤੀ ਦਾ ਪਾਣੀ ਪੀ ਲਿਆ ਏ, ਇਹ ਬੱਚਾ ਵੀ ਦੀਖਿਆ ਅਤੇ ਵਿਆਹ ਲਈ ਸਾਡੇ ਕੋਲ ਵਾਪਸ ਆਵੇਗਾ," ਪੱਟਾਦੂਰ ਪਟੇਲ ਸਿੱਦਲਿੰਗੱਯਾ ਨੇ ਘੋਸ਼ਣਾ ਕੀਤੀ। ਰਾਤ ਨੂੰ ਜਦੋਂ ਮੈਂ ਲੇਟਿਆ ਹੋਇਆ ਆਪਣੀ ਜ਼ਮੀਨ ਬਾਰੇ ਸੋਚ ਰਿਹਾ ਸੀ— ਹਿਮਵਟੀ ਘਾਟੀ ਦਾ ਇਹ ਵਿਸ਼ਾਲ ਭੂ-ਖੰਡ ਜਿਸਨੇ ਸਾਨੂੰ ਸਾਲ-ਦਰ ਸਾਲ ਝੋਨੇ ਅਤੇ ਗੰਨੇ ਦੀ ਫ਼ਸਲ ਦਿੱਤੀ ਅਤੇ ਇਸ ਤੋਂ ਪਰ੍ਹੇ ਉਹ ਪਹਾੜੀਆਂ ਜਿਨ੍ਹਾਂ ਨੇ ਸੈਂਕੜੇ ਵਰ੍ਹਿਆਂ ਤੋਂ ਸਾਨੂੰ ਕਾੱਫ਼ੀ, ਕਠਲ, ਇਲਾਇਚੀ ਅਤੇ ਸ਼ਹਿਦ ਉਪਰ ਜ਼ਿੰਦਾ ਰੱਖਿਆ— ਤਾਂ ਮੈਨੂੰ ਇੰਜ ਲੱਗਿਆ ਜਿਵੇਂ ਉਹ ਸਭ ਵਿਅਕਤਿਤਵ ਸਨ, ਛੋਟੀ ਮਾਂ, ਸੁਕੁਮਾਰੀ, ਸ੍ਰੀਧਰ ਜਾਂ ਮੇਰੇ ਤੋਂ ਵੀ ਵਧੇਰੇ ਸੱਚੇ ਤੇ ਕਠੋਰ ਵਿਅਕਤਿਤਵ।

ਹਰੀਹਰਪੁਰਾ ਵਿੱਚ ਰਹਿਣ ਤੋਂ ਬਾਅਦ ਅਸੀਂ ਲੋਕ ਖ਼ੁਸ਼ ਅਤੇ ਤਰੋਤਾਜ਼ਾ ਬੰਗਲੌਰ ਵਾਪਸ ਆ ਗਏ।

ਇੱਕ ਹਫ਼ਤੇ ਬਾਅਦ ਸਰੋਜਾ ਵੀ ਆ ਗਈ। ਉਸਦੇ ਪਤੀ ਨੂੰ ਸਰਕਾਰੀ ਕੰਮ ਹਿਤ ਲੰਦਨ ਭੇਜ ਦਿੱਤਾ ਗਿਆ ਸੀ ਅਤੇ ਇੰਜ ਉਹ ਕੁਝ ਮਹੀਨੇ ਸਾਡੇ ਨਾਲ ਰਹਿਣ ਵਾਲੀ ਸੀ। ਬੰਗਲੌਰ ਵਿਚ ਬਿਤਾਏ ਉਹਨਾਂ ਛੇ ਹਫ਼ਤਿਆਂ ਨੂੰ ਛੱਡ ਕੇ ਜ਼ਿੰਦਗੀ ਵਿੱਚ ਮੈਂ ਕਦੇ ਏਨਾ ਖ਼ੁਸ਼ ਨਹੀਂ ਰਿਹਾ ਸੀ। ਅਸੀਂ ਲਾਲ ਬਾਗ਼ ਵਿੱਚ ਘੁੰਮਣ ਜਾਂਦੇ, ਸਿਟੀਹਾੱਲ ਵਿੱਚ ਸੰਗੀਤ ਸੁਣਨ ਜਾਂਦੇ। ਅਸੀਂ ਆਪਣੇ ਰਿਸ਼ਤੇਦਾਰਾਂ ਨੂੰ ਮਿਲਣ ਗਏ— ਛੋਟੀ ਮਾਂ ਉਹਨਾਂ ਸਾਰਿਆਂ ਨੂੰ ਜਾਣਦੀ ਸੀ। ਪਿਤਾ ਜੀ ਵਾਂਗ ਉਹ ਵੀ ਰਿਸਤੇਦਾਰਾਂ ਦੇ ਘਰ ਸਵੇਰੇ, ਦੁਪਹਿਰੇ, ਸਾਮ ਨੂੰ ਅਤੇ ਹਨੇਰੇ ਪਏ ਕਿਸੇ ਵੀ ਸਮੇਂ ਜਾਣਾ ਪਸੰਦ ਕਰਦੀ ਸੀ। ਅਸੀਂ ਘਰ ਵਿੱਚ ਸ਼ਤਰੰਜ ਖੇਡਦੇ ਅਤੇ ਸਾਰਾ ਸਮਾਂ ਹੱਸਦੇ ਰਹਿੰਦੇ ਸੀ। ਸਰੋਜਾ ਹੁਣ ਛੋਟੀ ਮਾਂ ਨੂੰ ਪਹਿਲਾਂ ਨਾਲੋਂ ਵਧੇਰੇ ਸਮਝਣ ਲੱਗ ਪਈ ਸੀ ਅਤੇ ਅਕਸਰ ਜਦੋਂ

ਮੈਂ ਆਉਂਦਾ ਤਾਂ ਉਹ ਗੱਲਬਾਤ ਦਾ ਵਿਸ਼ਾ ਬਦਲ ਲੈਂਦੀਆਂ ਜਿਵੇਂ ਉਹ ਮੈਨੂੰ ਪਰੇਸ਼ਾਨ ਨਾ ਕਰਨਾ ਚਾਹੁੰਦੀਆਂ ਹੋਣ। ਸਰੋਜਾ ਕਹਿੰਦੀ, "ਵੀਰ ਜੀ, ਪਹਿਲਾਂ ਆਪ ਠੀਕ ਹੋ ਜਾਓ, ਬਾਕੀ ਮੈਂ ਸਭ ਵੇਖ ਲਵਾਂਗੀ।" ਸੁਕੁਮਾਰੀ ਵੀ ਖ਼ੁਸ਼ ਸੀ ਕਿਉਂਕਿ ਇਥੇ ਲੋਕਾਂ ਵੱਲੋਂ ਗੱਲਾਂ ਬਣਾਉਣ ਦੇ ਡਰ ਤੋਂ ਮੁਕਤ ਉਹ ਮੁੰਡਿਆਂ ਨੂੰ ਮਿਲ-ਗਿਲ ਸਕਦੀ ਸੀ।

"ਬੰਗਲੌਰ ਵਿੱਚ," ਛੋਟੀ ਮਾਂ ਨੇ ਕਿਹਾ, "ਮੁਸਲਿਮ ਹੈਦਰਾਬਾਦ ਵਾਂਗ ਨਹੀਂ ਏ। ਇਥੇ ਲੜਕੀਆਂ ਲੜਕਿਆਂ ਨਾਲ ਘੁੰਮ-ਫਿਰ ਸਕਦੀਆਂ ਨੇ ਤੇ ਇਸ ਗੱਲ ਵੱਲ ਕੋਈ ਧਿਆਨ ਨਹੀਂ ਦਿੰਦਾ। ਆਖ਼ਰ ਇਹ ਬ੍ਰਾਹਮਣਾਂ ਦਾ ਸ਼ਹਿਰ ਏ," ਛੋਟੀ ਮਾਂ ਨੇ ਐਲਾਨ ਕੀਤਾ, ਉਹ ਭੁੱਲ ਗਈ ਸੀ ਕਿ ਕਿਰਪਾਲੂ ਕਾਂਗਰਸ ਸਰਕਾਰ ਨੇ ਜਾਤੀ-ਸੰਬੰਧੀ ਭੇਦਭਾਵ ਸਮਾਪਤ ਕਰ ਦਿੱਤਾ ਹੈ।

ਬੰਗਲੌਰ ਵਿੱਚ ਸ਼ਾਮ ਵੇਲੇ ਹਵਾ ਠੰਡੀ ਹੋ ਜਾਂਦੀ ਹੈ ਅਤੇ ਬਾਸਵਨਗੁਡੀ ਵਿੱਚ ਧੁੰਦਲਕੇ ਸਮੇਂ ਬੜੀ ਮਨਮੋਹਕ ਲੱਗਦੀ ਹੈ ਜਦੋਂ ਨੰਦਦੇਵ ਮੰਦਰ ਦੀਆਂ ਘੰਟੀਆਂ ਦੇਰ ਤਕ ਵੱਜਦੀਆਂ ਰਹਿੰਦੀਆਂ ਹਨ। ਜਦੋਂ ਮੇਰਾ ਸਾਹ ਫੁੱਲਿਆ ਨਾ ਹੁੰਦਾ ਤਾਂ ਅਸੀਂ ਅਕਸਰ ਉਥੋਂ ਤਕ ਪੈਦਲ ਜਾਂਦੇ ਅਤੇ ਚੱਟਾਨਾਂ ਅਤੇ ਪਹਾੜੀਆਂ ਦੇ ਵਿਸ਼ਾਲ ਖ਼ਾਲੀਪਨ ਵਿੱਚ ਸ਼ਾਮ ਨੂੰ ਢਲਣ ਦਿੰਦੇ। ਅਚਾਨਕ ਚਾਰੇ ਪਾਸੇ ਰੌਸ਼ਨੀਆਂ ਚਮਕਣ ਲੱਗਦੀਆਂ ਅਤੇ ਜਦੋਂ ਚਮਗਿੱਦੜ ਰੁੱਖਾਂ ਉਪਰ ਟਿਕ ਜਾਂਦੇ ਤਾਂ ਛੋਟੀ ਮਾਂ ਅਤੇ ਸਰੋਜਾ ਮੰਦਰ ਜਾਂਦੀਆਂ ਅਤੇ ਪਰਸ਼ਾਦ ਲੈ ਕੇ ਆਉਂਦੀਆਂ। ਤਦ ਕਾਫ਼ੂਰ ਅਤੇ ਚੰਪਕ ਦੀ ਮਿਲੀ-ਜੁਲੀ ਸੁਗੰਧ ਨੂੰ ਆਪਣੀਆਂ ਨਾਸਾਂ ਵਿੱਚ ਮਹਿਸੂਸ ਕਰਦੇ ਹੋਏ ਅਤੇ ਆਪਣੇ ਸਾਹਾਂ ਨੂੰ ਪਵਿੱਤਰ ਮਹਿਸੂਸ ਕਰਦੇ ਹੋਏ ਅਸੀਂ ਘਰ ਵਾਪਸ ਜਾਂਦੇ। "ਸ਼ੰਭੋ-ਸ਼ੰਕਰ, ਸ਼ੰਭੋ-ਸ਼ੰਕਰ," ਛੋਟੀ ਮਾਂ ਦੁਹਰਾਉਂਦੀ ਜਿਵੇਂ ਅਸੀਂ ਫਿਰ ਬਨਾਰਸ ਵਿੱਚ ਹੋਵੀਏ।

ਸਰੋਜਾ ਦਿੱਲੀ ਤੋਂ ਆਪਣਾ ਰਸੋਈਆ ਲਿਆਈ ਸੀ ਕਿਉਂਕਿ ਸਾਡਾ ਆਪਣਾ ਰਸੋਈਆ ਚੰਗਾ ਨਹੀਂ ਸੀ। ਅੱਪੂ ਨਾਯਰ ਬਹੁਤ ਸਵਾਦੀ ਸਾਂਬਰ ਅਤੇ ਇਡਲੀ ਬਣਾਉਂਦਾ ਸੀ। ਮੈਂ ਖ਼ੁਸ਼ ਸੀ।

ਡਾਕਟਰਾਂ ਨੂੰ ਉਮੀਦ ਬੱਝਣ ਲੱਗੀ। ਉਹਨਾਂ ਦਾ ਕਹਿਣਾ ਸੀ ਕਿ ਮੇਰੀਆਂ ਸ਼ਾਕਾਹਾਰੀ ਆਦਤਾਂ ਕਰਕੇ ਹੀ ਇਹ ਤਕਲੀਫ਼ ਹੋਈ ਹੋਵੇਗੀ।

"ਜੈਸਾ ਦੇਸ, ਵੈਸਾ ਭੇਸ, ਇਹ ਚੰਗੀ ਕਹਾਵਤ ਏ," ਡਾ. ਭੀਮਸੇਨ ਰਾਓ ਨੇ ਮੈਨੂੰ ਕਿਹਾ। "ਕਿਉਂਕਿ ਤੁਹਾਡੇ ਦਾਦਾ ਜੀ ਨਹੀਂ ਚਾਹੁੰਦੇ ਸਨ ਕਿ ਤੇਰਾ ਪਿਤਾ ਮਹਾਨ ਰਾਮਾਨੁਜਨ* ਵਾਂਗ ਮਰੇ, ਇਸਲਈ ਉਹਨਾਂ ਨੇ ਤੇਰੇ ਪਿਤਾ ਨੂੰ ਕੈਂਬਰਿਜ ਜਾਣ ਦੀ ਆਗਿਆ ਨਾ ਦਿੱਤੀ। ਪਰ ਹੁਣ ਸਮਾਂ ਬਦਲ ਗਿਆ ਏ ਤੇ ਤੁਸੀਂ ਯੂਰਪ ਜਾ ਚੁੱਕੇ ਹੋ। ਤੁਹਾਨੂੰ ਮੀਟ ਖਾਣਾ ਤੇ ਸ਼ਰਾਬ ਪੀਣੀ ਚਾਹੀਦੀ ਏ।" ਉਸਨੇ ਸਲਾਹ ਦਿੱਤੀ। "ਜੇਕਰ ਨਹੀਂ

---

* ਇਹ ਵਿਸ਼ਵਾਸ ਕੀਤਾ ਜਾਂਦਾ ਹੈ ਕਿ ਮਹਾਨ ਭਾਰਤੀ ਗਣਿਤ-ਸ਼ਾਸਤਰੀ ਰਾਮਾਨੁਜਨ ਸ਼ਾਕਾਹਾਰੀ ਹੋਣ ਕਰਕੇ ਪੂਰੀ ਖ਼ੁਰਾਕ ਨਾ ਖਾ ਸਕਿਆ ਅਤੇ ਕੈਂਬਰਿਜ ਵਿੱਚ ਮਰ ਗਿਆ।

ਕਰ ਸਕਦੇ ਤਾਂ ਯੂਰਪੀ ਪਤਨੀ ਨਾਲ ਸ਼ਾਦੀ ਕਿਉਂ ਕੀਤੀ ?"

ਮੇਰੇ ਕੋਲ ਕਹਿਣ ਲਈ ਸੀ ਹੀ ਕੀ ? ਮੈਂ ਹੱਸਿਆ ਅਤੇ ਬੋਲਿਆ, "ਮੈਂ ਯੂਰਪੀ ਬ੍ਰਾਹਮਣ ਹਾਂ," ਤੇ ਉਹ ਮੇਰੇ ਉੱਤਰ ਨਾਲ ਸੰਤੁਸ਼ਟ ਲੱਗ ਰਿਹਾ ਸੀ। ਉਸ ਦਿਨ ਤੋਂ ਉਹ ਆਪਣੀਆਂ ਨਰਸਾਂ ਅਤੇ ਐਕਸ-ਰੇ ਸਹਾਇਕਾਂ ਨਾਲ ਮੇਰੀ ਜਾਣ-ਪਹਿਚਾਣ "ਇਹ ਯੂਰਪੀ ਬ੍ਰਾਹਮਣ, ਇਹ ਫ੍ਰਾਂਸੀਸੀ ਵੇਦਾਂਤੀ" ਕਹਿਕੇ ਕਰਵਾਉਂਦਾ। ਇਸ 'ਤੇ ਹਰ ਕੋਈ ਹੱਸਦਾ। ਭਾਰਤ ਵਿੱਚ ਅਸੀਂ ਹਮੇਸ਼ਾਂ ਹਰ ਚੀਜ਼ 'ਤੇ ਹੱਸਦੇ ਹਾਂ ਚਾਹੇ ਉਹ ਮਹੱਤਵਪੂਰਨ ਹੋਣ ਜਾਂ ਮਹੱਤਵਹੀਨ। ਉਸ ਨਾਲ ਸਾਡੇ ਫੇਫੜਿਆਂ ਨੂੰ ਜ਼ਰੂਰ ਫ਼ਾਇਦਾ ਹੁੰਦਾ ਹੋਵੇਗਾ।

ਜ਼ਿੰਦਗੀ ਦੀ ਖੇਡ ਬੜੀ ਪਵਿੱਤਰ ਹੈ ਪਰ ਸਭਿਅਤਾ ਦੇ ਕਾਰਜ• ਬੜੇ ਕਰੂਰ ਹਨ। ਜੰਮਣਾ ਅਤੇ ਮਰਨਾ, ਬੀਜਣਾ ਅਤੇ ਵੱਢਣਾ, ਸੁੱਖ ਅਤੇ ਦੁੱਖ ਦਾ ਸੰਚਾਰ; ਅੰਕੜਿਆਂ ਦੀਆਂ ਬਰੀਕੀਆਂ, ਪਿਆਰ ਦੀਆਂ ਸੰਗਿਆਵਾਂ, ਰਾਜਦੂਤਕ ਇਰਾਦੇ, ਢੁੱਚਰਬਾਜੀਆਂ, ਹਾਰਾਂ, ਜਿੱਤਾਂ, ਰਾਣੀਆਂ ਦੀ ਤਾਜਪੋਸ਼ੀ (ਰਾਜਿਆਂ ਦੀ ਮੌਤ), ਤਾਨਸ਼ਾਹਾਂ ਜਾਂ ਉਹਨਾਂ ਦੇ ਸਹਾਇਕਾਂ ਦੀ ਹੱਤਿਆ, ਇਹ ਸਭ ਇੱਕ-ਦੂਜੇ ਦੇ ਪਿੱਛੇ ਚੱਲਦੇ ਰਹਿੰਦੇ ਹਨ ਜਿਵੇਂ ਲਾਲ ਬਾਗ਼ ਵਿੱਚ ਮੇਰੇ ਪੈਰਾਂ ਕੋਲ ਚੱਲਦੀਆਂ ਕੀੜੀਆਂ ਦੀ ਸ਼ਾਨਦਾਰ ਕਤਾਰ ਨੂੰ ਹੋਰ ਕਿਸੇ ਗੱਲ ਦੀ ਜਾਣਕਾਰੀ ਨਹੀਂ ਹੁੰਦੀ ਸਿਵਾਇ ਕਿ ਦੋ ਮਾਨਸੂਨੀ ਹਵਾਵਾਂ ਦੇ ਬੁੱਲਿਆਂ ਦਰਮਿਆਨ ਧੁੱਪ ਚਮਕਦੀ ਹੈ।

ਉਹਨਾਂ ਨੂੰ ਉਹਨਾਂ ਰੁੱਖਾਂ ਬਾਰੇ ਕੋਈ ਪੂਰਵਾਭਾਸ ਨਹੀਂ ਹੁੰਦਾ ਜੋ ਆਪਣੀਆਂ ਸਿਖਰਾਂ ਅਨੰਦਮਈ ਜਵਾਨੀ ਵਿੱਚ ਹਿਲਾਉਂਦੇ ਹਨ, ਨਾ ਹੀ ਇਸ ਗੱਲ ਦੀ ਖ਼ਬਰ ਹੁੰਦੀ ਹੈ ਕਿ ਜ਼ਮੀਨ ਉਪਰ ਹਵਾ ਵਿੱਚ ਮੰਡਲਾਉਂਦੇ ਹਵਾਈ-ਜਹਾਜ਼ ਲੋਕਾਂ ਨੂੰ ਲਿਆਉਂਦੇ-ਲੈ ਜਾਂਦੇ ਰਹਿੰਦੇ ਹਨ ਜਾਂ ਮੇਰੇ ਸਿਰ ਉਪਰ ਦੀ ਲੰਘਦੀ ਟੈਲੀਗ੍ਰਾਫ਼ ਦੀ ਤਾਰ ਵਰ੍ਹਿਆਂ ਤੋਂ ਮਨੁੱਖ ਦੀ ਤਕਦੀਰ ਨੂੰ ਢੋਂਦੀ ਆਈ ਹੈ : "ਸ਼ਾਮੂ ਮਰ ਗਿਆ," "ਸੱਬੂ ਇਮਤਿਹਾਨ ਵਿੱਚੋਂ ਪਾਸ ਹੋ ਗਿਆ," ਲਕਸ਼ਮਣ ਦੀ ਬਦਲੀ ਦੇਹਰਾਦੂਨ ਦੇ ਸੈਨਿਕ ਡਿਪੂ ਵਿੱਚ ਹੋ ਗਈ," ਉਹ ਵਰ੍ਹਿਆਂ ਤਕ ਇਹੋ ਜਿਹੇ ਸਮਾਚਾਰ ਲੈ ਜਾਂਦੇ ਰਹਿਣਗੇ ਜਦੋਂ ਤਕ ਕਿ ਵਧੇਰੇ ਸੌਖੇ ਸਾਧਨਾਂ ਨਾਲ ਤਾਰਾਂ ਅਤੇ ਢੇਰ ਸਾਰੀਆਂ ਅਸੰਗਤੀਆਂ ਤੋਂ ਸਾਨੂੰ ਮੁਕਤੀ ਨਹੀਂ ਮਿਲਦੀ, ਤਾਂਕਿ ਮਹੱਤਵਪੂਰਨ ਸਮਾਚਾਰ ਸਾਨੂੰ ਨੀਲੇ ਕੋਟ ਅਤੇ ਖ਼ਾਕੀ ਪੈਂਟ ਵਾਲੇ ਸਾਈਕਲ ਸਵਾਰਾਂ ਤੋਂ ਨਾ ਮਿਲਣ ਅਤੇ ਭੂਰੇ ਰੰਗ ਦੇ ਲਿਫ਼ਾਫ਼ਿਆਂ ਵਿੱਚ ਤਕਦੀਰ ਦਾ ਮਿਸ਼ਰਣ ਨਾ ਹੋਵੇ।

ਅਧਿਕਾਰੀਆਂ ਦੀ ਕਿਰਪਾ ਨਾਲ ਵਿਦੇਸ਼ਾਂ ਤੋਂ ਆਉਣ ਵਾਲੀਆਂ ਤਾਰਾਂ ਉਪਰ 'ਕੇਬਲ ਇੰਡੀਅਨ ਓਵਰਸੀਜ਼ ਸਰਵਿਸ" ਅੰਕਿਤ ਹੁੰਦਾ ਸੀ, ਇਸ ਲਈ ਅਜਿਹੀ ਤਾਰ ਦਾ ਮਤਲਬ ਮੇਰੇ ਲਈ ਮਾਦਲੇਨ ਦੀ ਤਾਰ ਸੀ। ਉਸ ਦਿਨ ਸਵੇਰੇ ਘਰ ਵਾਪਸ ਆਉਣ ਪਿੱਛੋਂ ਜੋ ਤਾਰ ਮੈਨੂੰ ਮਿਲੀ - ਟੈਲੀਗ੍ਰਾਫ਼ ਤਾਰਾਂ ਨੂੰ ਦੇਰ ਤਕ ਵੇਖਦੇ ਰਹਿਣ ਕਾਰਨ ਸ਼ਾਇਦ ਉਸਦਾ ਮੈਨੂੰ ਪੂਰਵਾਭਾਸ ਸੀ - ਉਸ ਤੋਂ ਮੈਨੂੰ ਅਸਲ ਵਿੱਚ ਕੋਈ ਹੈਰਾਨੀ ਨਾ ਹੋਈ, ਖ਼ਾਸ ਕਰਕੇ ਜਦੋਂ ਛੋਟੀ ਮਾਂ ਨੇ ਮੈਨੂੰ ਵੇਖ ਕੇ ਹੁਣੇ ਕਿਹਾ ਸੀ, "ਰਾਮ, ਤੂੰ ਬਹੁਤ ਅੱਛਾ

ਵਿਖਾਈ ਦੇ ਰਿਹਾ ਏਂ। ਤੇਰੀਆਂ ਅੱਖਾਂ ਵਿੱਚ ਕਿੰਨੀ ਚਮਕ ਏ।" ਛੋਟੀ ਮਾਂ ਅੰਦਰ ਗਈ ਹੀ ਸੀ ਕਿ ਤਾਰ ਵਿਭਾਗ ਦੇ ਚਪੜਾਸੀ ਨੇ ਮੈਨੂੰ ਤਾਰ ਫੜਾਈ। ਮੈਂ ਅਨਾਰ ਦੇ ਝਾੜ ਕੋਲ ਪੱਥਰ ਦੇ ਬੈਂਚ ਉਪਰ ਬੈਠ ਗਿਆ ਅਤੇ ਲਿਫ਼ਾਫ਼ਾ ਖੋਲ੍ਹਿਆ। ਮੇਰੀ ਸੋਟੀ ਕੋਲ ਹੀ ਡਿਗ ਪਈ ਸੀ। ਤਾਰ ਤਾਂਤ ਜ਼ੂਬਿ ਨੇ ਭੇਜੀ ਸੀ। ਇਸ ਵਿੱਚ ਲਿਖਿਆ ਸੀ ਕਿ ਮਾਦਲੇਨ ਨੂੰ ਅਚਾਨਕ ਹੀ ਸੀਜ਼ਰੀ ਓਪਰੇਸ਼ਨ ਲਈ ਹਸਪਤਾਲ ਲੈ ਜਾਣਾ ਪਿਆ ਸੀ। ਲੜਕਾ ਪੈਦਾ ਹੋਣ ਤੋਂ ਛੇਤੀ ਹੀ ਬਾਅਦ ਮਰ ਗਿਆ। "ਮਾਦਲੇਨ ਠੀਕ ਹੈ," ਅੱਗੇ ਲਿਖਿਆ ਸੀ, "ਫ਼ਿਕਰ ਕਰਨ ਦੀ ਲੋੜ ਨਹੀਂ। ਅਸੀਂ ਤੇਰੀ ਪਤਨੀ ਦੀ ਦੇਖਭਾਲ ਕਰਾਂਗੇ। ਛੇਤੀ ਠੀਕ ਹੋ ਜਾਣਾ। ਸ਼ਾਰਲਟ ਵਲੋਂ ਪਿਆਰ......" ਮੈਂ ਸਰੋਜਾ ਨੂੰ ਵਰਾਂਡੇ ਵਿੱਚ ਕੱਪੜੇ ਗਿਣਦੇ ਹੋਏ ਸੁਣ ਸਕਦਾ ਸੀ— ਧੋਬੀ ਆਇਆ ਹੋਇਆ ਸੀ— ਤਿੰਨ ਝੁੱਬੇ, ਚਾਰ ਸਾੜ੍ਹੀਆਂ, ਦਸ ਰੁਮਾਲ, ਚਾਰ ਤੌਲੀਏ - ਮੈਂ ਤਾਰ ਆਪਣੀ ਜੇਬ ਵਿੱਚ ਰੱਖ ਲਈ : ਇਹ ਕੀੜੀਆਂ ਲਈ ਸੀ।

ਬਾਅਦ ਵਿੱਚ, ਗ਼ੁਸਲਖ਼ਾਨੇ ਵਿੱਚ ਜਦੋਂ ਮੈਂ ਪਟਕੇ ਉਪਰ ਬੈਠਾ ਤਾਂ ਹੱਸ ਪਿਆ। ਨਾ ਮੈਨੂੰ ਕੋਈ ਤਕਲੀਫ਼ ਸੀ ਅਤੇ ਨਾ ਆਰਾਮ ; ਮੈਂ ਦੋਵਾਂ ਤੋਂ ਪਰ੍ਹੇ ਸੀ, ਇਕ ਬੱਚੇ ਵਾਂਗ ਜੋ ਅਕਾਸ਼ ਵਿੱਚ ਪਤੰਗ ਨੂੰ ਵੇਖਦਾ ਹੈ; ਮੈਂ ਜਾਰਜੇਜ਼ ਬਾਰੇ ਸੋਚਿਆ ਅਤੇ ਲਾਈਬਨੀਟਜ਼, ਮੋਨਾਡ ਤੇ ਸਾਰਿਆਂ 'ਤੇ ਹੱਸਿਆ। ਮੈਂ ਪਤੰਗ ਦਾ ਪੀਲਾ ਅਤੇ ਚਿੱਟਾ ਰੰਗ ਅਤੇ ਸੱਪ ਵਰਗੀ ਪੂਛ ਵੇਖੀ। ਹਵਾ ਨਾਲ ਪਤੰਗ ਚੱਕਰ ਖਾਂਦੀ, ਲੁੜ੍ਹਕਦੀ ਅਤੇ ਫਿਰ ਉਪਰ ਨੂੰ ਉਠਦੀ। ਠੰਡੀ ਅਤੇ ਤਾਜ਼ੀ ਹਵਾ ਚੱਲ ਰਹੀ ਸੀ। ਮੈਂ ਹਵਾ ਦੀ ਸੂਖਮਤਾ ਨਾਲ ਖੇਡਦਾ ਹੋਇਆ ਬੱਚੇ ਵਾਂਗ ਹੱਸਿਆ। ਮੈਂ ਖ਼ੁਸ਼ ਸੀ। ਕਿਸੇ ਦੇ ਵੀ ਰਹਿਣ ਲਈ ਸੰਸਾਰ ਸੁਖਦਾਇਕ ਜਗ੍ਹਾ ਹੈ : ਲਾਲ ਬਾਗ਼ ਦੀਆਂ ਕੀੜੀਆਂ ਨੂੰ ਵੇਖੋ। ਵਸਿਤਾ ਨੂੰ ਪ੍ਰਭੂ ਦੀ ਸ਼ਰਨ ਵਿੱਚ ਸ਼ਾਂਤੀ ਪ੍ਰਾਪਤ ਹੋਈ ਸੀ।

ਮੈਂ ਪੂਰੀ ਦੁਪਹਿਰ ਖ਼ੁਸ਼ੀ ਨਾਲ ਹੱਸਦਾ ਰਿਹਾ, ਪੇਂਡੂ ਸ਼ਤਰੰਜ ਖੇਡਦਾ ਰਿਹਾ, ਪਹਿਲਾਂ ਛੋਟੀ ਮਾਂ ਨਾਲ ਤੇ ਫਿਰ ਸਰੋਜਾ ਨਾਲ ਜਦੋਂ ਉਹ ਨੀਂਦ ਦੀ ਝਪਕੀ ਲੈ ਕੇ ਉਠੀ ਸੀ। ਸ਼ਾਮ ਨੂੰ ਮੈਂ ਸਾਰਿਆਂ ਨੂੰ ਸਿਨਮੇ ਲੈ ਗਿਆ।

ਸਾਵਿੱਤਰੀ ਵਲੋਂ ਘੱਟ ਵੱਧ ਹੀ ਕੋਈ ਖ਼ਬਰ ਆਉਂਦੀ। ਜਦੋਂ ਉਸਦੀ ਕੋਈ ਚਿੱਠੀ ਆਉਂਦੀ ਤਾਂ ਉਹ ਬੜੀ ਸੰਖੇਪ ਅਤੇ ਨਿਮਰਤਾ ਵਿੱਚ ਹੁੰਦੀ : "ਇਹ ਮੂਰਖ਼ ਅਤੇ ਮੋਟੀ, ਲੜਕੀ"— "ਮੈਂ ਨਿਕੰਮੀ ਹਾਂ - ਮੇਰੇ ਵਰਗਾ ਅਨਪੜ੍ਹ ਪ੍ਰਾਣੀ," ਆਦਿ ਆਦਿ। ਮੈਂ ਸਿੱਟਾ ਕੱਢਿਆ ਕਿ ਇਹ ਕੇਵਲ ਡਰ ਸੀ ਜੋ ਨੇਕ ਉਦੇਸ਼ਾਂ ਵਿੱਚ ਬਦਲ ਗਿਆ ਹੈ।

ਸ਼ਾਇਦ ਖ਼ੂਨ ਦੇ ਕਣਾਂ ਦਾ ਖ਼ੁਸ਼ੀ ਨਾਲ ਕੋਈ ਸੰਬੰਧ ਹੈ, ਕਿਉਂਕਿ ਮੇਰੀ ਸਿਹਤ ਵਿੱਚ ਲਗਾਤਾਰ ਸੁਧਾਰ ਹੋ ਰਿਹਾ ਸੀ, ਇਹ ਡਾਕਟਰਾਂ ਦਾ ਕਹਿਣਾ ਸੀ, ਮਾਨਸੂਨ ਦਾ ਜ਼ੋਰ ਘੱਟ ਹੋਇਆ ਅਤੇ ਸਾਉਣ ਦੀਆਂ ਮਹਿਕਦਾਰ ਹਵਾਵਾਂ ਚੱਲਣ ਲੱਗੀਆਂ। ਜ਼ਮੀਨ ਝੋਨੇ ਅਤੇ ਗੰਨੇ ਦੇ ਵਿਸ਼ਾਲ ਪੀਲੇ ਧੱਬਿਆਂ ਨਾਲ ਢੱਕ ਗਈ ਅਤੇ ਤਲਾਅ ਨਵੇਂ ਪਾਣੀ ਨਾਲ ਲਾਲ ਹੋ ਗਏ। ਚਮੜੀ ਦੇ ਧੋਤੇ ਜਾਣ ਨਾਲ ਪਸ਼ੂ ਸੁੰਦਰ ਲੱਗ ਰਹੇ

ਸਨ ਅਤੇ ਬਾਜ਼ਾਰ ਵਿੱਚ ਨਵੇਂ ਪਾਨ ਦੇ ਪੱਤੇ ਵਿਖਾਈ ਦੇਣ ਲੱਗੇ।

ਸੁਕੁਮਾਰੀ ਨੂੰ ਬਹੁਤ ਪਹਿਲਾਂ ਰਸੋਈਏ ਦੀ ਦੇਖਭਾਲ ਵਿੱਚ ਹੈਦਰਾਬਾਦ ਭੇਜ ਦਿੱਤਾ ਗਿਆ ਸੀ, ਕਿਉਂਕਿ ਕਾਲਜ ਸਾਡੀ ਸਹੂਲਤ ਅਨੁਸਾਰ ਨਹੀਂ ਖੁੱਲ੍ਹਦੇ, ਕੀ ਖੁੱਲ੍ਹਦੇ ਹਨ ? ਸਰੋਜਾ ਦੇ ਪਤੀ ਨੇ ਯੂਰਪ ਬਾਰੇ ਉਤਸ਼ਾਹਪੂਰਨ ਖ਼ਤ ਲਿਖੇ। ਇਹ ਉਸਦੀ ਪਹਿਲੀ ਵਿਦੇਸ਼ ਯਾਤਰਾ ਸੀ।

"ਮੇਰੀ ਪਾਵਨ ਪਤਨੀ", ਉਸਨੇ ਲਿਖਿਆ "ਤੂੰ ਮੇਰੇ ਲਈ ਬਹੁਤ ਭਾਗਸ਼ਾਲੀ ਏਂ। ਜਦੋਂ ਦੀ ਤੂੰ ਸਾਡੇ ਘਰ ਆਈ ਏਂ, ਕਿਵੇਂ ਚਮਤਕਾਰ ਹੋਇਆ ਏ : ਪਹਿਲਾਂ ਸ਼ਰਨਾਰਥੀ ਅਤੇ ਪੁਨਰਵਾਸ ਮੰਤਰਾਲੇ ਤੋਂ ਮੇਰਾ ਤਬਾਦਲਾ ਵਿੱਤ ਮੰਤਰਾਲੇ ਵਿੱਚ ਹੋਇਆ ਅਤੇ ਫਿਰ ਇੱਕ ਮਹੀਨੇ ਬਾਅਦ ਹੀ ਮੈਨੂੰ ਯੂਰਪ ਜਾਣ ਦਾ ਮੌਕਾ ਮਿਲਿਆ। ਅਗਲੀ ਵਾਰ ਅਸੀਂ ਦੋਵੇਂ ਇੱਕਠੇ ਇਥੇ ਆਵਾਂਗੇ। ਮੈਂ ਤੇਰੇ ਲਈ ਤਰਸ ਰਿਹਾ ਹਾਂ। ਜਦੋਂ ਮੈਂ ਆਵਾਂਗਾ ਤਾਂ ਸਭ ਕੁਝ ਦੱਸਾਂਗਾ।" ਸਰੋਜਾ ਨੇ ਇਹ ਚਿੱਠੀ ਇਸ ਸਬੂਤ ਵਜੋਂ ਵਿਖਾਈ ਕਿ ਸੁੱਖ ਸੰਭਵ ਹੈ।

ਜਿਵੇਂ ਪਸੂਆਂ ਨੂੰ ਪਤਾ ਲੱਗ ਜਾਂਦਾ ਹੈ ਕਿ ਮੀਂਹ ਪੈਣ ਵਾਲਾ ਹੈ ਅਤੇ ਗੰਗੀ ਅਤੇ ਗੌਰੀ ਆਪਣੇ ਕੰਨ ਆਪਣੀ ਧੌਣ ਨਾਲ ਚਿਪਕਾਈ ਘਰ ਵੱਲ ਦੌੜਦੀਆਂ ਹਨ, ਇਵੇਂ ਹੀ ਮੈਨੂੰ ਚੀਜ਼ਾਂ ਦੇ ਭਵਿੱਖ ਦਾ ਪਤਾ ਲੱਗ ਜਾਂਦਾ ਹੈ। ਸਾਵਿੱਤਰੀ ਨੇ ਇੱਕ ਮਹੀਨੇ ਤੋਂ ਖ਼ਤ ਨਹੀਂ ਸੀ ਲਿਖਿਆ ਪਰ ਮੈਂ ਜਾਣਦਾ ਸੀ ਕਿ ਉਹ ਭਾਰਤ ਵਾਪਸ ਆ ਗਈ ਸੀ। "ਕਿਸੇ ਬੱਦਲ ਨੇ ਮੈਨੂੰ ਸੰਦੇਸ਼ ਦਿੱਤਾ ਹੋਵੇਗਾ, "ਮੈਂ ਉਸਨੂੰ ਲਿਖਿਆ ਸੀ :

*ਸੰਤਪਤਾਨਾਂ ਤਵਮਸਿ ਸ਼ਰਣਮ ਤਤ ਪਯੋਦਾ ਪ੍ਰਿਯਾਯਾ :*
*ਸ਼ੰਦੇਸ਼ਮੇ ਹਰ ਧਨਪਤਿਕ੍ਰੋਧਵਿਸ਼ਲੇਸ਼ਿਤਸਯ*
*ਗੰਤਵਯਾ ਤੇ ਵਸਤਿਰਲਕਾ ਨਮ ਯਕਸ਼ੇਸ਼ ਵਰਣੇਮ*
*ਬਾਹਯੋਧਯਾਨਸਥਿਤ ਹਰਸ਼ਿਰਸ਼ਚੰਦ੍ਰਿਕਾ ਧੌਤਹਰਮਯਾ*
*ਤੁਸੀਂ ਦੁੱਖ-ਸੰਤਾਪ ਨਾਲ ਪੀੜਤ ਲੋਕਾਂ ਨੂੰ ਸ਼ਰਨ ਦਿੰਦੇ ਹੋ*
*ਐ, ਵਰਖਾ ਦੇ ਦਾਤਾ !*
*ਤੁਸੀਂ ਮੇਰੀ ਪ੍ਰੇਮਕਾ ਤਕ ਸੰਦੇਸ਼ ਪਹੁੰਚਾ ਦਿਓ*
*ਬਹੁਤ ਦੂਰ ਸੁਵਾਮੀ ਧਨਪਤ ਦੇ ਕਰੋਧ ਤੋਂ ਬਚ ਕੇ*
*ਤੁਸੀਂ ਅਲਕਨਗਰ ਜਾਓਗੇ*
*ਯਕਸ਼ਾਂ ਦੀ ਰਾਜਕੁਮਾਰੀ ਦੇ ਧਾਮ;*
*ਉਥੇ ਲਾਗੇ ਹੀ ਘਾਹ ਦੇ ਮੈਦਾਨ ਵਿੱਚ ਖ਼ੁਦ ਸ਼ਿਵ ਦਾ ਨਿਵਾਸ ਹੈ*
*ਤੇ ਉਥੇ ਚੰਨ ਦੀ ਚਾਨਣੀ ਵਿੱਚ ਮਹਿਲ ਲਿਸ਼ਕਦੇ ਹਨ*
*ਜੋ ਮਹਾਂਦੇਵ ਦੇ ਮੱਥੇ ਉਪਰ ਸਸ਼ੋਭਿਤ ਹਨ।*

ਉਸਨੇ ਲਿਖਿਆ ਕਿ ਉਹ ਆਪਣੇ ਪਿਤਾ ਨਾਲ ਦਿੱਲੀ ਵਿੱਚ ਸੀ। ਉਹਨਾਂ ਨੇ ਮਣੀਬਾਗ ਵਿੱਚ ਇੱਕ ਮਕਾਨ ਲੈ ਲਿਆ ਸੀ ਅਤੇ ਸੂਰਜਪੁਰ ਦਾ ਰਾਜਾ ਨਵੇਂ ਰੱਬਾਂ ਦੀ ਉਵੇਂ ਹੀ ਚਾਪਲੂਸੀ ਕਰਨ ਲੱਗਾ ਸੀ ਜਿਵੇਂ ਉਹ ਅੰਗ੍ਰੇਜ਼ਾਂ ਦੀ ਕਰਦਾ ਸੀ। ਪਹਿਲਾਂ

ਸ਼ੇਰ ਦੇ ਸ਼ਿਕਾਰ ਅਤੇ ਸ਼ਰਾਬ ਦੇ ਦੌਰ ਦੀ ਗੱਲ ਹੁੰਦੀ ਸੀ, ਹੁਣ ਨੱਚਣ-ਗਾਉਣ ਦੀਆਂ ਮਹਿਫ਼ਲਾਂ ਤੇ ਕੋਈ ਸ਼ੇਰੁ-ਵੇਰੁ ਨਹੀਂ। ਸਾਵਿੱਤਰੀ ਇਸ ਦੁਨੀਆ ਤੋਂ ਥੱਕੀ ਅਤੇ ਪ੍ਰੇਸ਼ਾਨ ਲੱਗਦੀ ਸੀ। "ਮੈਂ ਹਾਲੇ ਵੀ ਉਸ ਸਭ ਕੁਝ ਬਾਰੇ ਨਿਰਣਾ ਲੈ ਸਕਦੀ ਹਾਂ ਜਿਸਨੇ ਵਾਪਰਨਾ ਹੀ ਏ," ਉਸਨੇ ਲਿਖਿਆ ! "ਮੇਰੇ ਨਾਲ ਨਰਾਜ਼ ਨਾ ਹੋਣਾ। ਮੈਂ ਇੱਕ ਕਮਜ਼ੋਰ ਪ੍ਰਾਣੀ ਹਾਂ — ਜਿਵੇਂ ਡਬਲਯੂ.ਬੀ.ਯੇਟਸ. ਦੀ ਕਵਿਤਾ ਵਿੱਚ ਸੀ ਜੋ ਤੁਸੀਂ ਮੈਨੂੰ ਪੜ੍ਹ ਕੇ ਸੁਣਾਉਂਦੇ ਹੁੰਦੇ ਸੀ। ਔਰਤ ਇਸੇ ਧਰਤੀ ਦੀ ਭੌਤਿਕ ਜੀਵ ਹੈ। ਕਾਸ਼ ਤੁਸੀਂ ਜਾਣਦੇ ਹੁੰਦੇ ਕਿ ਮੈਂ ਕਿੰਨੀ ਭੌਤਿਕ ਹਾਂ। ਪਰਤਾਪ ਸਾਨੂੰ ਮਿਲਣ ਬਾਕਾਇਦਾ ਆਉਂਦਾ ਰਹਿੰਦਾ ਹੈ। ਉਹ ਮੇਰੇ ਨਾਲ ਉਵੇਂ ਹੀ ਵਿਵਹਾਰ ਕਰਦਾ ਹੈ ਜਿਵੇਂ ਕੋਈ ਚਿੜੀਆਘਰ 'ਚ ਹਿਰਨ ਨਾਲ ਕਰਦਾ ਹੈ - ਮੂੰਗਫਲੀ ਅਤੇ ਹਰਾ ਘਾਹ ਦੇ ਕੇ। ਰਾਮ, ਮੈਂ ਮਿਰਗ ਨਹੀਂ ਹਾਂ, ਕਿਉਂਕਿ ਮੈਂ ਤਾਂ ਆਪਣੀ ਨੱਕ ਤੋਂ ਪਰ੍ਹੇ ਤਕ ਵੀ ਨਹੀਂ ਕੁੱਦ ਸਕਦੀ। ਪਰੰਤੂ - ਕੀ ਮੈਂ ਤੁਹਾਨੂੰ ਦੱਸ ਦੇਵਾਂ ? - ਮੈਂ ਤੁਹਾਨੂੰ ਪਿਆਰ ਕਰਦੀ ਹੈ, ਮੈਂ ਤੁਹਾਨੂੰ ਪਿਆਰ ਕਰਦੀ ਹਾਂ। ਮੈਨੂੰ ਬਚਾ ਲਵੋ।"

ਜਦੋਂ ਮੈਂ ਲਾਲ ਬਾਗ਼ ਵਿੱਚ ਇਸਨੂੰ ਦੁਬਾਰਾ ਪੜ੍ਹ ਰਿਹਾ ਸੀ ਤਾਂ ਅਸ਼ੋਕ-ਰੁੱਖਾਂ ਉਪਰ ਹਵਾ ਦਾ ਵੇਗ ਵਧ ਰਿਹਾ ਸੀ। ਝੀਲ ਦੇ ਦੂਜੇ ਪਾਸੇ ਪੰਜ-ਛੇ ਆਦਮੀ ਨਹਾ ਰਹੇ ਸਨ। ਸ਼ਾਮ ਢਲਣ ਹੀ ਵਾਲੀ ਸੀ; ਉਹ ਲੋਕ ਕਿਸੇ ਦਾਹ-ਸਸਕਾਰ ਤੋਂ ਵਾਪਸ ਆਏ ਹੋਣਗੇ। ਸ਼ਮਸ਼ਾਨ-ਭੂਮੀ ਤੋਂ ਅੱਗੇ ਪਾਗਲਖ਼ਾਨਾ ਸੀ। ਡਾ. ਅੱਪਾਸਵਾਮੀ, ਜੋ ਮੇਰੇ ਦੋਸਤ ਸਨ, ਨੇ ਇੱਕ ਵਾਰ ਮੈਨੂੰ ਦੱਸਿਆ ਸੀ ਕਿ ਪਾਗਲਖ਼ਾਨੇ ਦੇ ਕੁਝ ਰੋਗੀ ਸੁਰਤ ਦੇ ਪਲਾਂ ਵਿੱਚ ਨਹਾਇਤ ਅਸਾਧਾਰਨ ਹੁੰਦੇ ਸਨ ; ਉਹਨਾਂ ਵਿੱਚੋਂ ਇੱਕ ਹਿਸਾਬ ਦਾ ਪ੍ਰੋਫ਼ੈਸਰ ਸੀ ਜਿਸਨੇ ਉਥੇ ਅਨੇਕਾਂ ਸਮੱਸਿਆਵਾਂ ਹੱਲ ਕੀਤੀਆਂ ਜਿਨ੍ਹਾਂ ਨੂੰ ਉਹ ਆਪਣੇ ਨਿਵਾਸ ਨਗਰ ਤ੍ਰਿੱਚਨਾਪੱਲੀ ਵਿੱਚ ਹੱਲ ਨਹੀਂ ਸੀ ਕਰ ਸਕਿਆ। ਮੌਤ, ਪਾਗਲਪਨ, ਪਰਤਾਪ, ਵਿਆਹ, ਖ਼ੂਨ ਦੇ ਕਣ, ਉਪਰ ਲਟਕਦੀਆਂ ਟੈਲੀਗ੍ਰਾਫ਼-ਤਾਰਾਂ ਅਤੇ ਬਹੁਤ ਦੂਰ ਤਾਰੇ। ਬਨਾਰਸ ਹਰ ਥਾਂ ਹੈ ਜਿੱਥੇ ਤੁਸੀਂ ਹੋ, ਇੱਕ ਪ੍ਰਸਿੱਧ ਵੇਦਾਂਤ-ਗ੍ਰੰਥ ਵਿੱਚ ਕਿਹਾ ਗਿਆ ਹੈ; ਕਪਿਲਵਸਤੂ ਮਨੁੱਖਤਾ ਦਾ ਸੱਚਾ ਘਰ ਹੈ, ਸਾਡੇ ਵਿੱਚੋਂ ਹਰੇਕ ਦੇ ਦਰਵਾਜ਼ੇ ਉਪਰ ਕੰਥਕ ਹਾਜ਼ਰ ਹੈ। ਕੀ ਅਸੀਂ ਮਾਂ ਨਾਲ ਲੇਟੇ ਬੱਚੇ ਨੂੰ ਛੋੜਨ ਦੀ ਹਿੰਮਤ ਕਰ ਸਕਦੇ ਹਾਂ ਜਿਸਦਾ ਸਿਰ ਮਾਂ ਦੇ ਮੁੜੇ ਹੋਏ ਹੱਥ ਦੇ ਥੱਲੇ ਹੈ ਅਤੇ ਮਾਂ ਨੂੰ ਜਿਸਦੇ ਸਤਾਰਾਂ ਵਰ੍ਹਿਆਂ ਦੇ ਜੋਬਨ ਭਰੇ ਮੁਖੜੇ 'ਤੇ ਚੰਨ ਦੀਆਂ ਰਿਸ਼ਮਾਂ ਦੀ ਰੌਸ਼ਨੀ ਝਲਕ ਰਹੀ ਹੈ ? ਕੀ ਫ਼ਰਿਸ਼ਤੇ ਸਾਡੀ ਹੋਂਦ ਦੀਆਂ ਸਾਰੀਆਂ ਦਰਾੜਾਂ ਬੰਦ ਕਰ ਦੇਣਗੇ ਜਿਸਤੋਂ ਸੰਸਾਰ ਕਦੇ ਨਾ ਜਾਣ ਸਕੇ ਕਿ ਅਸੀਂ ਕਦੋਂ ਛਲਾਂਗ ਲਗਾ ਰਹੇ ਹਾਂ ?

ਮੈਂ ਛੋਟੀ ਮਾਂ ਪ੍ਰਤੀ ਬਹੁਤ ਕੋਮਲ ਅਤੇ ਉਦਾਰਚਿਤ ਹੋ ਗਿਆ ਸੀ। ਉਹ ਆਪਣੇ ਮਾਂ-ਪਿਓ ਦੇ ਸੱਤ ਬੱਚਿਆਂ ਵਿਚੋਂ ਪੰਜਵੀਂ ਸੀ ਅਤੇ ਉਸਦਾ ਪਿਤਾ ਜੋ ਕਚਹਿਰੀ ਵਿੱਚ ਮੁੰਸ਼ੀ ਸੀ, ਹਮੇਸ਼ਾ ਗੁੱਸੇ ਵਿੱਚ ਘਰ ਆਉਂਦਾ ਸੀ, ਉਸਦੀ ਮੁੱਠੀ ਵਿੱਚ ਨਸਵਾਰ ਅਤੇ ਜੇਬ ਵਿੱਚ ਸ਼ਾਇਦ ਅਠਿਆਨੀ ਹੁੰਦੀ ਸੀ : "ਸੱਤਾ, ਉਸ ਕੰਮਬਖ਼ਤ ਨੇ ਤਿੰਨ ਘੰਟੇ ਦੀ ਲਿਖਾਈ ਪਿੱਛੋਂ, ਬਸ ਇਹੀ ਦਿਤੇ। ਪੈਸੇ ਪਿਛਲੇ ਵਿਹੜੇ ਵਿੱਚ ਅੰਬ ਦੇ ਰੁੱਖਾਂ ਉਪਰ

ਨਹੀਂ ਉਗਦੇ।" ਬੱਚੇ, ਖ਼ਾਸ ਕਰਕੇ ਛੋਟੇ ਬੱਚੇ, ਆਪਣੇ ਪਿਤਾ ਤੋਂ ਡਰਦੇ ਸਨ। ਉਸਨੂੰ ਬੱਚਿਆਂ ਦੀ ਜ਼ਰੂਰਤ ਨਹੀਂ ਸੀ। ਉਹਨਾਂ ਨੂੰ ਤਾਂ ਉਸਦੀ ਪਤਨੀ ਨੇ ਪੈਦਾ ਕੀਤਾ ਸੀ। ਇਸ ਲਈ ਨਾਰੀਅਲ ਦੀ ਟਹਿਣੀ 'ਤੇ ਸਾਈਕਲ ਦਾ ਪੰਪ ਹੀ ਛੋਟੀ ਮਾਂ ਦੇ ਅਸਲੀ ਅਧਿਆਪਕ ਸਨ। ਜੇਕਰ ਗ਼ੁਸਲਖ਼ਾਨੇ ਵਿੱਚ ਗਰਮ ਪਾਣੀ ਨਾ ਹੁੰਦਾ ਅਤੇ ਬਾਂਸ ਉਤੇ ਸੁੱਕੇ ਕੱਪੜੇ ਨਾ ਹੁੰਦੇ ਤਾਂ ਉਹ ਚੀਕ ਕੇ ਕਹਿੰਦਾ, "ਜਦੋਂ ਤੇਰਾ ਵਿਆਹ ਹੋ ਜਾਵੇਗਾ ਤਾਂ ਮੈਂ ਇੱਕ ਸੇਰ ਗਰਮ ਝੱਗ ਵਾਲਾ ਦੁੱਧ ਪੀਵਾਂਗਾ, ਦੁਸ਼ਟੇ।"

"ਰਾਮ, ਮੇਰੀ ਜ਼ਿੰਦਗੀ ਦਰਵਾਜ਼ੇ 'ਤੇ ਲੱਗੇ ਕਮੇਟੀ ਦੇ ਉਸ ਨਲਕੇ ਵਾਂਗ ਸੀ ਜੋ ਸਾਰੀ ਰਾਤ ਸੂੰ-ਸੂੰ ਕਰਦਾ ਰਹਿੰਦਾ ਹੈ। ਪਰੰਤੂ ਜਦੋਂ ਸਵੇਰੇ-ਸਵੇਰੇ ਔਰਤਾਂ ਆਉਂਦੀਆਂ ਹਨ ਤਾਂ ਘੱਟੋ-ਘੱਟ ਉਸਨੂੰ ਕਿਸੇ ਦਾ ਗਾਣਾ ਤਾਂ ਸੁਣਾਈ ਦਿੰਦਾ ਹੈ ਜਦੋਂ ਕਿ ਮੈਨੂੰ ਅੱਥਰੂਆਂ ਅਤੇ ਲੱਤਾਂ ਤੋਂ ਸਿਵਾ ਕਦੇ ਕੁਝ ਨਹੀਂ ਮਿਲਿਆ......।" ਛੋਟੀ ਮਾਂ ਫਿਰ ਕਦੇ ਆਪਣੇ ਪਿਤਾ ਦੇ ਘਰ ਨਹੀਂ ਗਈ। "ਉਹ ਮੇਰੇ ਲਈ ਤੁਹਾਡੇ ਤੋਂ ਵੱਧ ਅਜਨਬੀ ਹਨ – ਤੁਹਾਨੂੰ ਤਾਂ ਮੈਂ ਸਿਰਫ਼ ਪੰਜ-ਛੇ ਸਾਲਾਂ ਤੋਂ ਹੀ ਜਾਣਦੀ ਹਾਂ। ਲੋਕ ਦਿਲ ਦੀ ਗੱਲ ਕਰਦੇ ਨੇ : ਕਈਆਂ ਦਾ ਦਿਲ ਤਾਂ ਗੋਹੇ ਜਾਂ ਬਾਸੀ ਲੱਸੀ ਦਾ ਬਣਿਆ ਹੁੰਦਾ ਏ। ਇਸ ਵਿੱਚੋਂ ਕੀੜੇ ਪੈਦਾ ਹੁੰਦੇ ਨੇ। ਅਸ਼ੱਪਾ !" ਉਹ ਸ਼੍ਰੀਧਰ ਨੂੰ ਥਾਪੜ ਕੇ ਸੁਲਾ ਰਹੀ ਸੀ। ਸਰੋਜਾ ਬਾਅਦ ਵਿੱਚ ਰਾਤ ਨੂੰ ਜਾਗੀ ਅਤੇ ਪੁੱਛਿਆ, "ਛੋਟੀ ਮਾਂ, ਕੀ ਮੈਂ ਸੁਪਨੇ 'ਚ ਬੋਲ ਰਹੀ ਸੀ ?"

"ਨਹੀਂ, ਮੇਰੀ ਬੱਚੀ, ਮੈਂ ਰਾਮ ਨੂੰ ਆਪਣੀ ਰਾਮਾਇਣ ਸੁਣਾ ਰਹੀ ਸੀ। ਸੌਂ ਜਾ ਅਤੇ ਆਪਣੇ ਨਵੇਂ ਘਰ ਤੇ ਖ਼ੂਬਸੂਰਤ ਪਤੀ ਦੇ ਸੁਪਨੇ ਵੇਖ। ਉਹ ਕਿੰਨਾ ਅੱਛਾ ਆਦਮੀ ਏ, ਕਿਉਂ ਰਾਮ, ਹੈਨਾ ?"

ਡਾਕਟਰਾਂ ਦੀ ਸਲਾਹ ਸੀ ਕਿ ਮੈਂ ਹੁਣ ਕਿਸੇ ਪਹਾੜੀ-ਸਥਾਨ 'ਤੇ ਜਾ ਸਕਦਾ ਸੀ, ਸ਼ਾਇਦ ਊਟੀ ਜਾਂ ਕੋਡਾਇਕਨਾਲ। "ਤਾਜ਼ੀ, ਖ਼ੁਸ਼ਕ ਹਵਾ ਤੁਹਾਨੂੰ ਲਾਭ ਪਹੁੰਚਾਏਗੀ।"

"ਵੀਰ ਜੀ, ਮੇਰੇ ਨਾਲ ਦਿੱਲੀ ਚੱਲੋ ਤੇ ਫਿਰ ਅਸੀਂ ਮਸੂਰੀ ਚੱਲਾਂਗੇ." ਸਰੋਜਾ ਨੇ ਕਿਹਾ। ਪਰੰਤੂ ਮੈਂ ਕੋਡਾਇਕਨਾਲ ਜਾਣਾ ਚਾਹੁੰਦਾ ਸੀ। ਮੈਂ ਇਸਨੂੰ ਵੇਖਿਆ ਵੀ ਨਹੀਂ ਸੀ; ਇਸਤੋਂ ਇਲਾਵਾ ਇਹ ਬਹੁਤ ਖ਼ੁਸ਼ਕ ਵੀ ਹੋਵੇਗਾ। ਮੈਨੂੰ ਵਿਸ਼ਵਾਸ ਸੀ ਕਿ ਮੈਂ ਉਥੇ ਕੰਮ ਕਰ ਸਕਦਾ ਸੀ, ਮੈਨੂੰ ਛੇਤੀ ਹੀ ਆਪਣਾ ਥੀਸਿਸ ਪੂਰਾ ਕਰਨਾ ਸੀ। ਮੈਂ ਵਾਪਸ ਭਾਰਤ ਆਉਣਾ ਸੀ।

ਜਦੋਂ ਸਰੋਜਾ ਅਤੇ ਛੋਟੀ ਮਾਂ ਚਲੀਆਂ ਗਈਆਂ— ਸਰੋਜਾ ਉਤਰੀ ਭਾਰਤ ਵੱਲ ਜਾਣ ਤੋਂ ਪਹਿਲਾਂ ਕੁਝ ਦਿਨ ਹੈਦਰਾਬਾਦ ਰਹਿਣਾ ਚਾਹੁੰਦੀ ਸੀ— ਤਾਂ ਮੈਂ ਖ਼ੂਬਸੂਰਤ ਕੋਡਾਈ ਪਹਾੜੀਆਂ ਵਿੱਚ ਚਲਾ ਗਿਆ ਜੋ ਨਵੀਂ ਹਰਿਆਲੀ ਨਾਲ ਭਰਪੂਰ, ਪ੍ਰਾਚੀਨ ਅਤੇ ਇਕਾਂਤ ਸੀ – ਸਮੁੰਦਰੀ ਇਕਾਂਤ ਵਾਂਗ। ਮੈਂ ਇੱਕ ਬਕਰੀ ਵਾਂਗ ਆਬਜ਼ਰਵੇਟਰੀ ਰਿਜ਼ ਉਪਰ ਇਧਰ-ਉਧਰ ਘੁੰਮਦਾ ਸੀ ਅਤੇ ਡਾਕਟਰ ਨਤੀਜੇ ਤੋਂ ਬਹੁਤ ਖ਼ੁਸ਼ ਸਨ। "ਹਮੇਸ਼ਾ ਇੰਜ ਨਹੀਂ ਹੁੰਦਾ ਕਿ ਉਚਾਈ ਸਹਾਇਕ ਹੋਵੇ।" ਬੁੱਢੇ ਡਾਕਟਰ ਰੂਪਰਟ ਨੇ ਕਿਹਾ। ਉਹ

ਜਰਮਨ ਸੀ ਅਤੇ ਚਾਲ੍ਹੀ ਸਾਲ ਪਹਿਲਾਂ, 1914-1918 ਦੀ ਸੰਸਾਰ-ਜੰਗ ਤੋਂ ਪਹਿਲਾਂ, ਉਥੇ ਵੱਸ ਗਿਆ ਸੀ। ਉਸਨੂੰ ਯਕੀਨ ਸੀ ਕਿ ਮੈਂ ਕੁਝ ਹਫ਼ਤਿਆਂ ਵਿੱਚ ਯੂਰਪ ਵਾਪਸ ਜਾ ਸਕਦਾ ਹਾਂ। ਉਸਨੇ ਕਿਹਾ, "ਤੁਸੀਂ ਭਾਗਸ਼ਾਲੀ ਹੋ ਕਿ ਤੁਹਾਨੂੰ ਫ਼੍ਰੈਂਚ ਪਤਨੀ ਮਿਲੀ ਏ ਤੇ ਪ੍ਰੋਵਾਂਸ ਵਿੱਚ ਰਹਿੰਦੇ ਹੋ ਤੇ ਮਿਨੇਸਿੰਗਰਸ ਅਤੇ ਪਾਰਸੀਫਾਲ ਉਪਰ ਥੀਸਿਸ ਲਿਖ ਰਹੇ ਹੋ।" ਸ੍ਰੀਮਤੀ ਰੂਪੱਰਟ, ਪ੍ਰੀਲਿਊਡ ਦੀ ਉਸ ਪ੍ਰਸਿੱਧ ਆਰੰਭਿਕ ਧੁਨ ਨੂੰ ਕਿੰਨੀ ਬੁਰੀ ਤਰ੍ਹਾਂ ਵਜਾਉਂਦੀ ਸੀ। ਤਾਮਿਲ ਬੋਲਦੇ ਨੌਕਰਾਂ ਦੀ ਆਵਾਜ਼ ਅਤੇ ਦਰਵਾਜ਼ੇ ਉਪਰ ਚਮੇਲੀ ਦੀਆਂ ਹਜ਼ਾਰਾਂ ਕਲੀਆਂ ਦੀ ਖ਼ੁਸ਼ਬੋ ਦਰਮਿਆਨ ਇਸਨੂੰ ਸੁਣਨਾ ਕਿੰਨਾ ਅਜੀਬ ਲੱਗਦਾ ਸੀ।

ਤਦ ਮੈਨੂੰ ਯਾਦ ਆਇਆ ਕਿ ਮਣੀ ਦੀ ਕਹਾਣੀ ਦਾ ਮੂਲ ਭਾਰਤੀ ਸੀ; ਇੰਜ ਕਿਉਂ ਨਹੀਂ ਹੋ ਸਕਦਾ ਪਰੰਤੂ ਡਾ. ਰੂਪੱਰਟ ਨੂੰ ਯਕੀਨ ਸੀ ਕਿ ਇਹ ਮੱਧ-ਏਸ਼ੀਆਈ ਘਾਹ ਦੇ ਮੈਦਾਨਾਂ ਵਿੱਚੋਂ ਆਈ ਸੀ ਅਤੇ ਮੂਲ ਆਰੀਆ ਮਿਥ ਸੀ। "ਕਿਉਂ, ਜਦੋਂ ਤੁਸੀਂ ਫ੍ਰੇਜ਼ਰ ਪੜ੍ਹਦੇ ਹੋ ਤਾਂ ਤੁਹਾਨੂੰ ਲੱਗੇਗਾ ਕਿ ਇਹ ਕੇਵਲ ਇੱਕ ਆਰੀਆ ਮਿਥ ਹੈ, ਪਰੰਤੂ ਟੋਬ੍ਰਗਨ ਦੀਪ ਦੇ ਨਿਵਾਸੀਆਂ ਵਿੱਚ ਵੀ ਪਾਇਆ ਜਾਂਦਾ ਹੈ।"

ਕੋਡਈ ਵਿੱਚ ਮੈਂ ਬਹੁਤ ਸ਼ਾਂਤ ਸੀ। ਲੱਗਦਾ ਸੀ ਜਿਵੇਂ ਖ਼ੁਸ਼ੀ ਉਥੇ ਹੀ ਸੀ, ਝੀਲ ਉਤੇ; ਹੇਠੋਂ ਡੂੰਘਾਈ ਵਿੱਚੋਂ ਕੁਝ ਕਮਲ ਦੇ ਫੁੱਲ ਉਠਣਗੇ ਅਤੇ ਉਹਨਾਂ ਦੇ ਨਾਲ ਹੀ ਦੇਵੀ ਲਕਸ਼ਮੀ ਉਠੇਗੀ, ਉਸਦੇ ਕੋਲ ਹੀ 'ਤਰਲ-ਤਰੰਗ' ਪਾਣੀ ਵਿੱਚ ਹਾਥੀ ਖਲੋਤਾ ਹੋਵੇਗਾ, ਆਪਣੀ ਸੁੰਡ ਵਿੱਚ ਹਾਰ ਲਮਕਾਈ।

*ਸ਼ਵੇਤਾਂਬਰ ਧਰੇ ਦੇਵੀ ਨਾਨਾਲੰਕਾਰ ਭੂਸ਼ਿਤੇ।*
*ਜਗਸਥਿਤੇ ਜਗਨਮਾਤਾ ਮਹਾਲਕਸ਼ਮੀ ਨਮੋਸਤੁਤੇ।।*
*ਹੇ ਸਫ਼ੈਦ ਵਸਤਰ ਧਾਰਨ ਕਰੀ ਦੇਵੀ ਮਾਂ*
*ਅਨੇਕਾਂ ਭਿੰਨ-ਭਿੰਨ ਪ੍ਰਕਾਰ ਦੇ ਰਤਨਾਂ ਨਾਲ ਅਲੰਕ੍ਰਿਤ;*
*ਬ੍ਰਹਿਮੰਡ ਨੂੰ ਧਾਰਨ ਕਰਨ ਵਾਲੀ, ਜਗ ਜਣਨੀ,*
*ਧੰਨ ਦੀ ਦੇਵੀ, ਮੈਂ ਤੁਹਾਨੂੰ ਪ੍ਰਣਾਮ ਕਰਦਾ ਹਾਂ।*

ਮੈਂ ਇਹ ਆਪਣੇ ਲਈ ਦੁਹਰਾਇਆ।

ਦੁੱਖ ਪਰਛਾਵੇਂ ਵਾਂਗ ਮਨੁੱਖ ਦੇ ਨਾਲ ਲੱਗਾ ਰਹਿੰਦਾ ਹੈ। ਫਿਰ ਵੀ ਝੀਲ ਉਤੇ ਫੈਲੀ ਚਾਨਣੀ ਨੂੰ ਵੇਖਿਆ ਜਾ ਸਕਦਾ ਹੈ ਅਤੇ ਜਾਣਿਆ ਜਾ ਸਕਦਾ ਹੈ ਕਿ ਮਨੁੱਖ ਦੀਆਂ ਦੋਵਾਂ ਅੱਖਾਂ ਦੇ ਦਰਮਿਆਨ ਰੌਸ਼ਨੀ ਹੁੰਦੀ ਹੈ। ਆਪਣੇ ਆਪ ਵਿੱਚ ਲੀਨ ਹੋਣਾ ਅਨੰਦ ਨੂੰ ਜਾਨਣਾ ਹੈ।

ਮਾਦਲੇਨ ਮੇਰੇ ਪ੍ਰਤੀ ਬਹੁਤ ਫਿਕਰਮੰਦ ਸੀ ਅਤੇ ਉਸਨੇ ਮੈਨੂੰ ਸਲਾਹ ਦਿੱਤੀ ਸੀ। "ਬਹੁਤ ਛੇਤੀ ਵਾਪਸ ਨਾ ਆਉਣਾ," ਉਸਨੇ ਬੇਨਤੀ ਕੀਤੀ ਸੀ। "ਮੈਂ ਇੰਨੀ ਮੋਟੀ ਹੋ ਗਈ ਹਾਂ ਕਿ ਤੁਹਾਡੀ ਸ਼੍ਰੀਮਤੀ ਰੂਪੱਰਟ ਵਰਗੀ ਲੱਗਾਂਗੀ, ਗੋਲ-ਮਟੋਲ ਅਤੇ ਲਾਲ। ਤਾਂਤ ਜ਼ੁਬਿ ਨੇ ਧਮਕੀ ਦਿੱਤੀ ਏ ਜੇਕਰ ਤੁਸੀਂ ਉਸਦੇ ਸਾਹਮਣੇ ਇੱਕ ਵਾਰ ਵੀ ਖੰਘੇ ਤਾਂ ਉਹ ਮੈਨੂੰ ਭਾਰਤ ਭੇਜ ਦੇਵੇਗੀ। ਉਹ ਕਿੰਨੀ ਕਿਰਪਾਲੂ, ਚਲਾਕ, ਸ਼ੈਤਾਨ-

ਵਰਗੀ ਚਤੁਰ ਅਤੇ ਮਨਮੋਹਕ ਪ੍ਰਾਣੀ ਏ। ਉਸ ਲਈ ਅਨੰਦ ਇੱਕ ਜੈਵਿਕ ਲੋੜ ਏ, ਜਿਵੇਂ ਕਿ ਤੁਸੀਂ ਕਹੋਗੇ। 'ਜੇਕਰ ਮੈਂ ਦਿਨ 'ਚ ਅੱਧਾ ਘੰਟਾ ਨਾ ਹੱਸਾਂ ਤਾਂ ਮੈਂ ਸ਼ਾਰਲਟ ਦਾ ਸਿਰ ਚਬਾ ਜਾਵਾਂਗੀ,' ਉਹ ਹੱਸਦੇ ਹੋਏ ਕਹਿੰਦੀ ਹੈ। ਅਤੇ ਜਦੋਂ ਉਸ ਕੋਲ ਕਰਨ ਲਈ ਕੁਝ ਨਹੀਂ ਹੁੰਦਾ ਤਾਂ ਉਹ ਹਾਸਰਸ ਕਵਿਤਾਵਾਂ ਲਿਖਦੀ ਹੈ ਜੋ ਖਾਣੇ ਦੀ ਮੇਜ਼ 'ਤੇ ਸੁਣਾਈਆਂ ਜਾਂਦੀਆਂ ਹਨ - ਭੋਜਨੀਕੀ ਉਦੇਸ਼ ਨਾਲ, ਉਹ ਐਲਾਨ ਕਰਦੀ ਹੈ। ਇਹ ਕਵਿਤਾਵਾਂ ਬੁਰੀਆਂ ਤਾਂ ਨਹੀਂ ਹੁੰਦੀਆਂ ਅਤੇ ਇਹਨਾਂ ਉਪਰ ਪ੍ਰਵੇਰਟ ਦਾ ਪ੍ਰਭਾਵ ਹੁੰਦਾ ਹੈ : 'ਇੱਕ ਦਿਨ ਜੰਗਲ ਨੇ ਮੈਨੂੰ ਕਿਹਾ, ਭਰਾ ਜੀ, ਮੈਂ ਤੁਹਾਨੂੰ ਨਰਕ ਵਿਖਾਵਾਂਗਾ। ਉਦੋਂ ਤੁਸੀਂ ਵੱਡੀ ਪਿਆਜ਼ ਨੂੰ ਕਾਲੀ ਮਿਰਚ ਵਾਂਗ ਵੇਖੋਗੇ ਕਿਉਂਕਿ ਸਵਰਗ ਚਾਰੇ ਪਾਸਿਆਂ ਤੋਂ ਘਿਰਿਆ ਹੋਇਆ ਹੈ। 'ਹੁਣ ਮੈਂ ਇੱਕ ਚੰਗੀ ਵਸਿਤਾ ਬਣਾਂਗੀ।"

ਮਾਦਲੇਨ ਦੇ ਖ਼ਤਾਂ ਤੋਂ ਮੈਨੂੰ ਸਕੂਨ ਮਿਲਿਆ। ਉਹਨਾਂ ਵਿੱਚ ਇੱਕ ਗੁੱਝੀ ਸਿਆਣਪ ਹੁੰਦੀ ਸੀ, ਅਜਿਹੇ ਦੁੱਖ ਦੀ ਛੋਹ ਜੋ ਜਗਮਗਾਉਂਦਾ ਸੀ, ਇੱਕ ਮਹਾਨ, ਗੋਲ-ਮਟੋਲ, ਅਵਿਅਕਤੀਗਤ ਪਿਆਰ ਸਹਿਤ। ਇੰਜ ਲੱਗਦਾ ਸੀ ਕਿ ਉਸਨੇ ਚੇਤਨਾ ਦੇ ਕਿਸੇ ਬਿੰਦੂ ਨੂੰ ਛੂਹ ਲਿਆ ਹੋਵੇ ਜਿੱਥੇ ਉਹ ਆਪਣੇ ਆਪ ਨੂੰ ਅਸਤਿਤਵ ਵਿੱਚ ਲਿਆ ਸਕਦੀ ਹੈ ਅਤੇ ਸ਼ਾਇਦ ਇਸ ਯਕੀਨ ਨਾਲ ਕਿ ਉਸਦੀ ਹਸਤੀ ਨੂੰ ਨਾ ਤਾਂ ਕੋਈ ਹਟਾ ਸਕਦਾ ਹੈ ਅਤੇ ਨਾ ਹੀ ਦੂਸ਼ਿਤ ਕਰ ਸਕਦਾ ਹੈ। ਮੈਨੂੰ ਆਪਣੇ ਆਪ 'ਤੇ ਸ਼ਰਮ ਆਈ ਅਤੇ ਮੈਂ ਵਧੇਰੇ ਆਤਮਨਿਰਭਰ, ਅੰਤਰਮੁਖੀ ਅਤੇ ਗੰਭੀਰ ਹੋਣ ਦੀ ਕੋਸ਼ਿਸ਼ ਕੀਤੀ।

ਹੁਣ ਸਾਵਿੱਤਰੀ ਅਕਸਰ ਲਿਖਣ ਲੱਗੀ। ਉਸਦੀਆਂ ਚਿੱਠੀਆਂ ਉਸਦੀ ਮਨੋਦਸ਼ਾ ਅਨੁਸਾਰ ਹੁੰਦੀਆਂ ਸਨ। ਕਦੇ ਉਸਦੀ ਚਿੱਠੀ ਤਰਾਈ ਦੇ ਕਿਸੇ ਦੌਰੇ ਦਾ ਵਰਨਣ ਕਰਦੇ ਹੋਏ ਚਿੜੀਆਂ ਵਾਂਗ ਚਹਿਕਦੀ ਹੁੰਦੀ, ਜਿੱਥੇ ਉਹ ਟੀਹਰੀ-ਗੜ੍ਹਵਾਲ ਦੇ ਰਾਜਾ ਸਾਹਿਬ ਦੇ ਮਹਿਮਾਨ ਸਨ ਜਾਂ ਸਰਕਾਰੀ ਸਾਜ਼ਸ਼ਾਂ ਦੇ ਕਿਸੇ ਦੁਖਦਾਈ ਸਮਾਚਾਰ ਬਾਰੇ ਹੁੰਦੀ।

ਸਾਵਿੱਤਰੀ ਦੀ ਖ਼ੂਬੀ ਇਹੀ ਹੈ ਉਹ ਜਿੱਥੇ ਵੀ ਹੈ, ਪੂਰਨ ਅਤੇ ਸਰਲ ਹੈ ; ਉਸ ਲਈ ਕੇਵਲ ਇੱਕ ਹੀ ਦੁਨੀਆ, ਇੱਕ ਹੀ ਥਾਂ, ਇੱਕ ਹੀ ਵਿਅਕਤੀ ਹੈ - ਅਤੇ ਉਹ ਉਹੀ ਹੈ ਜੋ ਉਸਦੇ ਸਾਹਮਣੇ ਹੈ। ਉਹ ਬਹੁਤ ਹੀ ਅਵਿਅਕਤੀਗਤ ਭਾਵ ਨਾਲ ਉਸਨੂੰ ਇੱਕ ਚਮਚਾ ਚੀਨੀ ਜਾਂ ਇੱਕ ਗਲਾਸ ਵਿਸਕੀ ਪੇਸ਼ ਕਰਦੀ ਹੈ, ਜਿਵੇਂ ਉਸਦੀ ਇੱਕੋ-ਇੱਕ ਚਿੰਤਾ ਉਸ ਵਿਅਕਤੀ ਦੇ ਅਨੰਦ ਦੀ ਹੈ। ਕੋਈ ਵੀ ਉਸਦੇ ਨਜ਼ਦੀਕ ਨਹੀਂ ਜਾ ਸਕਦਾ- ਸ਼ਾਇਦ ਸਿਵਾਇ ਮੇਰੇ। ਮੈਂ ਆਪਣੇ ਆਪਨੂੰ ਕਿਹਾ — ਕਿਉਂਕਿ ਉਹ ਹਰ ਥਾਂ ਮੌਜੂਦ ਹੈ ਅਤੇ ਉਸਦੇ ਕੋਲ .ਹੋਣ ਲਈ ਤੁਹਾਨੂੰ ਉਹੀ ਹੋਣਾ ਪਵੇਗਾ।

ਪਰਤਾਪ ਜੇਕਰ ਚਾਹੁੰਦਾ ਤਾਂ ਉਸਦਾ ਪਤੀ ਹੋ ਸਕਦਾ ਸੀ ਪਰ ਉਹ ਬਾਹਰ ਵਰਾਂਡੇ ਵਿੱਚ ਹੀ ਬੈਠ ਜਾਂਦਾ ਸੀ ਅਤੇ ਉਸਦੇ ਪਿਤਾ ਨਾਲ ਗੱਲਾਂ ਕਰਦਾ ਰਹਿੰਦਾ ਸੀ। ਜੇਕਰ ਉਹ ਚਾਹੁੰਦਾ ਤਾਂ ਬਾਹਰ ਛੱਤ ਤੇ ਜਾ ਕੇ ਮਹਿਲ ਵਿੱਚ ਗਾਰਦ ਨੂੰ ਬਦਲਦੇ ਹੋਏ ਵੇਖ ਸਕਦਾ ਸੀ — ਕਿਉਂਕਿ ਹੁਣ ਤਕ ਉਹ ਵਾਪਸ ਸੂਰਜਪੁਰ ਚਲੇ ਗਏ ਸਨ— ਜਾਂ

ਮੁੱਖ ਦਰਵਾਜ਼ੇ ਉਤੇ ਵੱਜਦੇ ਸੱਤਵੇਂ ਘੰਟੇ ਦਾ ਸੰਗੀਤ ਸੁਣ ਸਕਦਾ ਸੀ। ਸ਼ਾਹੀ ਹਾਥੀ ਵਾਲੇ ਆ ਹੀ ਰਿਹਾ ਹੋਵੇਗਾ ਅਤੇ ਮੁਹੰਮਦ ਅਲੀ ਉਸਦੇ ਕੰਨਾਂ ਨੂੰ ਵਿੰਨ੍ਹ ਰਿਹਾ ਹੋਵੇਗਾ, "ਹੇਟਾਟਾ-ਹੇਟ-ਟਾ......." ਜਦੋਂ ਕਿ ਸਾਵਿੱਤਰੀ ਦੀਵਾਨ 'ਤੇ ਬੈਠੀ ਬਰਟਰੇਂਡ ਰਸੇਲ ਨੂੰ ਪੜ੍ਹ ਰਹੀ ਹੋਵੇਗੀ ਜਾਂ ਸਿਗਰੇਟ ਪੀ ਕੇ ਉਸਨੂੰ ਸੁੱਟ ਰਹੀ ਹੋਵੇਗੀ ਅਤੇ ਸ਼ਾਮ ਦੇ ਸਮੁੱਚੇ ਵਾਤਾਵਰਨ ਨੂੰ ਆਪਣੇ ਅੰਦਰ ਸਮੇਟਣ ਦੀ ਕੋਸ਼ਿਸ਼ ਕਰ ਰਹੀ ਹੋਵੇਗੀ। ਉਹ ਫਿਰ ਆਪਣੀਆਂ ਖ਼ਾਮੋਸ਼ੀਆਂ ਵਿੱਚ ਪਰਤ ਗਈ ਹੋਵੇਗੀ ਕਿਉਂਕਿ ਪਰੀਕਥਾ ਦੀ ਰਾਜਕੁਮਾਰੀ ਵਾਂਗ ਉਹ ਵੀ ਉਸੇ ਸ਼ਖ਼ਸ ਨਾਲ ਵਿਆਹ ਕਰਵਾਏਗੀ ਜੋ ਉਸਦੀ ਅੜਾਉਣੀ ਨੂੰ ਹੱਲ ਕਰ ਸਕੇਗਾ। ਇਹ ਅੜਾਉਣੀ ਸੰਸਕ੍ਰਿਤ ਜਾਂ ਹਿੰਦੀ ਵਿੱਚ ਨਹੀਂ ਸੀ; ਇਹ ਕਿਸੇ ਵੀ ਸਾਧਾਰਨ ਭਾਸ਼ਾ ਵਿੱਚ ਇਸ ਤਰ੍ਹਾਂ ਸੀ : "ਮੈਂ ਇਸਨੂੰ ਚਾਹੁੰਦੀ ਹਾਂ, ਇਸਨੂੰ, ਇਸਨੂੰ। ਐ ਰਾਜਕੁਮਾਰ, ਐ ਵਿਦਵਾਨ ਪੁਰਖ, ਮੈਨੂੰ ਦੱਸੋ ਇਹ 'ਇਸ' ਕੌਣ ਏ ਜਿਸਨੂੰ ਮੈਂ ਲੋਚਦੀ ਹਾਂ ? ਹਾਰ ਵੀ ਹੈ, ਹਾਥੀ ਵੀ ਹੈ, ਹੌਂਦੇ ਅਤੇ ਨੌਂ-ਸੰਗੀਤਾਂ ਸਹਿਤ। ਐ ਰਾਜਕੁਮਾਰ, ਮੇਰੀ ਅੜਾਉਣੀ ਹੱਲ ਕਰੋ ਤੇ ਮੈਂ ਤੁਹਾਡੇ ਨਾਲ ਵਿਆਹ ਕਰ ਲਵਾਂਗੀ।" ਉਹ ਜ਼ਿੰਦਗੀ ਵਿੱਚੀਂ ਇੰਜ ਗੁਜ਼ਰੀ ਸੀ ਜਿਵੇਂ ਦੁਨੀਆ ਨੂੰ ਬਿਲਕੁਲ ਨਹੀਂ ਸੀ ਵੇਖ ਰਹੀ ਸਗੋਂ ਉਹ ਆਪਣੇ ਸਾਫ਼, ਉੱਭਰੇ ਹੋਏ ਮੱਥੇ ਤੇ ਲੱਗੀ ਕੁੰਕੁਮ ਨੂੰ ਵੇਖ ਰਹੀ ਸੀ।

ਉਸਨੇ ਸੂਰਜਪੁਰ ਤੋਂ ਲਿਖਿਆ :

"ਦਿੱਲੀ ਵਿੱਚ ਇੱਕ ਜਵਾਨ ਰਾਜਦੂਤ ਸੀ ਜੋ ਮੇਰੇ ਪਿੱਛੇ ਇੰਜ ਪੈ ਗਿਆ ਸੀ ਜਿਵੇਂ ਮੈਂ ਦੇਵਤਿਆਂ ਦੀ ਰਾਣੀ ਹੋਵਾਂ। ਉਸਨੂੰ ਵਿਸ਼ਵਾਸ ਸੀ ਕਿ ਮੈਂ ਉਸਦੇ ਰੁਤਬੇ ਵਿੱਚ ਵਾਧਾ ਕਰਾਂਗੀ ਅਤੇ ਨਾਲ-ਨਾਲ ਆਪਣੇ ਦੇਸ਼ ਦਾ ਵੀ ਭਲਾ ਕਰਾਂਗੀ। ਪਿਤਾ ਜੀ ਵੱਲੋਂ ਕੋਈ ਰੁਕਾਵਟ ਨਹੀਂ ਸੀ ਭਾਵੇਂ ਉਹ ਪਰਤਾਪ ਪ੍ਰਤੀ ਦਿਆਲੂ ਵੀ ਸਨ। ਅੱਜ ਦਿੱਲੀ ਦਾ ਇੱਕ ਰਾਜਦੂਤ ਭਾਰਤੀ ਗਵਰਨਰ ਦੇ ਦੋ ਪ੍ਰਾਈਵੇਟ ਸਕੱਤਰਾਂ ਦੇ ਬਰਾਬਰ ਹੈ। ਮੈਨੂੰ ਪਿਤਾ ਜੀ ਉਪਰ, ਉਹਨਾਂ ਦੇ ਬੱਚਗਾਨਾਂ ਸਵਾਰਥਪੁਣੇ ਉਪਰ, ਉਹਨਾਂ ਦੀ ਅਥਾਹ ਫੂੰ-ਫਾਂ ਉਪਰ ਅਤੇ ਵਿਸ਼ਾਲ ਦਿਆਲਤਾ ਉਪਰ ਹਾਸਾ ਆਇਆ। ਜੇਕਰ ਉਹਨਾਂ ਦੇ ਵੱਸ ਵਿੱਚ ਹੋਵੇ ਤਾਂ ਉਹ ਚੰਨ ਤੋਂ ਘੱਟ ਕਿਸੇ ਨਾਲ ਮੇਰਾ ਵਿਆਹ ਕਰਨ ਲਈ ਨਾ ਸੋਚਣ। ਮੈਂ ਹਮੇਸ਼ਾ ਉਹਨਾਂ ਨੂੰ ਖ਼ੁਸ਼ ਰੱਖਦੀ ਹਾਂ। ਮੈਂ ਕੈਂਬਰਿਜ-ਔਰਤ ਦਾ ਅਭਿਨੈ ਕਰਦੀ ਹਾਂ ਅਤੇ ਇਹ ਬਹੁਤ ਸਫਲ ਰਿਹਾ ਹੈ। ਜੇਕਰ ਮੈਂ ਤੁਹਾਨੂੰ ਦੱਸਾਂ ਕਿ ਦਿੱਲੀ ਜੀਮਖ਼ਾਨੇ ਵਿੱਚ ਮੈਂ ਤੇ ਮੇਰੇ ਭਰਾ ਨੇ ਬੂਗੀ-ਵੂਗੀ ਨ੍ਰਿਤ ਕੀਤਾ ਤਾਂ ਤੁਸੀਂ ਹੱਸੋਗੇ। ਤੁਸੀਂ ਨਹੀਂ ਜਾਣ ਸਕੋਗੇ ਕਿ ਇਹ ਕੀ ਏ, ਪਰੰਤੂ ਇਹ ਸਿਰਫ਼ ਤੁਹਾਨੂੰ ਚਿੜਾਉਣ ਲਈ ਏ। ਉਸ 'ਚ ਮੈਨੂੰ ਇਨਾਮ ਵੀ ਮਿਲਿਆ।

"ਰਾਮ, ਮੇਰੇ ਪ੍ਰੀਤਮ, ਤੁਹਾਨੂੰ ਇਹ ਚਿੱਠੀ ਲਿਖਦੇ ਸਮੇਂ ਮੈਂ ਉਤਰੀ ਸੂਰਜਪੁਰ ਵਿੱਚ ਇੱਕ ਝੀਲ ਦੇ ਕੰਢੇ ਲੇਟੀ ਹੋਈ ਹਾਂ। ਪਿਤਾ ਜੀ ਅਤੇ ਬਾਕੀ ਲੋਕ ਝੀਲ 'ਤੇ ਪਿਕਨਿਕ ਮਨਾਉਣ ਗਏ ਹੋਏ ਹਨ। ਮੈਂ ਸਿਰ ਪੀੜ ਦਾ ਬਹਾਨਾ ਬਣਾ ਕੇ ਇਸ ਆਰਾਮਗਾਹ ਵਿੱਚ ਰੁਕ ਗਈ। ਮੇਰੇ ਖ਼ਿਆਲ ਵਿੱਚ ਮੈਂ ਤੁਹਾਡੇ ਬਾਰੇ ਸੋਚਣਾ ਚਾਹੁੰਦੀ ਸੀ। ਨੌਕਰਾਣੀ ਹੁਣੇ ਮੇਰੇ ਲਈ ਪ੍ਰਾਚੀਨ ਮਹਿਲਾਂ ਵਿੱਚ ਜਗਣ ਵਾਲੀ ਇੱਕ ਲੈਂਪ ਲਿਆਈ ਹੈ ਜਿਸ

ਵਿੱਚ ਅਰਿੰਡ ਦਾ ਤੇਲ ਅਤੇ ਕੱਪੜੇ ਦੀ ਬੱਤੀ ਇਸਤੇਮਾਲ ਹੁੰਦੀ ਹੈ। ਇਸਦੀ ਸ਼ਕਲ ਪੰਜ ਪੱਤੀਆਂ ਵਾਲੇ ਫੁੱਲ ਵਰਗੀ ਹੈ। 'ਇਹ ਮੇਮਸਾਹਿਬ ਲਈ ਬਿਜਲੀ ਨਹੀਂ ਹੈ।' ਉਸਨੇ ਖੇਦ ਪ੍ਰਗਟ ਕੀਤਾ। ਉਹਨਾਂ ਦਾ ਵਿਚਾਰ ਹੈ ਕਿ ਕਿਉਂਕਿ ਹੁਣ ਮੈਂ ਕੈਂਬਰਿਜ ਹੋ ਆਈ ਹਾਂ ਇਸ ਲਈ ਸਿਰਫ਼ ਬਿਜਲੀ ਦੀ ਰੌਸ਼ਨੀ ਵਿੱਚ ਹੀ ਵੇਖ ਸਕਦੀ ਹਾਂ। ਉਹ ਵਿਚਾਰੀਆਂ ਸਿੱਧੀਆਂ-ਸਾਦੀਆਂ ਔਰਤਾਂ ਨਹੀਂ ਜਾਣਦੀਆਂ ਕਿ ਹੁਣ ਮੈਂ ਪਹਿਲਾਂ ਨਾਲੋਂ ਵੀ ਜ਼ਿਆਦਾ ਚੰਗੀ ਤਰ੍ਹਾਂ ਵੇਖ ਸਕਦੀ ਹਾਂ, ਕਿਉਂਕਿ ਹੁਣ ਮੇਰੇ ਮੱਥੇ ਉਪਰ ਇੱਕ ਰੌਸ਼ਨੀ ਹੈ, ਕਿਸੇ ਪ੍ਰਭਾਵਸ਼ਾਲੀ ਸੱਪ ਦੀ ਫਨ, ਜਿਸਦੇ ਸਤ ਸਿਰਾਂ ਦੀ ਸੁਰੱਖਿਆ ਮੇਰੇ ਸਾਹ ਦੀ ਗਤੀ ਨੂੰ ਹਲਕਾ ਕਰ ਦਿੰਦੀ ਹੈ ਅਤੇ ਮੈਨੂੰ ਸ਼ਾਂਤੀ ਹਾਸਲ ਹੁੰਦੀ ਹੈ। 'ਮੇਰੀ ਬੇਟੀ', ਉਸ ਦਿਨ ਪਿਤਾ ਜੀ ਨੇ ਮੈਨੂੰ ਕਿਹਾ, 'ਹੁਣ ਤੇਰੇ ਮੁਖੜੇ 'ਤੇ ਇੱਕ ਅਨੋਖੀ ਚਮਕ ਏ, ਜਿਵੇਂ ਤੇਰੀ ਮਾਂ ਦੇ ਮੁਖੜੇ ਉਤੇ ਸੀ ਜਦੋਂ ਮੈਂ ਉਸ ਨਾਲ ਵਿਆਹ ਕੀਤਾ ਸੀ। ਉਹ ਸਤਾਰ੍ਹਾਂ ਵਰ੍ਹਿਆਂ ਦੀ ਸੀ ਅਤੇ ਕਦੇ ਜ਼ਨਾਨੇ 'ਚੋਂ ਬਾਹਰ ਨਹੀਂ ਸੀ ਨਿਕਲੀ। ਪਰ ਮੇਰੀ ਪਿਆਰੀ ਬੱਚੀ, ਤੂੰ ਏਨੀ ਉਦਾਸ ਲੱਗਦੀ ਏਂ ਜਿਵੇਂ ਤੂੰ ਸੰਝ ਦਾ ਸਾਰਾ ਦੁੱਖ ਸਮੇਟ ਕੇ ਆਪਣੀ ਸਾੜ੍ਹੀ ਦੇ ਪੱਲੇ ਵਿੱਚ ਬੰਨ੍ਹ ਲਿਆ ਹੋਵੇ। ਅਸੀਂ ਨੌਕਰੀ ਕਰਨ ਵਾਲਿਆਂ ਵਿੱਚੋਂ ਤਾਂ ਨਹੀਂ ਹਾਂ ਕਿ ਤੂੰ ਜ਼ਿੰਦਗੀ 'ਚ ਦੁਖੀ ਹੋਵੇਂ।' ਪਿਤਾ ਜੀ ਦੀ ਇਹ ਖ਼ੂਬੀ ਹੈ— ਕਿਉਂ, ਜਦੋਂ ਸਾਡੇ ਦਰਵਾਜ਼ੇ 'ਤੇ ਹਾਥੀ ਅਤੇ ਤੋਪਾਂ ਹੋਣ ਅਤੇ ਉਹਨਾਂ ਦੀ ਆਪਣੀ ਇੱਕ ਵੱਡੀ ਰੱਖਿਅਕ ਹਸਤੀ ਹੋਵੇ ਤਾਂ ਦੁਖੀ ਹੋਣ ਵਾਲੀ ਕਿਹੜੀ ਗੱਲ ਹੈ ? ਇਹ ਸੱਚ ਹੈ ਕਿ ਉਹਨਾਂ ਦੇ ਦੋਸਤ ਅੰਗ੍ਰੇਜ਼ ਚਲੇ ਗਏ ਹਨ ਪਰ ਇਹ ਦੁੱਖ ਤਾਂ ਥੋੜ੍ਹੇ ਸਮੇਂ ਦਾ ਹੀ ਸੀ। ਪਿਤਾ ਜੀ ਵਿਵਹਾਰਿਕ ਹਨ। 'ਪਹਿਲਾਂ ਸਾਡਾ ਰਠੌਰਾਂ ਦਾ ਮੁਗ਼ਲਾਂ ਨਾਲ ਵਿਵਹਾਰਿਕ ਸੰਬੰਧ ਸੀ,' ਉਹਨਾਂ ਦੱਸਿਆ, 'ਤੇ ਫਿਰ ਲਾਰਡ ਸਾਹਿਬ ਆਏ। ਹੁਣ ਅਸੀਂ ਬ੍ਰਾਹਮਣ ਜਾਂ ਬਾਣੀਏ ਨਾਲ ਵੀ ਉਨੀ ਹੀ ਅਸਾਨੀ ਨਾਲ ਨਿਪਟ ਸਕਦੇ ਹਾਂ। ਉਹ ਸੰਸਾਰ ਵਿੱਚ ਸਭ ਤੋਂ ਵੱਧ ਹੁਸ਼ਿਆਰ ਹੋ ਸਕਦੇ ਨੇ ਪਰ ਉਹ ਹੈਨ ਤਾਂ ਸਾਡੇ ਹੀ ਲੋਕ। ਅਸੀਂ ਉਹਨਾਂ ਦੀਆਂ ਚਾਲਾਂ ਜਾਣਦੇ ਹਾਂ - ਅਤੇ ਕਿਉਂਕਿ ਉਹ ਇਸ ਖੇਡ ਵਿੱਚ ਨਵੇਂ ਹਨ, ਹਾਲੇ ਵੀ ਮੌਕਾ ਸਾਡੇ ਹੱਥ 'ਚੇ ਏ।' ਖੜਯੰਤਰ ਰਚਣੇ ਅਤੇ ਹਵਾਈ ਕਿਲ੍ਹੇ ਬਣਾਉਣਾ, ਪਿਤਾ ਜੀ ਲਈ ਸਾਮ ਨੂੰ ਸ਼ਤਰੰਜ ਖੇਡਣ ਜਾਂ ਪਿਕਨਿਕ 'ਤੇ ਜਾਣ ਬਰਾਬਰ ਹੈ— ਹਮੇਸ਼ਾ ਕੋਈ ਨਾ ਕੋਈ ਗੁੱਝਾ ਉਦੇਸ਼ ਰਹਿੰਦਾ ਹੈ। ਸ਼ਾਇਦ ਆਪਣੀ ਧੀ ਨੂੰ ਛੱਡ ਕੇ ਹੋਰ ਕਿਸੇ ਲਈ ਉਹ ਕਦੀ ਕੁਝ ਨਹੀਂ ਕਰਨਗੇ ਜਦੋਂ ਤਕ ਉਹਨਾਂ ਨੂੰ ਬਦਲੇ ਵਿੱਚ ਕੁਝ ਮਿਲਣ ਦਾ ਯਕੀਨ ਨਾ ਹੋ ਜਾਵੇ।

"ਰਾਮ, ਹੁਣ ਸ਼ਾਮ ਹੋ ਗਈ ਹੈ। ਕੀ ਤੁਸੀਂ ਝੀਲ ਦੇ ਪਾਰ ਮੰਦਰ ਵਿੱਚ ਹੋਣ ਵਾਲੀ ਆਰਤੀ 'ਚ ਮੇਰੇ ਨਾਲ ਖੜੇ ਹੋਵੋਗੇ ? ਮੈਂ ਮਸ਼ਾਲਾਂ ਨੂੰ ਜਗਦੇ ਹੋਏ ਵੇਖ ਸਕਦੀ ਹਾਂ, ਸੰਗੀਤ ਦੇ ਸੁਰ ਸੁਣ ਸਕਦੀ ਹਾਂ ਤੇ ਫਿਰ ਉਥੇ ਬੰਨ੍ਹ ਦੇ ਪਾਣੀਆਂ ਦੀ ਨਿਗਲਣ ਵਾਲੀ ਖ਼ਾਮੋਸ਼ੀ ਹੈ। ਜੇਕਰ ਤੁਸੀਂ ਮੇਰੇ ਨਾਲ ਖੜੇ ਹੋਵੋਂ ਤਾਂ ਮੈਂ ਤੁਹਾਨੂੰ ਇੱਕ ਗੰਭੀਰ ਸਵਾਲ ਪੁੱਛਾਂਗੀ : ਜੇ ਮੈਂ ਤੁਹਾਨੂੰ ਕਹਾਂ ਕਿ ਤੁਸੀਂ ਸੱਚਮੁੱਚ ਹੀ ਮੇਰੇ ਨਾਲ ਵਿਆਹ ਕਰੋਗੇ ? ਕੀ ਤੁਸੀਂ ਕਰੋਗੇ ? ਪਿਤਾ ਜੀ ਵਲੋਂ ਇਤਰਾਜ਼ ਹੋ ਸਕਦਾ ਹੈ ਤੇ ਉਹ ਕਹਿ ਸਕਦੇ

ਹਨ ਕਿ ਤੁਸੀਂ ਸਿਰਫ਼ ਇੱਕ ਪ੍ਰੋਫ਼ੈਸਰ ਹੋ। ਪਰੰਤੂ ਮਾਂ ਜੀ, ਜਿਸ ਦੀਆਂ ਕਦਰਾਂ-ਕੀਮਤਾਂ ਵਧੇਰੇ ਸਹੀ ਹਨ, ਕਹਿਣਗੇ, 'ਓਹ, ਇੱਕ ਬ੍ਰਾਹਮਣ .' ਉਹ ਸਾਡੇ ਲੋਕਾਂ ਦਰਮਿਆਨ ਤੁਹਾਡੀ ਮੌਜੂਦਗੀ ਨੂੰ ਮਹਾਨ, ਪਵਿੱਤਰ ਸਮਝਣਗੇ। ਪਰੰਤੂ ਮੈਂ ਬਹੁਤ ਹੀ ਬੇਸਹਾਰਾ ਅਤੇ ਬਦਕਿਸਮਤ ਪ੍ਰਾਣੀ ਹਾਂ। ਕੋਈ ਵੀ ਔਰਤ, ਜੋ ਔਰਤ ਹੈ, ਆਪਣੀ ਤਕਦੀਰ ਖ਼ੁਦ ਨਹੀਂ ਚੁਣ ਸਕਦੀ। ਉਸਦੀ ਤਕਦੀਰ ਆਦਮੀ ਬਣਾਉਂਦਾ ਹੈ। ਔਰਤ ਲਈ ਚੋਣ ਕਰਨਾ ਔਰਤਪੁਣੇ ਨਾਲ ਧੋਖਾ ਕਰਨਾ ਹੈ। ਮੈਨੂੰ ਕਹੋ, ਰਾਮ, ਮੈਨੂੰ ਸੱਚੋ-ਸੱਚ ਅਤੇ ਰੱਬ ਦੇ ਸਾਹਮਣੇ ਹੋ ਕੇ ਕਹੋ, 'ਆ' ਤੇ ਮੈਂ ਆ ਜਾਵਾਂਗੀ। ਅੱਜ ਦੀ ਰਾਤ ਕਿੰਨੀ ਸ਼ੁਭ ਹੈ, ਕੱਲ੍ਹ ਗੋਕੁਲ-ਅਸ਼ਟਮੀ ਹੈ, ਜਦੋਂ ਭਗਵਾਨ ਕ੍ਰਿਸ਼ਣ ਦਾ ਜਨਮ ਹੋਵੇਗਾ। ਅਸੀਂ ਵਰਤ ਰੱਖਾਂਗੇ ਅਤੇ ਪੂਜਾ ਕਰਾਂਗੇ ਤੇ ਮੈਂ ਤੁਹਾਡੇ ਬਾਰੇ ਸੋਚਾਂਗੀ, ਮੇਰੇ ਸਵਾਮੀ।

"ਕੀ ਮੈਂ ਤੁਹਾਨੂੰ ਦੱਸਿਆ ਸੀ ਕਿ ਸੂਰਜਪੁਰ ਵਿੱਚ ਪੂਰੇ ਮਹਿਲ ਅੰਦਰ ਮੇਰੇ ਛੱਲਿਆਂ ਦੇ ਘੁੰਗਰੂਆਂ ਦੀ ਝਣਕਾਰ ਸੁਣਾਈ ਦਿੰਦੀ ਹੈ। ਮੈਂ ਮਾਂ ਜੀ ਨੂੰ ਦੱਸਿਆ ਕਿ ਇਹ ਇੱਕ ਦੱਖਣੀ ਭਾਰਤੀ ਬ੍ਰਾਹਮਣ ਵਲੋਂ ਤੋਹਫ਼ਾ ਹੈ। ਮਾਂ ਜੀ ਬਹੁਤ ਖ਼ੁਸ ਹੋਏ। ਉਹਨਾਂ ਨੇ ਕਿਹਾ, 'ਹੁਣ ਸਾਡੇ ਇਥੇ ਏਨੀਆਂ ਸੋਹਣੀਆਂ ਚੀਜ਼ਾਂ ਨਹੀਂ ਬਣਦੀਆਂ। ਮੇਰੀ ਬੱਚੀ, ਜਦੋਂ ਤੂੰ ਵਿਆਹ ਕਰੇਂਗੀ ਤਾਂ ਇਹ ਕਿੰਨੇ ਸੁੰਦਰ ਲੱਗਣਗੇ।'

"ਰਾਮ, ਜਦੋਂ ਰਾਜਪੂਤਾਂ ਨਾਲ ਬਦਲਾ ਲੈਣ ਲਈ ਰੇਗਿਸਤਾਨ ਤੋਂ ਪਾਰ ਘੋੜਿਆਂ 'ਤੇ ਚੜ੍ਹੀ, ਚੀਕਦੇ-ਕਿਲਕਾਰੀਆਂ ਮਾਰਦੇ ਅਤੇ ਲੁੱਟ-ਖੋਹ ਕਰਦੇ ਮੁਸਲਮਾਨ ਆਏ; ਜਦੋਂ ਉਹਨਾਂ ਨੇ ਸਾਡੇ ਕਿਲ੍ਹਿਆਂ ਨੂੰ ਘੇਰ ਲਿਆ, ਬ੍ਰਾਹਮਣ ਮੰਤਰੀਆਂ ਨੂੰ ਰਿਸ਼ਵਤਾਂ ਦੇ ਕੇ ਅੰਦਰ ਆ ਗਏ; ਜਦੋਂ ਉਹਨਾਂ ਨੇ ਪਾਣੀ ਬੰਦ ਕਰ ਦਿੱਤਾ ਅਤੇ ਸਾਨੂੰ ਤੇਹ ਨਾਲ ਹਾਹਾਕਾਰ ਮਚਾਉਣ ਲਈ ਮਜਬੂਰ ਕਰ ਦਿੱਤਾ ਤਾਂ ਪੁਰਸ਼, ਜਿਨ੍ਹਾਂ ਦੇ ਮੱਥਿਆਂ ਉਪਰ ਸਾਡੇ ਖ਼ੂਨ ਦੇ ਤਿਲਕ ਸਨ, ਆਪਣੀਆਂ ਪਤਨੀਆਂ ਅਤੇ ਧੀਆਂ ਨੂੰ ਅਲਵਿਦਾ ਕਹਿ ਕੇ ਘੋੜਿਆਂ 'ਤੇ ਸਵਾਰ ਹੋ ਗਏ; ਦਰਵਾਜ਼ੇ ਅਚਾਨਕ ਖੋਲ੍ਹ ਦਿੱਤੇ ਗਏ ਅਤੇ ਉਹਨਾਂ ਨੇ ਦੁਸ਼ਮਣਾਂ ਉਪਰ ਧਾਵਾ ਬੋਲ ਦਿੱਤਾ ਜਦੋਂ ਕਿ ਔਰਤਾਂ ਮਹਾਂਭਾਰਤ ਪੜ੍ਹਦੇ-ਪੜ੍ਹਦੇ ਅੱਗ ਵਿੱਚ ਕੁੱਦ ਪਈਆਂ। ਕੋਈ ਵੀ ਹਿੰਦੂ ਔਰਤ ਕਿਸੇ ਤੁਰਕ ਨਾਲ ਵਿਆਹ ਨਹੀਂ ਕਰੇਗੀ। ਮੈਂ ਆਪਣੇ ਆਪ ਨੂੰ ਘਿਰੀ ਹੋਈ ਮਹਿਸੂਸ ਕਰਦੀ ਹਾਂ। — ਤੁਰਕ ਦਰਵਾਜ਼ੇ ਵਿੱਚ ਖੜਾ ਹੈ। ਚਿਤਾ ਵਿੱਚ ਕੁੱਦਣ ਲਈ ਮੇਰੀ ਸਹਾਇਤਾ ਕਰੋ, ਮੇਰੇ ਇਸ ਜਨਮ ਅਤੇ ਜਨਮ-ਜਮਾਂਤਰ ਦੇ ਸਵਾਮੀ, ਮੇਰੇ ਮਾਲਕ। ਮੇਰੀ ਸਹਾਇਤਾ ਕਰੋ,"

— "ਸ."

ਅਤੇ ਆਪਣੇ ਨਾਂ ਦੇ ਹੇਠਾਂ ਉਸਨੇ ਆਪਣੀਆਂ ਅੱਖਾਂ ਦਾ ਕੱਜਲ ਲਗਾ ਕੇ ਕਾਗ਼ਜ਼ ਨੂੰ ਕਾਲਾ ਕਰ ਦਿੱਤਾ ਸੀ ਅਤੇ ਆਪਣੇ ਮੱਥੇ ਦੇ ਕੁੰਕੁਮ ਨਾਲ ਉਸ ਉਤੇ ਨਿਸ਼ਾਨ ਲਗਾ ਦਿੱਤਾ ਸੀ। ਅਸੀਂ ਭਾਰਤੀ ਕਿੰਨੇ ਭਾਵਕ ਹੁੰਦੇ ਹਾਂ।

ਬੇਸ਼ਕ ਇੱਕ ਘੋੜਾ ਮੇਰੀ ਉਡੀਕ ਕਰ ਰਿਹਾ ਸੀ। ਇਹ ਮੈਨੂੰ ਤੁਰਕਾਂ ਕੋਲ ਨਹੀਂ

ਲੈ ਜਾਵੇਗਾ। ਇਸਦਾ ਨਾਂ ਕੰਥਕ ਹੋਵੇਗਾ ਅਤੇ ਮੈਂ ਗੰਗਾ ਦੇ ਕੰਢੇ ਆਪਣੀ ਸ਼ਾਹੀ ਪੋਸ਼ਾਕ ਬਦਲਾਂਗਾ ਅਤੇ ਉਸਨੂੰ ਸਾਵਧਾਨ ਕਰਾਂਗਾ ਕਿ ਉਹ ਵਾਪਸ ਜਾਵੇ ਅਤੇ ਕਪਿਲਵਸਤੂ ਦੇ ਲੋਕਾਂ ਨੂੰ ਦੱਸੇ ਕਿ ਉਹ, ਕੰਥਕ, ਇੱਕ ਅੱਛੀ ਨਸਲ ਦਾ ਘੋੜਾ ਸੀ ਜੋ ਸ਼ਾਕਯਾ ਗੌਤਮ ਨੂੰ ਗੰਗਾ ਤਟ ਤਕ ਲੈ ਗਿਆ ਅਤੇ ਇੰਜ ਉਸਨੂੰ ਉਸ ਤੀਰਥ-ਯਾਤਰਾ 'ਤੇ ਰਵਾਨਾ ਕਰ ਦਿੱਤਾ ਜਿਥੋਂ ਵਾਪਸੀ ਨਹੀਂ ਹੁੰਦੀ। ਬੋਧੀਬ੍ਰਿਖ ਲਈ ਨਿਰੰਜਨਾ ਦੇ ਤਟ ਉਪਰ ਜਾਣ ਦੀ ਕੋਈ ਜ਼ਰੂਰਤ ਨਹੀਂ ਸੀ; ਕਿਉਂਕਿ ਕੋਡਈ ਝੀਲ ਦੇ ਕੰਢੇ ਅਨੇਕਾਂ ਰੁੱਖ ਸਨ। ਉਹ ਬਹੁਤ ਪ੍ਰਾਚੀਨ ਅਤੇ ਰੱਖਿਅਕ ਲੱਗਦੇ ਸਨ। ਪਰ ਮੈਂ ਹਾਲੇ ਇਸਦੇ ਲਈ ਤਿਆਰ ਨਹੀਂ ਸੀ– ਮੈਂ ਜੋ ਅਸਲ ਵਿੱਚ ਵਿਸ਼ਵਾਸਘਾਤੀ ਸੀ। ਸਾਵਿੱਤਰੀ ਦੀ ਚਿੱਠੀ ਉਸ ਪ੍ਰਾਚੀਨ ਅਰਿੰਡ ਦੇ ਤੇਲ ਨਾਲ ਜਗਣ ਵਾਲੇ ਪੰਜ ਪੱਤੀਆਂ ਵਾਲੇ ਲੈਂਪ ਵਾਂਗ ਸੱਚੀ-ਸੁੱਚੀ, ਪਾਰਦਰਸ਼ੀ ਅਤੇ ਚਮਕਦਾਰ ਸੀ ਜਿਸਦੇ ਸਾਹਮਣੇ ਬੈਠ ਕੇ ਉਸਨੇ ਇਸ ਨੂੰ ਲਿਖਿਆ ਸੀ। ਇਸਦੇ ਲਈ ਸੰਝ ਦੀ ਸਿਆਣਪ ਅਤੇ ਹੌਸਲੇ ਦੀ ਲੋੜ ਸੀ। ਦਿਨ ਅਤੇ ਰਾਤ ਦਰਮਿਆਨ ਧੁੰਦਲਕੇ ਦਾ ਅੰਤਰਾਲ ਹੈ, ਝਿੰਮਣੀ ਦੀ ਇੱਕ ਫਰਕਣ ਜੋ ਬ੍ਰਹਮ ਦੀ ਜਯੋਤੀ ਹੈ। "ਜਯੋਤੀਮੇਕ ਪਰਬ੍ਰਹਮ" ਸ਼ਾਮ ਨੂੰ ਜਿਉਂ ਹੀ ਘਰ ਵਿੱਚ ਦੀਵਾ-ਵੱਟੀ ਹੁੰਦੀ, ਛੋਟੀ ਮਾਂ ਹਮੇਸ਼ਾ ਆਖਦੀ। "ਕੇਵਲ ਰੌਸ਼ਨੀ ਹੀ ਪਰਮ ਬ੍ਰਹਮ ਹੈ।"

ਤੁਸੀਂ ਵਿਆਹ ਕਰ ਸਕਦੇ ਹੋ ਜਦੋਂ ਤੁਸੀਂ ਇੱਕ ਹੋ। ਇਹੀ ਤਾਂ ਹੈ, ਤੁਸੀਂ ਉਦੋਂ ਵਿਆਹ ਕਰ ਸਕਦੇ ਹੋ ਜਦੋਂ ਕੋਈ ਦੂਸਰੇ ਨਾਲ ਵਿਆਹ ਕਰਨ ਲਈ ਨਹੀਂ ਹੈ। ਅਸਲ ਵਿਆਹ 00 ਵਾਂਗ ਹੈ, 010 ਵਾਂਗ ਨਹੀਂ। ਜਦੋਂ ਹਉਮੈ ਦਾ ਨਾਸ਼ ਹੁੰਦਾ ਹੈ ਤਾਂ ਉਦੋਂ ਹੀ ਸੱਚਾ ਵਿਆਹ ਹੁੰਦਾ ਹੈ। ਮੇਰੀ ਹਉਮੈ ਕੌਣ ਦੂਰ ਕਰੇਗਾ ? "ਪ੍ਰਭੂ, ਮੇਰੇ ਗੁਰੂ।" ਮੈਂ ਰਾਤ ਦੀ ਤ੍ਰੇੜ ਵਿੱਚ ਚੀਕਿਆ। ਝੀਲ ਵਿੱਚ ਪ੍ਰਤੀਬਿੰਬਿਤ ਕੋਡਈ ਸ਼ਹਿਰ ਨੂੰ ਵੇਖਦੇ ਹੋਏ ਮੈਂ ਬੜੀ ਸੰਜੀਦਗੀ ਨਾਲ ਸ਼ੰਕਰ ਦੀ ਬਾਣੀ ਨੂੰ ਗਾਇਆ :

*ਵਿਸ਼ਵ ਇਮ ਦਰਪਣਦ੍ਰਿਸ਼ਯਾ ਮਾਨਨਗਰੀ*
*ਬ੍ਰਹਿਮੰਡ ਸ਼ੀਸ਼ੇ ਵਿੱਚ ਦਿਖਣ ਵਾਲੇ ਇੱਕ ਸ਼ਹਿਰ ਵਰਗਾ ਹੈ।*
*ਇਹ ਆਪਣੇ ਵਿੱਚ ਹੀ ਦਿਖਦਾ ਹੈ*
*ਪਰੰਤੂ ਮਾਇਆ ਤੋਂ ਉਪਜਿਆ ਪ੍ਰਤੀਤ ਹੁੰਦਾ ਹੈ,*
*ਜਿਵੇਂ ਨੀਂਦ ਵਿੱਚ ;*
*ਫਿਰ ਵੀ ਕੀ ਇਹ ਉਸਦੀ ਅੰਤਰਆਤਮਾ ਵਿੱਚ ਹੈ*
*ਜੋ ਪ੍ਰਕਾਸ਼-ਬਿੰਦੂ ਉਤੇ ਆਪਣੇ ਅੰਦਰ ਅਦੁੱਤੀ*
*ਨਿਰਵਿਕਲਪ ਨੂੰ ਵੇਖਦਾ ਹੈ।*
*ਉਸ ਦੇ ਅਵਤਾਰ ਪੱਵਿਤਰ ਗੁਰੂ ਨੂੰ*
*ਸ੍ਰੀ ਦਕਸ਼ਣਮੂਰਤੀ ਨੂੰ ਮੇਰਾ ਪ੍ਰਣਾਮ।*

ਮੈਂ ਸਾਵਿੱਤਰੀ ਲਈ ਕਈ ਚਿੱਠੀਆਂ ਤਿਆਰ ਕੀਤੀਆਂ। ਮੈਂ ਉਸਨੂੰ ਕੀ ਕਹਿ ਸਕਦਾ ਸੀ ? ਉਪਨਿਸ਼ਦਾਂ ਵਿੱਚ ਕਿਹਾ ਹੈ, "ਉਹ ਜੋ ਆਤਮਾ ਪ੍ਰਤੀ ਸੱਚਾ ਹੈ, ਆਤਮਾ ਉਸਨੂੰ

ਖ਼ੁਦ-ਬ-ਖ਼ੁਦ ਆ ਮਿਲਦੀ ਹੈ।" ਧਰਤੀ ਅਤੇ ਦਰਿਆ ਸਾਨੂੰ ਵੱਖ ਕਰਨ ਵਾਲੇ ਨਹੀਂ ਸਨ, ਸਗੋਂ ਇਹ ਖ਼ੁਦ ਸਮਾਂ ਸੀ, ਮੈਂ ਸੀ। ਜਦੋਂ 'ਹੋਣਾ' ਰੁਕ ਜਾਵੇਗਾ ਤਾਂ ਮੈਂ ਸਾਵਿੱਤਰੀ ਨਾਲ ਵਿਆਹ ਕਰ ਲਵਾਂਗਾ। ਜੇਕਰ 'ਹੋਣਾ' ਰੁਕ ਜਾਵੇ ਤਾਂ ਕੀ ਵਿਆਹ ਹੋ ਸਕੇਗਾ ? ਪੰਡਾਲ ਕਿੱਥੇ ਬਣੇਗਾ, ਚਾਚਾ ਸੀਤਾਰਾਮ ਅਤੇ ਹਾਥੀ ਕਿੱਥੇ ਹੋਣਗੇ ?

"ਸਭ ਲਾੜੀਆਂ ਬਨਾਰਸ 'ਚ ਹੀ ਪੈਦਾ ਹੋਈਆਂ ਹੋਣ, ਮੇਰੀ ਪਿਆਰੀ, ਮੇਰੀ ਪਿਆਰੀ ਲਕਸ਼ਮੀ," ਮੈਂ ਲਿਖਿਆ। ਮੈਂ ਜਾਣਦਾ ਸੀ ਉਹ ਸਮਝ ਜਾਵੇਗੀ।

ਡਾ. ਰੂਪਰੱਟ ਮੇਰੇ ਐੱਕਸ-ਰੇ ਤੋਂ ਸਤੁੰਸ਼ਟ ਸਨ। "ਤੁਸੀਂ ਆਦਰਸ਼ ਰੋਗੀ ਹੋ। ਤੁਸੀਂ ਬਹੁਤ ਆਗਿਆਕਾਰੀ ਹੋ।" ਮੇਰੀ ਪਿੱਠ ਥਾਪੜਦੇ ਹੋਏ ਉਸਨੇ ਕਿਹਾ।

"ਤੁਹਾਡੇ ਨਾਲ ਰਹਿਣਾ ਬਹੁਤ ਸੁਖਾਵਾਂ ਹੁੰਦਾ ਹੋਵੇਗਾ - ਇੱਕ ਆਦਰਸ਼ ਪਤੀ, "ਸ਼੍ਰੀਮਤੀ ਰੂਪਰੱਟ ਨੇ ਆਪਣੇ ਪਤੀ ਵੱਲ ਵੇਖਦੇ ਹੋਏ ਕਿਹਾ।

"ਸਾਰੇ ਪਤੀ ਆਦਰਸ਼ ਹੁੰਦੇ ਹਨ ਜਦੋਂ ਉਹ ਤੁਹਾਡੇ ਨਾ ਹੋਣ, "ਡਾ. ਰੂਪਰੱਟ ਨੇ ਵਿਅੰਗ ਨਾਲ ਕਿਹਾ।

ਮੈਂ ਮਦੂਰਈ ਗਿਆ ਅਤੇ ਸੁੰਦਰ ਹੀਰਿਆਂ-ਜੜੀ, ਕਿਰਪਾਲੂ ਅਤੇ ਸ਼ਾਂਤ ਦੇਵੀ ਮੀਨਾਕਸ਼ੀ ਦੀ ਪੂਜਾ ਕੀਤੀ - ਮੈਂ ਸਾਵਿੱਤਰੀ ਵਲੋਂ ਪੂਜਾ ਲਈ ਤਿੰਨ ਰੁਪਏ ਦਿੱਤੇ। ਫਿਰ ਮੈਂ ਹੈਦਰਾਬਾਦ ਗਿਆ। ਛੋਟੀ ਮਾਂ ਮੈਨੂੰ ਸਿਹਤਮੰਦ ਵੇਖਕੇ ਬਹੁਤ ਖ਼ੁਸ਼ ਹੋਈ। "ਬੰਗਲੌਰ ਤੋਂ ਬਾਅਦ ਖ਼ੂਨ ਨਹੀਂ ਆਇਆ," ਮੈਂ ਉਸਨੂੰ ਦੱਸਿਆ। ਮੈਂ ਨਵੇਂ ਸਿੱਖਿਆ-ਮੰਤਰੀ ਨੂੰ ਮਿਲਿਆ - ਜੋ ਪਿਤਾ ਜੀ ਦਾ ਪੁਰਾਣਾ ਵਿਦਿਆਰਥੀ ਸੀ - ਅਤੇ ਇੱਕ ਸਾਲ ਦੇ ਅੰਦਰ-ਅੰਦਰ ਆਪਣਾ ਥੀਸਿਸ ਖ਼ਤਮ ਕਰਨ ਦਾ ਵਾਅਦਾ ਕੀਤਾ। ਮੈਂ ਵਾਪਸ ਆ ਜਾਵਾਂਗਾ।

"ਸੁਕੁਮਾਰੀ ਦੇ ਵਿਆਹ ਤਕ ਵਾਪਸ ਆ ਜਾਣਾ," ਛੋਟੀ ਮਾਂ ਨੇ ਕਿਹਾ।

"ਓਹ ਮਾਂ," ਸੁਕੁਮਾਰੀ ਚੀਕੀ, "ਤੁਸੀਂ ਮੈਨੂੰ ਚੱਕੀ ਦੀ ਹੱਥੀ ਨਾਲ ਬੰਨ੍ਹ ਕੇ ਮੇਰੇ ਤੋਂ ਵੀ ਛੁਟਕਾਰਾ ਪਾਉਣਾ ਚਾਹੁੰਦੇ ਹੋ। ਮੈਨੂੰ ਆਪਣੀ ਡਾਕਟਰੀ ਦੀ ਪੜ੍ਹਾਈ ਕਰਨ ਦਿਓ—ਮਿਹਰਬਾਨੀ ਕਰੋ, ਭਰਾ ਜੀ।"

"ਵਿਹੜੇ ਦੇ ਫੁੱਲ ਲਈ," ਛੋਟੀ ਮਾਂ ਨੇ ਇੱਕ ਹੋਰ ਮੁਹਾਵਰਾ ਬੋਲਿਆ, "ਸ਼ਿਵ ਜੀ ਦਾ ਸੀਸ ਹੀ ਕੈਲਾਸ਼ ਹੈ ਅਤੇ ਔਰਤ ਲਈ ਉਸਦੇ ਪਤੀ ਦੇ ਚਰਨ-ਕਮਲ ਹੀ ਸਵਰਗ ਹਨ।" ਤੁਸੀਂ ਮੁਹਾਵਰੇ ਦੇ ਵਿਰੋਧ ਵਿੱਚ ਬਹਿਸ ਨਹੀਂ ਕਰ ਸਕਦੇ।

ਮੈਂ ਇੱਕ ਹਫ਼ਤਾ ਬੰਬਈ ਵਿੱਚ ਰਿਹਾ। ਇਹ ਨਹੀਂ ਸੀ ਕਿ ਮੈਨੂੰ ਉਥੇ ਕੋਈ ਜ਼ਰੂਰੀ ਕੰਮ ਕਰਨਾ ਸੀ। ਪਰ ਉਥੇ ਕਿਸੇ ਨਵੀਂ ਚੀਜ਼ ਦਾ ਅਨੁਭਵ ਕੀਤਾ ਜਿਵੇਂ ਇਹ ਕਿਧਰੇ ਤਾਰਿਆਂ ਵਿੱਚ ਹੋਵੇ। ਮੈਂ ਘਰ ਤੋਂ, ਮਾਦਲੇਨ ਤੋਂ ਅਤੇ ਸਭ ਲੋਕਾਂ ਤੋਂ ਦੂਰ ਰਹਿਣਾ ਚਾਹੁੰਦਾ ਸੀ। ਕੈਪਟਨ ਸ਼ਾਮ ਸੁੰਦਰ ਨੇ ਮੈਨੂੰ ਆਪਣਾ ਮਹਿਮਾਨ ਬਣਾਇਆ। ਮੈਂ ਉਸਨੂੰ ਲੰਦਨ ਵਿੱਚ ਮਿਲਿਆ ਸੀ : "ਤੁਸੀਂ ਜਦੋਂ ਵੀ ਬੰਬਈ ਆਓ ਤਾਂ ਮੈਨੂੰ ਮਿਲਣਾ ਨਾ ਭੁੱਲਣਾ," ਉਸਨੇ ਕਿਹਾ ਸੀ। ਉਸਦਾ ਕੋਲਾਬਾ ਵਾਲਾ ਫ਼ਲੈਟ ਸਮੁੰਦਰ ਦੇ ਬਿਲਕੁਲ ਨੇੜੇ ਸੀ। ਉਸਦੇ ਦੋ ਬੜੇ ਹੁਸ਼ਿਆਰ ਬੱਚੇ ਸਨ ਅਤੇ ਪਤਨੀ ਲਕਸ਼ਮੀ ਜੋ ਖ਼ੂਬਸੂਰਤ, ਥੋੜ੍ਹੀ ਮੋਟੀ ਪਰੰਤੂ ਦਿਆਲੂ, ਉਦਾਸ ਅਤੇ ਸਤਿਕਾਰ ਕਰਨ ਵਾਲੀ ਸੀ। ਮੇਰੇ ਖ਼ਿਆਲ

ਵਿੱਚ ਕੈਪਟਨ ਸ਼ਾਮ ਸੁੰਦਰ ਦੇ ਹੋਰ ਵੀ ਕਈ ਸ਼ੌਕ ਸਨ; ਉਹ ਕਲੱਬ ਤੋਂ ਦੇਰ ਰਾਤ ਨੂੰ ਘਰ ਆਉਂਦਾ ਸੀ – ਲਗਪਗ ਰੁਜ਼ਾਨਾ ਹੀ। ਇੱਕ ਦਿਨ ਉਸਨੇ ਮੈਨੂੰ ਹੱਸਦੇ ਹੋਏ ਕਿਹਾ, "ਯੂਰਪ ਤੋਂ ਵਾਪਸ ਆ ਕੇ ਮੈਨੂੰ ਕਣਕ-ਵੰਨੀ ਚਮੜੀ ਨਾਲੋਂ ਗੋਰੀ ਚਮੜੀ ਵਧੇਰੇ ਚੰਗੀ ਲੱਗਦੀ ਏ।" ਬੜੀ ਚਲਾਕ ਟਿੱਪਣੀ ਸੀ।

ਮੈਂ ਉਸਦੀ ਪਤਨੀ ਅਤੇ ਬੱਚਿਆਂ ਨੂੰ ਗੇਟਵੇਅ ਆਫ਼ ਇੰਡੀਆ ਜਾਂ ਮਾਲਾਬਾਰ ਹਿੱਲ ਸੈਰ ਲਈ ਲੈ ਜਾਂਦਾ ਸੀ। ਲਕਸ਼ਮੀ ਦੀ ਉਦਾਸੀ ਬਹੁਤ ਡੂੰਘੀ ਸੀ ਜਿਵੇਂ ਉਸਨੇ ਕੋਈ ਸਾੜ੍ਹੀ ਭਿਉਂ ਕੇ ਆਪਣੇ ਪੈਰਾਂ ਥੱਲੇ ਦੱਬ ਦਿੱਤੀ ਹੋਵੇ ਅਤੇ ਉਸਨੂੰ ਵਿਹੜੇ ਦੇ ਕਿਸੇ ਕੋਨੇ ਵਿੱਚ ਛੱਡ ਕੇ ਭੁੱਲ ਗਈ ਹੋਵੇ। ਅਸਲ ਵਿੱਚ ਉਸਦੀਆਂ ਆਦਤਾਂ ਵੀ ਚੰਗੀਆਂ ਨਹੀਂ ਸਨ ਪਰੰਤੂ ਉਹ ਇੱਕ ਚੰਗੀ ਹਿੰਦੂ ਪਤਨੀ ਸੀ। ਉਹ ਮਰਦਾਂ ਨੂੰ ਨਫ਼ਰਤ ਕਰਦੀ ਸੀ ਅਤੇ ਕੋਈ ਕਾਰਨ ਨਹੀਂ ਸੀ ਕਿ ਉਹ ਮੇਰੇ ਬਾਰੇ ਕੁਝ ਬਿਹਤਰ ਸੋਚੇ।

"ਸ਼ਾਇਦ ਤੁਹਾਨੂੰ ਵੀ ਮੇਰੇ ਪਤੀ ਵਾਂਗ ਗੋਰੀ ਚਮੜੀ ਪਸੰਦ ਏ," ਉਸਨੇ ਕਿਹਾ।

"ਇਸੇ ਕਰਕੇ ਤਾਂ ਮੈਂ ਇਕ ਗੋਰੀ ਲੜਕੀ ਨਾਲ ਵਿਆਹ ਕੀਤਾ ਏ," ਮੈਂ ਉੱਤਰ ਦਿੱਤਾ।

ਪਰੰਤੂ ਉਹ ਮੇਰੇ ਲਈ ਵਧੀਆ ਤੋਂ ਵਧੀਆ ਖਾਣਾ ਬਣਾਉਂਦੀ ਸੀ ਅਤੇ ਮੈਨੂੰ ਸਿਨਮੇ ਲੈ ਜਾਣ ਲਈ ਬਾਰ-ਬਾਰ ਕਹਿੰਦੀ ਸੀ। ਇੱਕ-ਦੋ ਵਾਰ ਉਹ ਮੇਰੇ ਬਿਲਕੁਲ ਨੇੜੇ ਵੀ ਆਈ ਪਰ ਉਸਦੀ ਸਰੀਰਕ ਮਹੱਤਤਾ ਤੋਂ ਡਰਦੇ ਹੋਏ ਮੈਂ ਦੂਰ ਹਟ ਗਿਆ। ਇੰਜ ਲੱਗਦਾ ਸੀ ਜਿਵੇਂ ਉਹ ਕਿਸੇ ਵੀ ਸ਼ਖ਼ਸ ਦਾ ਮਰਦਪੁਣਾ ਖੰਡਿਤ ਕਰ ਕੇ ਉਸਨੂੰ ਸਮੁੰਦਰ ਵਿੱਚ ਸੁੱਟਦੇ ਹੋਏ ਸਰਾਪ ਦੇਣ ਦੀ ਸ਼ਕਤੀ ਰੱਖਦੀ ਸੀ। ਪਰ ਮੈਂ ਅਨੰਤ ਸੰਘਰਸ਼ਾਂ, ਸੜਕਾਂ, ਹੋਟਲਾਂ, ਹਵਾਈ-ਜਹਾਜ਼ਾਂ, ਭੈਣਾਂ, ਵਿਆਹਾਂ, ਐਕਸ-ਰੇ ਆਦਿ ਤੋਂ ਥੱਕ ਗਿਆ ਸੀ; ਇਸ ਤੋਂ ਇਲਾਵਾ ਅਸਲ ਵਿੱਚ ਮੈਂ ਕਿਸੇ ਭਾਰਤੀ ਔਰਤ ਨੂੰ ਕਦੀ ਜਾਣਿਆ ਹੀ ਨਹੀਂ ਸੀ। ਸ਼ਾਇਦ ਮੇਰੇ ਖ਼ੂਨ ਦੇ ਕਣ ਮੈਨੂੰ ਖਾ ਰਹੇ ਸਨ ਅਤੇ ਮੈਂ ਨਹੀਂ ਸੀ ਚਾਹੁੰਦਾ ਕਿ ਮੇਰਾ ਮਰਦਪੁਣਾ ਸੁੱਕ ਜਾਵੇ। ਸਾਵਿੱਤਰੀ ਤਾਂ ਕਿਸੇ ਵੀ ਹਾਲਤ ਵਿੱਚ ਨਹੀਂ ਹੋਣੀ ਸੀ। ਮੈਂ ਸਹਿਜੇ ਜਿਹੇ, ਜਾਣ-ਬੁੱਝ ਕੇ ਲਕਸ਼ਮੀ ਦੇ ਬਿਸਤਰੇ 'ਚ ਵੜ ਗਿਆ।

ਮੇਰੇ ਖਿਆਲ ਵਿੱਚ ਉਹ ਮੇਰੇ ਨਾਲ ਖ਼ੁਸ਼ ਸੀ। ਆਪਣੀ ਮਾਂ ਨੂੰ ਮੇਰੇ ਨਾਲ ਖ਼ੁਸ਼ ਵੇਖ ਕੇ ਉਸਦੇ ਬੱਚੇ ਵੀ ਖ਼ੁਸ਼ ਸਨ। ਅਸਲ ਵਿੱਚ, ਜ਼ਿਆਦਾ ਕੁਝ ਨਹੀਂ ਹੋਇਆ। ਉਹ ਮੈਨੂੰ ਨਹੀਂ ਚਾਹੁੰਦੀ ਸੀ; ਉਹ ਕੇਵਲ ਇਹ ਮਹਿਸੂਸ ਕਰਨਾ ਚਾਹੁੰਦੀ ਸੀ ਕਿ ਮੈਂ ਦੂਸਰੇ ਆਦਮੀਆਂ ਵਾਂਗ ਹੀ ਹਾਂ। ਉਸਨੇ ਮੈਨੂੰ ਸਾਵਿੱਤਰੀ ਬਾਰੇ ਬੋਲਣ ਲਈ ਮਜਬੂਰ ਕਰ ਦਿੱਤਾ। ਮੈਂ ਖ਼ੁਸ਼ੀ ਨਾਲ ਉਸ ਬਾਰੇ ਗੱਲ ਕੀਤੀ ਕਿਉਂਕਿ ਕੋਈ ਦੂਸਰਾ ਅਜਿਹਾ ਨਹੀਂ ਸੀ ਜਿਸ ਨਾਲ ਮੈਂ ਗੱਲ ਕਰ ਸਕਦਾ। ਉਸ ਪਿੱਛੋਂ ਉਸਨੂੰ ਹੋਰ ਵੀ ਘੁਮੰਡ ਹੋ ਗਿਆ। "ਮਰਦ ਬੇਕਾਰ ਹੁੰਦੇ ਨੇ," ਉਹ ਅਕਸਰ ਆਖਦੀ। "ਉਹ ਬੱਚਿਆਂ ਤੋਂ ਵੀ ਸਾਧਾਰਨ ਹੁੰਦੇ ਨੇ। ਮਾਸ ਦਾ ਕੋਈ ਵੀ ਟੁਕੜਾ ਉਹਨਾਂ ਲਈ ਚੱਲੇਗਾ-ਜਿੰਨਾ ਗੋਰਾ ਹੋਵੇ, ਉਨਾ ਹੀ ਬਿਹਤਰ।"

ਉਤਰੀ ਭਾਰਤ ਤੋਂ ਆਉਣ ਵਾਲੇ ਲੋਕਾਂ ਤੋਂ ਮੈਂ ਸਾਵਿੱਤਰੀ ਦੇ ਵਿਆਹ ਦੀਆਂ ਅਫਵਾਹਾਂ ਸੁਣੀਆਂ : ਮੇਰੀ 'ਸ਼ਮ੍ਹਾ' ਜਿਵੇਂ ਕਿ ਲਕਸ਼ਮੀ ਨੇ ਉਸਦਾ ਨਾਂ ਰੱਖ ਦਿੱਤਾ ਸੀ, ਬਾਰੇ ਖ਼ਬਰ ਕੈਪਟਨ ਸ਼ਾਮ ਸੁੰਦਰ ਤਕ ਵੀ ਪਹੁੰਚ ਗਈ ਸੀ; ਅਤੇ ਕ੍ਰਿਕਟ ਕਲੱਬ ਵਿੱਚ ਬਹੁਤ ਸਾਰੇ ਲੋਕ ਸਨ ਜੋ ਦਿੱਲੀ ਅਤੇ ਬੰਬਈ ਦਰਮਿਆਨ ਆਉਂਦੇ ਜਾਂਦੇ ਰਹਿੰਦੇ ਸਨ ਜਿਨ੍ਹਾਂ ਕੋਲ ਰਾਜਧਾਨੀਆਂ ਦੇ ਮਹਾਂਦੇਵਤਿਆਂ ਬਾਰੇ ਕਹਿਣ ਲਈ ਹਮੇਸ਼ਾ ਕੁਝ ਨਾ ਕੁਝ ਹੁੰਦਾ ਸੀ। ਇਸ ਲਈ ਜਦੋਂ ਖ਼ਬਰ ਮਿਲੀ— ਪਹਿਲਾਂ ਅਖ਼ਬਾਰਾਂ ਰਾਹੀਂ— ਤਾਂ ਮੈਨੂੰ ਕੋਈ ਹੈਰਾਨੀ ਨਾ ਹੋਈ। ਬਾਅਦ ਵਿੱਚ ਤਾਂ ਖ਼ੁਦ ਸਾਵਿੱਤਰੀ ਦੀ ਚਿੱਠੀ ਵੀ ਮਿਲੀ ਜੋ ਇਸ ਪ੍ਰਕਾਰ ਸੀ : "ਸੂਰਜਪੁਰ ਮਹਿਲ। ਅੱਜ ਸ਼ਾਮ ਚਾਰ ਵੱਜ ਕੇ ਸੰਤਾਲੀ ਮਿੰਟ 'ਤੇ ਮੈਂ ਵਿਵਾਹਿਕ ਜੀਵਨ ਵਿੱਚ ਦਾਖ਼ਲ ਹੋਈ। ਆਖ਼ਰ ਮੈਂ ਪਰਤਾਪ ਨਾਲ ਵਿਆਹ ਕਰ ਲਿਆ। ਮੈਂ ਉਸਦੀ ਅੱਛੀ ਪਤਨੀ ਬਣਾਂਗੀ। ਮੈਨੂੰ ਅਸ਼ੀਰਵਾਰ ਦਿਓ।"

ਇੱਕ ਦੋ ਦਿਨ ਵਿੱਚ ਲਕਸ਼ਮੀ ਨੇ ਆਪਣਾ ਆਪਾ ਮੇਰੇ ਹਵਾਲੇ ਕਰ ਦਿੱਤਾ। ਮੈਂ ਸੋਚਿਆ - ਇਹ ਸਵਾਦ ਬਦਲਣ ਵਾਂਗ ਏ। ਮੇਰੇ ਦਿਨ ਅਤੇ ਰਾਤਾਂ ਸ਼ਾਹੀ ਠਾਠ ਵਿੱਚ ਬੀਤਣਗੀਆਂ। ਮੈਂ ਆਪਣੀ ਯਾਤਰਾ ਇੱਕ ਹਫਤਾ ਅੱਗੇ ਪਾ ਦਿੱਤੀ। ਕੈਪਟਨ ਸ਼ਾਮ ਸੁੰਦਰ ਖ਼ੁਦ ਵੀ ਖ਼ੁਸ਼ ਵਿਖਾਈ ਦਿੰਦਾ ਸੀ— ਕਿਉਂਕਿ ਉਹ ਜਾਣਦਾ ਸੀ ਕਿ ਇਹ ਸਭ ਕਿਸ ਕਾਰਨ ਕਰਕੇ ਹੈ। ਹੁਣ ਲਕਸ਼ਮੀ ਕਿੰਨੀ ਚੰਗੀ ਵਿਖਾਈ ਦਿੰਦੀ ਸੀ। ਜਦੋਂ ਮੈਂ ਇੱਕ-ਅੱਧ ਵਾਰੀ ਖੰਘਿਆ ਤਾਂ ਉਹ ਮੇਰੇ ਪ੍ਰਤੀ ਏਨੀ ਕੋਮਲ ਹੋ ਗਈ ਕਿ ਮੇਰੇ ਕੋਲ ਬਹਿ ਕੇ ਪੱਖੀ ਕਰਦੀ ਰਹਿੰਦੀ ਜਾਂ ਮੇਰੇ ਹੱਥ-ਪੈਰ ਦਬਾਉਂਦੀ ਰਹਿੰਦੀ। ਹੁਣ ਉਹ ਮੇਰਾ ਆਦਰ ਵੀ ਕਰਨ ਲੱਗ ਪਈ ਸੀ। ਉਸਨੇ ਮੈਨੂੰ ਸਿੱਧਾ-ਸੱਚਾ ਮਹਿਸੂਸ ਕੀਤਾ ਅਤੇ ਉਹਨਾਂ ਮਰਦ-ਆਦਮੀਆਂ ਵਰਗਾ ਨਹੀਂ ਜੋ ਉਥੇ ਆਉਂਦੇ ਸਨ - ਗੰਦੇ, ਉਹ ਬਹੁਤ ਗੰਦੇ ਹਨ, ਉਸਨੇ ਕਿਹਾ। "ਮੈਂ ਉਹਨਾਂ ਮੋਟੇ, ਮੁੱਛਲ, ਬੇਵਕੂਫ਼ਾਂ ਨੂੰ— ਸ਼ਾਮ ਸੁੰਦਰ ਦੇ ਉਹਨਾਂ ਦੋਸਤਾਂ ਨੂੰ ਆਪਣੇ ਖੱਬੇ ਪੈਰ ਨਾਲ ਵੀ ਨਹੀਂ ਛੂਹਾਂਗੀ। ਉਹ ਗੋਰੀ ਚਮੜੀ ਪਸੰਦ ਕਰਦੇ ਨੇ - ਕਰਦੇ ਰਹਿਣ।" ਉਸਨੇ ਮੈਥੋਂ ਹਿੰਦੂ ਧਰਮ-ਗ੍ਰੰਥਾਂ ਬਾਰੇ ਪ੍ਰਸ਼ਨ ਪੁੱਛੇ ਅਤੇ ਬਾਕਾਇਦਗੀ ਨਾਲ ਮਹਾਂਭਾਰਤ ਅਤੇ ਗੀਤਾ ਪੜ੍ਹਨੀ ਸ਼ੁਰੂ ਕੀਤੀ। ਉਹ ਮੇਰੇ ਨਾਲ ਯੂਰਪ ਵੇਖਣਾ ਚਾਹੁੰਦੀ ਸੀ। ਉਹ ਆਪਣੇ ਬੱਚਿਆਂ ਦੀ ਵਿਦਿਆ ਸੰਬੰਧੀ ਗੱਲਾਂ ਕਰਦੀ ਸੀ। ਅਕਸਰ ਉਸਦੇ ਨਾਲ ਲੇਟੇ-ਲੇਟੇ ਮੈਂ ਸੋਚਦਾ ਸੀ ਕਿ ਕੀ ਮੈਂ ਹੀ ਸਰੋਜਾ ਦਾ ਪਿਆਰਾ ਵੀਰ, ਛੋਟੀ ਮਾਂ ਦਾ ਸੁਤੇਲਾ ਪੁੱਤਰ ਰਾਮ ਹਾਂ।

ਤਦ ਇੱਕ ਦਿਨ ਮੈਨੂੰ ਕਪਿਲਵਸਤੂ ਵਿੱਚ ਮੂੰਹ ਖੋਲ੍ਹੀਆਂ ਪੂਰੀ ਤਰ੍ਹਾਂ ਨੰਗੀਆਂ ਲੇਟੀਆਂ ਮੁਟਿਆਰਾਂ ਦੀ ਯਾਦ ਆਈ। ਕਹਾਣੀ ਵਿੱਚ ਦੱਸਿਆ ਗਿਆ ਸੀ, "ਗਰਮੀਆਂ ਲਈ ਚਾਂਦੀ ਦੇ ਮਹਿਲ ਸਨ, ਸਰਦੀਆਂ ਲਈ ਚੰਦਨ ਦੇ ਅਤੇ ਬਸੰਤ ਲਈ ਸੋਨੇ ਦੇ ਮਹਿਲ ਸਨ। ਉਥੇ ਭਾਂਤ-ਭਾਂਤ ਦੇ ਸੰਗੀਤਕਾਰ ਵੀ ਸਨ। ਇਸ ਲਈ ਜਦੋਂ ਰਾਜਾ ਸ਼ੁੱਧੋਧਨ ਨੇ ਉਹਨਾਂ ਵਿੱਚ ਬੋਧੀਸ਼ਤੱਵ ਨੂੰ ਖੇਡਦੇ ਵੇਖਿਆ ਤਾਂ ਉਸਨੇ ਸੋਚਿਆ ਗੌਤਮ ਮੇਰਾ ਉਤਰ-ਅਧਿਕਾਰੀ ਰਾਜਾ ਹੋਵੇਗਾ। ਉਹ ਕਦੇ ਮਹਿਲਾਂ 'ਚੋਂ ਬਾਹਰ ਨਹੀਂ ਜਾਵੇਗਾ ਅਤੇ ਨਾ ਹੀ ਉਹ ਰੋਗੀ ਦੀ ਚੀਕ, ਮੌਤ ਦਾ ਦੁੱਖ, ਬੁਢਾਪੇ ਦੀ ਲੜਖੜਾਹਟ ਅਤੇ ਲੋਕਾਂ ਦੀ ਪੀੜ

ਨੂੰ ਜਾਣੇਗਾ। ਮਹਿਲਾਂ ਵਿੱਚ ਸਖ਼ਤ ਪਹਿਰਾ ਸੀ ਅਤੇ ਰਾਜ ਦੀ ਕੋਈ ਵੀ ਲੜਕੀ ਅਜਿਹੀ ਨਹੀਂ ਸੀ ਜੋ ਜਵਾਨੀ ਦੇ ਸੁੱਖ ਨੂੰ ਨਾ ਹੰਢਾ ਸਕੇ।"

ਮੈਂ ਚੁੱਪ ਚੁਪੀਤੇ ਹਵਾਈ-ਜਹਾਜ਼ ਵਿੱਚ ਆਪਣੀ ਸੀਟ ਬੁਕ ਕਰਾ ਲਈ ਕਿਉਂਕਿ ਮੈਂ ਬਹੁਤ ਜ਼ਿਆਦਾ ਬੁਜ਼ਦਿਲ ਹੋ ਗਿਆ ਸੀ। ਜਿਸ ਦਿਨ ਮੈਂ ਜਾਣਾ ਸੀ ਉਸਤੋਂ ਪਹਿਲੀ ਰਾਤ ਮੈਂ ਲਕਸ਼ਮੀ ਨੂੰ ਦੱਸਿਆ। ਉਸਨੇ ਏਨੀ ਖੱਪ ਪਾਈ ਕਿ ਮੈਂ ਸੋਚਿਆ ਬਿਲਡਿੰਗ ਵਿੱਚ ਸਾਰਿਆਂ ਨੂੰ ਪਤਾ ਲੱਗ ਜਾਵੇਗਾ।

"ਤੁਸੀਂ ਖੁਸਰੇ," ਉਹ ਚੀਕੀ, "ਤੁਸੀਂ ਲੁੱਚੇ ਕਾਇਰ।" ਮੈਂ ਸੋਚਿਆ ਕਿ ਉਹ ਮੈਨੂੰ ਮਾਰੇਗੀ ਪਰ ਉਹ ਗੁੱਸੇ ਵਿੱਚ ਹੀ ਬਹੁਤ ਸੁੰਦਰ ਲੱਗ ਰਹੀ ਸੀ। ਮੈਂ ਉਸਨੂੰ ਆਪਣੀਆਂ ਬਾਹਾਂ ਵਿੱਚ ਭਰ ਲਿਆ ਅਤੇ ਸ਼ਾਂਤ ਕੀਤਾ।

"ਮੈਨੂੰ ਛੱਡਕੇ ਨਾ ਜਾਓ। ਮੇਰਾ ਕੀ ਹੋਵੇਗਾ ?" ਉਹ ਸਿਸਕਣ ਲੱਗੀ। "ਮੇਰੇ ਕੋਲ ਫਿਰ ਆਉਣਾ," ਉਸਨੇ ਤਰਲਾ ਕੀਤਾ ਅਤੇ ਜਦੋਂ ਮੈਂ ਉਸਦੇ ਉਤੇ ਲੇਟਿਆ ਹੋਇਆ ਸੀ ਤਾਂ ਉਹ ਦੁੱਖ ਅਤੇ ਵਾਸਨਾ ਵਿੱਚ ਡੁੱਬੀ ਹੋਈ ਲੱਗੀ। "ਮੈਂ ਹਮੇਸ਼ਾ ਤੁਹਾਡੀ ਧੰਨਵਾਦੀ ਰਹਾਂਗੀ," ਮੇਰਾ ਛੋਟਾ ਜਿਹਾ ਸਿਰ ਆਪਣੀਆਂ ਵਿਸ਼ਾਲ ਛਾਤੀਆਂ ਉਤੇ ਰੱਖ ਕੇ ਭਰੀ ਹੋਈ ਆਵਾਜ਼ ਵਿੱਚ ਉਸ ਕਿਹਾ, ਕਿਉਂਕਿ ਘੱਟੋ-ਘੱਟ ਤੁਸੀਂ ਮੇਰੇ ਨਾਲ ਆਦਰ ਨਾਲ ਪੇਸ਼ ਆਏ ਹੋ। ਮੈਂ ਜਾਣਦੀ ਹਾਂ ਕਿ ਜਦੋਂ ਮੈਨੂੰ ਤੁਹਾਡੀ ਜ਼ਰੂਰਤ ਹੋਵੇਗੀ, ਤੁਸੀਂ ਹਮੇਸ਼ਾ ਮੇਰੇ ਕੋਲ ਹੋਵੋਗੇ। ਤੁਸੀਂ ਵੀ ਜਾਣਦੇ ਹੋ ਕਿ ਜੇਕਰ ਤੁਹਾਨੂੰ ਕਦੇ ਮੇਰੀ ਲੋੜ ਪਈ ਤਾਂ ਮੈਂ ਜ਼ਰੂਰ ਆਵਾਂਗੀ ਅਤੇ ਤੁਹਾਡੀ ਦੇਖਭਾਲ ਕਰਾਂਗੀ। ਜੇ ਮੈਂ ਤੁਹਾਨੂੰ ਖ਼ੁਸ਼ ਰੱਖ ਸਕਾਂ ਤਾਂ ਸ਼ਾਮ ਖ਼ੁਸ਼ ਹੋਣਗੇ। ਉਹ ਸੋਚਦੇ ਨੇ ਕਿ ਤੁਸੀਂ ਬਹੁਤ ਬੇਸਹਾਰਾ ਵਿਅਕਤੀ ਅਤੇ ਚੰਗੇ ਦੋਸਤ ਹੋ।"

ਹੈਰਾਨੀ ਦੀ ਗੱਲ ਹੈ ਕਿ ਇਹੀ ਲਕਸ਼ਮੀ ਮੈਨੂੰ ਸਾਂਤਾਕਰੂਜ਼ ਹਵਾਈ ਅੱਡੇ ਉਤੇ ਅਲਵਿਦਾ ਕਹਿਣ ਆਈ। ਮੇਰੀ ਭਾਰਤੀ ਤੀਰਥਯਾਤਰਾ ਖ਼ਤਮ ਹੋ ਗਈ ਸੀ।

ਮਾਦਲੇਨ ਨਵੇਂ ਮਕਾਨ ਵਿੱਚ ਚਲੀ ਗਈ ਸੀ। "ਮੈਂ ਦੁਬਾਰਾ ਕਦੀ ਵੀ ਭਿਲਾ ਸਿਆਂਤ-ਆਨ 'ਚ ਨਹੀਂ ਰਹਿ ਸਕਦੀ ਸੀ," ਉਸਨੇ ਮੈਨੂੰ ਲਿਖਿਆ ਸੀ। ਨਵੇਂ ਮਕਾਨ ਦਾ ਨਾਂ ਭਿਲਾ ਲੇ-ਰੇਸ਼ੇ ਸੀ ਕਿਉਂਕਿ ਢਾਲਵੇਂ ਬਾਗ਼ ਵਿੱਚ ਸਫੇਦ ਅਤੇ ਭੂਰੀਆਂ ਚੱਟਾਨਾਂ ਖਿਲਰੀਆਂ ਪਈਆਂ ਸਨ। ਇਹ ਮਕਾਨ ਸ਼ਹਿਰ ਤੋਂ ਰਤਾ ਦੂਰ ਹੀ ਸੀ ਅਤੇ ਪਹਿਲੇ ਨਾਲੋਂ ਕੁਝ ਛੋਟਾ ਸੀ ਪਰੰਤੂ ਦਰਵਾਜ਼ੇ ਤਕ ਪੌੜੀ-ਦਰ-ਪੌੜੀ ਲੱਗੇ ਹੋਏ ਜ਼ੈਤੂਨ ਦੇ ਰੁੱਖ ਮਕਾਨ ਨੂੰ ਇਕਾਂਤ ਅਤੇ ਤਿਆਗਿਆ ਹੋਇਆ ਬਣਾਉਂਦੇ ਸਨ। ਦੂਰ ਤੁਸੀਂ ਕੇਵਲ ਆਲਪੀਈ ਵੇਖ ਸਕਦੇ ਸੀ ਜਾਂ ਕਾਮਾਰਗ ਉਤੇ ਕਿਧਰੇ ਸੂਰਜ। ਮਾਦਲੇਨ ਨੇ ਮਕਾਨ ਬਾਰੇ ਉਵੇਂ ਹੀ ਨਿਰਣਾ ਲਿਆ ਸੀ ਜਿਵੇਂ ਆਪਣੀ ਜਿੰਦਗੀ ਬਾਰੇ। "ਹੁਣ ਮੇਰੇ ਭਾਰਤ ਜਾਣ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ," ਉਸਨੇ ਲਿਖਿਆ ਸੀ ਅਤੇ ਮੈਂ ਕਦੇ ਨਾ ਪੁੱਛਿਆ ਕਿ ਕਿਉਂ।

ਰਚਿਤ ਅਤੇ ਉਚਰੀ ਧੁਨੀ ਦੇ ਮੁਕਾਬਲੇ ਅਣਕਹੀ ਧੁਨੀ ਕਿੰਨੀ ਸਹੀ ਹੁੰਦੀ ਹੈ। ਕੇਵਲ ਪੂਰਨ ਵਿਅਕਤੀਆਂ, ਦੇਵਤਿਆਂ ਨੂੰ ਹੀ ਸ਼ਬਦਾਂ ਦੀ ਵਰਤੋਂ ਕਰਨੀ ਚਾਹੀਦੀ ਹੈ ਅਤੇ ਵਾਕ ਨੂੰ ਅਸਲ ਵਿੱਚ ਜਾਦੂਮਈ ਬਣਾਉਣਾ ਚਾਹੀਦਾ ਹੈ। ਕਿਉਂਕਿ ਵਾਕ ਧੁਨੀ ਹੈ, ਧੁਨੀ ਥਰਕਣ ਹੈ ਅਤੇ ਥਰਕਣ ਹੀ ਸਿਰਜਣਾ ਹੈ। ਸਿਰਜਣਾ ਕਰਦੇ ਹੋਏ ਅਸੀਂ ਇਹ ਜਾਣ ਲੈਂਦੇ ਹਾਂ ਕਿ ਸਿਰਜਣਹਾਰ ਕੀ ਹੈ ਅਤੇ ਆਪਣੇ ਲਈ ਸਿਰਜਣਹਾਰ ਦਾ ਦਾਅਵਾ ਕਰਨਾ ਅਸਲ ਵਿੱਚ ਪਰਮਾਰਥ-ਸੱਤ ਪ੍ਰਤੀ ਪਾਪ ਕਰਨਾ ਹੈ। ਖ਼ਾਮੋਸ਼ੀ ਸੁਨਹਿਰੀ ਹੈ, ਯੂਰਪੀ ਲੋਕ ਕਹਿੰਦੇ ਹਨ। ਨਹੀਂ, ਖਾਮੋਸ਼ੀ ਸੱਚ ਹੈ। 'ਮੌਨਵਾਕਯਾ ਪ੍ਰਕਥਿਤ ਪਰਬ੍ਰਹਮ ਤੱਤਵਮ,' ਸ੍ਰੀ ਸ਼ੰਕਰ ਨੇ ਕਿਹਾ ਸੀ। "ਸੱਚ ਦਾ ਪ੍ਰਕਾਸ਼ਨ ਹੀ ਮੌਨ ਸ਼ਬਦ ਦੀ ਸ਼ਬਦਾਵਲੀ ਹੈ।"

ਜਿਸ ਦਿਨ ਮੈਂ ਪਹੁੰਚਿਆ ਉਹ ਬੜਾ ਮਨਹੂਸ ਦਿਨ ਸੀ। ਮੈਨੂੰ ਯਾਦ ਹੈ- ਉਸ ਦਿਨ 17 ਅਕਤੂਬਰ ਸੀ ਅਤੇ ਸਮੁੰਦਰ ਵਿੱਚ ਪਾਣੀ ਦੀਆਂ ਲਹਿਰਾਂ ਕੁਝ ਜ਼ਿਆਦਾ ਹੀ ਉਛਲ ਰਹੀਆਂ ਸਨ ਜਿਸ ਕਰਕੇ ਕੈਸਿਸ ਬੀਚ ਉਤੇ ਇੱਕ ਘੋੜਾ, ਉਸਦਾ ਸਵਾਰ ਅਤੇ ਦੋ ਨਹਾਉਣ ਵਾਲੇ ਉਸ ਵਿੱਚ ਵਹਿ ਗਏ ਸਨ। ਸਾਡਾ ਜਹਾਜ਼ ਤਿੰਨ ਘੰਟੇ ਲੇਟ ਸੀ— ਭੂਮਧਸਾਗਰੀ ਹਵਾਵਾਂ ਵਿੱਚ ਆਈ ਤਬਦੀਲੀ ਕਰਕੇ— ਹਵਾਈ ਅੱਡੇ ਉਤੇ ਹੈਨਰੀ ਵੀ ਨਹੀਂ ਸੀ। ਹਰ ਥਾਂ ਜੀਵਨ ਬਦਲ ਗਿਆ ਸੀ। ਮੈਂ ਮਾਰਸੇਲ ਤਕ ਬੱਸ ਵਿੱਚ ਗਿਆ ਅਤੇ ਉਥੋਂ ਏਕਸ ਲਈ ਟੈਕਸੀ ਲਈ। ਦੁਪਹਿਰ ਨੂੰ ਮੌਸਮ ਪ੍ਰਾਰਥਨਾ ਵਾਂਗ ਸਾਫ਼ ਸੀ ਅਤੇ ਪਹਾੜੀਆਂ ਉਪਰ ਪਤਝੜ ਦੀ ਖ਼ੁਸ਼ਹਾਲੀ ਫੈਲੀ ਹੋਈ ਸੀ। ਜਦੋਂ ਮੈਂ ਪਹੁੰਚਿਆ ਤਾਂ ਮਾਦਲੇਨ ਖ਼ਤ ਲਿਖ ਰਹੀ ਸੀ। ਉਹ ਸ਼ਾਂਤ, ਤਰੋਤਾਜ਼ਾ ਅਤੇ ਵੱਡੀ-ਵੱਡੀ ਲੱਗ ਰਹੀ ਸੀ। ਇਹ ਸਹੀ ਸੀ ਕਿ ਉਹ ਕੁਝ ਮੋਟੀ ਹੋ ਗਈ ਸੀ। ਉਹ ਬਾਗ਼

ਦੀਆਂ ਪੌੜੀਆਂ ਰਾਹੀਂ ਮੇਰੇ ਬੈਗ ਉਪਰ ਲੈ ਗਈ। ਉਸਨੇ ਅੱਛਾ ਮਕਾਨ ਲਿਆ ਸੀ, ਮੈਂ ਸੋਚਿਆ, ਜਦੋਂ ਉਹ ਮੈਨੂੰ ਮੇਰੇ ਨਵੇਂ ਕਮਰੇ ਵਿੱਚ ਲੈ ਗਈ। ਮੇਰੀਆਂ ਕਿਤਾਬਾਂ ਸਲੀਕੇ ਨਾਲ ਲਗਾਈਆਂ ਹੋਈਆਂ ਸਨ ਅਤੇ ਮੇਰਾ ਵੱਡਾ ਮੇਜ਼ ਖਿੜਕੀ ਦੇ ਨਾਲ ਲਗਾਇਆ ਹੋਇਆ ਸੀ। ਉਸਨੇ ਅਗਰਬਤੀ ਜਗਾਈ ਹੋਈ ਸੀ ਕਿਉਂਕਿ ਜਿਉਂ ਹੀ ਮੈਂ ਅੰਦਰ ਦਾਖ਼ਲ ਹੋਇਆ ਮੈਨੂੰ ਉਸਦੀ ਖੁਸ਼ਬੋ ਆਈ। ਮੇਰੇ ਦੀਵਾਨ ਦੇ ਨਾਲ ਵਾਲੀ ਕੰਧ ਉਤੇ ਮਾਂ ਦੀ ਤਸਵੀਰ ਟੰਗੀ ਸੀ।

"ਰਾਮ, ਛੇਤੀ ਨਾਲ ਨਹਾ ਲਓ। ਮੈਂ ਤੁਹਾਨੂੰ ਹੁਣੇ ਖਾਣਾ ਦੇ ਦਿਆਂਗੀ।" ਉਸਦੀ ਆਵਾਜ਼ ਕੋਮਲ, ਸਹਿਜ ਅਤੇ ਵਿਚਿੱਤਰ ਸੀ। ਇਸ ਵਾਰ ਮੈਂ ਆਪਣੇ ਬਕਸੇ ਫਟਾਫਟ ਖੋਲ੍ਹੇ, ਆਪਣੇ ਕੱਪੜੇ ਕੱਢੇ ਅਤੇ ਗ਼ੁਸਲਖ਼ਾਨੇ ਵਿੱਚ ਚਲਾ ਗਿਆ। "ਇਹ ਗੀਜ਼ਰ ਵੀ ਬਹੁਤ ਮਜ਼ੇਦਾਰ ਏ; ਆਪਣੀ ਮਰਜ਼ੀ ਨਾਲ ਹੀ ਚੱਲਦਾ ਏ," ਉਸਨੇ ਦੱਸਿਆ ਅਤੇ ਪਾਣੀ ਦੀ ਟੂਟੀ ਖੋਲ੍ਹ ਦਿੱਤੀ। "ਜਦੋਂ ਅੰਦਰ ਵੜ ਜਾਓ ਤਾਂ ਯਾਦ ਨਾਲ ਗੈਸ ਬੰਦ ਕਰ ਦੇਣਾ, ਨਹੀਂ ਤਾਂ ਇਹ ਫੈਲ ਜਾਏਗੀ ਤੇ ਤੁਹਾਨੂੰ ਰੀਂਗ ਕੇ ਗ਼ੁਸਲਖ਼ਾਨੇ ਵਿੱਚੋਂ ਬਾਹਰ ਨਿਕਲਣਾ ਪਵੇਗਾ, ਜਿਵੇਂ ਇੱਕ ਰਾਤ ਮੈਂ ਕੀਤਾ ਸੀ। ਸਾਨੂੰ ਪਲੰਬਰ ਨੂੰ ਬੁਲਾਉਣਾ ਪਵੇਗਾ," ਉਸਨੇ ਗੱਲ ਪੂਰੀ ਕੀਤੀ ਅਤੇ ਵਾਪਸ ਰਸੋਈ ਵਿੱਚ ਚਲੀ ਗਈ।

ਮੈਂ ਏਨਾ ਥੱਕਾ ਹੋਇਆ ਸੀ ਕਿ ਕੁਝ ਵੀ ਨਹੀਂ ਸੋਚ ਸਕਦਾ ਸੀ, ਇਸਲਈ ਟੱਬ ਵਿੱਚ ਵੜ ਗਿਆ। ਜਦੋਂ ਮੈਂ ਬਾਹਰ ਨਿਕਲਿਆ ਤਾਂ ਹੈਰਾਨੀਜਨਕ ਰੂਪ ਨਾਲ ਤਰੋਤਾਜ਼ਾ ਲੱਗ ਰਿਹਾ ਸੀ। ਸ਼ਾਮ ਠੰਡੀ ਸੀ ਅਤੇ ਮੈਂ ਆਪਣੇ ਆਪਨੂੰ ਜਵਾਨ ਅਤੇ ਸਬੂਤਾ ਮਹਿਸੂਸ ਕੀਤਾ। ਮੇਰਾ ਸਾਹ ਘੱਟ ਭਾਰੀ ਮਹਿਸੂਸ ਹੋ ਰਿਹਾ ਸੀ। ਮੈਂ ਘਰ ਵਾਪਸ ਆਇਆ ਸੀ।

ਇਸ ਮਕਾਨ ਵਿੱਚ ਇੱਕ ਡਾਇਨਿੰਗ-ਰੂਮ ਸੀ। ਇਹ ਹੇਠਲੀ ਮੰਜ਼ਲ ਵਿੱਚ ਸੀ ਅਤੇ ਬਾਗ਼ ਵੱਲ ਖੁੱਲ੍ਹਦਾ ਸੀ ਤੇ ਉਥੋਂ ਤੁਸੀਂ ਗਰਮੀਆਂ ਵਿੱਚ ਬੀਡਿਆਂ ਦੀ ਆਵਾਜ਼ ਸੁਣ ਸਕਦੇ ਸੀ ਅਤੇ ਜ਼ੈਤੂਨ ਦੇ ਰੁੱਖਾਂ ਵਿੱਚ ਜੁਗਨੂਆਂ ਨੂੰ ਵੇਖ ਸਕਦੇ ਸੀ। ਇੱਕ ਕੋਨੇ ਵਿੱਚ ਰਸੋਈ ਸੀ ਅਤੇ ਮੈਂ ਫਿਰ ਚੌਲਾਂ ਅਤੇ ਟਮਾਟਰਾਂ ਦੀ ਮਹਿਕ ਸੁੰਘ ਸਕਦਾ ਸੀ। ਹਮੇਸ਼ਾ ਵਾਂਗ ਇਹ ਰਿਸੋਟੋ ਹੀ ਸੀ ਪਰ ਥੋੜ੍ਹਾ ਬਦਲਿਆ ਹੋਇਆ; ਇਸ ਵਾਰ ਉਸਨੇ ਇਸ ਵਿੱਚ ਕੜ੍ਹੀ-ਪਾਊਡਰ ਪਾਇਆ ਸੀ।

"ਮੈਂ ਸੋਚਿਆ ਕੁਝ ਦਿਨ ਤਕ ਤੁਹਾਨੂੰ ਮਸਾਲੇਦਾਰ ਭੋਜਨ ਅੱਛਾ ਲੱਗੇਗਾ," ਉਸਨੇ ਕਿਹਾ, "ਤੁਹਾਡੇ ਲਈ ਖਾਣਾ ਬਣਾਉਣਾ ਮੈਂ ਨਹੀਂ ਜਾਣ ਸਕੀ – ਨਾ ਕਦੇਂ ਜਾਣ ਸਕਾਂਗੀ।"

ਮੇਜ਼ ਲਗਾ ਦਿੱਤਾ ਗਿਆ ਅਤੇ ਉਹ ਖਾਣਾ ਲੈ ਆਈ। ਉਹੀ ਸਾੱਸਪੈਨ ਸੀ – ਲੱਕੜੀ ਦੇ ਸੜੇ ਹੋਏ ਹੈਂਡਲ ਵਾਲਾ। ਉਹੀ ਤਿਕੋਨੇ-ਚੌਰਸ ਟੁਕੜੇ ਵਾਲਾ ਮੋਮਜਾਮਾ ਅਤੇ ਮੁੜਿਆ ਹੋਇਆ ਕਾਂਟਾ ਜਿਸਦਾ ਇੱਕ ਦੰਦ ਟੁੱਟਾ ਹੋਇਆ ਸੀ। ਮੈਂ ਅਚਾਨਕ ਧਿਆਨ ਦਿੱਤਾ ਕਿ ਮੇਜ਼ ਉਪਰ ਕੇਵਲ ਇੱਕ ਹੀ ਪਲੇਟ ਸੀ। ਮੈਂ ਉਠਿਆ ਅਤੇ ਦੂਜੀ ਪਲੇਟ ਲੈ ਆਇਆ। ਇਸ ਦੌਰਾਨ ਮਾਦਲੇਨ ਨੇ ਮੇਜ਼ ਉਪਰ ਖਾਣਾ ਰੱਖਿਆ ਅਤੇ ਕਹਿਣ ਲੱਗੀ :

"ਰਾਮ, ਤੁਸੀਂ ਬੁਰਾ ਤਾਂ ਨਹੀਂ ਮਨਾਓਗੇ ਜੇ ਮੈਂ ਖਾਣਾ ਨਾ ਖਾਵਾਂ ? ਅੱਜ ਸ਼ੁਕਲਪਕਸ਼ ਦੀ ਅਸ਼ਟਮੀ ਹੈ ਤੇ ਮੈਂ ਵਰਤ ਰੱਖਿਆ ਹੈ। ਮੈਂ ਇੱਕ ਚੰਗੀ ਬੋਧੀ ਬਣਨ ਜਾ ਰਹੀ ਹਾਂ।" ਉਹ ਬੜੀ ਸ਼ਾਂਤੀ ਨਾਲ, ਬਿਨਾਂ ਕਿਸੇ ਨਾਟਕੀ ਅੰਦਾਜ਼ ਦੇ ਬੋਲੀ। "ਵਿਚਾਰੇ ਬਾਲਕ," ਉਹ ਬੋਲਦੀ ਗਈ, "ਏਨੀ ਲੰਮੀ ਯਾਤਰਾ ਪਿੱਛੋਂ ਤੁਹਾਨੂੰ ਭੁੱਖ ਲੱਗ ਗਈ ਹੋਵੇਗੀ। ਰਾਮ, ਜੋ ਚਾਹੀਦਾ ਹੋਵੇ, ਆਪਣੇ ਆਪ ਲੈ ਲੈਣਾ। ਮੈਂ ਜ਼ਰਾ ਡਾਕਖ਼ਾਨੇ ਤੋਂ ਹੋ ਆਵਾਂ। ਮੈਂ ਆਖ਼ਰੀ ਡਾਕ ਨਿਕਲਣ ਤੋਂ ਪਹਿਲਾਂ-ਪਹਿਲਾਂ ਇਹ ਚਿੱਠੀ ਡਾਕੇ ਪਾ ਆਵਾਂ : ਇਹ ਤਾਂਤ ਜ਼ੁਬਿ ਲਈ ਏ।"

ਉਹ ਆਪਣੇ ਕਮਰੇ ਵਿੱਚ ਗਈ ਅਤੇ ਫਿਰ ਪੌੜੀਆਂ ਉਤਰ ਕੇ ਬਗ਼ੀਚੇ ਵਿੱਚ ਚਲੀ ਗਈ। ਸ਼ਾਮ ਬਹੁਤ ਹੀ ਖ਼ੂਬਸੂਰਤ ਅਤੇ ਵਿਸ਼ਾਲ ਸੀ ਅਤੇ ਮੇਰੇ ਉਪਰ ਤਾਰਿਆਂ ਦਾ ਝੁੰਡ ਸੀ। ਜ਼ੈਤੂਨ ਦੇ ਰੁੱਖ ਸਮੁੰਦਰ ਵੱਲੋਂ ਆਉਣ ਵਾਲੀ ਦੱਖਣੀ-ਪੱਛਮੀ ਹਵਾ ਨਾਲ ਹਿਲ ਰਹੇ ਸਨ। ਦਰਵਾਜ਼ੇ ਦੇ ਕੋਲ ਵਾਲਾ ਸਰੂ ਦਾ ਰੁੱਖ ਮੁਕਤੀਦਾਤਾ ਵਾਂਗ ਸਿੱਧਾ ਖੜਾ ਸੀ। ਸ਼ਾਮ ਦੇ ਵਾਤਾਵਰਨ ਵਿੱਚ ਪੰਛੀਆਂ, ਭੇਡਾਂ ਅਤੇ ਬੱਚਿਆਂ ਦੀਆਂ ਆਵਾਜ਼ਾਂ ਗੂੰਜ ਰਹੀਆਂ ਸਨ। ਦੂਸਰੇ ਪਾਸੇ ਬਹੁਤ ਦੂਰ ਪਹਾੜੀਆਂ ਉਪਰ ਖ਼ਾਮੋਸ਼ੀ ਪਸਰੀ ਪਈ ਸੀ।

ਮੈਂ ਬੈਠ ਗਿਆ ਅਤੇ ਖਾਣਾ ਖਾਣ ਲੱਗਾ। ਮੈਂ ਖਾਣੇ ਵੱਲ ਧਿਆਨ ਦਿੱਤਾ ਅਤੇ ਸਵੀਕਾਰ ਕੀਤਾ ਕਿ ਮੈਨੂੰ ਭੋਜਨ ਖਾਣਾ ਚਾਹੀਦਾ ਸੀ। ਭੋਜਨ ਖਾਣ ਲਈ ਹੀ ਤਾਂ ਬਣਿਆ ਹੈ; ਨਿਰਸੰਦੇਹ ਖਾਣ ਲਈ ਹੀ : "ਓਮ ਅਦਾਮ, ਓਮ ਬਿਆਮ, ਓਮ ਦੇਵੋ ਵਰੁਣਹ, ਪ੍ਰਜਾਪਤੀ, ਸਵੀਹੱਨਮ ਇਹਰਤ, ਅੰਨ-ਪੀਤੇ, ਅੱਨਮ ਇਹਾਰ, ਆਹਾਰ, ਓਮ ਇੱਤ," ਛਾਨਦੋਗਯ ਉਪਨਿਸ਼ਦ ਵਿੱਚ ਕਿਹਾ ਗਿਆ ਹੈ। ਪਰ ਫੇਫੜਿਆਂ ਦਾ ਵੀ ਆਪਣਾ ਸੁਭਾਅ ਹੁੰਦਾ ਹੈ। ਅਚਾਨਕ ਮੈਨੂੰ ਸਾਹ ਲੈਣ ਵਿੱਚ ਤਕਲੀਫ਼ ਹੋਣ ਲੱਗੀ। ਮੈਂ ਅਸਧਾਰਨ ਦਿਖਣ ਦੀ ਕੋਸ਼ਿਸ਼ ਬੰਦ ਕਰ ਦਿੱਤੀ। ਮੈਂ ਕੇਵਲ ਸਧਾਰਨ ਰਾਮਾਸਵਾਮੀ ਸ਼੍ਰੀ, ਏਕਸ ਦੇ ਲਿਸੇ ਦਯ ਜਿਊਨਸ ਫਿਲੇਸ ਵਿਖੇ ਇਤਿਹਾਸ ਪੜ੍ਹਾਉਣ ਵਾਲੀ ਮਾਦਲੇਨ ਦਾ ਪਤੀ। ਕਿਧਰੇ ਕੋਈ ਅਜੀਬ ਗੱਲ ਨਹੀਂ ਸੀ। ਮੈਂ ਭਾਰਤ ਤੋਂ ਘਰ ਆਇਆ ਸੀ ਅਤੇ ਇਸ ਨਾਲ ਧਰਤੀ, ਹਵਾ, ਜ਼ੈਤੂਨ ਦੇ ਰੁੱਖਾਂ ਜਾਂ ਤਾਰਾਂ ਨੂੰ ਕੋਈ ਫ਼ਰਕ ਨਹੀਂ ਸੀ ਪੈਂਦਾ ਕਿ ਮੈਂ ਪੈਰਿਸ ਜਾਂ ਲੰਦਨ ਦੀ ਬਜਾਇ ਭਾਰਤ ਤੋਂ ਆਇਆ ਸੀ। ਇਹ ਸੱਚ ਹੈ ਕਿ ਸਮਾਂ ਘੜੀ ਵਿਚਲੇ ਘੰਟਿਆਂ ਦੇ ਰੂਪ ਵਿੱਚ, ਗਿਣੇ ਜਾਣ ਵਾਲੇ ਦਿਨਾਂ ਦੇ ਰੂਪ ਵਿੱਚ, ਇਥੋਂ ਤਕ ਕਿ ਰਸੋਈ ਵਿੱਚ ਟੰਗੇ ਕੈਲੰਡਰ ਦੇ ਰੂਪ ਵਿੱਚ ਵੀ ਮੌਜੂਦ ਹੈ - ਮਾਰਚ, ਅਪ੍ਰੈਲ ਆਦਿ ਤੋਂ ਅਕਤੂਬਰ ਤਕ। ਜਾਣਦੇ ਹੋ ਕਿ ਫੇਫੜੇ ਖ਼ਰਾਬ ਹੋ ਸਕਦੇ ਹਨ, ਇਸ ਲਈ ਭਾਰਤ ਵਿੱਚ ਰੁਕਣਾ ਪਿਆ ਸੀ। ਪਰੰਤੂ ਮਾਦਲੇਨ ਤਾਂ ਮਾਦਲੇਨ ਹੀ ਹੈ, ਉਹੀ ਮਾਦਲੇਨ।

"ਆਹ, ਮੈਨੂੰ ਉਮੀਦ ਏ ਕਿ ਤੁਸੀਂ ਏਨੇ ਬੇਵਕੂਫ਼ ਨਹੀਂ ਹੋ ਕਿ ਭੁੱਲ ਜਾਂਦੇ ਕਿ ਮੈਂ ਪਨੀਰ ਰਸੋਈ 'ਚ ਛੱਡ ਦੇਆਂਗੀ। ਓਹ ਰਾਮ।" ਉਸਨੇ ਇੱਕ ਬੱਚੇ ਵਾਂਗ ਕਿਹਾ, "ਓਹ, ਤੁਸੀਂ ਹਾਲੇ ਵੀ ਪਹਿਲਾਂ ਵਾਂਗ ਮੂਰਖ ਹੀ ਹੋ।" ਉਸਨੇ ਵਧੀਆ ਭੋਜਨ ਅਤੇ

ਗਿਰੀਆਂ ਮੇਰੇ ਵੱਲ ਸਰਕਾਈਆਂ। "ਤੁਹਾਨੂੰ ਹੋਰ ਮਜ਼ਬੂਤ ਹੋਣਾ ਚਾਹੀਦਾ ਏ। ਹੁਣ ਮੈਂ ਤੁਹਾਨੂੰ ਚੰਗੀ ਤਰ੍ਹਾਂ ਵੇਖ ਲਵਾਂ। ਇਹ ਸ਼ਾਇਦ ਕੋਡਈਕਨਾਲ 'ਚ ਰਹਿਣ ਕਰਕੇ ਏ ਕਿ ਜਦੋਂ ਤੁਸੀਂ ਪਿਛਲੀ ਵਾਰ ਭਾਰਤ ਆਏ ਸੀ, ਉਸਤੋਂ ਘੱਟ ਕਾਲੇ ਲੱਗ ਰਹੇ ਹੋ।" ਮੈਂ ਉਸਨੂੰ ਐਕਸ-ਰੇ ਅਤੇ ਖ਼ੂਨ ਪਰੀਖਣਾਂ ਬਾਰੇ ਦੱਸਿਆ। ਉਹ ਉਪਰ ਗਈ ਅਤੇ ਮੇਰੀਆਂ ਦਵਾਈਆਂ ਲੈ ਆਈ। "ਅੱਜ ਅਸੀਂ ਹਾਥੀ ਕੋਲ ਨਹੀਂ ਜਾਵਾਂਗੇ।" ਉਸਨੇ ਫ਼ੈਸਲਾ ਕੀਤਾ। "ਇਸ ਸਾਲ ਹੁਣ ਤੋਂ ਹੀ ਠੰਡ ਹੋ ਗਈ ਏ। ਆਓ, ਮੇਰੇ ਕਮਰੇ 'ਚ ਚੱਲੀਏ।"

ਉਸਦਾ ਕਮਰਾ ਮੇਰੇ ਕਮਰੇ ਨਾਲੋਂ ਛੋਟਾ ਸੀ ਪਰੰਤੂ ਮੇਰੇ ਕਮਰੇ ਵਾਂਗ ਹੀ ਬਗ਼ੀਚੇ ਵੱਲ ਖੁੱਲ੍ਹਦਾ ਸੀ। ਸਰੂ ਦਾ ਇੱਕ ਰੁੱਖ ਉਸਦੀ ਖਿੜਕੀ ਨੂੰ ਲਗਪਗ ਛੂਹ ਰਿਹਾ ਸੀ ਅਤੇ ਅਕਾਸ਼ ਵਿੱਚ ਤਾਰਿਆ ਵੱਲ ਵੇਖਦੇ ਹੋਏ ਉਸਦੇ ਪੱਤਿਆਂ ਨੂੰ ਪਲੋਸਿਆ ਜਾ ਸਕਦਾ ਸੀ।

"ਇਸ ਮਕਾਨ 'ਚ ਭਿਲਾ ਸਿਆਂਤ - ਆਨ ਵਾਂਗ ਕੇਂਦਰੀ ਤਾਪ-ਵਿਵਸਥਾ ਨਹੀਂ ਏ, ਪਰ ਵੇਖੋ ਇਥੇ ਅੰਗੀਠੀ ਕਿੰਨੀ ਸ਼ਾਨਦਾਰ ਏ। ਇਹ ਕਾਫ਼ੀ ਕਿਫ਼ਾਇਤੀ ਏ ਤੇ ਵੈਸੇ ਵੀ ਇਸ ਸਾਲ ਤੁਸੀਂ ਪੈਰਿਸ ਅਤੇ ਲੰਦਨ 'ਚ ਵਧੇਰੇ ਰਹੋਗੇ। ਮੇਰੇ ਲਈ, ਲਾ-ਸ਼ਾਰਾਂਤ ਤੋਂ ਆਉਣ ਵਾਲੀ ਲਈ, ਇਹ ਕਾਫ਼ੀ ਏ।"

ਮੈਂ ਕਮਰੇ ਨੂੰ ਵੇਖਿਆ। ਕੰਧਾਂ ਪੀਲੇ-ਭੂਰੇ ਰੰਗ ਦੀਆਂ ਸਨ ਅਤੇ ਉਸਦੇ ਬਿਸਤਰੇ ਦੇ ਕੋਲ ਮੇਜ਼ ਉਤੇ ਖਮੇਰ ਬੁੱਧ ਦਾ ਵੱਡਾ ਸਾਰਾ ਸਿਰ ਰੱਖਿਆ ਸੀ।

"ਮੈਂ ਇਸਨੂੰ ਮੁਸੀ ਗਿਮੇ ਤੋਂ ਮੰਗਵਾਇਆ ਸੀ। ਕੀ ਇਹ ਸੁੰਦਰ ਨਹੀਂ ਏ ?" ਕੰਧਾਂ ਉਪਰ ਬੁੱਧ ਦੇ ਅਨੇਕਾਂ ਸਿਰ ਲੱਗੇ ਹੋਏ ਸਨ, ਖ਼ਾਸ ਕਰਕੇ ਹੱਦਾਂ ਤੋਂ ਆਇਆ ਹੋਇਆ ਯੂਨਾਨੀ ਬੁੱਧ। ਉਸਦੇ ਕੋਲ ਇੱਕ ਤੰਕਾ ਵੀ ਸੀ ਜਿਸ ਵਿੱਚ ਭਿਆਨਕ ਸਿਰ, ਸ਼ੇਰਾਂ ਦੀਆਂ ਬਾਹਵਾਂ ਅਤੇ ਮੱਝਾਂ ਦੇ ਪੈਰਾਂ ਵਾਲੇ ਰਾਖਸ਼ ਸਨ, ਧਿਆਨ-ਬੱਧ ਅਤੇ ਕਮਲ ਦੇ ਫੁੱਲ ਅਤੇ ਉਸਦੇ ਵਿਚਕਾਰ ਨੀਲੇ ਹਿੱਸੇ ਉਪਰ ਬਿਰਾਜਮਾਨ ਸਮੁੰਦਰ ਵਾਂਗ ਸ਼ਾਂਤ ਬੋਧੀਸਤੱਵ।

"ਚਾਚਾ ਚਾਰਲਸ ਨੇ ਪੈਰਿਸ ਤੋਂ ਮੇਰੇ ਲਈ ਖ਼ਰੀਦਿਆ ਸੀ," ਉਸਨੇ ਦੱਸਿਆ, "ਹੁਣ ਮੈਂ ਇਥੇ ਹੀ ਸੌਂਦੀ ਅਤੇ ਸਾਧਨਾ ਕਰਦੀ ਹਾਂ। ਤੁਸੀਂ ਆਪਣੇ ਵੱਖਰੇ ਕਮਰੇ ਨੂੰ ਬੁਰਾ ਤਾਂ ਨਹੀਂ ਮਨਾਓਗੇ ? ਉਥੇ ਤੁਸੀਂ ਕੰਮ ਵੀ ਬਿਹਤਰ ਕਰ ਸਕਦੇ ਹੋ।"

ਅਸੀਂ ਸਰੋਜਾ ਦੇ ਵਿਆਹ, ਹੈਦਰਾਬਾਦ ਅਤੇ ਮੇਰੇ ਕੰਮ ਬਾਰੇ ਗੱਲਾਂ ਕੀਤੀਆਂ।

"ਸਾਡਾ ਇਹ ਠੰਡਾ ਦੇਸ਼ ਠੀਕ ਨਹੀਂ। ਮੈਨੂੰ ਖ਼ੁਸ਼ੀ ਏ ਕਿ ਉਥੇ ਤੁਹਾਨੂੰ ਨੌਕਰੀ ਮਿਲ ਜਾਣੀ ਏ। ਤੁਹਾਨੂੰ ਇਸ ਸਾਲ ਆਪਣਾ ਥੀਸਿਸ ਪੂਰਾ ਕਰ ਲੈਣਾ ਚਾਹੀਦਾ ਏ। ਹੁਣ ਕਿਉਂਕਿ ਘਰ ਛੋਟਾ ਏ ਤੇ ਸਾਰਿਆਂ ਤੋਂ ਦੂਰ ਵੀ ਏ, ਮੈਂ ਤੁਹਾਡੀ ਮਦਦ ਕਰਾਂਗੀ।"

ਮੈਂ ਕੈਥਰੀਨ ਬਾਰੇ ਪੁੱਛਿਆ।

"ਉਹ ਗੁਲਾਬ ਵਾਂਗ ਖਿੜ ਰਹੀ ਏ ਤੇ ਉਸਨੂੰ ਵੇਖ ਕੇ ਇਹ ਜਾਣਿਆ ਜਾ ਸਕਦਾ

ਏ ਕਿ ਖ਼ੁਸ਼ੀ ਸੰਭਵ ਏ। ਜਾਰਜੇਜ਼ ਤਾਂ ਜਿਵੇਂ ਉਸਦੀ ਪੂਜਾ ਕਰਦਾ ਏ ਤੇ ਤੁਸੀਂ ਸੋਚ ਵੀ ਨਹੀਂ ਸਕਦੇ ਕਿ ਉਹ ਸਕੂਲੀ ਲੜਕੇ ਵਰਗਾ ਹੋ ਗਿਆ ਏ। ਬੋਯਸ, ਰਊ ਮਿਸ਼ੇਲ-ਆਂਜ ਦੇ ਕੋਲ ਉਹਨਾਂ ਦਾ ਖ਼ੂਬਸੂਰਤ ਫ਼ਲੈਟ ਏ, 'ਦੋ ਕਮਰਿਆਂ ਦਾ ਫ਼ਲੈਟ, ਰਸੋਈ ਅਤੇ ਗ਼ੁਸਲਖ਼ਾਨੇ ਸਹਿਤ।' ਵਿਚਾਰੇ ਜਾਰਜੇਜ ਨੂੰ ਲਈ-ਲਯ ਗੈਂਡ ਕੁਝ ਦੂਰ ਪੈਂਦਾ ਏ, ਪਰੰਤੂ ਚਾਚਾ ਚਾਰਲਸ ਨੇ ਉਹਨਾਂ ਨੂੰ ਇੱਕ ਛੋਟੀ ਮੌਰਿਸ ਖ਼ਰੀਦ ਦਿੱਤੀ ਏ - ਇਹ ਉਹਨਾਂ ਨੇ ਆਪਣੇ ਇੱਕ ਗਾਹਕ ਦੇ ਰਾਹੀਂ ਲਈ ਜਿਸਦਾ ਇੰਗਲੈਂਡ ਵਿੱਚ ਵਿਉਪਾਰ ਏ - ਤੇ ਕੈਥਰੀਨ ਹੀ ਏ ਜੋ ਆਪਣੇ ਪਤੀ ਨੂੰ ਲਾਇਸੀ ਲੈ ਜਾਂਦੀ ਏ। ਮੈਨੂੰ ਖ਼ੁਸ਼ੀ ਏ ਕਿ ਹੁਣ ਸਾਡੇ ਪਾਸ ਕਾਰ ਨਹੀਂ ਏ। ਇਹ ਤੁਹਾਡੇ ਫੇਫੜਿਆਂ ਲਈ ਠੀਕ ਨਹੀਂ ਅਤੇ ਮੈਂ ਏਨੀ ਕਮਜ਼ੋਰ ਹਾਂ ਕਿ ਕਾਰ ਨਹੀਂ ਚਲਾ ਸਕਦੀ। ਵੈਸੇ ਵੀ ਕਾਰ ਦੀ ਜ਼ਰੂਰਤ ਹੀ ਕੀ ਏ ? ਜਿੰਨਾ ਆਮਦਨ-ਕਰ ਘੱਟ ਹੋਵੇ ਉਨਾ ਚੰਗਾ।

"ਤੁਸੀਂ ਥੱਕੇ ਹੋਏ ਲੱਗਦੇ ਹੋ। ਮੈਂ ਤੁਹਾਡੇ ਲਈ ਗਰਮ ਪਾਣੀ ਦੀ ਬੋਤਲ ਲਿਆਉਂਦੀ ਹਾਂ - ਗਰਮ ਪਾਣੀ ਦੀ ਪਵਿੱਤਰ ਬੋਤਲ", ਉਹ ਹੱਸੀ, "ਤੇ ਹੁਣ ਤੁਹਾਡੇ ਲਈ ਸੌਂ ਜਾਣਾ ਠੀਕ ਏ। ਤੁਹਾਡੇ ਕਮਰੇ 'ਚ ਬਿਜਲੀ ਦਾ ਹੀਟਰ ਏ ਤੇ ਮੈਂ ਉਸਨੂੰ ਪੂਰੀ ਦੁਪਹਿਰ ਚਾਲੂ ਰੱਖਿਆ ਏ। ਜਾਓ, ਕੱਪੜੇ ਉਤਾਰ ਲਓ, ਰਾਮ," ਉਸਨੇ ਬੇਨਤੀਪੂਰਵਕ ਕਿਹਾ।

ਮੈਂ ਆਪਣੇ ਕਮਰੇ ਵਿੱਚ ਗਿਆ। ਆਪਣੀ ਮਾਂ ਦੀ ਤਸਵੀਰ ਵੇਖ ਕੇ ਮੇਰਾ ਮਨ ਏਨਾ ਭਰ ਗਿਆ ਕਿ ਮੇਰਾ ਰੋਣ ਨਿਕਲਣ ਹੀ ਵਾਲਾ ਸੀ ਪਰੰਤੂ ਮੈਂ ਆਪਣੀਆਂ ਅੱਖਾਂ ਨੂੰ ਸਾਵਧਾਨੀ ਨਾਲ ਪੂੰਝਿਆ, ਕੱਪੜੇ ਉਤਾਰੇ ਅਤੇ ਕਿਸੇ ਸਕੂਲੀ ਬੱਚੇ ਵਾਂਗ ਬਿਸਤਰੇ 'ਚ ਵੜ ਗਿਆ। ਮਾਦਲੇਨ ਮੇਰੇ ਲਈ ਗਰਮ ਪਾਣੀ ਦੀ ਬੋਤਲ ਲੈ ਆਈ, ਲੈਂਪ ਮੇਰੇ ਕੋਲ ਕਰ ਦਿੱਤੀ ਤਾਂ ਕਿ ਮੈਂ ਪੜ੍ਹ ਸਕਾਂ, 'ਜਰਨਲ ਆਫ ਦਿ ਹਿਸਟ੍ਰੀ ਆਫ ਰਿਲੀਜਨਜ਼' ਦੇ ਸਾਰੇ ਤਾਜ਼ੇ ਅੰਕ ਮੇਜ 'ਤੇ ਰੱਖ ਦਿੱਤੇ— ਉਸਨੇ ਮੇਰੇ ਕੰਮ ਦੇ ਲੇਖਾਂ ਉਤੇ ਨਿਸਾਨ ਵੀ ਲਗਾ ਦਿੱਤੇ ਸਨ— ਅਤੇ ਫਿਰ ਚਾਦਰ ਦੇ ਫੁੰਮਣਾਂ ਨਾਲ ਖੇਡਦੀ ਹੋਈ ਮੇਰੇ ਪੈਰਾਂ ਕੋਲ ਬੈਠ ਗਈ।

"ਹੁਣ ਮੈਂ ਲੇਜ਼ੋ ਤੋਂ ਚੀਨੀ ਅਤੇ ਤਿੱਬਤੀ ਭਾਸ਼ਾ ਸਿੱਖ ਰਹੀ ਹਾਂ। ਤਿੱਬਤੀ ਤਾਂ ਸੰਸਕ੍ਰਿਤ ਦਾ ਹੀ ਰੂਪ ਏ ਪਰੰਤੂ ਚੀਨੀ ਸਚਮੁੱਚ ਹੀ ਬਹੁਤ ਮੁਸ਼ਕਲ ਏ। ਮੈਂ ਚੀਨੀ-ਬੁੱਧਮਤ ਬਾਰੇ ਵੱਧ ਤੋਂ ਵੱਧ ਜਾਨਣਾ ਚਾਹੁੰਦੀ ਹਾਂ। ਇਸ ਤੋਂ ਇਲਾਵਾ ਕੁਝ ਉਤਮ ਬੋਧੀ ਗ੍ਰੰਥ, ਜਿਵੇਂ ਕਿ ਤੁਸੀਂ ਜਾਣਦੇ ਹੀ ਹੋ, ਹੁਣ ਪਾਲੀ ਵਿੱਚ ਨਹੀਂ ਮਿਲਦੇ - ਮੁਸਲਮਾਨਾਂ ਨੇ ਨਾਲੰਦਾ ਅਤੇ ਵਿਕ੍ਰਮਸ਼ਿਲਾ ਨੂੰ ਸਾੜ ਕੇ ਇਹਨਾਂ ਨੂੰ ਨਸ਼ਟ ਕਰ ਦਿੱਤਾ ਸੀ। ਬੁੱਧ ਧਰਮ ਦੀ ਬੌਧਿਕ-ਪ੍ਰਤਿਭਾ ਪੂਰੇ ਸੰਸਾਰ ਵਿੱਚ ਅਦੁੱਤੀ ਹੈ : ਇਹ ਆਧੁਨਿਕ ਯੁਗ ਦਾ ਧਰਮ ਏ। ਕੁਝ ਬੋਧ-ਗ੍ਰੰਥ ਆਲਡੂਅਸ ਹਕਸਲੇ ਦੇ ਨਾਵਲ ਵਰਗੇ ਲੱਗਦੇ ਹਨ- ਏਨੇ ਬੌਧਿਕ ਕਿ ਲਗਪਗ ਵਿਕ੍ਰਿਤ। ਕਿਸੇ ਯੂਰਪੀ ਲਈ ਸਚਾਈ ਤਾਂ ਹੀ ਦਿਲਕਸ਼ ਹੋ ਸਕਦੀ ਏ ਜਦੋਂ ਉਹ ਵਿਕ੍ਰਿਤ ਹੋਵੇ। ਤੁਹਾਡਾ ਡਾ. ਰੌਬਿਆਂ ਬੇਸੇਈਡਾਕ ਠੀਕ ਕਹਿੰਦਾ ਏ : ਕਿਉਂਕਿ ਅਸੀਂ ਰੱਬ ਨੂੰ ਸਵੀਕਾਰ ਨਾ ਕਰ ਸਕੇ, ਇਸ ਲਈ ਸਾਨੂੰ ਰੱਬ ਦੀ ਮਾਂ

ਦੀ ਕਾਢ ਕੱਢਣੀ ਪਈ, ਉਸਨੂੰ ਕੁਆਰੀ ਬਣਾਉਣਾ ਪਿਆ ਤੇ ਫਿਰ ਉਸਦੇ ਪੁੱਤਰ ਨੂੰ ਸਵੀਕਾਰ ਕਰ ਕੇ ਇਹ ਜਾਨਣਾ ਪਿਆ ਕਿ ਉਹ ਕਿਵੇਂ ਪੈਦਾ ਹੋਇਆ ਸੀ। ਇਸਦੇ ਮੁਕਾਬਲੇ ਬੁੱਧ ਦਾ ਜਨਮ ਕਿੰਨਾ ਸਰਲ ਅਤੇ ਸੁੰਦਰ ਹੈ। ਮਾਯਾਦੇਵੀ ਨੌਂ ਮਹੀਨਿਆਂ ਤੋਂ ਗਰਭਵਤੀ ਹੈ। ਉਹ ਆਪਣੀ ਮਾਂ ਦੇ ਘਰ ਜਾ ਰਹੀ ਹੈ। ਉਸਨੂੰ ਪ੍ਰਸੂਤੀ ਪੀੜਾਂ ਉਠਦੀਆਂ ਹਨ, ਉਹ ਰਾਹ ਵਿਚ ਰੁਕ ਜਾਂਦੀ ਹੈ, ਅਤੇ ਇੱਕ ਭਰ-ਜਵਾਨ ਅੰਬ ਦੇ ਰੁੱਖ ਦੀ ਟਹਿਣੀ ਨੂੰ ਫੜ ਲੈਂਦੀ ਹੈ ਅਤੇ ਸਧਾਰਨ ਸਰੀਰਕ-ਕ੍ਰਿਆ ਨਾਲ ਕਿਸੇ ਵੀ ਹੋਰ ਮਨੁੱਖ ਵਾਂਗ ਮਹਾਨ ਬੁੱਧ ਦਾ ਜਨਮ ਹੁੰਦਾ ਹੈ। ਸਾਧਾਰਨ ਹੋਣਾ ਸੰਪੂਰਨ ਹੋਣਾ ਹੈ," ਉਸਨੇ ਕਿਹਾ ਤੇ ਉਹ ਰੁਕ ਗਈ।

ਮੈਂ ਵੀ ਕਈ ਸਾਲਾਂ ਤੋਂ ਮੇਰੇ ਕੋਲ ਪਏ ਹਾਥੀ ਦੰਦ ਦੇ ਬਣੇ ਇਕ ਪੇਪਰ ਕਟਰ ਨਾਲ ਅਤੇ ਆਪਣੇ 'ਜਰਨਲ ਆਫ ਦਿ ਹਿਸਟਰੀ ਆਫ ਰਿਲੀਜਨਜ਼' ਨਾਲ ਖੇਡ ਰਿਹਾ ਸੀ।

"ਸ਼ਾਇਦ ਤੁਸੀਂ ਆਪਣੇ ਮੈਗਜ਼ੀਨ ਵੇਖਣਾ ਚਾਹੁੰਦੇ ਹੋ," ਉਸਨੇ ਉਠਦੇ ਹੋਏ ਕਿਹਾ। "ਕੱਲ੍ਹ ਤੋਂ ਕਾਰਜਕ੍ਰਮ ਵਿੱਚ ਕੁਝ ਤਬਦੀਲੀ ਹੈ। ਅੱਜਕੱਲ੍ਹ ਮੈਂ ਇੱਕ ਚੰਗੇ ਬੋਧੀ ਵਾਂਗ ਤੜਕੇ ਉਠ ਪੈਂਦੀ ਹਾਂ, ਨਹਾ-ਧੋ ਕੇ ਮੰਤਰਪਾਠ ਕਰਦੀ ਹਾਂ। ਮੇਰੇ ਬੁੱਧ ਦਿਆਲੂ ਹਨ : ਤੜਕੇ ਦੀ ਸਾਧਨਾ ਹੈਰਾਨੀਜਨਕ ਹੈ। ਮੈਂ ਇਸ ਸਭ ਬਾਰੇ ਤੁਹਾਨੂੰ ਕੱਲ੍ਹ ਦੱਸਾਂਗੀ।"

ਉਹ ਮੇਰੇ ਕੋਲ ਆਈ ਅਤੇ ਜਦੋਂ ਉਸਨੇ ਮੇਰੇ ਬਿਸਤਰੇ ਨੂੰ ਦਬਾਉਣ ਦੀ ਕੋਸ਼ਿਸ਼ ਕੀਤੀ ਤਾਂ ਮੈਂ ਉਸਦੇ ਰੇਸ਼ਮ ਵਰਗੇ ਵਾਲਾਂ ਉਪਰ ਹੱਥ ਰੱਖੇ। ਇਹ ਹਾਲੇ ਵੀ ਸੁਨਹਿਰੀ, ਸੱਚੇ ਅਤੇ ਮੇਰੇ ਆਪਣੇ ਸਨ। ਪਰ ਹੁਣ ਇਹਨਾਂ ਵਿੱਚ ਯੂ-ਡਿ-ਕਲੋਨ ਦੀ ਗੰਧ ਨਹੀਂ ਸੀ ਪਰ ਉਸਦੇ ਚਿਹਰੇ ਉਪਰ ਪਾਉਡਰ ਜਾਂ ਹਲਕੀ ਜਿਹੀ ਰੂਜ਼ ਵੀ ਨਹੀਂ ਸੀ, ਮੈਂ ਪਹਿਲੀ ਵਾਰ ਧਿਆਨ ਦਿੱਤਾ। ਮੈਂ ਆਪਣੇ ਆਪਨੂੰ ਬੇਸਹਾਰਾ ਮਹਿਸੂਸ ਕੀਤਾ ਅਤੇ ਆਪਣੀਆਂ ਲੱਤਾਂ ਦੂਜੇ ਪਾਸੇ, ਗਰਮ ਪਾਣੀ ਦੀ ਬੋਤਲ ਵੱਲ ਕਰ ਲਈਆਂ।

"ਸ਼ੁਭ ਰਾਤ, ਰਾਮ," ਉਸਨੇ ਦਰਵਾਜ਼ੇ ਕੋਲ ਜਾ ਕੇ ਕਿਹਾ, "ਤੇ ਚੰਗੀ ਤਰ੍ਹਾਂ ਸੌਣਾ। 'ਚਿੰਤਾ ਮਨ ਦੀ ਹੁੰਦੀ ਹੈ, 'ਬੋਧੀ-ਗ੍ਰੰਥਾਂ ਵਿੱਚ ਕਿਹਾ ਗਿਆ ਹੈ। ਚਿੰਤਾ ਨਾ ਕਰਨਾ, ਮੇਰੇ ਦੋਸਤ।"

ਮੈਂ ਪੇਪਰ-ਕਟਰ ਨਾਲ ਖੇਡਦਾ ਰਿਹਾ, ਖਿੜਕੀ ਕੋਲ ਗਿਆ, ਤਾਜ਼ੀ ਹਵਾ ਵਿੱਚ ਸਾਹ ਲੈਣ ਲਈ ਅਤੇ ਫਿਰ ਆਪਣੇ ਬਿਸਤਰੇ 'ਤੇ ਵਾਪਸ ਚਲਾ ਗਿਆ। ਸਾਰੀ ਰਾਤ ਮੈਂ ਸੁਪਨੇ ਵਿੱਚ ਬੰਗਲੌਰ ਵਾਲੇ ਘਰ ਦੇ ਵਿਹੜੇ ਵਿੱਚ ਛੋਟੀ ਮਾਂ ਨੂੰ ਇੱਕ ਕਤੂਰੇ ਨਾਲ ਖੇਡਦੇ ਹੋਏ ਵੇਖਦਾ ਰਿਹਾ। ਮੌਸਮੀ ਹਵਾ ਮੇਰੇ ਸਾਹਾਂ ਵਿੱਚ ਵੜ ਗਈ ਅਤੇ ਉਹਨਾਂ ਨੇ ਮੈਨੂੰ ਬਿਸਤਰੇ 'ਤੇ ਲਿਟਾ ਦਿੱਤਾ ਅਤੇ ਮੈਨੂੰ ਕੁਝ ਬਰਾਂਡੀ ਪਿਲਾਈ। ਥੋੜ੍ਹੀ ਦੇਰ ਬਾਅਦ ਡਾਕਟਰ ਆਇਆ – ਇੱਕ ਮੋਟਾ ਤੇ ਨਾਰਾਜ਼ ਜਿਹਾ ਆਦਮੀ ਅਤੇ ਉਸਨੇ ਮੈਨੂੰ ਇੱਕ ਟੀਕਾ ਲਗਾਇਆ। ਐਕਸ-ਰੇ ਉਪਰ ਕੁਝ ਲਿਖਿਆ ਹੋਇਆ ਸੀ, ਸ਼ਾਇਦ ਚੀਨੀ ਭਾਸ਼ਾ ਵਿੱਚ। ਜਾਰਜੇਜ਼ ਮੇਜ਼ ਦੇ ਕੋਲ ਖਲੋਤਾ ਆਪਣੀ ਕਲਾਸ ਦੇ ਵਿਦਿਆਰਥੀਆਂ

ਨੂੰ ਪ੍ਰੋਸਪੇਰੀ ਸਮਝ ਰਿਹਾ ਸੀ। ਸਾਰੇ ਵਿਦਿਆਰਥੀ ਹੱਸ ਪਏ। ਉਹ ਸਾਰੇ ਭਾਰਤੀ ਸਨ ਅਤੇ ਉਹਨਾਂ ਨੇ ਕਾਲੀਆਂ ਰੰਗੀਨ ਐਨਕਾਂ ਲਾਈਆਂ ਹੋਈਆਂ ਸਨ। ਉਹਨਾਂ ਤੋਂ ਬੋ ਆ ਰਹੀ ਸੀ ਅਤੇ ਉਹ ਸਾਰੇ ਰਾਜਕੁਮਾਰਾਂ ਦੇ ਪੁੱਤਰ ਲੱਗ ਰਹੇ ਸਨ।

ਤੜਕੇ ਹੀ ਮੈਂ ਬਹੁਤ ਗੰਭੀਰ ਅਤੇ ਖਿੱਚੀ ਹੋਈ ਆਵਾਜ਼ ਵਿੱਚ ਮੰਤਰ ਸੁਣਿਆ, "ਓਮ ਧਿਹ – ਓਮ ਗਿਹ – ਓਮ ਜ਼ਿਹ," ਤੇ ਮੈਂ ਸੋਚਿਆ ਕਿ ਮੈਂ ਹਰਿਦਵਾਰ ਵਿੱਚ ਸੀ ਅਤੇ ਗੰਗਾ ਮੇਰੇ ਕੋਲੋਂ ਦੀ ਵਹਿ ਰਹੀ ਸੀ। ਭਾਰਤੀ ਹੋਣਾ ਅਤੇ ਭਾਰਤ ਵਿੱਚ ਰਹਿਣਾ ਖੂਬਸੂਰਤ ਹੈ, ਖੂਬਸੂਰਤ ਅਤੇ ਪਵਿੱਤਰ ਵੀ।

ਅਗਲੇ ਕੁਝ ਮਹੀਨੇ ਸ਼ਾਂਤੀ ਅਤੇ ਸਖ਼ਤ ਮਿਹਨਤ ਵਿੱਚ ਗੁਜ਼ਰੇ। ਮੈਂ ਅਤੇ ਮਾਦਲੇਨ ਨੇ ਮਿਲ ਕੇ ਇੱਕ ਅਜਿਹੇ ਵਿਸ਼ੇ ਉਪਰ ਕੰਮ ਕੀਤਾ ਜੋ ਮੇਰੇ ਵਿਚਾਰ ਨਾਲ ਉਸਦੀ ਦੇਵ-ਵੰਸ਼ ਪਰੰਪਰਾ ਦਾ ਨਾਸ ਕਰ ਦੇਵੇਗਾ : ਮਾਨਵ ਕੇਂਦ੍ਰਿਤ ਸਭਿਅਤਾ ਭਾਵੇਂ ਉਹ ਸ਼ੁਧਵਾਦੀ (ਜਾਂ ਪ੍ਰੋਟੈਸਟੈਂਟ) ਹੋਵੇ ਜਾਂ ਬੁੱਧਵਾਦੀ (ਜਾਂ ਜੈਨ) ਸਵੈ-ਵਿਨਾਸ਼ਕਾਰੀ ਹੋਣੀ ਚਾਹੀਦੀ ਹੈ। ਮਨੁੱਖੀ ਸਭਿਅਤਾਵਾਂ – ਸੁਕਰਾਤ ਦਾ ਯੂਨਾਨ, ਉਪਨਿਸ਼ਦਾਂ ਅਤੇ ਸ਼ੰਕਰ ਦਾ ਭਾਰਤ, ਕੈਥੋਲਿਕਵਾਦ (ਅਤੇ ਈਸਾਈ ਧਰਮ ਨਹੀਂ), ਸਟਾਲਿਨਵਾਦ (ਅਤੇ ਲੈਨਿਨਵਾਦ, ਟ੍ਰਾਟਸਕੀਵਾਦ ਜਾਂ ਅਰਾਜਕਤਾਵਾਦੀ-ਮਜ਼ਦੂਰ ਸੰਘਵਾਦ ਨਹੀਂ) ਵਿੱਚ ਸਥਾਈਪਣ ਸੀ, ਕਿਉਂਕਿ ਉਹ ਕਾਨੂੰਨ ਦੇ ਸਮਵਰਤੀ ਸਨ। ਮਨੁੱਖ ਅੱਡਰਾ ਹੈ ਅਤੇ ਉਸਦੇ ਇੱਕਲੇਪਣ ਵਿੱਚ ਸੰਪੂਰਨਤਾ ਦੀ ਸਰਬ-ਸੰਮਤੀ ਹੁੰਦੀ ਹੈ : "ਜਦੋਂ ਤੁਸੀਂ ਪੂਰਨ ਵਿੱਚੋਂ ਪੂਰਨ ਨੂੰ ਕੱਢ ਲੈਂਦੇ ਹੋ ਤਾਂ ਬਾਕੀ ਜੋ ਬਚਦਾ ਹੈ ਉਹ ਵੀ ਪੂਰਨ ਹੀ ਹੁੰਦਾ ਹੈ।" ਕੰਮ ਪੁਲ ਬਣਾਉਣ ਦਾ ਹੈ— ਲੋਹੇ ਜਾਂ ਪੱਥਰ ਦੇ ਨਹੀਂ, ਕਿਉਂਕਿ ਉਸ ਨਾਲ ਉਦੇਸ਼ ਦਾ ਸਥਾਈਪਣ ਸ਼ਾਬਤ ਹੋਵੇਗਾ, ਸਗੋਂ ਰੱਸੇ ਦੇ ਪੁਲ ਜਿਵੇਂ ਹਿਮਾਲੀਆ ਖੇਤਰ ਵਿੱਚ ਹਨ, ਤੁਸੀਂ ਹਰੀ-ਭਰੀ ਤੇ ਕਲ-ਕਲ ਕਰਦੀ ਧਰਤੀ ਉਪਰ ਕੱਚਾ-ਝੂਲਦਾ ਪੁਲ ਬਣਾਉਂਦੇ ਹੋ। ਤੁਹਾਨੂੰ ਆਪਣੇ ਨਥਨਿਆਂ ਵਿੱਚ ਪਹਾੜਾਂ ਦਾ ਅਨੁਭਵ ਹੋਣਾ ਚਾਹੀਦਾ ਹੈ ਅਤੇ ਜਾਣ ਲੈਣਾ ਚਾਹੀਦਾ ਹੈ ਕਿ ਆਖ਼ਰ ਤੁਸੀਂ ਖ਼ਾਮੋਸੀ ਵਿੱਚ ਇੱਕਲੇ ਹੋ। ਇਸੇ ਅਰਥ ਵਿੱਚ ਮੌਤ ਸਾਡੀ ਦੋਸਤ ਹੋ – ਜਨਮ-ਦਰ-ਜਨਮ ਇਹ ਪਰਮ ਸੱਚ ਦੇ ਅਰਥ ਨਾਲ ਸਾਡਾ ਸਾਹਮਣਾ ਕਰਾਉਂਦੀ ਹੈ। ਹੋਣਾ ਸੰਪੂਰਨਤਾ ਨੂੰ ਮਾਣਤਾ ਪ੍ਰਦਾਨ ਕਰਨਾ ਹੈ। ਨੈਤਿਕ ਸ੍ਰਿਸ਼ਟੀ ਬਾਹਰੀ ਸੰਸਾਰ ਦੀ ਵਾਸਤਵਿਕਤਾ ਉਪਰ ਸਥਿਰ ਰਹਿੰਦੀ ਹੈ ਭਾਵੇਂ ਉਹ ਨਿਊਟਨ ਦੇ ਸਿਧਾਂਤਾਂ ਅਨੁਸਾਰ ਹੋਵੇ ਜਾਂ ਪਾਸਕਲ ਦੇ। ਉਹ ਧੀਰ (ਨਾਇਕ) ਜਿਸਦਾ ਵਰਨਣ ਉਪਨਿਸ਼ਦਾਂ ਵਿੱਚ ਹੈ, ਆਪਣੇ ਹੀ ਅੰਦਰ ਪ੍ਰਵੇਸ਼ ਕਰ ਜਾਂਦਾ ਹੈ ਅਤੇ ਜਾਣਦਾ ਹੈ ਕਿ ਉਹ ਕਦੇ ਕਿਤੇ ਨਹੀਂ ਗਿਆ ਹੈ। ਜਾਣ ਲਈ ਕਿਤੇ ਕੋਈ ਥਾਂ ਨਹੀਂ ਹੈ। ਅਫ਼ਸੋਸ, ਇਹੀ ਖ਼ੂਬਸੂਰਤ ਸੱਚ ਹੈ ਅਤੇ ਮਨੁੱਖ ਨੂੰ ਇਸਨੂੰ ਸਮਝਣਾ ਚਾਹੀਦਾ ਹੈ। ਇਹ ਸੁੰਦਰ ਹੈ ਕਿਉਂਕਿ ਤੁਸੀਂ ਖ਼ੁਦ ਨੂੰ ਹੀ ਸੱਚ ਵੇਖਦੇ ਹੋ।

ਇੰਜ ਵਿਧਰਮ ਸੱਚ ਨੂੰ ਸਿੱਧ ਕਰਦਾ ਹੈ – ਜਿਵੇਂ ਸੰਸਾਰ ਮੈਨੂੰ ਸਿੱਧ ਕਰਦਾ ਹੈ। ਬੁੱਧ ਧਰਮ ਵੇਦਾਂਤ ਨੂੰ ਸਿੱਧ ਕਰਦਾ ਹੈ ਅਤੇ ਕੈਥਾਰ ਕ੍ਰਾਈਸਟ ਦੇ ਚਰਚ ਨੂੰ।

ਸਾਡਾ ਸਹਿਯੋਗ ਬੇਨਾਮ ਸੀ। ਆਪਣੀ ਗੱਲ ਸਿੱਧ ਕਰਨ ਲਈ ਅਸੀਂ ਪ੍ਰਤੀਕਾਂ ਵਿੱਚ ਬੋਲਦੇ ਸੀ। ਅਕਸਰ ਕਿਸੇ ਵਿਧਰਮੀ ਵਿਖਿਆਨ ਦੇ ਦੁਰਬੋਧ ਪਾਠ ਨੂੰ ਲੈ ਕੇ ਅਸੀਂ ਗੁੱਸੇ ਵਿੱਚ ਆ ਜਾਂਦੇ। ਕਿਉਂਕਿ ਮੈਂ ਲੈਟਿਨ ਬਹੁਤ ਘੱਟ ਜਾਣਦਾ ਸੀ, ਇਸ ਲਈ ਮਾਦਲੇਨ ਦਾ ਪੱਲ਼ਾ ਹਮੇਸ਼ਾ ਭਾਰੀ ਰਹਿੰਦਾ ਸੀ। ਕੀ ਫਾਦਰ-ਦਿ—ਹੀ ਅਰਸੀਆਰਕ-ਡੀ-ਹੋਡੋਲ ਦੇ "ਓਬ੍ਰਮਬਰੇਅਰ" ਦਾ ਭਾਵ ਨਿਰੁੱਕਤੀ ਭਾਵਨਾ ਵਿੱਚ ਕੇਵਲ ਪਰਛਾਵਾਂ ਹੀ ਹੈ, ਜਿਵੇਂ ਜੀਨ ਗੁਇਰੌਂਦ ਦਰਸਾਉਂਦਾ ਹੈ ਜਾਂ ਕੁਝ ਹੋਰ ਹੈ, ਇਹੋ ਜਿਹੀ ਬਹਿਸ ਵਿੱਚ ਅਸੀਂ ਘੰਟਿਆਂ ਬੱਧੀ ਰੁੱਝੇ ਰਹਿੰਦੇ। ਅਸੀਂ ਨਾ ਕੇਵਲ ਸ਼ਬਦਕੋਸ਼ਾਂ ਅਤੇ ਈਸਾਈ-ਲੇਖਕਾਂ ਦੀਆਂ ਵਿਆਖਿਆਵਾਂ ਦੀ ਹੀ ਮਦਦ ਲੈਂਦੇ ਸਗੋਂ ਕਾਰਪਸ ਸਕ੍ਰਿਪਟੋਰਮ ਐਕਲੀਸੀਐਸਟੀਕੋਰਮ ਲੈਟਿਨੋਰਮ ਨੂੰ ਵੀ ਇਸਤੇਮਾਲ ਕਰਦੇ ਅਤੇ ਲੇਜ਼ੋ ਹਰ ਤਰ੍ਹਾਂ ਦੀ ਵਿਆਖਿਆ ਲਈ ਸਾਡੀ ਸਹਾਇਤਾ ਲਈ ਹਮੇਸ਼ਾ ਹਾਜ਼ਰ ਰਹਿੰਦਾ। ਸੁਭਾਵਿਕ ਹੀ ਜਿੱਤ ਮਾਦਲੇਨ ਦੀ ਹੀ ਹੁੰਦੀ। ਮਾਦਲੇਨ ਵੀ ਕਦੀ-ਕਦੀ ਇਧਰ-ਓਧਰ ਕੁਝ ਦਿਨਾਂ ਤੋਂ ਬਹੁਤ ਅਸਾਨੀ ਨਾਲ ਛੇਤੀ ਹੀ ਧੀਰਜ ਗੁਆ ਦਿੰਦੀ ਸੀ। ਅਜਿਹੇ ਹੀ ਇੱਕ ਮੌਕੇ 'ਤੇ ਉਹ ਅਚਾਨਕ ਰੋਣ ਲੱਗ ਪਈ ਸੀ :

"ਤੁਹਾਡੇ ਅੰਦਰ ਸਾਡੇ ਵਰਗਾ ਅਕਾਦਮਿਕ ਅਨੁਸ਼ਾਸਨ ਨਹੀਂ ਏ। ਤੁਹਾਡੇ ਵਰਗੇ ਬੁੱਧੀਮਾਨ ਵਿਅਕਤੀ ਨੂੰ ਵੀ ਉਲਝਾ ਦੇਣ ਵਾਲੇ ਤੁਹਾਡੇ ਵਿਸ਼ਾਲ-ਵਿਦਿਆਲੇ ਕਿੰਨੇ ਖ਼ਰਾਬ ਹੋਣਗੇ। ਸਾਡੇ ਸਕੂਲਾਂ ਦਾ ਨੌਂ ਸਾਲ ਦਾ ਬੱਚਾ ਵੀ ਤੁਹਾਡੇ ਤੋਂ ਘੱਟ ਲਾਪਰਵਾਹ ਹੋਵੇਗਾ।"

ਮੈਂ ਸਫ਼ਾਈ ਦਿੱਤੀ ਕਿ ਫ੍ਰਾਂਸੀਸੀ ਜਾਂ ਅੰਗ੍ਰੇਜ਼ੀ ਮੇਰੀ ਮਾਤਭਾਸ਼ਾ ਨਹੀਂ ਸੀ ਅਤੇ ਮੈਂ ਲੈਟਿਨ ਨਾਲੋਂ ਸੰਸਕ੍ਰਿਤ ਵਿੱਚ ਕੁਝ ਵਧੇਰੇ ਸਹੂਲਤ ਮਹਿਸੂਸ ਕਰ ਸਕਦਾ ਸੀ।

"ਤਾਂ ਫਿਰ ਤੁਹਾਨੂੰ ਅਜਿਹਾ ਥੀਸਿਸ ਲਿਖਣਾ ਸ਼ੁਰੂ ਨਹੀਂ ਕਰਨਾ ਚਾਹੀਦਾ ਸੀ ਜਿਸਦਾ ਵਿਸ਼ਾ ਵਿਸ਼ੇਸ਼ ਰੂਪ ਵਿੱਚ ਫ੍ਰਾਂਸੀਸੀ ਏ ਅਤੇ ਆਧਾਰ ਲੈਟਿਨ ਏ।"

"ਲੇਕਿਨ ਮੈਂ ਸੋਚਿਆ ਕਿ ਤੂੰ ਦਿੱਨਯ ਦੇ ਪ੍ਰਗਯਾ ਪਰਮਅਤੀਤ ਪਿੰਡਾਰਥ ਉਤੇ ਥੀਸਿਸ ਲਿਖ ਰਹੀ ਸੀ," ਮੈਂ ਪ੍ਰਤੀਉੱਤਰ ਦਿੱਤਾ।

"ਮੈਂ ਕੋਈ ਥੀਸਿਸ ਨਹੀਂ ਲਿਖ ਰਹੀ ਹਾਂ। ਮੈਂ ਆਪਣੇ ਅਧਿਆਤਮਕ ਲਾਭ ਲਈ ਬੁੱਧ-ਧਰਮ ਦਾ ਅਧਿਅਨ ਕਰ ਰਹੀ ਹਾਂ।"

"ਤੇ ਮੈਂ ਕੈਥਾਰਵਾਦ ਦਾ ਅਧਿਅਨ ਕਰ ਰਿਹਾ ਹਾਂ - ਇਹ ਸਿੱਧ ਕਰਨ ਲਈ ਕਿ ਅਧਿਆਤਮਕ ਦ੍ਰਿਸ਼ਟੀ ਤੋਂ ਮੈਂ ਸਹੀ ਹਾਂ।"

ਅਜਿਹੀਆਂ ਬਹਿਸਾਂ ਦਾ ਇੱਕ ਹੀ ਅੰਤ ਹੁੰਦਾ ਸੀ, ਵਿਸ਼ੇਸ਼ ਕਰਕੇ ਉਦੋਂ ਜਦੋਂ ਸ਼ਾਮ ਦੀ ਸੈਰ ਲਈ ਲੇਜ਼ੋ ਹੇਠਾਂ ਸਾਡੀ ਉਡੀਕ ਕਰ ਰਿਹਾ ਹੁੰਦਾ ਸੀ। ਕਦੇ ਮਟਰ ਛਿੱਲਣ ਲਈ ਜਾਂ ਗ੍ਰਈਯਾਂਰ ਪਨੀਰ ਖ਼ਰੀਦਣ ਲਈ ਮਾਦਲੇਨ ਰੁਕ ਜਾਂਦੀ ਸੀ, "ਸਵੇਰੇ ਕਾਲਜ ਤੋਂ ਵਾਪਸ ਆਉਂਦੇ ਸਮੇਂ ਮੈਂ ਇਹ ਲਿਆਉਣਾ ਭੁੱਲ ਹੀ ਗਈ ਸੀ। ਤੁਸੀਂ ਦੋਵੇਂ ਸੈਰ ਨੂੰ ਜਾਓ। ਮੈਂ ਇੱਕ ਚੰਗੀ ਘਰੇਲੂ-ਔਰਤ ਵਾਂਗ ਤੁਹਾਡੇ ਲਈ ਸਵਾਦੀ ਮਕੇਰਾਨੀ ਅਤੇ ਕਾਲੇ ਜ਼ੈਤੂਨ ਬਣਾਵਾਂਗੀ।"

ਕੁਲ ਮਿਲਾ ਕੇ, ਮੈਂ ਸਮਝਦਾ ਹਾਂ ਕਿ ਲੇਜ਼ੋ ਇਹਨਾਂ ਸਿਧਾਂਤਿਕ ਵਿਵਾਦਾਂ ਨੂੰ ਪਸੰਦ ਕਰਦਾ ਸੀ ਕਿਉਂਕਿ ਉਹਨਾਂ ਕਰਕੇ ਉਸਦੀ ਭਾਸ਼ਾ-ਵਿਗਿਆਨਿਕ ਸਹਾਇਤਾ ਦੀ ਅਕਸਰ ਮੰਗ ਰਹਿੰਦੀ ਸੀ। ਵਰਖਾ ਵਾਲੇ ਉਦਾਸ ਸ਼ਨੀਵਾਰਾਂ ਨੂੰ ਜਦੋਂ ਸਾਡੀ ਬਹਿਸ ਪੂਰੀ ਦੁਪਹਿਰ ਚੱਲਦੀ ਸੀ ਅਤੇ ਅਸੀਂ ਕੁਝ ਤਾਜ਼ਗੀ ਅਤੇ ਆਰਾਮ ਚਾਹੁੰਦੇ ਸੀ ਤਾਂ ਅਸੀਂ -ਖ਼ਾਸ ਕਰਕੇ ਮਾਦਲੇਨ—ਉਸਨੂੰ ਰੁਕ ਜਾਣ ਲਈ ਬੇਨਤੀ ਕਰਦੇ। ਉਸਦੀ ਮੌਜੂਦਗੀ ਵਿੱਚ ਬਹਿਸ ਸਤਹੀ ਹੋ ਜਾਂਦੀ ਸੀ ਜਿਸ ਕਰਕੇ ਅਸੀਂ ਕਿਸੇ ਸਿੱਟੇ 'ਤੇ ਨਹੀਂ ਪਹੁੰਚਦੇ ਸੀ ਤੇ ਆਖ਼ਰ ਇਸੇ ਗੱਲ ਦੀ ਸਾਨੂੰ ਲੋੜ ਹੁੰਦੀ ਸੀ। ਰਾਤ ਦੇ ਖਾਣੇ ਤੋਂ ਬਾਅਦ ਮੈਂ ਚਰਚ ਦੇ ਪੁਰਾਣੇ ਪਾਦਰੀਆਂ ਬਾਰੇ ਅਧਿਅਨ ਕਰਦਾ - ਜੋ ਚੰਗੇ, ਗੰਭੀਰ ਵਿਅਕਤੀ ਸਨ, ਜਿਨ੍ਹਾਂ ਨੇ ਭਜਨ-ਗਾਨ ਕਰਦੇ ਲੋਕਾਂ ਨੂੰ ਸਾੜ ਸੁੱਟਿਆ ਪਰ ਜੋ ਆਪਣੇ ਚਰਚ ਨੂੰ ਪਿਆਰ ਕਰਦੇ ਸਨ ਭਾਵੇਂ ਕਦੀ-ਕਦੀ ਉਹ ਆਪਣੀ ਮਸਰੂਫ਼ਤਾ ਨੂੰ ਚਰਚ ਤੋਂ ਵੀ ਵੱਧ ਪਿਆਰ ਕਰਦੇ ਸਨ। ਮਦਲੇਨ ਪ੍ਰਗਯਾ ਪਰਮਅਤੀਤ ਦੇ ਅਧਿਅਨ ਵਿੱਚ ਜੁਟ ਜਾਂਦੀ ਸੀ। ਉਸਨੂੰ ਹਮੇਸ਼ਾ ਕਿਸੇ ਨਾ ਕਿਸੇ ਪਾਲੀ ਜਾਂ ਸੰਸਕ੍ਰਿਤ ਸ਼ਬਦ ਬਾਰੇ ਪੁੱਛਣਾ ਹੁੰਦਾ ਸੀ ਅਤੇ ਲੇਜ਼ੋ ਕਿਸੇ ਭਾਰਤੀ ਪੰਡਤ ਵਰਗੀ ਨਿਪੁੰਨਤਾ ਨਾਲ ਪਾਲੀ, ਸੰਸਕ੍ਰਿਤ ਅਤੇ ਚੀਨੀ ਭਾਸ਼ਾਵਾਂ ਪ੍ਰਤੀ ਆਪਣੇ ਗਿਆਨ ਨੂੰ ਪ੍ਰਦਰਸ਼ਿਤ ਕਰਦਾ ਸੀ। (ਇਹ ਕਿਤਾਬ ਚੀਨੀ ਭਾਸ਼ਾ ਵਿੱਚ ਸ਼ੀ-ਹੂ ਵੱਲੋਂ ਅਨੁਵਾਦ ਕੀਤੀ ਗਈ ਹੈ ਅਤੇ ਤਿੱਬਤੀ ਵਿੱਚ ਵੀ....... ਜਿਸਦਾ ਸੰਸਕ੍ਰਿਤ ਵਿੱਚ ਅਰਥ ਹੈ, ਪ੍ਰਗਯ, ਪਰਮਅਤੀਤ-ਸੰਗ੍ਰਹਿ- ਕਾਰਿਕਾ।") "ਲਕਸ਼ਮਣ ਭੱਟ", ਮੈਂ ਅਕਸਰ ਮਜ਼ਾਕ ਵਿੱਚ ਲੇਜ਼ੋ ਨੂੰ ਆਖਦਾ ਅਤੇ ਉਹ ਇਸਨੂੰ ਪਸੰਦ ਕਰਦਾ ਕਿਉਂਕਿ ਭਾਰਤੀ ਧਰਮ-ਗ੍ਰੰਥਾਂ ਵਿੱਚ ਬਹੁਤੇ ਭੱਟ ਨਹੀਂ ਸਨ।

"ਪਰੰਤੂ ਸਾਡੀਆਂ ਬ੍ਰਾਹਮਣ-ਗਲੀਆਂ ਵਿੱਚ ਅਨੇਕਾਂ ਭੱਟ ਹਨ," ਇੱਕ ਵਾਰ ਮੈਂ ਉਸਨੂੰ ਹੌਂਸਲਾ ਦਿੱਤਾ, "ਅਤੇ ਬਨਾਰਸ ਵਿੱਚ ਭੱਟ ਭਰੇ ਪਏ ਹਨ।"

"ਆਹ ਬਨਾਰਸ," ਉਸਨੇ ਕਿਹਾ, "ਸਾਰਨਾਥ ਦੇ ਨੇੜੇ, ਜਿੱਥੇ ਸ਼ਾਕਿਆਮੁਨੀ ਨੇ ਧਰਮ-ਚੱਕਰ ਨੂੰ ਮੋੜ ਦਿੱਤਾ ਸੀ।" ਅਤੇ ਉਸਨੇ ਆਪਣੇ ਵਿਚਿੱਤਰ ਯੂਰਪੀ ਸੁਰ ਉਚਾਰਨ ਵਿੱਚ ਪੂਰਾ ਅਗਨੀ-ਉਪਦੇਸ਼ ਸੁਣਾ ਦਿੱਤਾ। "ਫਾਉਚਰ ਨੇ ਚੱਕਰ ਦਾ ਅਨੁਵਾਦ 'ਵੀਲ੍ਹ' ਕੀਤਾ ਏ ਪਰੰਤੂ ਮੂਲ ਸੰਸਕ੍ਰਿਤ ਵਿੱਚ ਇਸਦਾ ਅਰਥ ਆਸਰਾ, ਅਸਤਿਤਵ-ਕੇਂਦਰ, ਅੰਦਰਮੁਖੀ ਕੇਂਦਰ ਏ ਜੋ ਖ਼ਲਾਅ ਦੀ ਬੋਧ ਵਿਚਾਰਧਾਰਾ ਤੋਂ ਆਉਂਦਾ ਏ। ਵੀਲ ਜਾਂ ਪਹੀਏ ਦੇ ਵਿਚਕਾਰ ਛੇਦ ਹੁੰਦਾ ਏ - ਇਸੇ ਤਰ੍ਹਾਂ ਮਨੁੱਖ ਦੇ ਅੰਦਰ ਖ਼ਲਾਅ ਏ। ਓਹ, ਇਹ ਯੂਰਪੀ ਪੂਰਬੀ-ਵਿਸ਼ੇਸ਼ੱਗ !" ਉਸਨੇ ਹੈਰਾਨਗੀ ਨਾਲ ਕਿਹਾ। "ਮੈਨੂੰ ਭਾਰਤ ਜਾ ਕੇ ਇੱਕ ਬੋਧੀ-ਭਿਕਸ਼ੂ ਵਾਂਗ ਘੁੰਮਣਾ ਚਾਹੀਦਾ ਏ। ਤਦ ਮੈਂ ਬੁੱਧ-ਧਰਮ ਨੂੰ ਸਮਝ ਸਕਾਂਗਾ, ਪਰੰਤੂ ਉਸਤੋਂ ਪਹਿਲਾਂ ਨਹੀਂ। ਨਹੀਂ, ਉਸ ਤੋਂ ਪਹਿਲਾਂ ਨਹੀਂ।"

"ਮੈਂ ਤਿੱਬਤ ਜਾਣਾ ਪਸੰਦ ਕਰਦੀ ਹਾਂ," ਮਾਦਲੇਨ ਨੇ ਵਿੱਚੋਂ ਹੀ ਕਿਹਾ।"

"ਦੈਂਤਾਂ ਦੀ ਪੂਜਾ ਕਰਨ ਵਾਲਿਆਂ ਅਤੇ ਦੈਂਤ-ਨਜ਼ਾਰਿਆਂ ਦਾ ਦੇਸ਼," ਲੇਜ਼ੋ ਨੇ ਚਿੜਾਉਂਦੇ ਹੋਏ ਕਿਹਾ।

"ਔਰਤਾਂ ਦੈਂਤਾਂ ਨੂੰ ਪਸੰਦ ਕਰਦੀਆਂ ਨੇ," ਮਾਦਲੇਨ ਝੱਟ ਬੋਲੀ। "ਉਹ ਹਮੇਸ਼ਾ

ਮਨੁੱਖਾਂ ਨਾਲੋਂ ਚੰਗੇ ਹੁੰਦੇ ਨੇ।" ਫਿਰ ਇਹ ਮਹਿਸੂਸ ਕਰਦੇ ਹੋਏ ਕਿ ਉਸਨੇ ਕੁਝ ਜ਼ਿਆਦਾ ਹੀ ਕਹਿ ਦਿੱਤਾ ਹੈ ਉਹ ਰਸੋਈ ਵਿੱਚ ਆਪਣੀ ਮਕੇਰਾਂਨੀ ਜਾਂ ਮਟਰ ਵੇਖਣ ਚਲੀ ਗਈ। ਛੇਤੀ ਬਾਅਦ ਹੀ ਉਹ ਵਾਪਸ ਆ ਗਈ ਅਤੇ ਬੋਲੀ : "ਖਾਣਾ ਬਣਾਉਣਾ ਔਰਤਾਂ ਦਾ ਜੈਵਿਕ-ਕ੍ਰਮ ਏ : ਇਸ ਨਾਲ ਉਸਦੇ ਛੋਟੇ ਜਿਹੇ ਦਿਮਾਗ ਨੂੰ ਆਰਾਮ ਮਿਲਦਾ ਏ। ਜੇਕਰ ਸਾਡੇ ਦਿਮਾਗ਼ ਦਾ ਸਾਰਾ ਫ਼ਾਸਫ਼ੋਰਸ ਬਹਿਸ ਵਿੱਚ ਹੀ ਖ਼ਤਮ ਹੋ ਜਾਵੇ ਤਾਂ ਆਦਮੀ ਔਰਤ ਨੂੰ ਬੜੀ ਅਸਾਨੀ ਨਾਲ ਬੇਵਕੂਫ਼ ਬਣਾ ਸਕਦਾ ਏ। ਇਸਲਈ ਉਸਨੂੰ ਅਰਾਮ ਕਰਨਾ ਚਾਹੀਦਾ ਏ - ਮਕੇਰਾਂਨੀ ਬਣਾਉਣੀ ਚਾਹੀਦੀ ਏ ਜਾਂ ਆਦਮੀ ਦੇ ਕੱਪੜੇ ਧੋਣੇ ਚਾਹੀਦੇ ਨੇ— ਤੇ ਇੰਜ ਉਹ ਮੁੜ ਆਪਣੀ ਸ਼ਕਤੀ ਹਾਸਲ ਕਰ ਲੈਂਦੀ ਏ। ਜੇਕਰ ਤੁਸੀਂ ਔਰਤਾਂ ਉਪਰ ਸ਼ਾਸਨ ਕਰਨਾ ਚਾਹੁੰਦੇ ਹੋ ਤਾਂ ਉਹਨਾਂ ਨੂੰ ਬੱਸ ਬੋਲਣ ਦਿਓ : ਉਹ ਡੂੰਘੀ ਬੇਹੋਸ਼ੀ ਦੀ ਸਥਿਤੀ 'ਚ ਆ ਜਾਣਗੀਆਂ।"

"ਫ੍ਰਾਂਕੋ ਦੀ ਪੁਲਿਸ ਇਹ ਸਭ ਭਲੀ-ਭਾਂਤ ਜਾਣਦੀ ਏ," ਲੇਜ਼ੋ ਨੇ ਕਿਹਾ। "ਇੱਕ ਕੈਦੀ ਔਰਤ ਨੂੰ ਬੱਸ ਹੱਸਣ ਅਤੇ ਬੋਲਣ ਦਿੱਤਾ ਜਾਂਦਾ ਏ ਤੇ ਛੇਤੀ ਹੀ ਉਹ ਥੱਕ ਜਾਂਦੀ ਏ। ਉਹਨਾਂ ਨੇ ਮੇਰੀ ਭੈਣ ਨਾਲ ਏਦਾਂ ਹੀ ਕੀਤਾ ਸੀ। ਉਹਨਾਂ ਨੇ ਉਸਨੂੰ ਆਪਣੇ ਆਪ ਬੋਲਣ ਦਿੱਤਾ ਅਤੇ ਸਾਵਧਾਨੀ ਨਾਲ ਪ੍ਰਸ਼ਨ ਪੁੱਛੇ। ਮੇਰੀ ਭੈਣ ਨੇ ਬੜੀ ਸਾਵਧਾਨੀ ਨਾਲ ਮੇਰੇ ਬਾਰੇ ਸਭ ਕੁਝ ਦੱਸ ਦਿੱਤਾ। ਹੁਣ ਉਸਦਾ ਵਿਆਹ ਇੱਕ ਫ੍ਰਾਂਕੋ-ਸਮਰਥਕ ਨਾਲ ਹੋਇਆ ਏ। ਉਹ ਪੁਰਾਣੇ ਵਿਸ਼ਵ-ਵਿਦਿਆਲੇ ਨਗਰ ਬਰਗੋਸ ਵਿੱਚ ਉਪ-ਪ੍ਰੀਫ਼ੈਕਟ ਏ। ਕੀ ਤੁਸੀਂ ਇਹ ਜਾਣਦੇ ਹੋ ?" ਉਸਨੇ ਅਚਾਨਕ ਮੇਰੇ ਵੱਲ ਮੁੜਦੇ ਹੋਏ ਪੁੱਛਿਆ।

"ਔਰਤਾਂ", ਮਾਦਲੇਨ ਨੇ ਵਿੱਚੋਂ ਹੀ ਟੋਕਿਆ, "ਆਪਣੀ ਹੀ ਆਵਾਜ਼ ਸੁਣਨਾ ਪਸੰਦ ਕਰਦੀਆਂ ਨੇ, ਆਦਮੀਆਂ ਦੀ ਨਹੀਂ, ਭਾਵੇਂ ਉਹ ਕਿੰਨੇ ਹੀ ਵਿਦਵਾਨ ਕਿਉਂ ਨਾ ਹੋਣ।" ਤੇ ਉਹ ਫਿਰ ਆਪਣੇ ਮਟਰ ਵੇਖਣ ਚਲੇ ਗਈ।

ਡਾਕਟਰ ਦੀ ਸਲਾਹ ਦੇ ਬਾਵਜੂਦ ਮੈਂ ਦਿਨ ਵਿੱਚ ਕੇਵਲ ਇਕ ਵਾਰ ਹੀ ਖਾਣਾ ਖਾਂਦਾ ਸੀ। ਮੇਰੇ ਵਿਚਾਰ ਵਿੱਚ ਖਾਣੇ ਨੂੰ ਚਬਾਉਣ ਅਤੇ ਪਚਾਉਣ ਦਾ ਕੰਮ ਮਨੁੱਖੀ ਤੱਤ ਦੀ ਬਰਬਾਦੀ ਸੀ। ਜਦੋਂ ਮੈਂ ਛੋਟਾ ਸੀ ਤਾਂ ਇੱਕ ਵਾਰ ਮੈਂ ਉਹ ਜੜ੍ਹੀ-ਬੂਟੀਆਂ ਖਾਣ ਬਾਰੇ ਸੋਚਿਆ ਸੀ ਜੋ ਯੋਗੀ ਖਾਂਦੇ ਹਨ ਅਤੇ ਫਿਰ ਛੇ ਮਹੀਨੇ ਤਕ ਉਹਨਾਂ ਨੂੰ ਕੁਝ ਵੀ ਖਾਣ ਦੀ ਜ਼ਰੂਰਤ ਨਹੀਂ ਰਹਿੰਦੀ। ਜਦੋਂ ਆਦਮੀ ਦਾ ਢਿੱਡ ਪਿੱਠ ਨਾਲ ਲੱਗ ਜਾਂਦਾ ਹੈ ਤਾਂ ਉਸਦੀ ਕਾਰਜ-ਕੁਸ਼ਲਤਾ, ਬਨਾਰਸ ਦੇ ਬ੍ਰਾਹਮਣ ਜਾਂ ਚਾਚਾ ਚਾਰਲਸ ਦੇ ਮੁਕਾਬਲੇ ਜਿਨ੍ਹਾਂ ਦਾ ਮੋਟਾਪਾ ਨਿਕਲ ਆਉਂਦਾ ਹੈ, ਬਹੁਤ ਹੀ ਉੱਤਮ ਹੋ ਜਾਂਦੀ ਹੈ। ਏਨੀ ਵੱਡੀ ਭੈਂਚਲ ਲਈ ਸਾਈਫ਼ਨ ਜ਼ਰੂਰੀ ਉਪਕਰਨ ਹੋਣਾ ਚਾਹੀਦਾ ਹੈ।

ਮੈਨੂੰ ਇਹ ਸੋਚ ਕੇ ਹਮੇਸ਼ਾ ਹੈਰਾਨੀ ਹੁੰਦੀ ਹੈ ਕਿ ਮੋਟੇ ਢਿੱਡ ਨਾਲ ਮਰਨਾ ਕਿਹੋ ਜਿਹਾ ਹੋਵੇਗਾ ? ਇਸ ਨਾਲ ਪਰਲੋਕ ਵਿੱਚ ਘੱਟ ਨਿਸ਼ਚਿਤਤਾ ਮਹਿਸੂਸ ਹੁੰਦੀ ਹੋਵੇਗੀ। ਅਸਲ ਵਿੱਚ ਜਿਵੇਂ ਦਾਂਤੇ ਨੇ ਕਿਹਾ ਹੈ, ਪੇਟੂਪੁਣਾ ਕਿਸੇ ਨੂੰ ਵੀ ਨਰਕ ਵਿੱਚ ਪਹੁੰਚਾ ਸਕਦਾ ਹੈ।

ਲੇਜ਼ੋ, ਅਸਲ ਵਿੱਚ, ਮੋਟਾ ਹੁੰਦਾ ਜਾ ਰਿਹਾ ਸੀ। ਜਿਸ ਢੰਗ ਨਾਲ ਉਹ ਆਪਣੀ ਪੈਂਟ ਨੂੰ ਆਪਣੇ ਲੱਕ ਦੁਆਲੇ ਠੀਕ ਕਰਦਾ ਰਹਿੰਦਾ ਸੀ, ਸੱਚ ਕਹਾਂ ਤਾਂ ਉਹ ਅਸ਼ੋਭਨੀਕ ਜਿਹਾ ਲੱਗਦਾ ਸੀ। ਇਸ ਵਿੱਚ ਕੋਈ ਸ਼ੱਕ ਨਹੀਂ ਕਿ ਕਿਸੇ ਗ਼ਰੀਬ ਆਦਮੀ ਲਈ ਆਪਣੇ ਕੱਪੜਿਆਂ ਦੀ ਵੱਧ ਤੋਂ ਵੱਧ ਵਰਤੋਂ ਜਾਇਜ਼ ਹੈ ਪਰੰਤੂ ਮਨੁੱਖ ਲਈ ਲੁੱਚਾਪਣ ਬੁਰਾ ਹੈ। ਮਾਦਲੇਨ ਨੇ ਇੱਕ ਈਸਾਈ ਸੰਤਣੀ, ਜੋ ਕਿਸੇ ਅਨਾਥ-ਆਸ਼ਰਮ ਲਈ ਚੰਦਾ ਲੈਣ ਆਈ ਸੀ ਅਤੇ ਲਗਾਤਾਰ ਬੋਲਦੀ ਰਹਿੰਦੀ ਸੀ, ਤੋਂ ਸੁਣਿਆ ਸੀ ਕਿ ਦਰਜ਼ਣ ਦੇ ਬੱਚਾ ਹੋਣ ਵਾਲਾ ਸੀ। "ਇਸ ਵਿੱਚ ਕੋਈ ਸ਼ੱਕ ਨਹੀਂ ਕਿ ਉਸਦੇ ਬੁੱਲ੍ਹ ਮਾਂ ਵਰਗੇ ਮੋਟੇ ਹੋਣਗੇ, ਜਾਓ," ਸੰਤਣੀ ਨੇ ਵੀਹ ਫ੍ਰਾਂਕ ਲੈਂਦੇ ਹੋਏ ਕਿਹਾ। "ਵਿਦਵਾਨ ਹੋਣ ਦਾ ਕੋਈ ਲਾਭ ਨਹੀਂ ਏ ਜੇਕਰ ਮਨੁੱਖ ਸਹੀ ਤੇ ਗ਼ਲਤ ਵਿੱਚ ਫ਼ਰਕ ਨਾ ਸਮਝ ਸਕੇ।"

"ਇਹ ਸੰਸਾਰ ਬੜਾ ਅਜੀਬ ਏ।" ਇੱਕ ਸ਼ਾਮ ਮਾਦਲੇਨ ਨੇ ਮੈਨੂੰ ਕਿਹਾ। "ਤੁਸੀਂ ਕਦੇ ਮਨੁੱਖੀ-ਵਿਵਹਾਰ ਬਾਰੇ ਭਵਿੱਖਵਾਣੀ ਨਹੀਂ ਕਰ ਸਕਦੇ ਜਿਵੇਂ ਕਿ ਬਿੱਲੀ ਦੇ ਗੁਣਾਂ ਬਾਰੇ ਕੁਝ ਨਹੀਂ ਕਿਹਾ ਜਾ ਸਕਦਾ। ਜਦੋਂ ਤੁਸੀਂ ਗਏ ਹੋਏ ਸੀ," ਉਸਨੇ ਕਹਿਣਾ ਜਾਰੀ ਰੱਖਿਆ, ਮੇਰੇ ਆਉਣ ਤੋਂ ਬਾਅਦ ਇਹ ਸਾਡੀ ਪਹਿਲੀ ਆਪਸੀ ਗੱਲਬਾਤ ਸੀ, "ਜਦੋਂ ਤੁਸੀਂ ਗਏ ਹੋਏ ਸੀ ਤੇ ਕੈਥਰੀਨ ਇਥੇ ਆਈ ਸੀ ਤਾਂ ਮੈਂ ਬਹੁਤ ਖ਼ੁਸ਼ ਸੀ ਕਿ ਉਹ ਇਥੇ ਰਹੇਗੀ। ਅਸੀਂ ਦੋਵੇਂ ਲਗਪਗ ਇੱਕਠੀਆਂ ਪਲੀਆਂ-ਵੱਡੀਆਂ ਹੋਈਆਂ ਹਾਂ ਅਤੇ ਭਾਵੇਂ ਉਹ ਮੇਰੇ ਤੋਂ ਪੰਜ ਸਾਲ ਛੋਟੀ ਏ, ਅਸੀਂ ਹਮੇਸ਼ਾ ਜੌੜੀਆਂ ਭੈਣਾਂ ਵਾਂਗ ਰਹੀਆਂ ਹਾਂ; ਇਸਤੋਂ ਇਲਾਵਾ ਉਹ ਬੜੀ ਹੁਸ਼ਿਆਰ ਲੜਕੀ ਏ ਤੇ ਮੇਰੇ ਤੋਂ ਸਿਰਫ਼ ਦੋ ਜਮਾਤਾਂ ਪਿੱਛੇ ਸੀ — ਮੈਂ ਇਹੀ ਕਹਿ ਸਕਦੀ ਹਾਂ। ਮੈਂ ਉਸਦੇ ਕੱਪੜਿਆ ਦੀ ਮਹਿਕ ਤੋਂ ਹੀ ਦੱਸ ਸਕਦੀ ਸੀ ਕਿ 'ਇਹ ਕੈਥਰੀਨ ਏ'। ਇਸਦੇ ਬਾਵਜੂਦ ਮੈਂ ਉਸ ਬਾਰੇ ਕਿੰਨਾ ਘੱਟ ਜਾਣਦੀ ਸੀ।" ਉਹ ਕੁਝ ਦੇਰ ਚੁੱਪ ਰਹੀ, ਜਿਵੇਂ ਅੱਗੇ ਕਹਿਣ ਲਈ ਤਾਕਤ ਜੁਟਾ ਰਹੀ ਹੋਵੇ।

"ਕੋਈ ਗੱਲ ਨਹੀਂ," ਉਹ ਕਹਿੰਦੀ ਗਈ, "ਮੈਂ ਤੁਹਾਨੂੰ ਸਭ ਕੁਝ ਦੱਸਾਂਗੀ। ਜਾਰਜੇਜ਼ ਪਹਿਲਾਂ ਵਾਂਗ ਹਰ ਸ਼ਾਮ ਆਉਂਦਾ ਰਿਹਾ ਅਤੇ ਅਸੀਂ ਸੈਰ ਲਈ ਜਾਂਦੇ ਰਹੇ। ਉਦਾਸੀ ਦੇ ਪਲਾਂ ਨੂੰ ਛੱਡ ਕੇ, ਜਾਰਜੇਜ਼ ਹਮੇਸ਼ਾ ਇੱਕ ਆਦਰਸ਼ ਪਤੀ ਰਹੇਗਾ। ਸਾਰੇ ਸਲਾਵ ਲੋਕ ਉਸ ਸਵੈਲੀਨ ਦੁੱਖ ਨਾਲ ਪੀੜਿਤ ਹਨ ਜਿਸਨੂੰ ਅਸੀਂ ਯੂਰਪੀ ਲੋਕ—ਮੇਰਾ ਮਤਲਬ ਅਸੀਂ ਪੱਛਮੀ ਯੂਰਪੀ ਲੋਕ— ਕਦੇ ਨਹੀਂ ਜਾਣ ਸਕਾਂਗੇ।" ਮਾਦਲੇਨ ਫਿਰ ਰੁਕ ਗਈ ਅਤੇ ਮੇਰੇ ਵੱਲ ਇੰਜ ਵੇਖਿਆ ਜਿਵੇਂ ਪੁੱਛ ਰਹੀ ਹੋਵੇ ਕਿ ਕੀ ਉਹ ਬੋਲਣਾ ਜਾਰੀ ਰੱਖੇ।

"ਹਾਂ, ਮੈਂ ਸੁਣ ਰਿਹਾ ਹਾਂ," ਮੈਂ ਕਿਹਾ।

"ਵਾਹ, ਜਾਰਜੇਜ਼ ਪ੍ਰਤੀ ਕੈਥਰੀਨ ਦੀ ਕਿੰਨੀ ਨਿਸ਼ਚਾ ਸੀ— ਹੁਣ ਵੀ ਏ। ਜਿਵੇਂ 'ਜਾਰਜੇਜ਼ ਕੀ ਤੁਸੀਂ ਇਹ ਖਾਓਗੇ ?' 'ਤੁਹਾਨੂੰ ਠੰਡ ਲੱਗ ਗਈ ਏ, ਤੁਹਾਨੂੰ ਇੰਜ ਕਰਨਾ ਚਾਹੀਦਾ ਏ।' 'ਜਾਰਜੇਜ਼ ਤੁਹਾਨੂੰ ਜ਼ਿਆਦਾ ਚਿਰ ਠੰਡ 'ਚ ਬਾਹਰ ਨਹੀਂ ਰਹਿਣਾ ਚਾਹੀਦਾ— ਤੁਸੀਂ ਖ਼ੁਦ ਹੀ ਕਿਹਾ ਸੀ ਕਿ ਤੁਹਾਡੀ ਬਾਂਹ ਵਿੱਚ ਰਾਤ ਨੂੰ ਪੀੜ ਹੁੰਦੀ

ਏ ।' ਤੇ ਉਹ ਕਿੰਨੇ ਸੁਆਦੀ ਖਾਣੇ ਬਣਾਉਂਦੀ—ਉਹ ਇੱਕ ਚੰਗੀ ਕੁੱਕ ਏ । ਰੱਬ ਜਾਣਦਾ ਏ, ਉਸਨੇ ਇਹ ਸਾਰੇ ਦੱਖਣੀ ਖਾਣੇ ਬਣਾਉਣੇ ਕਿਥੋਂ ਸਿੱਖੇ ਨੇ ? ਮੈਂ ਇਸ ਸਭ ਕੁਝ ਤੋਂ ਬੜੀ ਖ਼ੁਸ਼ ਸੀ, ਕਿਉਂਕਿ ਤੁਸੀਂ ਜਾਣਦੇ ਹੋ, ਮੈਨੂੰ ਖਾਣਾ ਪਕਾਉਣਾ ਚੰਗਾ ਨਹੀਂ ਲੱਗਦਾ । ਤੇ ਜਾਰਜੇਜ਼ ਇਹ, ਜਾਰਜੇਜ਼ ਉਹ, ਤੇ 'ਪਿਆਰੇ, ਤੁਸੀਂ ਕੰਘ, ਰਹੇ ਹੋ,' ਤੇ ਮੇਰੇ ਪਿਆਰੇ, ਕੱਲ੍ਹ ਅਸੀਂ ਗੱਡੀ ਰਾਹੀਂ ਸੈਰ ਲਈ ਕਾਮਾਰਗ ਚੱਲਾਂਗੇ, ਵਗ਼ੈਰਾ ਵਗ਼ੈਰਾ......' ਅਸਲ 'ਚ ਤੁਸੀਂ ਇਹੋ ਜਿਹੇ ਪ੍ਰੇਮੀ ਆਪਣੇ ਜੀਵਨ ਵਿੱਚ ਕਦੇ ਨਹੀਂ ਵੇਖੇ ਹੋਣਗੇ, ਮੈਂ ਸੋਚਿਆ । ਉਹਨਾਂ ਦੇ ਖ਼ੁਸ਼ੀ ਭਰੇ ਭਵਿੱਖ ਨਾਲ ਖ਼ੁਸ਼ ਹੋਣ ਲਈ ਮੈਂ ਉਹਨਾਂ ਦੀ ਖ਼ੁਸ਼ੀ ਦੀ ਕਾਮਨਾ ਕਰਦੀ ਸੀ ।

"ਕੈਥਰੀਨ ਰੋਜ਼ ਤੜਕੇ ਹੀ ਮਿੱਸਾ ਵਾਸਤੇ ਜਾਂਦੀ ਸੀ ਅਤੇ ਕਦੇ-ਕਦੇ ਜਾਰਜੇਜ਼ ਨੂੰ ਵੀ ਉਸਦੇ ਬਿਸਤਰੇ 'ਚੋਂ ਖਿੱਚ ਕੇ ਲੈ ਜਾਂਦੀ ਸੀ — ਉਹ ਚਾਹੁੰਦੀ ਸੀ ਕਿ ਉਹ ਪੂਰਨ ਕੈਥੋਲਿਕ ਦੰਪਤੀ ਬਣਨ । ਜਾਰਜੇਜ਼ ਨੂੰ ਇਹ ਸਭ ਕੁਝ ਰਤਾ ਤਕਲੀਫ਼ਦੇਹ ਲੱਗਦਾ ਸੀ, ਲੇਕਿਨ ਮੈਂ ਕੈਥਰੀਨ ਨੂੰ ਸਮਝਦੀ ਸੀ : ਉਹ ਜਾਰਜੇਜ਼ ਨੂੰ ਜਿੰਨਾ ਵਧੇਰੇ ਚੰਗਾ ਕੈਥੋਲਿਕ ਬਣਾਵੇਗੀ ਉਨਾ ਹੀ ਕੈਥਰੀਨ ਦਾ ਜੀਵਨ ਵਧੇਰੇ ਸੁਖੀ ਹੋਵੇਗਾ - ਹਾਲਾਂ ਕਿ ਤੁਸੀਂ ਸੋਚੋਗੇ ਕਿ ਤੁਸੀਂ ਇਸ ਤੋਂ ਬਿਹਤਰ ਕਦੇ ਨਹੀਂ ਬਣਾ ਸਕੋਗੇ, ਫਿਰ ਵੀ ਤੁਸੀਂ ਇੱਕ ਤਰ੍ਹਾਂ ਨਾਲ ਬਣਾ ਸਕਦੇ ਸੀ । ਜਾਰਜੇਜ਼ ਆਪਣੇ ਕੰਮ ਅਤੇ ਬੱਚਿਆਂ ਬਾਰੇ ਲੰਮੇ ਅਤੇ ਸਫ਼ਲ ਜੀਵਨ ਪ੍ਰਤੀ ਆਸਵਾਨ ਪ੍ਰਤੀਤ ਹੁੰਦਾ ਸੀ । ਹੁਣ ਉਹ ਨਾ ਕੇਵਲ ਆਪਣੇ ਵਿਸ਼ਵਾਸ ਬਲਕਿ ਹੱਕ ਦੇ ਤੌਰ 'ਤੇ ਵੀ ਫ੍ਰਾਂਸੀਸੀ ਹੋ ਜਾਵੇਗਾ । ਉਸਦੇ ਬੱਚੇ ਫ੍ਰਾਂਸੀਸੀ ਨਾਗਰਿਕ ਹੋਣਗੇ ਅਤੇ ਕਿਉਂਕਿ ਹਮੇਸ਼ਾ ਕਿਤੇ ਨਾ ਕਿਤੇ ਜੰਗ ਹੁੰਦੀ ਰਹੇਗੀ, ਇਸ ਲਈ ਉਸਦੇ ਬੱਚੇ ਫ਼ਰਾਂਸ ਲਈ ਉਵੇਂ ਹੀ ਲੜਨਗੇ ਜਿਵੇਂ ਉਹ ਆਪਣੀ ਮਾਂ-ਭੂਮੀ ਲਈ ਲੜਿਆ ਸੀ । ਫਿਰ ਵੀ, ਜਦੋਂ ਕਦੀ ਉਹ ਕਹਿੰਦਾ ਸੀ 'ਜ਼ੁਜਤੋਰ ਫ੍ਰਾਂਸੇ' ਤਾਂ ਇਹ ਹਮੇਸ਼ਾ ਰਤਾ ਹਾਸੋਹੀਣਾ ਲੱਗਦਾ ਸੀ, ਕੀ ਤੁਸੀਂ ਇੰਜ ਨਹੀਂ ਸੋਚਦੇ ਅਤੇ ਉਹ ਇਹ ਗੱਲ ਜਾਣਦਾ ਵੀ ਸੀ ।" ਉਹ ਅਚਾਨਕ ਰੁਕ ਗਈ ਅਤੇ ਬੋਲੀ, "ਕੀ ਤੁਸੀਂ ਸੁਣ ਰਹੇ ਹੋ ? ਮੈਂ ਨਹੀਂ ਜਾਣਦੀ ਕਿ ਮੈਂ ਤੁਹਾਨੂੰ ਇਹ ਸਭ ਕਿਉਂ ਦੱਸਣਾ ਚਾਹੁੰਦੀ ਹਾਂ ।"

"ਬੋਲੀ ਚੱਲ," ਮੈਂ ਆਪਣਾ ਸਿਰ ਹਿਲਾਉਂਦੇ ਹੋਏ ਕਿਹਾ, "ਬੇਸ਼ਕ, ਮੈਂ ਸੁਣ ਰਿਹਾ ਹਾਂ ।"

"ਲੇਜ਼ੋ ਵੀ ਹਮੇਸ਼ਾ ਵਾਂਗ ਰੋਜ਼ ਸ਼ਾਮ ਨੂੰ ਆਉਂਦਾ ਸੀ । ਮੇਰੇ ਪ੍ਰਤੀ ਉਸਦਾ ਵਤੀਰਾ ਦੋਸ਼-ਰਹਿਤ ਸੀ : ਮੈਂ 'ਰਿਜ਼ਿਸਟੈਂਸ' ਅੰਦੋਲਨ ਦੌਰਾਨ ਜਵਾਨ ਲੜਕਿਆਂ ਨਾਲ ਬਹੁਤ ਸਮਾਂ ਰਹੀ ਹਾਂ ਅਤੇ ਜਾਣਦੀ ਹਾਂ ਕਿ ਇਹੋ ਜਿਹੇ ਅਨੋਖੀ ਕਿਸਮ ਦੇ ਲੋਕਾਂ ਨਾਲ ਕਿਹੋ ਜਿਹਾ ਸਲੂਕ ਕਰਨਾ ਚਾਹੀਦਾ ਏ । ਇਸ ਤੋਂ ਇਲਾਵਾ ਉਸਦੇ ਇੱਕ ਪਾਗਲਪਨ ਤੋਂ ਬਾਅਦ— ਤੇ ਗ਼ਲਤੀ ਮੇਰੀ ਹੀ ਸੀ, ਮੈਨੂੰ ਉਸਨੂੰ ਭਲੀ ਭਾਂਤ ਸਮਝ ਲੈਣਾ ਚਾਹੀਦਾ ਸੀ - ਮੈਂ ਉਸਨੂੰ ਉਵੇਂ ਹੀ ਵੱਸ ਵਿੱਚ ਕਰ ਸਕਦੀ ਹਾਂ ਜਿਵੇਂ ਸਾਨ੍ਹਾਂ ਨਾਲ ਭੇੜ ਕਰਨ ਵਾਲਾ ਸਧਾਰਨ ਯੋਧਾ ਸਾਡੇ ਕਾਮਾਰਗ ਦੇ ਸਾਨ੍ਹ ਨੂੰ ਵੱਸ ਵਿੱਚ ਕਰ ਸਕਦਾ ਏ । ਪਰੰਤੂ....... "

"ਪਰੰਤੂ ?"

"......ਕੈਥਰੀਨ ਦੀ ਗੱਲ ਹੋਰ ਸੀ। ਜਿਵੇਂ ਬਿੱਲੀ ਆਪਣੇ ਬੱਚਿਆਂ ਨਾਲ ਖੇਡਦੀ ਏ ਉਵੇਂ ਹੀ ਉਹ ਵੀ ਉਸਦੀਆਂ ਭਾਵਨਾਵਾਂ ਨਾਲ ਖੇਡਣਾ ਜਣਦਾ ਸੀ। ਉਹ ਉਸ ਵੱਲ ਪੂਰਾ ਧਿਆਨ ਦਿੰਦਾ ਸੀ ਪਰੰਤੂ ਜਾਰਜੇਜ਼ ਦਾ ਨਿੱਘਾ ਦੋਸਤ ਹੋਣ ਕਰਕੇ ਅਤੇ ਸਧੇਨੀ ਅਸੰਜਮੀ ਸੁਭਾਅ ਨੂੰ ਜਾਣਦੇ ਹੋਏ, ਅਸੀਂ ਉਸਦੀ ਲੁਕਣ-ਛਿਪੀ ਵੱਲ ਕੋਈ ਧਿਆਨ ਨਹੀਂ ਸੀ ਦਿੰਦੇ। ਉਹ ਦੋਵੇਂ ਬੱਚਿਆਂ ਵਾਂਗ ਇੱਕਠੇ ਖੇਡਦੇ ਸਨ, ਅਕਸਰ ਜਾਰਜੇਜ਼ ਦੇ ਸਾਹਮਣੇ ਵੀ। ਇਸਲਈ ਵੱਡੀ ਹੋਣ ਦੇ ਨਾਤੇ ਕਦੀ-ਕਦੀ ਮੈਨੂੰ ਉਹਨਾਂ ਨੂੰ ਕਹਿਣਾ ਪੈਂਦਾ ਸੀ ਕਿ ਜਾਰਜੇਜ਼ ਦੇ ਸਾਹਮਣੇ ਬੇਵਕੂਫ਼ੀ ਨਾ ਕਰਨ। ਮੇਰੇ ਖ਼ਿਆਲ 'ਚ ਜਾਰਜੇਜ਼ ਇਸ ਬੱਚਪਣੇ ਨੂੰ ਪਸੰਦ ਕਰਦਾ ਸੀ। ਉਸਨੇ ਸੋਚਿਆ ਹੋਵੇਗਾ ਕਿ ਜਦੋਂ ਤਕ ਖੇਡ ਸਕੇ ਉਸ ਨੂੰ ਖੇਡਣ ਦਿੱਤਾ ਜਾਵੇ— ਫਿਰ ਤਾਂ ਉਹ ਅੱਧਖੜ ਪ੍ਰੋਫ਼ੈਸਰ ਉਸ 'ਤੇ ਹਾਵੀ ਹੋ ਜਾਵੇਗਾ। ਸਲਾਵ ਲੋਕਾਂ ਦੇ ਮਨ ਦਿਵਰੂਪੀ, ਸਰਲ, ਉਤੱਮ ਅਤੇ ਪੂਰਨ ਹੁੰਦੇ ਨੇ। ਜਾਰਜੇਜ਼ ਲਈ ਕੋਈ ਵੀ ਆਦਮੀ ਜਾਂ ਔਰਤ ਜਾਂ ਤਾਂ ਸੰਤ ਏ ਜਾਂ ਫਿਰ ਸ਼ੈਤਾਨ। ਇਸਦੇ ਵਿਚਕਾਰ ਕੁਝ ਨਹੀਂ ਹੁੰਦਾ, ਸੁਭਾਅ ਜਾਂ ਚਰਿੱਤਰ ਦਾ ਕੋਈ ਸੂਖਮ ਭੇਦ ਨਹੀਂ ਹੁੰਦਾ।"

"ਕੁਝ ਵੀ ਹੋਵੇ, ਉਹ ਜਵਾਨ ਨੇ," ਮੈਂ ਕਿਹਾ।

"ਭਾਰਤ ਤੋਂ ਸਾਰੇ ਜਵਾਨ ਹੀ ਦਿਖਣੇ ਚਾਹੀਦੇ ਨੇ। ਜੇਕਰ ਤੁਹਾਡੇ ਲਈ ਫ੍ਰਾਂਸੀਸੀ ਏਨੇ ਬੱਚਗਾਨੇ ਨੇ ਤਾਂ ਰੂਸੀਆਂ ਬਾਰੇ ਕੀ ਵਿਚਾਰ ਨੇ ?"

"ਤੇ ਇੰਜ ਲੇਜ਼ੋ...... ?" ਮੈਂ ਗੱਲਬਾਤ ਦਾ ਰੁਖ ਮੁੜ ਉਸੇ ਅਵਿਅਕਤੀਗਤ ਪੱਧਰ ਵੱਲ ਮੋੜਨ ਦੀ ਕੋਸ਼ਿਸ਼ ਕਰਦੇ ਹੋਏ ਵਿੱਚੋਂ ਹੀ ਟੋਕਿਆ।

"ਚਾਨਣੀਆਂ ਰਾਤਾਂ ਵਿੱਚ ਜ਼ੈਤੂਨ ਦੇ ਰੁੱਖਾਂ ਵਿੱਚ ਲੁਕਣ-ਛਿਪੀ ਦਾ ਅੰਤ ਹਮੇਸ਼ਾ ਭੋਲੇਪਣ ਵਿੱਚ ਨਹੀਂ ਹੁੰਦਾ।" ਮਾਦਲੇਨ ਇੱਕ ਪਲ ਲਈ ਰੁਕੀ ਅਤੇ ਫਿਰ ਬੋਲਣ ਲੱਗ ਪਈ ਜਿਵੇਂ ਅਨਜਾਣੇ ਵਿੱਚ ਆਪਣੇ ਹੀ ਆਪ ਨਾਲ ਗੱਲ ਕਰ ਰਹੀ ਹੋਵੇ। "ਇੱਕ ਦਿਨ-ਜਦੋਂ ਮੈਂ ਬਹੁਤਾ ਤੁਰ-ਫਿਰ ਨਹੀਂ ਸੀ ਸਕਦੀ, ਅਤੇ ਜਾਰਜੇਜ਼ ਕਾਲਜ ਦੀ ਕਿਸੇ ਕਮੇਟੀ ਦੀ ਮੀਟਿੰਗ ਵਿੱਚ ਰੁੱਝਾ ਹੋਇਆ ਸੀ – ਲੇਜ਼ੋ ਅਤੇ ਕੈਥਰੀਨ ਹਮੇਸ਼ਾ ਵਾਂਗ ਬਾਗ ਵਿੱਚ ਹੱਸ-ਖੇਡ ਰਹੇ ਸਨ। ਕਸੂਰ ਸ਼ਾਇਦ ਮੇਰਾ ਹੀ ਸੀ। ਮੈਂ ਕਿਹਾ, 'ਕੈਥੀ, ਤੂੰ ਘਰ ਵਿੱਚ ਸਫ਼ਾਈ, ਕੱਪੜੇ ਧੋਣ, ਖਾਣਾ ਬਣਾਉਣ ਆਦਿ ਦਾ ਏਨਾ ਕੰਮ ਕਰ ਰਹੀ ਏਂ, ਕੀ ਤੂੰ ਨਹੀਂ ਸੋਚਦੀ ਤੂੰ ਲੇਜ਼ੋ ਨਾਲ ਥੋੜ੍ਹੀ ਦੂਰ ਤਕ, ਜਿਵੇਂ ਹਾਥੀ ਤਕ, ਘੁੰਮ ਆਵੇਂ ?' 'ਕੀ ਤੁਸੀਂ ਇੰਜ ਸੋਚਦੇ ਹੋ ?' ਉਸਨੇ ਪੁੱਛਿਆ, ਸ਼ਾਇਦ ਸੁਹਿਰਦਤਾ ਨਾਲ, ਕਿਉਂਕਿ ਔਰਤਾਂ ਦੇ ਸੁਰੱਖਿਆ ਸਾਧਨ ਆਦਮੀਆਂ ਦੇ ਮੁਕਾਬਲੇ ਵਧੇਰੇ ਗੰਭੀਰ ਹੁੰਦੇ ਹਨ। ਮੈਂ ਕਿਹਾ, ਬੇਸ਼ਕ ਕੈਥੀ। ਮੈਨੂੰ ਯਕੀਨ ਏ ਕਿ ਜੇ ਤੂੰ ਸੈਰ ਲਈ ਇਸ ਕਰਕੇ ਨਾ ਗਈ ਕਿ ਜਾਰਜੇਜ਼ ਇਥੇ ਨਹੀਂ ਏ, ਤਾਂ ਉਹ ਬਹੁਤ ਨਰਾਜ਼ ਹੋਵੇਗਾ। ਅਸਲ ਵਿੱਚ ਉਹ ਮੇਰੇ ਨਾਲ ਨਰਾਜ਼ ਹੋਵੇਗਾ ਕਿ ਮੈਂ ਤੈਨੂੰ ਕਿਹਾ ਨਹੀਂ।' ਖ਼ੈਰ, ਉਹ ਭੋਲੇਪਣ 'ਚ ਚਲੇ ਗਏ, ਇੱਕ-ਦੂਜੇ ਉਪਰ ਘਾਹ ਸੁੱਟਦੇ ਅਤੇ ਜਿਵੇਂ ਬੱਚੇ ਆਪਣੇ ਪਾਦਰੀ ਨਾਲ

ਵੀਰਵਾਰ ਨੂੰ ਬਾਹਰ ਜਾਂਦੇ ਨੇ, ਉਵੇਂ ਹੀ। ਮੈਂ ਕਾਫ਼ੀ ਦੇਰ ਉਡੀਕ ਕੀਤੀ। ਉਹ ਬਹੁਤ ਦੇਰ ਨਾਲ ਆਏ : ਜਦੋਂ ਉਹ ਵਾਪਸ ਪਹੁੰਚੇ ਤਾਂ ਨੌਂ ਵੱਜ ਚੁੱਕੇ ਹੋਣਗੇ। ਕੈਥਰੀਨ ਕੋਈ ਬਹਾਨਾ ਬਣਾ ਕੇ ਝੱਟ ਆਪਣੇ ਕਮਰੇ 'ਚ ਚਲੀ ਗਈ ਅਤੇ ਲੇਜ਼ੋ ਦੱਸਣ ਲੱਗਾ ਕਿ ਕਿਵੇਂ ਵਾਲ ਸਿਆਂਤ-ਆਨ 'ਚ ਉਹ ਇੱਕ ਪਗਡੰਡੀ 'ਤੇ ਚੱਲਦੇ-ਚੱਲਦੇ ਰਾਹ ਭੁੱਲ ਗਏ। ਉਹਨਾਂ ਨੇ ਕਿਸੇ ਤੋਂ ਰਾਹ ਪੁੱਛਣਾ ਸੀ ਤੇ ਕਾਫ਼ੀ ਦੇਰ ਭਟਕਣ ਪਿੱਛੋਂ ਉਹਨਾਂ ਨੂੰ ਇੱਕ ਝੌਂਪੜੀ ਵਿਖਾਈ ਦਿੱਤੀ – ਵਗ਼ੈਰਾ, ਵਗ਼ੈਰਾ। ਰਾਮ, ਮੈਂ ਇਕੱਲੀ ਸੀ ਅਤੇ ਕਿਸੇ ਗੱਲ ਤੋਂ ਸਾਵਧਾਨ ਹੋਣ ਦਾ ਮੈਨੂੰ ਕੀ ਅਨੁਭਵ ਸੀ ? ਮੈਂ ਖ਼ੁਦ ਨੂੰ ਤਸੱਲੀ ਦਿੱਤੀ ਕਿ ਉਹ ਸੱਚ ਬੋਲ ਰਹੇ ਨੇ। ਮੈਂ ਵੇਖਿਆ, ਕੈਥਰੀਨ ਬਹੁਤ ਚੁੱਪਚਾਪ ਸੀ, ਜਾਰਜੇਜ਼ ਪ੍ਰਤੀ ਪੂਰੀ ਤਰ੍ਹਾਂ ਸਮਰਪਿਤ ਅਤੇ ਭਾਰਤੀ ਪਤਨੀ ਵਾਂਗ ! ਮੈਨੂੰ ਵਧੇਰੇ ਸਾਵਧਾਨ ਰਹਿਣਾ ਚਾਹੀਦਾ ਸੀ। ਮੈਂ ਬਹੁਤ ਬੇਵਕੂਫ਼ ਹਾਂ ! ਇੱਕ ਹਫ਼ਤੇ ਬਾਅਦ ਮੈਂ ਉਹਨਾਂ ਦੋਵਾਂ ਨੂੰ ਇੱਕ-ਦੂਜੇ ਦੀਆਂ ਬਾਹਵਾਂ ਵਿੱਚ ਵੇਖਿਆ।

"ਇੱਕ ਵਿਦਿਆਰਥੀ ਦੀ ਮੌਤ ਹੋ ਜਾਣ ਕਰਕੇ ਜਦੋਂ ਕਲਾਸਾਂ ਨਾ ਲੱਗੀਆਂ ਤਾਂ ਮੈਂ ਦੁਪਹਿਰ ਨੂੰ ਅਚਾਨਕ ਘਰ ਆ ਗਈ। ਉਸ ਸਮੇਂ ਕੋਈ ਢਾਈ ਵੱਜੇ ਹੋਣਗੇ। ਕਿਉਂਕਿ ਦੁਪਹਿਰ ਨੂੰ ਕੈਥਰੀਨ ਸੌਂਦੀ ਹੁੰਦੀ ਸੀ, ਇਸ ਲਈ ਮੈਂ ਚੁਪਚਾਪ ਘਰ 'ਚ ਦਾਖ਼ਲ ਹੋਈ ਤਾਂ ਕਿ ਉਸਦੀ ਨੀਂਦ ਵਿੱਚ ਵਿਘਨ ਨਾ ਪਵੇ ਤੇ ਮੈਂ ਵੇਖਿਆ ਕੈਥਰੀਨ ਦੇ ਵਾਲ ਖਿਲਰੇ ਹੋਏ ਸਨ, ਸੁਰਖ਼ੀ ਪੂਰੇ ਚਿਹਰੇ 'ਤੇ ਫੈਲੀ ਹੋਈ ਸੀ; ਲੇਜ਼ੋ ਦਾ ਗੁਲੂਬੰਦ ਇੱਕ ਪਾਸੇ ਖਿੱਚਿਆ ਹੋਇਆ ਸੀ ਅਤੇ ਉਸਦੀ ਪੇਟੀ ਰੋਜ਼ਾਨਾ ਵਾਂਗ ਖੁੱਲ੍ਹੀ ਹੋਈ ਸੀ। 'ਉਹ, ਇਥੇ ਬਹੁਤ ਗਰਮੀ ਏ,' ਉਸਨੇ ਮੈਨੂੰ ਵੇਖਦੇ ਹੀ ਕਿਹਾ। 'ਮੈਂ ਇਧਰ ਦੀ ਲੰਘ ਰਿਹਾ ਸੀ ਤੇ ਮੈਂ ਸੋਚਿਆ, ਕੈਥਰੀਨ ਨੂੰ ਮਿਲਦਾ ਚਲਾਂ। ਉਹ ਅਰਾਮ ਕਰ ਰਹੀ ਸੀ। ਮੈਂ ਕਿਹਾ, "ਆ ਕੇ ਡ੍ਰਾਈਂਗ-ਰੂਮ 'ਚ ਲੇਟ ਜਾਓ ਤੇ ਆਪਾਂ ਗੱਲਾਂ ਕਰਾਂਗੇ।" ਉਸਨੇ ਮੇਰੇ ਲਈ ਕਾਫ਼ੀ ਬਣਾਈ ਜਿਸ ਨਾਲ ਮੈਨੂੰ ਹੋਰ ਵੀ ਗਰਮੀ ਲੱਗਣ ਲੱਗੀ। ਤੁਸੀਂ ਸਪੇਨ 'ਚ ਪੈਦਾ ਹੋ ਸਕਦੇ ਹੋ, ਤੁਹਾਡੀ ਮਾਂ ਅੰਡਾਲੂਸੀਅਨ ਹੋ ਸਕਦੀ ਏ, ਫਿਰ ਵੀ ਜਦੋਂ ਸੂਰਜ ਚਮਕਦਾ ਏ— ਭਾਵੇਂ ਸਰਦੀ 'ਚ ਹੀ ਕਿਉਂ ਨਾ ਹੋਵੇ, ਤੁਹਾਨੂੰ ਇੰਜ ਪਸੀਨਾ ਆਉਂਦਾ ਏ ਜਿਵੇਂ ਬੌਲਦ ਨੂੰ ਗਰਮੀ 'ਚ। ਮੈਨੂੰ ਬਹੁਤ ਗਰਮੀ ਲੱਗਦੀ ਏ,' ਉਸਨੇ ਗੱਲ ਪੂਰੀ ਕੀਤੀ। ਕੈਥਰੀਨ ਕੁਝ ਨਹੀਂ ਬੋਲੀ। ਉਸਨੇ ਆਪਣੀਆਂ ਲੱਤਾਂ ਨੂੰ ਝਟਕਾ ਦਿੱਤਾ ਅਤੇ ਕਿਹਾ, 'ਮੇਰੇ ਖ਼ਿਆਲ 'ਚ ਮੈਨੂੰ ਨਹਾਉਣਾ ਚਾਹੀਦਾ ਏ। ਓਹ, ਇਸ ਘਰ 'ਚ ਗਰਮੀ ਬਹੁਤ ਏ।' ਤੇ ਉਹ ਗ਼ੁਸਲਖ਼ਾਨੇ 'ਚ ਚਲੀ ਗਈ।

"ਉਸ ਸ਼ਾਮ ਮੈਂ ਨਹੀਂ ਸੀ ਜਾਣਦੀ ਕਿ ਜਾਰਜੇਜ਼ ਦਾ ਸਾਹਮਣਾ ਕਿਵੇਂ ਕਰਾਂ ? ਪਰ ਔਰਤਾਂ ਦੀ ਆਪਣੀ ਹੀ ਸੁਰੱਖਿਅਤ ਸੰਵੇਦਨਸ਼ੀਲਤਾ ਹੁੰਦੀ ਏ। ਕੈਥਰੀਨ ਸਮਝ ਗਈ ਕਿ ਜਾਰਜੇਜ਼ ਉਹਦੇ ਲਈ ਕੀ ਸੀ। ਕਿਸੇ ਨੇ ਕੁਝ ਨਾ ਕਿਹਾ, ਕੈਥਰੀਨ ਅਤੇ ਲੇਜ਼ੋ ਦਰਮਿਆਨ ਬਿੱਲੀ ਤੇ ਉਸਦੇ ਬੱਚਿਆਂ ਦੀ ਖੇਡ ਅਚਾਨਕ ਬੰਦ ਹੋ ਗਈ। ਇਥੋਂ ਤਕ ਕਿ ਜਾਰਜੇਜ਼ ਨੇ ਵੀ ਇੱਕ ਦਿਨ ਟਿੱਪਣੀ ਕੀਤੀ, 'ਬੱਚੇ ਅੱਜਕੱਲ੍ਹ ਏਨੇ ਤਮੀਜ਼ਦਾਰ ਕਿਵੇਂ ਹੋ ਗਏ ਨੇ ?' 'ਓਹ', ਮੈਂ ਜਵਾਬ ਦਿੱਤਾ, 'ਖੇਡਣ ਦਾ ਤੇ ਕੰਮ ਕਰਨ ਦਾ ਵੀ ਆਪਣਾ-

ਆਪਣਾ ਸਮਾਂ ਹੁੰਦਾ ਏ।' ਕੈਥਰੀਨ ਮੇਰੀ ਅਹਿਸਾਨਮੰਦ ਸੀ। ਇੱਕ ਦਿਨ ਸਵੇਰੇ ਬਰਾਂਡੇ ਦੀ ਸਫ਼ਾਈ ਕਰਦੇ ਸਮੇਂ ਉਸ ਨੇ ਝਾੜੂ ਉਥੇ ਹੀ ਸੁੱਟ ਦਿੱਤਾ ਅਤੇ ਆ ਕੇ ਮੇਰੀ ਗੱਲ੍ਹ ਨੂੰ ਚੁੰਮ ਲਿਆ। ਖ਼ੁਸ਼ਕਿਸਮਤੀ ਨਾਲ ਮੈਂ ਬੀਮਾਰ ਪੈ ਗਈ ਤੇ ਇੰਜ ਕਹਾਣੀ ਇੱਥੇ ਹੀ ਮੁੱਕ ਗਈ। 'ਉਹ ਕਿਵੇਂ ਭਰੀ-ਪੂਰੀ ਦੁਲਹਣ ਵਿਖਾਈ ਦਿੰਦੀ ਏ।' ਤਾਂਤ-ਜ਼ੁਬਿ ਨੇ ਵਿਆਹ ਸਮੇਂ ਕਿਹਾ। ਉਹ ਕਹਿੰਦੀ ਏ, ਹੁਣ ਉਹ ਏਨੇ ਖ਼ੁਸ਼ ਨੇ ਕਿ ਫ਼ਰਿਸ਼ਤੇ ਵੀ ਉਹਨਾਂ ਨੂੰ ਵੇਖ ਕੇ ਖ਼ੁਸ਼ੀ 'ਚ ਰੋ ਉਠਣਗੇ।' ਖ਼ੁਸ਼, ਖ਼ੁਸ਼, ਖ਼ੁਸ਼। ਉਹ ਜਾਰਜੇਜ਼ ਉਸ ਨਾਲ ਖੇਡਦਾ ਏ। ਛੇਤੀ ਹੀ ਉਹਨਾਂ ਦੇ ਬੱਚਾ ਹੋ ਜਾਏਗਾ ਤੇ ਉਹ ਦੋਵੇਂ ਉਸ ਨਾਲ ਖੇਡਿਆ ਕਰਨਗੇ। ਇਹੀ ਸੰਸਾਰ ਏ : ਸੋ ਏਵਮ ਸੰਸਾਰਹ।"

"ਮਾਦਲੇਨ ਤੂੰ ਮੈਨੂੰ ਇਹ ਕਹਾਣੀ ਕਿਉਂ ਸੁਣਾਈ ?"

"ਮੈਂ ਸੋਚਦੀ ਸੀ ਕਿ ਇਹ ਬ੍ਰਾਹਮਣ ਆਪਣੀ ਚਤੁਰ ਬੁੱਧੀ ਨਾਲ ਮੈਨੂੰ ਇਹ ਦੱਸੇ ਕਿ ਅਜਿਹੀਆਂ ਘਟਨਾਵਾਂ ਕਿਉਂ ਵਾਪਰਦੀਆਂ ਨੇ ?"

"ਮਨੁੱਖ ਦੀ ਸਧਾਰਨ ਕਾਮ-ਇੱਛਾ ਕਰਕੇ," ਮੈਂ ਆਪਣੇ ਆਪ ਨੂੰ ਕਿਸੇ ਭੱਦੀ ਚਰਚਾ ਤੋਂ ਬਚਾਉਣ ਲਈ ਘਿਸੀ-ਪਿਟੀ ਗੱਲ ਕਹੀ।

"ਮੈਂ ਨਹੀਂ ਸਮਝ ਸਕਦੀ ਕਿ ਕੈਥਰੀਨ ਉਸ ਮੋਟੇ ਥੁਲਥੁਲੇ ਸਰੀਰ ਨੂੰ ਛੂਹ ਵੀ ਕਿਵੇਂ ਸਕੀ। ਜਦੋਂ ਲੇਜ਼ੋ 'ਨਮਸਤੇ' ਕਹਿਣ ਲਈ ਮੈਨੂੰ ਛੂੰਹਦਾ ਏ ਤਾਂ ਮੈਨੂੰ ਨਹਾਉਣਾ ਪੈਂਦਾ ਏ।"

"ਤੇਰੀਆਂ ਗਿੱਲਟੀਆਂ 'ਚ ਕੋਈ ਕਮੀ ਹੋਵੇਗੀ," ਮੈਂ ਹੱਸਿਆ।

"ਸ਼ੁਕਰੀਆ," ਉਸਨੇ ਕਿਹਾ ਤੇ ਖ਼ਾਮੋਸ਼ ਹੋ ਗਈ।

"ਅਸਲੀਅਤ ਇਹ ਵੇ," ਇਹ ਮਹਿਸੂਸ ਕਰਦੇ ਹੋਏ ਕਿ ਮੈਨੂੰ ਏਨੀ ਅਸਾਨੀ ਨਾਲ ਚੁਣੌਤੀ ਨੂੰ ਛਡ ਨਹੀਂ ਦੇਣਾ ਚਾਹੀਦਾ, ਮੈਂ ਇੱਕ ਪਲ ਪਿੱਛੋਂ ਫਿਰ ਸ਼ੁਰੂ ਕੀਤਾ, "ਕਿ ਅਸੀਂ ਜੈਵਿਕ ਦ੍ਰਿਸ਼ਟੀ ਤੋਂ ਪਸ਼ੂਆਂ ਤੋਂ ਵੱਖਰੇ ਨਹੀਂ ਹਾਂ। ਪਿਆਰ ਇੱਕ ਖੇਡ ਏ, ਇਥੋਂ ਤਕ ਕਿ ਮੋਰ ਨੂੰ ਆਪਣੀ ਸਾਥਣ ਨੂੰ ਖ਼ੁਸ਼ ਕਰਨ ਲਈ ਉਸ ਨਾਲ ਖੇਡਣਾ ਪੈਂਦਾ ਏ, ਗੀਜਾਗਾ ਪੰਛੀ ਨੂੰ ਆਪਣਾ ਮਰਦਪੁਣਾ ਸਿੱਧ ਕਰਨ ਲਈ ਹਵਾ ਵਿੱਚ ਅਸਧਾਰਨ ਕਲਾਬਾਜ਼ੀਆਂ ਮਾਰਨੀਆਂ ਪੈਂਦੀਆਂ ਨੇ। ਕੋਮਲ ਦਿਲ ਵਾਲੀ ਔਰਤ ਲਈ ਬਹਾਦਰ ਆਦਮੀ ਸਹੀ ਸਾਥੀ ਏ। ਔਰਤ ਜਿੰਨੀ ਸੋਹਣੀ ਹੋਵੇਗੀ ਉਨਾ ਹੀ ਵਧੇਰੇ ਬੇਹੂਦਾ ਵਿਵਹਾਰ ਉਹ ਪਸੰਦ ਕਰੇਗੀ। ਮੈਂ ਪੈਰਿਸ ਦੀ ਇੱਕ ਬਹੁਤ ਹੀ ਗੰਭੀਰ ਅਤੇ ਖ਼ੂਬਸੂਰਤ ਲੜਕੀ ਨੂੰ ਜਾਣਦਾ ਹਾਂ ਜੋ ਹੁਣ ਹਮੇਸ਼ਾ ਫ਼ਿਲਾਸਫ਼ੀ ਦੀਆਂ ਕਿਤਾਬਾਂ ਪੜ੍ਹਦੀ ਰਹਿੰਦੀ ਏ ਅਤੇ ਪਾਰਟੀਆਂ ਅਤੇ ਨਾਚ ਆਦਿ 'ਚ ਨਹੀਂ ਜਾਂਦੀ। ਉਸਨੂੰ ਇੱਕ ਰੇਸਿੰਗ ਡ੍ਰਾਈਵਰ ਨਾਲ ਪਿਆਰ ਹੋ ਗਿਆ ਸੀ ਅਤੇ ਜਿਸਦੀ ਆਖ਼ਰ ਬੜੇ ਬਹਾਦਰਾਨਾ ਢੰਗ ਨਾਲ ਇੱਕ ਦੁਰਘਟਨਾ 'ਚ ਮੌਤ ਹੋ ਗਈ। ਕਈ ਔਰਤਾਂ ਉਸ ਨਾਲ ਪਿਆਰ ਕਰਦੀਆਂ ਸਨ ਪਰੰਤੂ ਉਸਨੇ ਉਸੇ ਲੜਕੀ ਨੂੰ ਪਸੰਦ ਕੀਤਾ ਸੀ। ਉਹ ਬਹੁਤ ਹੀ ਔਰਤਮਈ, ਸਰਲ ਅਤੇ ਸਦਗੁਣੀ ਸੀ। ਜਦੋਂ ਉਸ ਡ੍ਰਾਈਵਰ ਦੀ ਮੌਤ ਹੋਈ ਤਾਂ ਅਨੇਕਾਂ ਔਰਤਾਂ ਨੇ ਜ਼ਾਹਰਾ ਤੌਰ 'ਤੇ ਹੰਝੂ ਵਹਾਏ ਪਰੰਤੂ ਉਹ ਲੜਕੀ ਹਾਲੇ ਵੀ ਵਿਧਵਾ ਦੇ ਰੂਪ ਵਿੱਚ

ਰਹਿੰਦੀ ਏ ਅਤੇ ਬਰਗਸਾਂ, ਮੇਰਿਟੇਨ ਜਾਂ ਭਾਰਤੀ ਦਰਸ਼ਨ ਪੜ੍ਹਦੀ ਰਹਿੰਦੀ ਏ। ਮੈਂ ਡਾ. ਰੋਬਿਆਂ ਬੇਸੇਈਗਾਂਕ ਦੇ ਉਸਨੂੰ ਮਿਲਿਆ ਸੀ। ਉਹ ਸਾਰਬੋਨ 'ਚ ਉਸਦੀ ਬਹੁਤ ਅੱਛੀ ਵਿਦਿਆਰਥਣ ਸੀ।

"ਇਹ ਪਿਆਰ ਨਹੀਂ ਏ," ਮਾਦਲੇਨ ਨੇ ਵਿਰੋਧ ਵਿਚ ਕਿਹਾ।

"ਤਾਂ ਫਿਰ ਕੀ ਏ ? ਇੱਕ ਖ਼ੂਬਸੂਰਤ ਲੜਕੀ ਹੋਣਾ ਅਤੇ ਛੱਬੀ ਸਾਲ ਦੀ ਉਮਰ 'ਚ ਆਪਣੇ ਡ੍ਰਾਈਵਰ ਤੇ ਬਹਾਦਰ ਪਤੀ ਦੀ ਮੌਤ ਦਾ ਏਨਾ ਗ਼ਮ ਕਰਨਾ ਅਤੇ ਇਸ ਸਭ ਕੁਝ ਨੂੰ ਸਮਝਣ ਲਈ ਫ਼ਿਲਾਸਫ਼ੀ ਦੀਆਂ ਕਿਤਾਬਾਂ ਪੜ੍ਹਨਾ।"

"ਮੰਨ ਲੈਂਦੀ ਹਾਂ ਕਿ ਇਹ ਪਿਆਰ ਏ।"

"ਖ਼ੈਰ, ਜਾਰਜੇਜ਼ ਬੱਤੀ ਵਰ੍ਹਿਆਂ ਦਾ ਏ, ਪਰੰਤੂ ਉਸਦੀ ਸਿਹਤ ਠੀਕ ਨਹੀਂ ਏ, ਉਸਦੀ ਕੇਵਲ ਇੱਕ ਹੀ ਬਾਂਹ ਏ, ਤੇ ਭਾਵੇਂ ਉਹ ਬਹਾਦਰ ਰਿਹਾ ਹੋਵੇ ਤੇ ਉਸਦੀ ਕੱਟੀ ਹੋਈ ਬਾਂਹ ਫ੍ਰਾਂਸ ਲਈ ਇੱਕ ਜਵਾਨ ਰੂਸੀ ਵੱਲੋਂ ਤੋਹਫ਼ਾ ਹੋਵੇ, ਫਿਰ ਵੀ ਉਹ ਆਪਣੇ ਆਪਨੂੰ ਬੁੱਢਾ ਮਹਿਸੂਸ ਕਰਦਾ ਏ। ਕੈਥਰੀਨ ਨੂੰ ਗੁਰੂ ਜਾਂ ਪਿਤਾ ਦੀ ਜ਼ਰੂਰਤ ਨਹੀਂ ਸੀ— ਉਸਨੂੰ ਇੱਕ ਸਾਥੀ ਦੀ ਜ਼ਰੂਰਤ ਸੀ।"

"ਤਾਂ ?"

"ਤਾਂ, ਜਦੋਂ ਇਹ ਸਭ ਕੁਝ ਆਪਣੇ ਆਪ ਉਸਦੀ ਇੱਛਾ ਦੇ ਅਨੁਸਾਰ ਹੁੰਦਾ ਆਇਆ ਤਾਂ ਜੋ ਕੁਝ ਉਹ ਹਾਸਲ ਕਰ ਸਕਦੀ ਸੀ, ਉਸਨੇ ਹਾਸਲ ਕਰ ਲਿਆ। ਲੇਜ਼ੋ ਭਾਵੇਂ ਕਿੰਨਾ ਹੀ ਮੋਟਾ ਏ, ਉਹ ਪੱਕਾ ਸੁਪਨਵਾਸੀ ਲੱਗਦਾ ਏ, ਢਾਲ-ਤਲਵਾਰ ਨਾਲ ਲੈਸ ਇੱਕ ਬਹਾਦਰ, ਸੂਰਬੀਰ ; ਇੱਕ ਬਾਂਹ ਵਾਲੇ ਗੰਧ ਮਾਰਦੇ ਬੁੱਢੇ ਪਾਦਰੀ ਵਾਂਗ ਨਹੀਂ। ਇਸ ਲਈ ਹਿੰਦੂਆਂ ਦਾ ਕਹਿਣਾ ਸਹੀ ਏ ਕਿ ਕੋਈ ਮਰਦ ਕਿਸੇ ਔਰਤ ਨਾਲ ਕੇਵਲ ਆਪਣੀ ਖ਼ਾਤਰ ਪਿਆਰ ਨਹੀਂ ਕਰ ਸਕਦਾ।"

"ਤਾਂ ਫਿਰ ਕੋਈ ਕਿਵੇਂ ਪਿਆਰ ਕਰਦਾ ਏ ?"

"ਔਰਤ ਦੇ ਅੰਦਰਲੇ ਸਵੈ ਦੀ ਖ਼ਾਤਰ, ਜਿਵੇਂ ਕਿ ਯਾਗਿਆਵਲਕਿਆ ਨੇ ਮੈਤ੍ਰੇਈ ਨੂੰ ਕਿਹਾ ਸੀ।" ਤੇ ਮੈਂ ਕਹਿਣਾ ਜਾਰੀ ਰੱਖਿਆ, "ਸਭ ਔਰਤਾਂ ਪੂਰਨ ਔਰਤਾਂ ਹੁੰਦੀਆਂ ਨੇ, ਕਿਉਂਕਿ ਉਹਨਾਂ ਦੇ ਅੰਦਰ ਇਸਤਰੀਤਵ ਹੁੰਦਾ ਏ - ਯਿਨ, ਪ੍ਰਕਿਰਤੀ........"

"ਤੇ ਸਭ ਆਦਮੀ...... ?"

"......ਉਦੋਂ ਹੀ ਪੂਰਨ ਬਣਦੇ ਨੇ, ਜਦੋਂ ਉਹ ਅੰਤਰਮੁਖੀ ਹੁੰਦੇ ਨੇ ਤੇ ਜਾਣ ਲੈਂਦੇ ਨੇ ਕਿ ਪਰਮ ਸੱਚ ਹੀ ਮਨੁੱਖ ਦੀ ਤਕਦੀਰ ਏ। ਅਜਿਹਾ ਕੋਈ ਵੀ ਬੁਰਾ ਨਹੀਂ ਜੋ ਇਹ ਜਾਣਦਾ ਏ ਕਿ 'ਪ੍ਰਭੂ, ਅਸੀਂ ਇਸ ਲੋਕ ਦੇ ਨਾ ਹੋਈਏ।' "

"ਤੇ ਜਦੋਂ ਉਹ ਨਹੀਂ ਜਾਣਦਾ ਹੁੰਦਾ ?"

"ਉਹ ਆਪਣਾ ਪੁਰਖਪੁਣਾ ਗਵਾ ਦਿੰਦਾ ਏ ਜਿਵੇਂ ਲੇਜ਼ੋ ਨੇ ਗਵਾ ਦਿੱਤਾ ਤੇ ਦਰਜ਼ਣ ਨਾਲ ਰਹਿਣ ਲੱਗਦਾ ਏ।"

"ਤੇ ਇੱਕ ਦਰਜ਼ਣ ਦੇ ਇਸਤਰੀਤਵ ਬਾਰੇ ਕੀ ਖ਼ਿਆਲ ਏ ?"

"ਉਸ ਲਈ ਲੇਜ਼ੋ ਇੱਕ ਨਾਇਕ ਏ। ਉਹ ਔਰਤ ਸ਼ਾਇਦ ਕਮਿਊਨਿਸਟ ਏ ਤੇ

ਉਸ ਲਈ ਫ੍ਰਾਂਸ ਦੇ ਸਭ ਦੁਸ਼ਮਣ ਸੂਰਬੀਰ ਨੇ। ਉਹ ਆਪਣੇ ਬੱਚੇ ਦਾ ਨਾਂ ਵਲਾਦੀਮੀਰ ਈਲੀਇਚ ਰੱਖੇਗੀ ਜਾਂ ਜੇ ਲੜਕੀ ਹੋਈ ਤਾਂ ਉਸਦਾ ਨਾਂ ਪੇਸਿਓਨੇਰਿਆ ਰੱਖੇਗੀ ਤੇ ਲੇਜ਼ੋ ਕੋਈ ਕ੍ਰਾਂਤੀਕਾਰੀ ਗੀਤ ਸੁਣਾ ਕੇ ਬੱਚੇ ਨਾਲ ਲਾਡ ਕਰੇਗਾ।"

"ਹਾਂ, ਤੁਸੀਂ ਠੀਕ ਕਹਿੰਦੇ ਹੋ, ਮੇਰੇ ਖ਼ਿਆਲ 'ਚ ਉਹ ਕਮਿਊਨਿਸਟ ਹੀ ਏ– ਕੁਝ ਵੀ ਹੋਵੇ ਉਹ ਲਾਲ-ਸਾਮਵਾਦੀ ਏ। ਈਸਾਈ ਸੰਤਣੀ ਨੇ ਵੀ ਇਹੀ ਕਿਹਾ ਸੀ।"

"ਤੂੰ ਵੇਖਿਆ – ਮੈਂ ਕਿੰਨਾ ਬੁੱਧੀਮਾਨ ਹਾਂ," ਮੈਂ ਕਿਹਾ।

"ਹਾਂ, ਰਾਮ ਭੱਟ ਜੀ।" ਤੇ ਉਹ ਪਹਿਲਾਂ ਵਾਂਗ ਹੱਸੀ, ਸਰਲ ਅਤੇ ਸਪਸ਼ਟ ਹਾਸਾ।

"ਕੁਝ ਲੋਕ ਸਰੀਰਕ ਸ਼ਕਤੀ ਦਾ ਪ੍ਰਦਰਸ਼ਨ ਕਰਦੇ ਨੇ – ਅਤੇ ਕੁਝ ਦੇ ਪੂਰਵਜਾਂ ਨੇ ਪੀੜ੍ਹੀ-ਦਰ-ਪੀੜ੍ਹੀ ਆਪਣੇ ਦਿਮਾਗ਼ ਨੂੰ ਏਨਾ ਤੇਜ਼ ਬਣਾਇਆ ਏ ਕਿ ਉਹਨਾਂ ਦੇ ਵਿਚਾਰ ਪ੍ਰਸ਼ਾਂਤ ਮਹਾਂਸਾਗਰ ਵਿੱਚ ਵ੍ਹੇਲ ਮੱਛੀ ਵਾਂਗ ਡੁਬਕੀਆਂ ਤੇ ਛਾਲਾਂ ਮਾਰਦੇ ਨੇ।"

"ਤੇ ਕੋਈ ਗੁਣਵੰਤੀ ਔਰਤ ਪ੍ਰੋਫੈਸਰ ਇਸ ਮਰਦਪੁਣੇ ਦੀ ਪ੍ਰਸੰਸਾ ਕਰਦੀ ਏ ਤੇ ਉਹਨਾਂ ਵਿੱਚੋਂ ਇੱਕ ਨਾਲ ਵਿਆਹ ਕਰ ਲੈਂਦੀ ਏ।"

"ਓਹ –"

"ਤੇ ਫਿਰ ?"

"ਵ੍ਹੇਲ ਸਮੁੰਦਰ 'ਚ ਵਾਪਸ ਚਲੀ ਜਾਂਦੀ ਏ," ਮੈਂ ਕਿਹਾ ਤੇ ਚੁੱਪ ਹੋ ਗਿਆ।

"ਹੁਣੇ ਉਸ ਦਿਨ ਬ੍ਰਿਟੇਨੀ ਦੇ ਤੱਟ 'ਤੇ ਇੱਕ ਪ੍ਰਸ਼ਾਂਤ -ਖੇਤਰੀ ਵ੍ਹੇਲ ਮੱਛੀ ਪਾਈ ਗਈ ਸੀ," ਮਾਦਲੇਨ ਨੇ ਕਿਹਾ।

"ਤੇ ਫਿਰ ਕੀ ਹੋਇਆ ?"

"ਉਹ ਤੱਟ 'ਤੇ ਮਰੀ ਪਈ ਸੀ।"

"ਮੈਂ ਇਹੀ ਤਾਂ ਕਿਹਾ ਸੀ। ਉਹਨਾਂ ਉਸਦਾ ਕੀ ਕੀਤਾ ?"

"ਉਹਨਾਂ ਨੇ ਉਸਨੂੰ ਐਸਪਲੇਨਾਦ ਦੇ ਜਿਆਂਭਾਲਿਦ 'ਚ ਰੱਖ ਦਿੱਤਾ ਤਾਂਕਿ ਪੈਰਿਸ ਦੇ ਸਭ ਆਦਮੀ-ਔਰਤ ਉਸਨੂੰ ਵੇਖ ਸਕਣ।"

"ਮੈਨੂੰ ਹੈਰਾਨੀ ਹੋ ਰਹੀ ਏ ਕਿ ਉਸਦੇ ਦੱਖਣੀ-ਧਰੁਵੀ ਪੂਰਵਜਾਂ ਨੇ ਕੀ ਕਿਹਾ ਹੋਵੇਗਾ। ਮੈਨੂੰ ਉਮੀਦ ਏ ਇਸ ਤੋਂ ਪ੍ਰਸ਼ਾਂਤ ਵ੍ਹੇਲਾਂ ਨੂੰ ਚੰਗਾ ਸਬਕ ਮਿਲਦਾ ਏ।"

ਇਸਤੋਂ ਬਾਅਦ ਛੇਤੀ ਹੀ ਅਸੀਂ ਰਾਤ ਦਾ ਖਾਣਾ ਖਾਧਾ ਅਤੇ ਆਪਣੇ-ਆਪਣੇ ਕੰਮ ਵਿੱਚ ਲੱਗ ਗਏ। ਸਾਡੇ ਦੋਵਾਂ ਦੇ ਦਰਮਿਆਨ ਇੱਕ ਸਪਸ਼ਟ ਦੂਰੀ ਸੀ। ਮਾਦਲੇਨ ਨੂੰ ਕੁਝ ਹੋ ਗਿਆ ਸੀ, ਮੈਂ ਇਹ ਜਾਣਦਾ ਸੀ, ਪਰੰਤੂ ਕੋਈ ਨਾਂ ਨਹੀਂ ਦੇ ਸਕਦਾ ਸੀ। ਏਕਸ ਵਿੱਚ ਅਜਿਹਾ ਕੌਣ ਸੀ ਜਿਸ ਤੋਂ ਪੁੱਛ ਸਕਦਾ ? ਹੋ ਸਕਦੈ – ਜਦੋਂ ਮੈਂ ਪੈਰਿਸ ਜਾਵਾਂ ਤਾਂ ਤਾਂਤ-ਜ਼ੂਬਿ ਕੁਝ ਦੱਸੇ। ਤਾਂਤ-ਜ਼ੂਬਿ ਨੂੰ ਹੁਣੇ ਜਿਹੇ ਲਕਵੇ ਦਾ ਹਲਕਾ ਜਿਹਾ ਅਸਰ ਹੋਇਆ ਸੀ ਪਰੰਤੂ ਮੈਂ ਉਸਨੂੰ ਮਿਲਣ ਰੂਆਂ ਜਾਣਾ

ਹੀ ਸੀ। ਇਸ ਦੌਰਾਨ ਭਿਲਾ-ਲੇ-ਰੇਸ਼ੇ ਵਿੱਚ ਜੀਵਨ ਸਭਿਅਕ ਅਤੇ ਸਰਲ ਭਾਵ ਨਾਲ ਰੁੱਲਦਾ ਰਿਹਾ।

ਮੈਂ ਮਾਦਲੇਨ ਦੇ ਕਮਰੇ 'ਚ ਕਦੇ-ਕਦਾਈਂ ਹੀ ਜਾਂਦਾ ਸੀ। ਜਦੋਂ ਕਦੀ ਵੀ ਗਿਆ, ਧੂਫ਼ ਦੀ ਗੰਧ ਮਹਿਸੂਸ ਕੀਤੀ। ਅਕਸਰ ਜਦੋਂ ਮੈਨੂੰ ਕੋਈ ਕੰਮ ਹੁੰਦਾ ਸੀ— ਜਿਵੇਂ ਡਾਕੀਏ ਲਈ ਹਸਤਾਖ਼ਰ ਕਰਾਉਣੇ ਜਾਂ ਬਿਜਲੀ ਦੇ ਬਿਲ ਦਾ ਭੁਗਤਾਨ ਕਰਨ ਲਈ— ਤਾਂ ਦਰਵਾਜ਼ਾ ਖਟਖਟਾਉਂਦੇ ਹੀ ਮਾਦਲੇਨ ਨੇ ਫ਼ੌਰਨ ਕਦੇ ਜਵਾਬ ਨਹੀਂ ਸੀ ਦਿੱਤਾ ਅਤੇ ਬਾਹਰ ਆਉਣ ਵਿੱਚ ਉਸਨੂੰ ਹਮੇਸ਼ਾ ਕੁਝ ਸਮਾਂ ਲੱਗਦਾ ਸੀ। ਬਾਅਦ ਵਿੱਚ, ਜਦੋਂ ਕੋਈ ਉਸਤੋਂ ਕੋਈ ਸਹਾਇਤਾ ਮੰਗਣ ਆਉਂਦਾ ਸੀ ਤਾਂ ਮੈਂ ਉਸਦਾ ਦਰਵਾਜ਼ਾ ਨਹੀਂ ਖਟਖਟਾਉਂਦਾ ਸੀ। ਇਸ ਮੰਤਵ ਲਈ ਮੈਂ ਇੱਕ ਨੋਟ-ਬੁਕ ਲਗਾ ਰੱਖੀ ਸੀ ਤੇ ਉਸ ਵਿੱਚ ਸਭ ਕੁਝ ਲਿਖ ਦਿੰਦਾ ਸੀ ਜਿਸਨੂੰ ਵੇਖ ਕੇ ਉਹ ਉਚਿਤ ਕਾਰਵਾਈ ਕਰ ਲੈਂਦੀ ਸੀ। ਮੈਂ ਅਕਸਰ ਲਾਇਬ੍ਰੇਰੀ ਜਾਂਦਾ ਸੀ ਅਤੇ ਆਪਣੇ ਵਾਪਸ ਆਉਣ ਦਾ ਸਮਾਂ ਉਸ ਨੀਲੀ ਨੋਟ ਬੁਕ ਵਿੱਚ ਲਿਖ ਜਾਂਦਾ ਸੀ। ਆਮ ਤੌਰ 'ਤੇ ਉਹ ਇੱਕਲੀ ਹੀ ਸੈਰ 'ਤੇ ਜਾਂਦੀ ਸੀ ਅਤੇ ਵਾਪਸੀ 'ਤੇ ਉਸਦੇ ਚਿਹਰੇ ਉਪਰ ਯਥਾਰਥਿਕ ਸ਼ਾਂਤੀ ਹੁੰਦੀ ਸੀ। ਮੈਂ ਅਕਸਰ ਰਾਤ ਵੇਲੇ ਉਸਨੂੰ ਮੰਤਰ-ਪਾਠ ਜਾਂ ਜਪ ਕਰਦੇ ਸੁਣਦਾ ਸੀ ਅਤੇ ਹੈਰਾਨ ਸੀ ਉਸਨੇ ਏਨਾ ਕਰਮ-ਕਾਂਡ ਕਿਥੋਂ ਸਿੱਖ ਲਿਆ ਹੈ। ਉਹ ਬੁੱਧ ਧਰਮ ਬਾਰੇ ਵੱਧ ਤੋਂ ਵੱਧ ਅਧਿਕਾਰ ਨਾਲ ਗੱਲਾਂ ਕਰਦੀ ਸੀ। ਮੈਂ ਕਹਿ ਸਕਦਾ ਹਾਂ ਕਿ ਬੁੱਧ ਧਰਮ ਬਾਰੇ ਉਸਦੀ ਜਾਣਕਾਰੀ ਧਾਰਮਿਕ ਦੇ ਮੁਕਾਬਲੇ ਮਾਨਸਿਕ ਵਧੇਰੇ ਸੀ। ਉਸਨੇ ਸ੍ਰੀ ਅਰਵਿੰਦ ਨੂੰ ਵੀ ਪੜ੍ਹਿਆ ਸੀ ਅਤੇ ਇਸ ਮਹਾਨ ਦਾਰਸ਼ਨਿਕ ਅਤੇ ਸੰਤ ਦੇ ਜੀਵਨ-ਦਰਸ਼ਨ ਦਾ ਕਾਫ਼ੀ ਸਮਰਥਣ ਕਰਦੀ ਸੀ। "ਇਹੀ ਏ, ਜਿਸਦੀ ਦੁਨੀਆ ਨੂੰ ਲੋੜ ਏ," ਉਸਨੇ ਇੱਕ ਵਾਰ ਕਿਹਾ ਸੀ, "ਪਰੰਤੂ ਮੈਂ, ਮੈਂ ਰਹੱਸਮਈ ਅਤੇ ਪ੍ਰਾਚੀਨ ਚੀਜ਼ਾਂ ਪਸੰਦ ਕਰਦੀ ਹਾਂ। ਮੈਂ ਆਪਣੇ ਬੋਧੀ ਭਿਕਸ਼ੂਆਂ ਨਾਲ ਹੀ ਜੁੜੀ ਰਹਾਂਗੀ," ਉਸਨੇ ਹੱਸਦੇ ਹੋਏ ਗੱਲ ਪੂਰੀ ਕੀਤੀ।

ਕਈ ਮਹੀਨਿਆਂ ਬਾਅਦ ਇੱਕ ਦਿਨ ਹਿੰਮਤ ਕਰ ਕੇ ਮੈਂ ਮਾਦਲੇਨ ਦੇ ਕਮਰੇ ਵਿੱਚ ਗਿਆ। ਉਸਨੂੰ ਫਲੂ ਹੋ ਗਿਆ ਸੀ ਅਤੇ ਉਹ ਬਹੁਤ ਖੰਘ ਰਹੀ ਸੀ। ਮੈਨੂੰ ਕਮਰੇ ਵਿੱਚ ਆਇਆ ਵੇਖ ਕੇ ਉਹ ਬਹੁਤ ਹੈਰਾਨ ਹੋਈ, ਏਨੀ ਕਿ ਦਰਵਾਜ਼ਾ ਖੋਲ੍ਹਕੇ ਅੰਦਰ ਜਾਣ ਤੋਂ ਬਾਅਦ ਉਸਦੇ ਬਿਸਤਰੇ ਤਕ ਦੇ ਅੱਧ ਰਾਹ ਵਿੱਚ ਹੀ ਮੈਂ ਮਾਫ਼ੀ-ਜਨਕ ਭਾਵ ਨਾਲ ਰੁਕ ਗਿਆ।

"ਓਹ, ਤੁਸੀਂ ਏਨੀ ਚਿੰਤਾ ਕਿਉਂ ਕੀਤੀ ? ਉਸਨੇ ਕਿਹਾ। "ਅਠਾਰ੍ਹਾਂ ਤੱਤਾਂ ਦੇ ਇਸ ਸਰੀਰ ਨੂੰ ਬੁਖ਼ਾਰ ਤੇ ਪੀੜ ਹੁੰਦੀ ਹੀ ਏ। ਖੰਡਿਤ ਹੋਣਾ ਹੀ ਮਿਸ਼ਰਿਤ ਵਸਤੂਆਂ ਦਾ ਸੁਭਾਅ ਏ। ਭਾਈਜਾਨ, "ਉਸਨੇ ਬੇਨਤੀਪੂਰਵਕ ਕਿਹਾ, "ਇਸ ਮਾਸ ਦੇ ਲੋਥੜੇ ਲਈ ਫ਼ਿਕਰ ਨਾ ਕਰੋ।"

ਮੈਂ ਰੋਣਹਾਕਾ ਹੋ ਗਿਆ। ਮੈਂ ਉਸਦੇ ਕੋਲ ਖਲੋ ਗਿਆ। ਮੈਂ ਉਸਦੀ ਛਾਤੀ ਉਤੇ ਕਫ਼ੂਰ ਦਾ ਤੇਲ ਮਲਣਾ ਚਾਹੁੰਦਾ ਸੀ। ਉਸਨੇ ਸਹਿਜੇ ਜਿਹੇ ਮੇਰਾ ਹੱਥ ਹਟਾ ਦਿੱਤਾ ਜਿਵੇਂ ਮੈਂ ਉਚਿਤ ਰੂਪ ਵਿੱਚ ਸਾਤਵਿਕ ਨਹੀਂ ਸੀ। ਕਮਰੇ ਨਾਲ ਉਸਦੀ ਨਿੱਘੀ ਦੋਸਤੀ ਹੋ ਗਈ ਸੀ ਜਿਸਨੇ ਮੈਨੂੰ ਅਜਨਬੀ ਬਣਾ ਦਿੱਤਾ ਸੀ। ਪਰੰਤੂ ਬੁੱਧ, ਜਿਸਦੇ ਅੱਗੇ ਤੇਲ ਦਾ ਦੀਵਾ ਜੱਗ ਰਿਹਾ ਸੀ, ਉਸਦੀ ਅਰਾਧਨਾ ਤੋਂ ਖ਼ੁਸ਼ ਲੱਗ ਰਿਹਾ ਸੀ। ਉਸਦੇ ਸਾਹਮਣੇ ਤਾਂਬੇ ਦੀ ਸਾਫ਼ ਪਲੇਟ ਵਿੱਚ ਰੱਖੇ ਸਾਧਾਰਨ ਪਾਣੀ ਵਿੱਚ ਸਿੰਬਲ ਦੇ ਫੁੱਲ ਤੈਰ ਰਹੇ ਸਨ। ਉਸਦੀਆਂ ਕਿਤਾਬਾਂ ਇੱਕ ਕੋਨੇ ਵਿੱਚ ਬੜੇ ਸਲੀਕੇ ਨਾਲ ਲੱਗੀਆਂ ਹੋਈਆਂ ਸਨ ਅਤੇ ਉਹ ਪੀਲੇ ਅਤੇ ਇੱਟ ਦੇ ਰੰਗ ਵਰਗੇ ਲਾਲ ਕੱਪੜਿਆਂ ਵਿੱਚ ਢੱਕੀਆਂ ਹੋਈਆਂ ਸਨ। ਮੈਂ ਅੰਦਾਜ਼ਾ ਲਗਾਇਆ ਕਿ ਉਹ ਕਿਤਾਬਾਂ 'ਤ੍ਰਿਪਿਟਕ' ਹੋਣਗੀਆਂ।

ਜਦੋਂ ਮੈਂ ਉਸਦੀਆਂ ਪੁਸਤਕਾਂ ਦੇ ਖ਼ਜ਼ਾਨੇ ਉਪਰ ਨਜ਼ਰ ਮਾਰੀ ਤਾਂ ਉਸਨੇ ਦੱਸਿਆ, "ਹੁਣ ਮੈਂ ਪਾਲੀ ਬੜੀ ਅਸਾਨੀ ਨਾਲ ਪੜ੍ਹ ਸਕਦੀ ਹਾਂ।" ਫ਼ਰਸ਼ ਉਪਰ ਇੱਕ ਨਿੱਕੀ ਜਿਹੀ ਚਟਾਈ ਵਿਛੀ ਹੋਈ ਸੀ, ਸਰਕੜੇ ਦੀ ਬਣੀ ਭਾਰਤੀ ਚਟਾਈ। ਮੈਨੂੰ ਹੈਰਾਨੀ ਹੋਈ ਕਿ ਇਹ ਉਸਨੇ ਕਿੱਥੋਂ ਲਈ ਹੋਵੇਗੀ। ਉਥੇ ਭਾਰਤੀ ਮੰਦਰਾਂ ਵਿੱਚ ਪਾਈ ਜਾਣ ਵਾਲੀ ਨੰਦੀ ਦੇ ਉਪਰ ਮੜ੍ਹੀ ਹੋਈ ਘੰਟੀ, ਇੱਕ ਥੁਕਦਾਨੀ ਅਤੇ ਇੱਕ ਰਿਹਲ ਵੀ ਸੀ ਜੋ ਕੇਵਲ ਬ੍ਰਾਹਮਣਾਂ ਦੇ ਪੂਜਾ-ਘਰਾਂ ਵਿੱਚ ਹੁੰਦੀ ਹੈ।

"ਤੂੰ ਮੇਰੇ ਤੋਂ ਵੀ ਵੱਧ ਬ੍ਰਾਹਮਣ ਏਂ," ਮੈਂ ਕਿਹਾ। ਉਹ ਮੇਰੀ ਗੱਲ ਨਾਲ ਸਹਿਮਤ ਲੱਗੀ ਕਿਉਂਕਿ ਉਸਨੇ ਕੁਝ ਨਾ ਕਿਹਾ। "ਤੇਰੇ ਲਈ ਗਰਮ ਪਾਣੀ ਦੀ ਬੋਤਲ ਲੈ ਆਵਾਂ, ਗਰਮ ਪਾਣੀ ਦੀ ਪਵਿੱਤਰ ਬੋਤਲ," ਮੈਂ ਬੇਨਤੀਪੂਰਵਕ ਕਿਹਾ।

"ਨਹੀਂ," ਉਸਨੇ ਕਿਹਾ, "ਮੇਰੇ ਸਰੀਰ ਨੂੰ ਆਪਣੀ ਹੀ ਤਪਸ਼ ਹਾਸਲ ਕਰਨ

ਦਿਓ : ਸੰਤਪਯਤਿ ਸਵੰਮ ਦੇਹ ਮਪਦਤਲਮਸਤਕ,' ਜਿਵੇਂ ਕਿ ਤੁਹਾਡੇ 'ਤੈਤਿਰੇਯ ਆਰਣਯਕ', ਵਿੱਚ ਕਿਹਾ ਗਿਆ ਏ। ਤਦ ਇਸ ਬੇਕਾਰ ਚੀਜ਼ ਦੀ ਸੇਵਾ ਕਿਉਂ ?" ਉਹ ਮੈਨੂੰ ਵੇਖ ਕੇ ਏਨੀ ਬੈਚੈਨ ਲੱਗ ਰਹੀ ਸੀ ਕਿ ਮੈਂ ਵਾਪਸ ਜਾਣ ਲੱਗਾ। ਉਸਨੇ ਮੈਨੂੰ ਰੋਕਿਆ ਅਤੇ ਕਿਹਾ, "ਪਿਆਰੇ", ਜਿਵੇਂ ਉਹ ਕਿਸੇ ਅਜਿਹੇ ਵਿਅਕਤੀ ਨੂੰ ਕਹਿ ਰਹੀ ਹੋਵੇ ਜੋ ਉੱਥੇ ਨਾ ਹੋਵੇ। "ਪਿਆਰੇ ਤੁਸੀਂ ਹੀ ਹੋ ਜਿਸਨੇ ਮੈਨੂੰ ਇਹ ਸਭ ਦਿੱਤਾ ਏ।" ਮੈਂ ਮੁਸੀ ਗਿਮੇ ਦੇ ਬੁੱਧ ਵੱਲ ਵੇਖਿਆ ਅਤੇ ਏਨੇ ਵੱਡੇ ਵਿਸ਼ਵਾਸਘਾਤ ਲਈ ਮਾਫ਼ੀ ਮੰਗੀ। ਮੈਂ ਵੇਖਿਆ, ਉਸਦਾ ਮੰਜਾ ਲੱਕੜ ਦਾ ਸੀ ਅਤੇ ਉਸ ਉਪਰ ਮੇਰੀ ਹਥੇਲੀ ਜਿੰਨੀ ਪਤਲੀ ਤਲਾਈ ਵਿਛੀ ਹੋਈ ਸੀ। ਉਹ ਮੇਰੇ ਮਨ ਦੀ ਗੱਲ ਸਮਝ ਗਈ। "ਤੁਸੀਂ ਜਾਣਦੇ ਹੋ, ਮੈਂ ਜੋ ਕੁਝ ਕਰਦੀ ਹਾਂ, ਪੂਰੀ ਤਰ੍ਹਾਂ ਕਰਦੀ ਹਾਂ। ਹੁਣ ਮੈਂ ਇੱਕ ਸਾਧਿਕਾ ਹਾਂ ; ਮੇਰਾ ਬੁੱਧ ਧਰਮ ਬਹੁਤ ਗੰਭੀਰ ਏ। ਰਾਮ, ਚੰਗੇ ਬ੍ਰਾਹਮਣ ਬਣੋ।" ਉਸਨੇ ਕਿਹਾ, ਜਿਵੇਂ ਉਹ ਕੋਈ ਪ੍ਰਾਰਥਨਾ ਕਰ ਰਹੀ ਹੋਵੇ।

ਮੈਂ ਇਕ ਨਿਰਾਸ਼ ਅਲਪ ਪ੍ਰਾਣੀ ਵਾਂਗ ਆਪਣੇ ਕਮਰੇ ਵਿੱਚ ਵਾਪਸ ਆ ਗਿਆ, ਮੇਰਾ ਸਾਹ ਅਸਥਿਰ ਸੀ। ਤਾਂ ਇਹੀ ਮਾਦਲੇਨ ਸੀ ਜਿਸਨੂੰ ਮੈਂ ਚਾਹਿਆ ਸੀ, ਬਣਾਇਆ ਸੀ। ਅਗਲੇ ਦਿਨ ਮੇਰੀਆਂ ਆਪਣੀਆਂ ਕੁਝ 'ਬੇਕਾਇਦਗੀਆਂ' ਦੂਰ ਹੋ ਗਈਆਂ। ਮੈਂ ਆਪਣਾ ਭੋਜਨ, ਕੱਪੜੇ ਅਤੇ ਬਿਸਤਰਾ ਅਸਲ ਲੋੜ ਮੁਤਾਬਕ ਘੱਟ ਕਰ ਦਿੱਤਾ। ਮਾਦਲੇਨ ਮੇਰੀ ਇਸ ਤਬਦੀਲੀ ਤੋਂ ਬਹੁਤ ਦੁਖੀ ਹੋਈ। "ਤੁਸੀਂ ਇਸ ਦੇਸ਼ ਦੇ ਨਹੀਂ ਹੋ। ਇਸ ਤੋਂ ਇਲਾਵਾ ਤੁਹਾਨੂੰ ਆਪਣੇ ਫੇਫੜਿਆਂ ਦਾ ਖਿਆਲ ਕਰਨਾ ਚਾਹੀਦਾ ਏ।" ਉਸਨੇ ਵਿਰੋਧ ਕੀਤਾ। ਪਰੰਤੂ ਜਦੋਂ ਮੈਂ ਅਗਲੀ ਵਾਰ ਉਸਦੇ ਕਮਰੇ ਵਿੱਚ ਗਿਆ ਤਾਂ ਉਸਨੇ ਮੈਨੂੰ ਅਜਨਬੀ ਜਾਂ ਆਪਣੇ ਪੂਜਾਗ੍ਰਿਹ ਵਿੱਚ ਘੁਸਪੈਠੀਆ ਨਾ ਸਮਝਿਆ। ਮੈਂ ਉਸ ਲਈ ਸੂਪ, ਦਵਾਈ ਆਦਿ ਲੈ ਜਾਣ ਲੱਗਿਆ। ਕਦੇ-ਕਦੇ ਜਦੋਂ ਮੈਂ ਦਰਵਾਜ਼ਾ ਖਟਖਟਾਉਂਦਾ ਤਾਂ ਉਹ ਫੁਸਫੁਸਾਉਂਦੀ, "ਅੰਦਰ ਲੰਘ ਆਓ।" ਮੈਂ ਵੇਖਦਾ, ਉਸਦੇ ਉਸ ਹੱਥ ਵਿੱਚ ਮਾਲਾ ਹੁੰਦੀ ਜੋ ਹੁਣ ਮੈਥੋਂ ਉਹ ਲੁਕਾਉਂਦੀ ਨਹੀਂ ਸੀ। ਮੈਂ ਫਿਰ ਤੋਂ ਮਾਲਾ ਜਪਣੀ ਤਾਂ ਸ਼ੁਰੂ ਨਾ ਕੀਤੀ ਪਰ ਮੈਂ ਆਪਣੀ ਸਾਧਨਾ-ਪੂਜਾ ਵਧੇਰੇ ਗੰਭੀਰਤਾ ਨਾਲ ਕਰਨ ਲੱਗਾ। ਅਸਲ ਵਿੱਚ ਇਸ ਨਾਲ ਮੇਰੀ ਸਿਹਤ ਵਿੱਚ ਬਹੁਤ ਸੁਧਾਰ ਹੋਇਆ।

ਲੇਜ਼ੋ ਦਾ ਆਉਣਾ ਘਟ ਗਿਆ। ਮੈਂ ਸੋਚਿਆ, ਉਸਨੂੰ ਆਪਣੀ ਮੋਟੀ ਸਾਮਵਾਦੀ ਪਤਨੀ ਅਤੇ ਬੱਚੇ ਕਾਰਨ ਮੁਸ਼ਕਲ ਪੇਸ਼ ਆਉਂਦੀ ਹੋਵੇਗੀ। ਜਾਂ ਕਿਤੇ ਇਹ ਕਾਰਨ ਤਾਂ ਨਹੀਂ ਸੀ ਕਿ ਭਿਲਾ-ਲੇ-ਰੋਜ਼ੇ ਦਾ ਵਾਤਾਵਰਨ ਉਸ ਲਈ ਬਰਦਾਸ਼ਤ ਨਹੀਂ ਸੀ ਹੋ ਰਿਹਾ ?

"ਅਸੀਂ ਕਿੰਨੇ ਖ਼ੁਸ਼ ਹਾਂ – ਕਿਉਂ ਰਾਮ ? ਇੱਕ ਦਿਨ ਜਦੋਂ ਮੈਂ ਮਾਦਲੇਨ ਦੇ ਕਮਰੇ ਵਿੱਚ ਬੈਠਾ ਸੀ ਤਾਂ ਉਸਨੇ ਪੁੱਛਿਆ। ਪੂਰੀ ਸਰਦੀ ਉਸਦੀ ਸਿਹਤ ਠੀਕ ਨਹੀਂ ਰਹੀ

ਸੀ। ਇਸ 'ਤੇ ਵੀ ਉਹ ਆਪਣੇ ਕਮਰੇ ਵਿੱਚ ਅੱਗ ਨਹੀਂ ਬਾਲਣ ਦਿੰਦੀ ਸੀ : ਉਸਨੇ ਕਿਹਾ, "ਇਹ ਅੱਯਾਸ਼ੀ ਕਿਉਂ ?" ਮੈਂ ਉਸਨੂੰ ਬੇਨਤੀ ਕੀਤੀ ਕਿ ਉਹ ਇਸ ਨੂੰ ਇੱਕ ਬ੍ਰਾਹਮਣ ਵਲੋਂ ਦਿੱਤੀ ਗਈ ਰਿਸ਼ਵਤ ਦੇ ਰੂਪ ਵਿੱਚ ਸਵੀਕਾਰ ਕਰ ਲਵੇ। ਉਸਨੂੰ ਹਾਲੇ ਵੀ ਹਾਸ-ਵਿਅੰਗ ਨਾਲ ਮਨਾਇਆ ਜਾ ਸਕਦਾ ਸੀ ਅਤੇ ਉਸਨੇ ਸਵੀਕਾਰ ਕੀਤਾ ਕਿ ਹਰ ਰੋਜ਼ ਸ਼ਾਮ ਨੂੰ ਮੈਂ ਉਸਦੇ ਕਮਰੇ ਵਿੱਚ ਅੱਗ ਬਾਲ ਦਿਆ ਕਰਾਂ। "ਆਖ਼ਰ ਬ੍ਰਾਹਮਣ ਦਾ ਪਹਿਲਾ ਕੰਮ ਅੱਗ ਬਾਲਣਾ ਹੀ ਏ," ਮੈਂ ਰਿਗਵੇਦ ਵਿੱਚੋਂ ਉਦਾਹਰਣ ਦਿੰਦੇ ਹੋਏ ਕਿਹਾ।

ਵਿੱਚ-ਵਿੱਚ ਜਦੋਂ ਮੈਂ ਉਸਦੇ ਕਮਰੇ ਵਿੱਚ ਜਾਂਦਾ ਤਾਂ ਉਸਨੂੰ ਆਪਣੇ ਨੀਵੇਂ ਬਿਸਤਰੇ ਦੇ ਕੋਲ ਪਦਮ-ਆਸਣ ਵਿੱਚ ਬੈਠੇ ਕੋਈ ਨਾ ਕੋਈ ਗ੍ਰੰਥ ਪੜ੍ਹਦੇ ਵੇਖਦਾ। ਕਦੀ-ਕਦੀ ਉਹ ਮੇਰੇ ਤੋਂ ਕਿਸੇ ਪਾਲੀ ਸ਼ਬਦ ਦਾ ਅਰਥ ਪੁੱਛਦੀ, ਪਰੰਤੂ ਮੈਂ ਪਾਲੀ ਬਿਲਕੁਲ ਨਹੀਂ ਸੀ ਜਾਣਦਾ ਅਤੇ ਮੇਰੀ ਸੰਸਕ੍ਰਿਤ ਨਾਲ ਹਮੇਸ਼ਾ ਕੰਮ ਨਹੀਂ ਚੱਲਦਾ ਸੀ।

ਉਸਦੇ ਮੁਖੜੇ ਉਤੇ ਅਜਿਹੀ ਚਮਕ ਸੀ ਜਿਵੇਂ ਉਹ ਮੌਤ ਦੇ ਕਰੀਬ ਪਹੁੰਚ ਚੁੱਕੀ ਹੋਵੇ ਅਤੇ ਉਸਦੀਆਂ ਅੱਖਾਂ ਵਿੱਚ ਸੱਚ ਦੀ ਜਯੋਤੀ ਸੀ। ਉਸਨੇ ਆਪਣਾ ਭੋਜਨ ਨਿਸ਼ਚਿਤ ਅਨੁਪਾਤ ਵਿੱਚ ਘੱਟ ਕਰ ਦਿੱਤਾ ਸੀ— ਉਹ ਪੂਰੇ ਸਾਲ ਦੇ ਅੱਠਾਂ ਮੌਸਮਾਂ ਅਨੁਸਾਰ ਉਚਿਤ ਸਬਜ਼ੀਆਂ ਖਾਂਦੀ ਸੀ। ਉਹ ਹਰ ਤਿਓਹਾਰ ਮਨਾਉਂਦੀ, ਘਰ ਨੂੰ ਦੀਵਿਆਂ ਅਤੇ ਮੰਡਲਾਂ ਨਾਲ ਸਜਾਉਂਦੀ ਅਤੇ ਸਭ ਜਗ੍ਹਾ ਅਗਰਬੱਤੀਆਂ ਜਗਾਉਂਦੀ। ਉਸਨੇ ਇੱਕ ਗ੍ਰਹਿਣ ਨੂੰ ਵੀ ਪੂਜਿਆ ਅਤੇ ਉਸ ਤੋਂ ਇੱਕ ਰਾਤ ਪਹਿਲਾਂ ਵਰਤ ਰੱਖਿਆ ; ਉਸਨੇ ਗ੍ਰਹਿਣ ਤੋਂ ਪਹਿਲਾਂ ਅਤੇ ਬਾਅਦ ਵਿੱਚ ਇਸ਼ਨਾਨ ਵੀ ਕੀਤਾ ਜਦੋਂ ਕਿ ਗ੍ਰਹਿਣ ਬਹੁਤ ਤੜਕੇ ਲੱਗਾ ਸੀ। ਕੁਲ ਮਿਲਾ ਕੇ ਉਹ ਬਹੁਤ ਸਭਿਅਕ ਹੋ ਗਈ ਸੀ ਪਰੰਤੂ ਜਦੋਂ ਕਦੀ ਉਹ ਕ੍ਰੋਧਿਤ ਹੁੰਦੀ ਤਾਂ ਜਿਵੇਂ ਅੱਗ ਉਗਲਦੀ ਹੋਵੇ।

ਇੱਕ ਤਿੱਬਤੀ ਗ੍ਰੰਥ ਪੜ੍ਹਨ ਤੋਂ ਬਾਅਦ ਉਸਨੇ ਫ਼ੈਸਲਾ ਕੀਤਾ ਕਿ ਸਾਡੀਆਂ ਰੋਜ਼ਾਨਾ ਲੋੜਾਂ ਲਈ ਤਿੰਨ ਸੌ ਸ਼ਬਦ ਪ੍ਰਤੀ ਦਿਨ ਬੋਲਣਾ ਕਾਫ਼ੀ ਹਨ। ਇਸਲਈ ਹਫ਼ਤੇ ਵਿੱਚ ਇੱਕ ਸ਼ਨੀਵਾਰ ਨੂੰ ਉਹ ਮੌਨ-ਵਰਤ ਰੱਖਦੀ ਸੀ। "ਪਰੰਤੂ ਜਿਵੇਂ ਭਾਰਤ ਦੇ ਮੁਕਾਬਲੇ ਇਥੇ ਮੈਨੂੰ ਵਧੇਰੇ ਕੱਪੜਿਆਂ ਦੀ ਲੋੜ ਹੁੰਦੀ ਏ, ਵੈਸੇ ਹੀ ਫ੍ਰਾਂਸੀਸੀ ਭਾਸ਼ਾ ਲਈ ਸ਼ਬਦਾਂ ਦੀ ਸੰਖਿਆ ਵੀ ਵਧੇਰੇ ਹੋਣੀ ਚਾਹੀਦੀ ਏ," ਮੈਂ ਉਸਨੂੰ ਛੇੜਿਆ। "ਫ੍ਰਾਂਸੀਸੀ ਭਾਸ਼ਾ 'ਚ ਪੂਰਵਸਰਗ ਵਧੇਰੇ ਹੁੰਦੇ ਨੇ....... " ਇਸ ਲਈ ਮੈਂ ਲੇਜ਼ੋ ਦੀ ਸਹਾਇਤਾ ਲਈ ਅਤੇ ਅਸੀਂ ਉਸਦੀ ਸੀਮਿਤ ਸ਼ਬਦਾਵਲੀ ਵਿੱਚ ਡੇਢ ਸੌ ਸ਼ਬਦ ਹੋਰ ਵਧਾ ਦਿੱਤੇ।

ਜੇਕਰ ਸਾਦਗੀ ਅਤੇ ਸਚਾਈ ਖ਼ੁਸ਼ੀ ਦੇ ਲੱਛਣ ਹੋਣ ਤਾਂ ਮੈਂ ਕਹਾਂਗਾ ਕਿ ਮਾਦਲੇਨ ਖ਼ੁਸ਼ ਸੀ। ਲੇਜ਼ੋ ਨੇ ਮੈਨੂੰ ਦੱਸਿਆ ਕਿ ਉਸਦੇ ਸਾਥੀ ਕਰਮਚਾਰੀ ਉਸਦੀ ਇੱਜ਼ਤ ਕਰਦੇ ਸਨ ਅਤੇ ਉਹ ਕਾਲਜ - ਸਿੰਡੀਕਟ ਦੀ ਪ੍ਰਧਾਨ ਚੁਣੀ ਗਈ ਸੀ। ਜਦੋਂ ਇੰਸਪੈਕਟਰ ਆਉਂਦੇ ਤਾਂ ਉਸਦੇ ਕੰਮ ਬਾਰੇ ਹਮੇਸ਼ਾ ਅੱਛੀ ਰਿਪੋਰਟ ਦਿੰਦੇ। ਮੁਖ-ਅਧਿਆਪਕਾ ਹੱਸਦੀ

ਅਤੇ ਕਹਿੰਦੀ, "ਇਹ ਸਿਮੋਨ ਵੀਲ ਦੀ ਸਹਿਯੋਗੀ ਆਤਮਾ ਏ। ਸਿਮੋਨ ਵੀਲ ਨੂੰ ਹਮੇਸ਼ਾ ਇਸ ਗੱਲ ਦਾ ਅਫ਼ਸੋਸ ਰਿਹਾ ਕਿ ਉਹ ਕਦੀ ਭਾਰਤ ਨਹੀਂ ਜਾ ਸਕੀ। ਹੁਣ ਉਸਦੀ ਆਸ ਪੂਰੀ ਹੋਈ ਏ।" ਇਸ ਇੱਜ਼ਤਮਾਣ ਦਾ ਕੁਝ ਹਿੱਸਾ ਮੈਨੂੰ ਵੀ ਹਾਸਲ ਹੋਇਆ ; ਉਹਨਾਂ ਦਾ ਵਿਚਾਰ ਸੀ ਕਿ ਮਾਦਲੇਨ ਵਿੱਚ ਆਈ ਇਸ ਤਬਦੀਲੀ ਦਾ ਕਾਰਨ ਮੈਂ ਹਾਂ।

ਕਦੇ-ਕਦੇ ਮਾਦਲੇਨ ਕੇਵਲ ਇੱਕ ਜੋੜੀ ਸੈਂਡਲ ਨਾਲ ਹੀ ਸਵੇਰੇ-ਸਵੇਰੇ ਆਪਣੇ ਵੱਖ-ਵੱਖ ਪੂਜਾ ਸਥਾਨਾਂ ਦੇ ਦਰਸ਼ਨਾਂ ਲਈ ਨਿਕਲ ਪੈਂਦੀ। ਉਸਨੇ ਸਿਆਂਤ ਆਫੇਲੀ ਦੇ ਰਾਹ ਵਿੱਚ ਇੱਕ ਪੂਜਾ ਸਥਾਨ ਖੋਜਿਆ ਸੀ ਜਿਸਨੂੰ ਉਹ "ਬਲੈਕ ਮਾਡੋਨਾ" ਕਹਿੰਦੀ ਸੀ ਅਤੇ ਜੋ ਉਸਦੇ ਸਾਰੇ ਪ੍ਰਸ਼ਨਾਂ ਦਾ ਉਤਰ ਦਿੰਦੀ ਸੀ। ਇੱਕ ਵਿਚਾਰੀ ਔਰਤ ਦਾ ਪਤੀ ਹਿੰਦ-ਚੀਨ ਮੋਰਚੇ ਤੇ ਲੜਾਈ ਲਈ ਗਿਆ ਹੋਇਆ ਸੀ; ਅਤੇ ਛੇ-ਸੱਤ ਹਫ਼ਤਿਆਂ ਤੋਂ ਉਸਦਾ ਕੋਈ ਖ਼ਤ ਨਹੀਂ ਸੀ ਆਇਆ। "ਬਲੈਕ ਮਾਡੋਨਾ" ਨੇ ਮਾਦਲੇਨ ਨੂੰ ਜਵਾਬ ਦਿੱਤਾ। "ਉਹ ਠੀਕ-ਠਾਕ ਏ ਅਤੇ ਛੇਤੀ ਹੀ ਮੋਰਚੇ ਤੋਂ ਸੈਗੋਨ ਵਾਪਸ ਆ ਜਾਵੇਗਾ। ਦਸ ਦਿਨਾਂ ਦੇ ਅੰਦਰ-ਅੰਦਰ ਤੁਹਾਨੂੰ ਉਸਦਾ ਖ਼ਤ ਮਿਲ ਜਾਏਗਾ।" ਨੌਂ ਦਿਨ ਲੰਘ ਗਏ ਪਰ ਕੁਝ ਨਾ ਹੋਇਆ। ਦਸਵੇਂ ਦਿਨ ਵੀ ਸਵੇਰੇ ਕੁਝ ਨਾ ਹੋਇਆ। ਸਵੇਰ ਦੀਆਂ ਕਲਾਸਾਂ ਤੋਂ ਬਾਅਦ ਮਾਦਲੇਨ ਸਥਿਤੀ ਦਾ ਪਤਾ ਕਰਨ ਅਤੇ ਲੋੜ ਹੋਵੇ ਤਾਂ ਉਸ ਔਰਤ ਨੂੰ ਧਰਵਾਸ ਦੇਣ ਉਸਦੇ ਘਰ ਗਈ। ਉਸਨੇ ਕਿਹਾ, "ਗ਼ਲਤੀ ਮੇਰੀ ਹੀ ਹੋ ਸਕਦੀ ਏ, ਹਾਲਾਂ ਕਿ ਮੈਂ ਹਾਲੇ ਵੀ ਕਲਾਸ ਦੇ ਬਲੈਕ-ਬੋਰਡ 'ਤੇ ਲਿਖੇ ਵਾਂਗ ਆਪਣੇ ਮਨ ਵਿੱਚ ਸਪਸ਼ਟ ਰੂਪ ਵਿੱਚ ਵੇਖ ਸਕਦੀ ਹਾਂ - ਦਸ ਦਿਨ।" ਉਸ ਸ਼ਾਮ ਮੈਂ ਤੇ ਮਾਦਲੇਨ ਇੱਕਠੇ ਸੈਰ ਲਈ ਗਏ ਅਤੇ ਜਦੋਂ ਅਸੀਂ ਵਾਪਸ ਆ ਰਹੇ ਸੀ ਤਾਂ ਉਹ ਔਰਤ ਦਰਵਾਜ਼ੇ 'ਤੇ ਸਾਡੀ ਉਡੀਕ ਕਰ ਰਹੀ ਸੀ। ਉਸਦੇ ਕੁੱਛੜ ਉਸਦਾ ਤਿੰਨ ਸਾਲ ਦਾ ਸਭ ਤੋਂ ਛੋਟਾ ਬੱਚਾ ਸੀ ਅਤੇ ਉਸਦੇ ਚਿਹਰੇ 'ਤੇ ਸ਼ੁਕਰਾਨੇ ਦੀ ਆਭਾ ਸੀ। ਬੇਸ਼ਕ, ਖ਼ਤ ਆ ਗਿਆ ਸੀ ਅਤੇ ਜਾਂਅ ਕਾਰਪ ਮੱਛੀ ਵਾਂਗ ਖ਼ੁਸ਼ ਨਜ਼ਰ ਆ ਰਹੀ ਸੀ। ਉਹ ਸਾਡੇ ਲਈ ਕੁਝ ਸੰਤਰੇ ਲਿਆਈ ਸੀ। ਮਾਦਲੇਨ ਨੇ ਉਹਨਾਂ ਨੂੰ ਛੂਹਿਆ ਵੀ ਨਹੀਂ। ਉਸਨੇ ਕਿਹਾ, "ਮੈਂ ਕੋਈ ਪਾਦਰੀ ਨਹੀਂ ਹਾਂ। ਮੈਂ ਇੱਕ ਦੁਖਿਆਰੀ ਔਰਤ ਹਾਂ। ਮਾਦਾਮ, ਤੁਹਾਡੀਆਂ ਪ੍ਰਾਰਥਨਾਵਾਂ ਨੇ ਹੀ ਮਦਦ ਕੀਤੀ ਏ, ਤੁਹਾਡੀਆਂ ਪ੍ਰਾਰਥਨਾਵਾਂ ਨੇ, ਮੇਰੀਆਂ ਨੇ ਨਹੀਂ।" ਅਸੀਂ ਉਸ ਔਰਤ ਨੂੰ ਅੰਦਰ ਲੈ ਗਏ ਅਤੇ ਕਾੱਫ਼ੀ ਪਿਲਾਈ, ਕਿਉਂਕਿ ਉਸ ਦਿਨ ਸਰਦੀ ਬਹੁਤ ਸੀ।

ਅਜਿਹੇ ਵੀ ਦਿਨ ਹੁੰਦੇ ਸਨ ਜਦੋਂ ਮਾਦਲੇਨ ਮੋਢੇ 'ਤੇ ਝੋਲਾ ਲਟਕਾਈ ਘਰੋਂ ਬਾਹਰ ਨਿਕਲ ਜਾਂਦੀ ਸੀ ਅਤੇ ਮੇਰੇ ਲਈ ਨੋਟ ਲਿਖ ਕੇ ਛੱਡ ਜਾਂਦੀ ਸੀ ਕਿ ਉਹ ਪਹਾੜਾਂ ਵਿੱਚ ਜਾ ਰਹੀ ਹੈ— ਤੇ ਪ੍ਰੋਵਾਂਸ ਵਿੱਚ ਪਹਾੜਾਂ ਅਤੇ ਪੂਜਾ-ਸਥਾਨਾਂ ਦੀ ਕੋਈ ਘਾਟ ਨਹੀਂ ਹੈ। ਉਹ ਲਗਾਤਾਰ ਕਈ-ਕਈ ਕਿਲੋਮੀਟਰ ਚੱਲ ਕੇ ਦੇਰ ਰਾਤ ਨੂੰ ਵਾਪਸ

ਆ ਜਾਂਦੀ ਸੀ। ਇਹਨਾਂ ਸੈਰਾਂ ਦੌਰਾਨ ਉਸਨੇ ਕਈ ਗੁਫਾਵਾਂ ਅਤੇ ਭੁੱਲੇ-ਵਿਸਰੇ ਮੱਠ ਖੋਜੇ। ਉਸਨੂੰ ਯਕੀਨ ਸੀ ਕਿ ਬਹੁਤੀਆਂ ਵਿਰਜਿਨਜ਼ ਪੁਰਾਣੇ ਰੋਮਨ ਦੇਵੀ-ਦੇਵਤੇ ਹੀ ਹਨ। ਅਕਸਰ ਉਸਨੇ ਥੰਮ੍ਹਾਂ ਦੀ ਢੋਅ ਨੂੰ ਖੁਰਚ ਕੇ ਮਿੱਤਰ, ਜੁਪੀਟਰ ਜਾਂ ਮਰਕਰੀ ਦਾ ਨਾਂ ਖੋਜਣ ਦੀ ਕੋਸ਼ਿਸ਼ ਕੀਤੀ, ਪਰ ਮੇਰੇ ਖ਼ਿਆਲ 'ਚ ਉਸਨੂੰ ਇਸ ਕੰਮ ਵਿੱਚ ਕਦੇ ਸਫ਼ਲਤਾ ਨਹੀਂ ਮਿਲੀ ਸੀ। ਉਸਨੇ ਉਹਨਾਂ ਦੇ ਚਰਨਾਂ ਵਿੱਚ ਫੁੱਲ ਚੜ੍ਹਾਏ ਅਤੇ ਸ਼ਾਇਦ ਇੱਕ ਬੁੱਧ-ਗੀਤ ਵੀ ਗਾਇਆ। ਉਸ ਲਈ, ਜੋ ਕੁਝ ਕੈਥੋਲਿਕ ਨਹੀਂ ਸੀ, ਉਹ ਪਵਿੱਤਰ ਅਤੇ ਸੱਚਾ ਸੀ। ਉਸਨੇ ਕਿਹਾ, ਹੁਣ ਇਸ ਗੱਲ ਦਾ ਕਾਫ਼ੀ ਸਬੂਤ ਹੈ ਕਿ ਡਰੂਇਡ ਬੋਧੀ ਸਨ; ਇਸ ਲਈ ਇਹ ਸਾਰੇ ਮੱਠ ਬੋਧੀ-ਮੂਲ ਦੇ ਹਨ। ਉਸਦੇ ਸਮਾਧੀ ਲਗਾਉਣ ਨਾਲ ਉਸਨੂੰ ਹੈਰਾਨੀਜਨਕ ਸੰਕੇਤ ਮਿਲਦੇ ਸਨ। ਉਹ ਕਦੀ-ਕਦੀ ਮੈਨੂੰ ਵੀ ਆਪਣੀਆਂ 'ਅਧਿਆਤਮਕ ਯਾਤਰਾਵਾਂ' ਤੇ, ਜਿਵੇਂ ਕਿ ਮੈਂ ਉਸਨੂੰ ਕਹਿੰਦਾ ਸੀ, ਲੈ ਜਾਂਦੀ ਸੀ। ਇੱਕ ਵਾਰ ਉਸਨੇ ਕਿਹਾ, "ਜੇਕਰ ਅਸੀਂ ਉਸ ਦਿਸ਼ਾ ਵੱਲ ਜਾਈਏ, ਜਿਸ ਦਿਸ਼ਾ 'ਚ ਇਹ ਘਾਹ ਦਾ ਤੀਲਾ ਖ਼ੁਦ ਮੁੜਿਆ ਤੇ ਡਿਗਿਆ ਪਿਆ ਏ ਅਤੇ ਉਸ ਪਹਾੜੀ ਦੀ ਟੀਸੀ 'ਤੇ ਪਹੁੰਚੀਏ ਤਾਂ ਉਥੇ ਸਾਨੂੰ ਇੱਕ ਪੁਰਾਣੀ ਖੋਲਾ ਹੋਈ ਪੌਣ-ਚੱਕੀ ਮਿਲੇਗੀ : ਮੈਂ ਉਸਨੂੰ ਉਵੇਂ ਹੀ ਬਿਲਕੁਲ ਸਪਸ਼ਟ ਵੇਖ ਸਕਦੀ ਹਾਂ ਜਿਵੇਂ ਬਿੱਲੀ ਰਾਤ ਦੇ ਹਨੇਰੇ ਵਿੱਚ ਵੇਖ ਸਕਦੀ ਏ। ਫਿਰ ਸਾਨੂੰ ਖੱਬੇ ਪਾਸੇ ਮੁੜਨਾ ਹੋਵੇਗਾ ਅਤੇ ਵੀਹ ਗਜ਼ ਅਗਾਂਹ ਜਾ ਕੇ ਖੁਦਾਈ ਕਰਨੀ ਹੋਵੇਗੀ। ਉਥੇ ਸਾਨੂੰ ਇਕ ਪ੍ਰਾਚੀਨ ਪੱਥਰ ਮਿਲੇਗਾ। ਮੈਨੂੰ ਵਿਸ਼ਵਾਸ ਏ ਕਿ ਉਥੇ ਕੋਈ ਮੱਠ ਹੁੰਦਾ ਹੋਵੇਗਾ।" ਅਸੀਂ ਪਹਾੜੀ ਉਪਰ ਗਏ - ਜੋ ਸ਼ਿਯਾਂਤ-ਉਆਂ ਦੇ ਨਜ਼ਦੀਕ ਸੀ। ਉਥੇ ਇੱਕ ਪੌਣ-ਚੱਕੀ ਸੀ : ਅਸੀਂ ਵੀਹ ਗਜ਼ ਦੀ ਦੂਰੀ 'ਤੇ ਖੁਦਾਈ ਕੀਤੀ ਪਰੰਤੂ ਕੁਝ ਨਾ ਮਿਲਿਆ। ਨਿਰਾਸ਼ ਹੋਕੇ ਉਸਨੇ ਚਾਰੇ ਪਾਸੇ ਖੋਜ ਕੀਤੀ ਜਿਵੇਂ ਪਰਬਤ-ਅਰੋਹੀ ਕਰਦੇ ਹਨ ਜਦੋਂ ਉਹ ਐਵਲਾਂਸ਼ ਦੀ ਦਿਸ਼ਾ ਬਾਰੇ ਸੋਚਦੇ ਹਨ। ਉਸਨੇ ਆਪਣੇ ਸਿਆਂਤ ਦਯ ਕ੍ਰਿਸਤਾਲ ਦੀ ਖੋਜ ਲਈ ਡੂੰਘਾ ਸਾਹ ਭਰਿਆ ਅਤੇ ਕਿਹਾ, "ਹੁਣ ਮੈਨੂੰ ਪਤਾ ਲੱਗ ਗਿਆ — ਇਹ ਇਥੇ ਚਸ਼ਮੇ ਵਾਲੀ ਥਾਂ 'ਤੇ ਹੋਣਾ ਚਾਹੀਦੈ।" ਜਦੋਂ ਅਸੀਂ ਪੱਥਰ ਧੋ ਕੇ ਥੋੜ੍ਹੀ ਜਿਹੀ ਖੁਦਾਈ ਕੀਤੀ ਤਾਂ ਉਥੇ ਸੱਚ-ਮੁੱਚ ਹੀ ਕੁਝ ਖੰਡਰਾਤ ਸਨ। ਮੈਂ ਨਹੀਂ ਕਹਿ ਸਕਦਾ ਕਿ ਉਹ ਰੋਮਨ, ਯੂਨਾਨੀ ਜਾਂ ਕ੍ਰਿਸ਼ਚੀਅਨ ਸਨ। ਉਹ ਇੱਕ ਛੋਟੀ ਗੋਲ ਸਿਲ-ਪਟੜੀ ਸੀ ਜਿਸ ਉਪਰ ਜ਼ਰੂਰ ਹੀ ਕਦੇ ਕੋਈ ਲੇਖ ਅੰਕਿਤ ਕੀਤਾ ਗਿਆ ਹੋਵੇਗਾ, ਪਰੰਤੂ ਮੈਂ ਉਸਨੂੰ ਪੜ੍ਹ ਨਾ ਸਕਿਆ, ਨਾ ਹੀ ਮਾਦਲੇਨ।

ਉਸਨੇ ਇਸ ਚਸ਼ਮੇ ਵਿਚ ਫੁੱਲ ਸੁੱਟਣੇ ਸ਼ੁਰੂ ਕਰ ਦਿੱਤੇ। "ਮੈਨੂੰ ਵਿਸ਼ਵਾਸ ਏ ਇਸ ਨਾਲ ਸਿਹਤ ਨੂੰ ਲਾਭ ਹੋ ਸਕਦਾ ਏ," ਉਸਨੇ ਕਿਹਾ। "ਸਾਨੂੰ ਇਸਨੂੰ ਮਾਦਾਮ ਫੇਲੇਨਡਿਅਰ ਉਪਰ ਅਜਮਾਉਣਾ ਚਾਹੀਦਾ ਏ : ਤੁਹਾਨੂੰ ਯਾਦ ਏ ਜਦੋਂ ਉਸਦੇ ਪੁੱਤਰ ਨੂੰ ਦੌਰਾ ਪਿਆ ਸੀ ਤਾਂ ਮੈਂ ਉਸਨੂੰ ਇੱਕ ਕੱਪੜਾ ਦਿੱਤਾ ਸੀ ਜੋ ਮੈਂ ਅੱਠ ਦਿਨ ਤਕ

ਪੂਜਾ ਦੇ ਦੌਰਾਨ ਆਪਣੇ ਹੱਥ ਵਿੱਚ ਫੜੀ ਰਖਿਆ ਸੀ। ਮਾਦਾਮ ਫੇਲੇਨਡਿਅਰ ਨੇ ਮੈਨੂੰ ਦੱਸਿਆ ਸੀ ਕਿ ਬੱਚਾ ਕਈ ਮਹੀਨੇ ਬਾਅਦ ਪਹਿਲੀ ਵਾਰ ਉਠਿਆ ਸੀ।" ਇਹ ਸੱਚ ਹੀ ਹੋਵੇਗਾ ਕਿਉਂਕਿ ਮਾਦਲੇਨ ਨੇ ਮੈਨੂੰ ਉਸ ਨਾਲ ਮਿਲਾਇਆ ਸੀ। ਬੱਚਾ ਜਾਗਿਆ ਹੋਇਆ ਸੀ ਅਤੇ ਉਸਨੇ ਸਾਨੂੰ ਬਹੁਤ ਪਿਆਰ ਨਾਲ ਵੇਖਿਆ। ਅਸੀਂ ਉਸ ਲਈ ਬਦਾਮ-ਨਮਕੀਨ ਬਦਾਮ- ਲੈ ਗਏ ਸੀ ਅਤੇ ਉਸਦੀ ਮਾਂ ਨੇ ਬੜੀ ਉਤਸੁਕਤਾ ਨਾਲ ਪੈਕੇਟ ਖੋਲ੍ਹਿਆ ਅਤੇ ਦੋ ਬਦਾਮ ਮਾਦਲੇਨ ਨੂੰ ਅਤੇ ਇੱਕ ਬਦਾਮ ਮੈਨੂੰ ਖਾਣ ਲਈ ਦਿੱਤੇ ਸਨ।

"ਅਸੀਂ ਤੇਰੀ ਫੇਲੇਨਡਿਅਰ ਨੂੰ ਤੇਰੇ ਰੋਮਨ ਚਸ਼ਮੇ 'ਚ ਜ਼ਰੂਰ ਹੀ ਇਸ਼ਨਾਨ ਕਰਾਵਾਂਗੇ," ਮੈਂ ਹੱਸਿਆ, "ਕਿਉਂ ਨਹੀਂ, ਜ਼ਰੂਰ ਕਰਾਵਾਂਗੇ।"

ਨਹੀਂ, ਮੈਂ ਮਾਦਲੇਨ ਦੀ ਸ਼ਕਤੀ ਵਿੱਚ ਅਵਿਸ਼ਵਾਸ ਨਹੀਂ ਕਰ ਸਕਦਾ ਸੀ, ਪਰ ਉਹ ਮਹਿਸੂਸ ਕਰਦੀ ਸੀ ਕਿ ਉਸਦੀਆਂ ਸ਼ਕਤੀਆਂ ਮੇਰੇ ਕਾਰਨ ਸਨ। "ਮੈਂ ਤਾਂ ਨਾਸਤਿਕ ਸੀ," ਉਸਨੇ ਕਿਹਾ, "ਅਤੇ ਚੇਰਚ ਤੋਂ ਡਰਦੀ ਸੀ। ਰਾਮ, ਇਹ ਤੁਸੀਂ ਅਤੇ ਤੁਹਾਡਾ ਬ੍ਰਾਹਮਣਵਾਦ ਸੀ ਜਿਸਨੇ ਮੈਨੂੰ ਵੇਖਣ ਦੀ ਦ੍ਰਿਸ਼ਟੀ ਦਿੱਤੀ।"

"ਬੁੱਧ-ਧਰਮ ਨੂੰ ਵੇਖਣ ਦੀ," ਮੈਂ ਵਿਰੋਧ ਵਿੱਚ ਕਿਹਾ ਅਤੇ ਫਿਰ ਹੱਸ ਪਿਆ।

"ਵੇਖੋ, ਸ਼ਾਮ ਕਿੰਨੀ ਖ਼ੂਬਸੂਰਤ ਏ," ਉਸਨੇ ਘਾਹ ਉਪਰ ਬੈਠਦੇ ਹੋਏ ਕਿਹਾ, "ਰਾਮ, ਅਸੀਂ ਹਾਥੀ ਅਤੇ ਬੌਲਦ ਤੋਂ ਕਿੰਨੇ ਅੱਗੇ ਨਿਕਲ ਆਏ ਹਾਂ। ਤੁਸੀਂ ਮੇਰੇ ਸ਼ਾਨਦਾਰ ਦੋਸਤ ਰਹੇ ਹੋ। ਵਾਅਦਾ ਕਰੋ ਕਿ ਖ਼ੁਸ਼ ਰਹੋਗੇ।"

"ਮੈਂ ਵਾਅਦਾ ਕਰਦਾ ਹਾਂ," ਮੈਂ ਉਤਰ ਦਿੱਤਾ। ਮੈਂ ਕਿੰਨਾ ਮੂਰਖ ਲੱਗ ਰਿਹਾ ਹੋਵਾਂਗਾ।

ਕਦੀ-ਕਦੀ ਉਹ ਚਮਤਕਾਰ ਵੀ ਵੇਖਦੀ ਸੀ। ਮਾਰਗਰੇਟ, ਡੇਜ਼ੀ ਅਤੇ ਹਾਰਸਟੇਲ ਆਦਿ ਦੇ ਫੁੱਲ ਉਸ ਨਾਲ ਗੱਲਾਂ ਕਰਦੇ ਸਨ। ਇੱਕ ਦਿਨ 'ਬਲੈਕ ਮਾਡੋਨਾ' ਦੀ ਯਾਤਰਾ ਤੋਂ ਪਹਾੜੀ ਤੋਂ ਹੇਠਾਂ ਉਤਰਦੇ ਹੋਏ ਉਸਨੇ ਬਹੁਤ ਹੀ ਕੋਮਲ-ਭਾਵ ਨਾਲ ਪ੍ਰਾਰਥਨਾ ਕੀਤੀ ਕਿ ਪੈਂਜੀ ਦਾ ਇੱਕ ਨਿੱਕਾ ਜਿਹਾ ਪੌਦਾ, ਜੋ ਸੜਕ ਉਪਰ ਮਿੱਧਿਆ ਪਿਆ ਸੀ, ਨਸ਼ਟ ਨਾ ਹੋ ਜਾਵੇ।

ਉਹ ਬੁੜਬੁੜਾਈ, "ਬੇਰਹਿਮ, ਇਹੋ ਜਿਹੇ ਅਗਿਆਨੀ ਸਾਰੀ ਦੁਨੀਆ 'ਚ ਨੇ। ਉਹ ਏਨੇ ਜ਼ਾਲਮ ਨੇ ਕਿ ਇਹੋ ਜਿਹੇ ਨਾਜ਼ੁਕ ਫੁੱਲਾਂ ਨੂੰ ਵੀ ਤੋੜ ਲੈਂਦੇ ਨੇ, "ਚੰਨ ਦੀ ਚਾਨਣੀ ਵਿੱਚ ਫੁੱਲ ਨੂੰ ਪਲੋਸਦੇ ਹੋਏ ਉਸਨੇ ਕਿਹਾ," ਤੇ ਫਿਰ ਸੁੱਟ ਕੇ ਇੰਜ ਤੁਰ ਪੈਂਦੇ ਨੇ ਜਿਵੇਂ ਇਹ ਦੁਨੀਆ ਕੇਵਲ ਉਹਨਾਂ ਲਈ ਹੀ ਬਣੀ ਹੋਵੇ। ਜੇਕਰ ਕੋਈ ਉਹਨਾਂ ਦੇ ਛੋਟੇ ਬੱਚਿਆਂ ਨਾਲ ਇਹੋ ਜਿਹਾ ਵਿਵਹਾਰ ਕਰੇ ਤਾਂ ਕੀ ਹੋਵੇ ? ਤੇ ਇਹ ਯੂਰਪ ਏ," ਉਸਨੇ ਬਗ਼ੀਚੇ ਦੇ ਬੈਂਚ ਉਤੇ ਬੈਠਦੇ ਹੋਏ ਕਹਿਣਾ ਜਾਰੀ ਰੱਖਿਆ, "ਜਿਸਨੇ ਦੋ ਜੰਗਾਂ ਦੀ ਭਿਆਨਕਤਾ ਨੂੰ ਤੱਕਿਆ ਏ ਅਤੇ ਹਿਟਲਰ ਵੱਲੋਂ ਲੋਕਾਂ ਨੂੰ ਜਿਉਂਦੇ ਸਾੜ ਦੇਣ

ਵਾਲੇ ਕੈਂਪ ਵੇਖੇ ਨੇ, ਹੇ ਪ੍ਰਭੂ, ਹੇ ਪ੍ਰਭੂ," ਅੱਖਾਂ ਵਿੱਚ ਅੱਥਰੂ ਭਰਦੇ ਹੋਏ ਉਸਨੇ ਜ਼ਮੀਨ ਵਿੱਚ ਨਿੱਕੀ ਜਿਹੀ ਖੁੱਤੀ ਖੋਦੀ ਅਤੇ ਨੀਲੀ ਪੈਂਜੀ ਅਤੇ ਦੋ ਪੱਤਿਆਂ ਵਾਲੇ ਤਣੇ ਨੂੰ ਜ਼ਮੀਨ ਉਤੇ ਰੱਖ ਦਿੱਤਾ। "ਰਾਮ", ਉਸਨੇ ਬੇਨਤੀਪੂਰਵਕ ਕਿਹਾ, "ਥੋੜ੍ਹਾ ਪਾਣੀ ਲਿਆ ਦਿਓ।" ਮੈਂ ਰਸੋਈ ਵਿੱਚੋਂ ਇੱਕ ਜੱਗ ਪਾਣੀ ਲੈ ਆਇਆ। "ਰਾਮ, ਇਸਨੂੰ ਛੂਹ ਦਿਓ। ਤੁਹਾਡੇ ਹੱਥ ਪਵਿੱਤਰ ਨੇ।"

"ਸੱਚ ਪਵਿੱਤਰ !" ਮੈਂ ਹੱਸ ਪਿਆ। "ਬ੍ਰਾਹਮਣੀ ਬੇਰਹਿਮਤੀ ਨਾਲ ਪਵਿੱਤਰ।"

"ਪਰ ਇਹ ਬ੍ਰਾਹਮਣੀ ਹਨ। ਮੈਨੂੰ ਪਤਾ ਏ ਤੁਹਾਡੇ 'ਚ ਸ਼ਕਤੀ ਏ।"

"ਸ਼ਕਤੀ ਹੋਵੇ ਜਾਂ ਨਾ ਹੋਵੇ, ਮੇਰੀ ਨੰਨ੍ਹੀ ਮਾਦਲੇਨ, ਇਹ ਮੈਨੂੰ ਦੇ ਦੇ," ਮੈਂ ਕਿਹਾ ਅਤੇ ਪੌਦੇ ਨੂੰ ਛੂਹ ਕੇ ਬੇਦਿਲੀ ਨਾਲ ਉਸਨੂੰ ਵਾਪਸ ਕਰ ਦਿੱਤਾ।

ਉਸਨੇ 'ਹੂੰ-ਹੂੰ, ਓਮ ਹ੍ਰੀਂ, ਅਤੇ ਮਣੀਪਦਮੇ-ਹੂੰ' ਦਾ ਕਈ ਵਾਰ ਪਾਠ ਕਰਦੇ ਹੋਏ ਪੌਦੇ ਨੂੰ ਧਰਤੀ 'ਚ ਗੱਡ ਦਿੱਤਾ। ਪਹਿਲਾਂ ਉਸਨੇ ਆਪਣੀ ਫ਼੍ਰਾਕ ਉਤੇ ਰੱਖ ਕੇ ਤਣੇ ਅਤੇ ਪੱਤਿਆਂ ਨੂੰ ਸਿੱਧਾ ਕੀਤਾ ਅਤੇ ਫਿਰ ਆਪਣੀਆਂ ਅੱਖਾਂ ਬੰਦ ਕਰਦੇ ਹੋਏ ਉਸਨੇ ਕੋਮਲਤਾ ਅਤੇ ਸਾਵਧਾਨੀ ਨਾਲ ਉਸਨੂੰ ਧਰਤੀ ਵਿੱਚ ਗੱਡ ਦਿੱਤਾ। "ਅੱਜ ਸਾਉਣ ਦੇ ਸ਼ੁਕਲ-ਪਕਸ਼ ਦੀ ਨੌਮੀ ਏ," ਉਸਨੇ ਕਿਹਾ, "ਤੇ ਇਹ ਇੱਕ ਸ਼ੁਭ ਦਿਨ ਏ।"

ਮੈਂ ਪੈਂਜੀ ਨੂੰ ਪਾਣੀ ਦਿੱਤਾ। ਅਸੀਂ ਇਸਨੂੰ ਬੁੱਧ ਦਾ ਪੌਦਾ ਕਹਿੰਦੇ ਸੀ ਅਤੇ ਰਾਤ ਨੂੰ ਸੌਣ ਤੋਂ ਪਹਿਲਾਂ ਮਾਦਲੇਨ ਬਗ਼ੀਚੇ ਵਿੱਚ ਜਾ ਕੇ ਵੇਖਦੀ ਸੀ ਕਿ ਚਾਨਣੀ ਵਿੱਚ ਬੁੱਧ ਦਾ ਪੌਦਾ ਵੱਧ-ਫੁਲ ਰਿਹਾ ਹੈ ਜਾਂ ਨਹੀਂ। ਪੈਂਜੀ ਖ਼ੁਸ਼ ਵਿਖਾਈ ਦਿੰਦਾ ਸੀ। ਦਰਅਸਲ, ਭੂਮਧਸਾਗਰੀ ਚਾਨਣੀ ਵਿੱਚ ਅਤੇ ਏਨੀ ਮੋਹ ਭਰੀ ਦੇਖਭਾਲ ਨਾਲ ਕੌਣ ਖ਼ੁਸ਼ ਨਹੀਂ ਰਹੇਗਾ। ਸਵੇਰੇ ਉਠ ਕੇ ਮਾਦਲੇਨ ਵੇਖਦੀ ਕਿ ਬੁੱਧ ਦਾ ਪੌਦਾ ਸੂਰਜ ਦੀ ਸ਼ਾਨਦਾਰ ਧੁੱਪ ਵਿੱਚ ਮੁਸਕਰਾ ਰਿਹਾ ਹੁੰਦਾ।

"ਓਹ, ਵਧੋ-ਫੁਲੋ !" ਮਾਦਲੇਨ ਨੇ ਇੱਕ ਬੱਚੇ ਵਾਂਗ ਪ੍ਰਾਰਥਨਾ ਕੀਤੀ ਅਤੇ ਉਸਨੂੰ ਮੁੜ ਪਾਣੀ ਦਿੱਤਾ। ਅਸੀਂ ਉਸਦੇ ਚਾਰੇ ਪਾਸੇ ਇੱਕ ਨਾਲੀ ਜਿਹੀ ਬਣਾ ਦਿੱਤੀ ਸੀ। ਅਸੀਂ ਜਿੰਨੀ ਵਾਰ ਹੋ ਸਕਦਾ, ਉਸਨੂੰ ਪਾਣੀ ਦਿੰਦੇ। ਮਾਦਲੇਨ ਆਪਣੇ ਕਮਰੇ ਵਿੱਚ ਗਈ ਅਤੇ ਬੁੱਧ ਦਾ ਪਵਿੱਤਰ-ਜਲ ਲੈ ਆਈ। "ਇਹ ਸਭ ਤੋਂ ਉਤਮ ਗੰਗਾਜਲ ਏ।" ਉਸਨੇ ਕਿਹਾ। ਪੈਂਜ਼ੀ ਚਮਕ ਰਿਹਾ ਸੀ ਅਤੇ ਅਸੀਂ ਉਸਤੋਂ ਖ਼ੁਸ਼ ਸੀ। ਮੈਂ ਵੀ ਉਸ ਪ੍ਰਤੀ ਲਗਾਓ ਮਹਿਸੂਸ ਕਰਨ ਲੱਗਾ ਪਿਆ ਸੀ। ਤੁਸੀਂ ਜੋ ਕੁਝ ਵੀ ਸਿਰਜਦੇ ਹੋ ਉਸ ਨਾਲ ਲਗਾਓ ਹੋ ਜਾਂਦਾ ਹੈ। ਤੁਸੀਂ ਸੰਸਾਰ ਦੀ ਰਚਨਾ ਕੀਤੀ ਅਤੇ ਇਸੇ ਲਈ ਤੁਹਾਨੂੰ ਸੰਸਾਰ ਨਾਲ ਲਗਾਓ ਹੋ ਗਿਆ।

"ਮਾਦਲੇਨ," ਮੈਂ ਕਿਹਾ, "ਵੇਖ ਇਹ ਖੜਾ ਹੋ ਰਿਹਾ ਏ।"

"ਕਿਉਂ ਨਹੀਂ। ਇਹ ਠੀਕ ਹੋ ਜਾਵੇਗਾ। ਜੇ ਹਸਪਤਾਲ 'ਚ ਮਨੁੱਖ ਦੇ ਜ਼ਖ਼ਮ ਠੀਕ ਹੋ ਜਾਂਦੇ ਨੇ ਤਾਂ ਰੁੱਖ-ਪੌਦੇ ਕਿਉਂ ਨਹੀਂ ਠੀਕ ਹੋ ਸਕਦੇ ?"

"ਤੂੰ ਜਗਦੀਸ਼ ਚੰਦਰ ਬੋਸ ਅਤੇ ਰੋਂਦੇ-ਕੁਰਲਾਉਂਦੇ ਰੁੱਖਾਂ ਬਾਰੇ ਉਸਦੇ ਤਜਰਬਿਆਂ ਬਾਰੇ ਸੁਣਿਆ ਹੋਵੇਗਾ ?" ਮੈਂ ਪੁੱਛਿਆ ।

"ਬੇਸ਼ਕ । ਪਰ ਇਹ ਜਾਨਣ ਲਈ ਕਿ ਪੌਦੇ ਕਸ਼ਟ ਵਿੱਚ ਹਨ, ਤੁਹਾਨੂੰ ਕਿਸੇ ਬਿਜਲੀ-ਚੁੰਬਕ ਉਪਕਰਨ ਦੀ ਲੋੜ ਨਹੀਂ ਹੁੰਦੀ । ਫਿਰ ਵੀ ਇੱਕ ਭਾਰਤੀ ਨੇ ਹੀ ਸਿੱਧ ਕੀਤਾ ਕਿ ਪੌਦੇ ਵੀ ਸੰਤਾਪ ਭੋਗਦੇ ਨੇ ।"

"ਤੇ ਇੱਕ ਬੰਗਾਲੀ ।" ਮੈਂ ਕਿਹਾ ।

"ਇਹ ਹੁਣ ਕੀ ਗੱਲ ਹੋਈ ?"

"ਬੰਗਾਲੀ ਬਹੁਤ ਸੁੰਦਰ, ਮਿੱਠੇ ਸੁਭਾਅ ਦੇ, ਕਾਵਿਕ, ਖੁੱਲ੍ਹੇ ਦਿਲ ਦੇ ਤੇ ਹੱਸਮੁੱਖ ਹੁੰਦੇ ਨੇ ।"

"ਇਹ ਸੁਣਨ 'ਚ ਬਹੁਤ ਚੰਗਾ ਲੱਗਦਾ ਏ," ਉਸਨੇ ਕਿਹਾ ।

"ਉਹਨਾਂ ਲਈ ਇਹ ਸਾਰਾ ਸੰਸਾਰ ਹੀ ਵ੍ਰਿੰਦਾਵਨ ਏ - ਜਿਸ ਵਿੱਚ ਮੋਰ, ਨਦੀਆਂ ਕਮਲ ਫੁੱਲ ਭਰੇ ਪਏ ਨੇ ਤੇ ਹੱਥਾਂ ਵਿੱਚ ਫੁੱਲਾਂ ਦੇ ਹਾਰ ਫੜੀ ਨ੍ਰਿਤ ਕਰਦੇ ਗੋਪ ਤੇ ਗੋਪੀਆਂ, ਤੇ ਰੁਦਨ ਕਰਦੇ ਰੁੱਖਾਂ ਦੀਆਂ ਝੁਕੀਆਂ ਹੋਈਆਂ ਟਹਿਣੀਆਂ ।

"ਤਾਂ ਫਿਰ ?"

"ਫਿਰ ਸ਼ਾਂਤੀਨਿਕੇਤਨ ਅਤੇ ਟੈਗੋਰ ਤੇ ਉਹ ਸਭ ਕੁਝ ਏ । ਸੰਸਾਰ ਨੂੰ ਖ਼ੂਬਸੂਰਤ ਬਣਾਉਣਾ ਚਾਹੀਦਾ ਏ । ਉਹ ਏਤਾਲਵੀਆਂ ਵਾਂਗ ਨੇ : ਸੰਸਾਰ ਨੂੰ ਤਾਂ ਸਵਰਗ ਬਣਾਉਣਾ ਚਾਹੀਦਾ ਏ ।

"ਤੇ ਤੁਸੀਂ ਦੱਖਣਵਾਸੀ" ?

"ਸਾਡਾ ਘਰ ਤਾਂ ਸ਼ਿਵ ਦੀ ਸ਼ਮਸ਼ਾਨ ਭੂਮੀ 'ਚ ਏ । ਅਸੀਂ ਆਪਣੀ ਵਕਤੀ ਮੌਤ 'ਤੇ ਨ੍ਰਿਤ ਕਰਦੇ ਹਾਂ— ਸਾਡੇ ਕੋਲ ਸਵਰਗ ਲਈ ਸਮਾਂ ਨਹੀਂ ਏ । ਇਸ ਤੋਂ ਇਲਾਵਾ," ਮੈਂ ਗੱਲ ਜਾਰੀ ਰੱਖੀ, "ਸਵਰਗ ਨੂੰ ਸਮੇਂ ਤੇ ਸਥਾਨ ਦੀ ਲੋੜ ਹੁੰਦੀ ਏ ।"

"ਸਮੇਂ ਤੇ ਸਥਾਨ 'ਚ ਪੈਂਜ਼ੀ ਖਿੜਦੀ ਏ," ਉਸਨੇ ਕਿਹਾ ਅਤੇ ਇਸ ਵਿਸ਼ੇ ਨੂੰ ਇਥੇ ਹੀ ਬੰਦ ਕਰ ਦਿੱਤਾ ।

ਅਸੀਂ ਪੌਦੇ ਨੂੰ ਪਾਣੀ ਦਿੰਦੇ ਰਹੇ । ਇਹ ਏਨੀ ਤੇਜ਼ੀ ਨਾਲ ਵਧਿਆ ਕਿ ਅਸੀਂ ਖ਼ੁਦ ਜੀਵਨ ਦੀ ਪ੍ਰਸੰਸਾ ਕਰਨ ਲੱਗੇ । ਪੱਤੀਆਂ ਖੜੀਆਂ ਹੋ ਗਈਆਂ ਅਤੇ ਹੋਰ ਨਵੀਆਂ ਪੱਤੀਆਂ ਨਿਕਲ ਆਈਆਂ । ਮਾਦਲੇਨ ਦੀ ਪੂਜਾ-ਵੇਦੀ 'ਤੇ ਹੁਣ ਇੱਕ ਵਿਸ਼ੇਸ਼ ਬਰਤਨ ਰੱਖਿਆ ਹੁੰਦਾ ਸੀ : ਚਾਂਦੀ ਦਾ ਇੱਕ ਗਲਾਸ ਜੋ ਮੇਰੇ 'ਉਪਨਯਨ' ਸੰਸਕਾਰ ਦੇ ਸਮੇਂ ਤੋਂ ਮੇਰੇ ਕੋਲ ਸੀ ਅਤੇ ਜਿਸਨੂੰ ਮੈਂ ਦਾਦਾ ਰਾਮੰਨਾ ਦੀ ਯਾਦ ਅਤੇ ਸ਼ਰਧਾ ਦੇ ਰੂਪ ਵਿੱਚ ਆਪਣੇ ਨਾਲ ਯੂਰਪ ਲੈ ਆਇਆ ਸੀ । ਬਾਅਦ ਵਿੱਚ ਇਹ ਗਲਾਸ ਹਰੀਹਰਪੁਰਾ ਦੀ ਪਰਿਵਾਰਿਕ ਭੇਂਟ ਦੇ ਰੂਪ ਵਿੱਚ ਮਾਦਲੇਨ ਨੂੰ ਦੇ ਦਿੱਤਾ ਸੀ । ਪੈਂਜ਼ੀ ਨੂੰ ਦਾਦਾ ਰਾਮੰਨਾ ਦੇ ਇਸੇ ਗਲਾਸ ਨਾਲ ਹੀ ਪਾਣੀ ਦਿੱਤਾ ਜਾਂਦਾ ਸੀ ਅਤੇ ਪੈਂਜ਼ੀ ਸਾਨੂੰ ਹਿਮਵਤੀ ਅਤੇ

ਮੈਸੂਰ ਦੇ ਪਰਬਤਾਂ ਦੀ ਯਾਦ ਦਿਵਾਉਂਦਾ ਪ੍ਰਤੀਤ ਹੁੰਦਾ ਸੀ। ਪੈਂਜੀ ਨੂੰ ਕੁਮੁਦਨੀ ਵਰਗੇ ਵੱਡੇ-ਵੱਡੇ, ਨਵੇਂ-ਨਵੇਂ ਫੁੱਲ ਨਿਕਲ ਰਹੇ ਸਨ। ਅਸੀਂ ਭਿਲਾ ਬੇਲਮੰਤ ਤੋਂ ਮਾਲੀ ਨੂੰ ਬੁਲਾਇਆ ਅਤੇ ਉਹ ਹੈਰਾਨ ਰਹਿ ਗਿਆ, "ਵਾਹ, ਬੜੀ ਹੈਰਾਨੀ ਏ, ਮਾਦਾਮ, ਇਹ ਪੈਂਜੀ ਠੀਕ ਏ ! ਤੇ ਮਾਦਲੇਨ ਨੇ ਕਿਹਾ, "ਰਾਮ, ਜੇਕਰ ਤੁਸੀਂ ਇਥੇ ਅੱਧੀ ਰਾਤ ਨੂੰ ਆ ਕੇ ਖਲੋਵੋ ਤਾਂ ਤੁਸੀਂ ਇਥੇ ਘੰਟੀ ਦੀ ਆਵਾਜ਼ ਸੁਣੋਗੇ, ਮੈਂ ਤੁਹਾਨੂੰ ਯਕੀਨ ਦੁਆਉਂਦੀ ਹਾਂ - ਬਿਲਕੁਲ ਟਿੰਨ-ਟਿੰਨ ਦੀ ਆਵਾਜ਼," ਤੇ ਵਿਸ਼ਵਾਸ ਕਰੋ, ਮੈਂ ਮਹਿਸੂਸ ਕੀਤਾ ਕਿ ਮੇਰੇ ਆਸ-ਪਾਸ ਕੁਝ ਹੈ, ਆਕ੍ਰਿਤੀਆਂ, ਅੱਖਾਂ, ਕਿਸੇ ਦੀ ਮੌਜੂਦਗੀ। ਕਦੇ-ਕਦੇ ਮੈਂ ਪਿੱਛੇ ਮੁੜ ਕੇ ਉਹਨਾਂ ਨੂੰ ਵੇਖਣ ਦੀ ਕੋਸ਼ਿਸ਼ ਕਰਦਾ ਪਰੰਤੂ ਉਹ ਹਮੇਸ਼ਾ ਉਥੇ ਪ੍ਰਤੀਤ ਹੁੰਦੀਆਂ ਜਿੱਥੇ ਮੈਂ ਵੇਖ ਨਹੀਂ ਸਕਦਾ ਸੀ। ਇਹ ਉਥੇ ਹੀ ਸਨ, ਇਸ ਬਾਰੇ ਮੈਨੂੰ ਕਿਸੇ ਕਿਸਮ ਦਾ ਕੋਈ ਸ਼ੱਕ ਨਹੀਂ ਸੀ।

ਹੁਣ ਮਾਦਲੇਨ ਨੇ ਜ਼ਖਮੀ ਤਿਤਲੀਆਂ ਦੇ ਲਾਰਵੇ ਦੀ ਤਲਾਸ਼ ਸ਼ੁਰੂ ਕਰ ਦਿੱਤੀ।

"ਓਹ" ਉਸਨੇ ਕਿਹਾ, "ਮੋਟਰਕਾਰਾਂ ਇਨ੍ਹਾਂ ਰੀਂਗਦੀਆਂ ਸੁੰਡੀਆਂ ਨੂੰ ਕਿਵੇਂ ਕੁਚਲ ਦਿੰਦੀਆਂ ਨੇ। ਉਹ ਇੱਕ ਰੁੱਖ ਤੋਂ ਦੂਜੇ ਰੁੱਖ ਤਕ ਜਾਂਦੀਆਂ ਨੇ— ਇਸ ਤਰ੍ਹਾਂ ਰੀਂਗਨਾ ਹੀ ਇਨ੍ਹਾਂ ਜੀਵਾਂ ਦੀ ਪ੍ਰਕਿਰਤੀ ਏ। ਉਹ ਚੀੜ ਦੇ ਰੁੱਖਾਂ ਵਿਚਕਾਰ ਰੀਂਗਦੇ ਨੇ। ਮਨੁੱਖ ਨੇ ਸੜਕਾਂ ਬਣਾਈਆਂ ਅਤੇ ਪਹਾੜਾਂ ਨੂੰ ਵੱਢ-ਕੱਟ ਕੇ ਰਸਤੇ ਬਣਾਏ, ਬੈਟਰੀ ਅਤੇ ਊਰਜਾ ਨਾਲ ਤੇਜ਼ ਚੱਲਣ ਵਾਲੀਆਂ ਗੱਡੀਆਂ ਦੀ ਖੋਜ ਕੀਤੀ ਪਰ ਇਸਦਾ ਇਹ ਮਤਲਬ ਤਾਂ ਨਹੀਂ ਕਿ ਇਹ ਵਿਚਾਰੇ ਨਿਰਦੋਸ਼ ਜੀਵ ਕੁਚਲੇ ਜਾਣ। ਵਿਚਾਰੇ ਨਿਰਦੋਸ਼ ਜੀਵ !" ਉਹ ਕਹਿੰਦੀ ਅਤੇ ਇਹਨਾਂ ਰੂੰਦਾਰ, ਖਾਜ ਵਾਲੇ ਜੀਵਾਂ ਨੂੰ ਆਪਣੇ ਹੱਥਾਂ ਵਿੱਚ ਉਠਾ ਲੈਂਦੀ ਅਤੇ ਸੜਕ ਦੇ ਦੂਜੇ ਪਾਸੇ ਲੈ ਜਾ ਕੇ ਚੀੜ ਦੇ ਰੁੱਖਾਂ ਉਪਰ ਛੱਡ ਦਿੰਦੀ। ਅਸਲ ਵਿੱਚ, ਜਿਸ ਦਿਨ ਉਸਦੀਆਂ ਕਲਾਸਾਂ ਨਾ ਹੁੰਦੀਆਂ ਤਾਂ ਉਹ ਜਰਨੈਲੀ ਸੜਕ ਲੁਬੇਰੋਂ ਚਲੀ ਜਾਂਦੀ ਅਤੇ ਕਿਸੇ ਅਜਿਹੇ ਚਿੱਕੜ-ਭਰੇ ਚੀੜ ਦੇ ਰੁੱਖ ਕੋਲ ਜਾ ਕੇ ਬੈਠੀ ਰਹਿੰਦੀ ਜਿੱਥੇ ਸੁੰਡੀਆਂ ਵਧੇਰੇ ਹੁੰਦੀਆਂ।

"ਸੁੰਡੀਆਂ ਰੁੱਖਾਂ ਨੂੰ ਖਾਂਦੀਆਂ ਨੇ, ਇਸ ਲਈ ਇਨ੍ਹਾਂ ਨੂੰ ਮਾਰ ਦੇਣਾ ਚਾਹੀਦਾ ਏ," ਮੈਂ ਮਾਦਲੇਨ ਨੂੰ ਚਿੜਾਇਆ।

"ਓਹ ਨਹੀਂ, ਸਾਨੂੰ ਇਨ੍ਹਾਂ ਦੋਵਾਂ ਨੂੰ ਬਚਾਉਣਾ ਚਾਹੀਦਾ ਏ।" ਤੇ ਉਸਨੇ ਇੱਕ ਰੁੱਖ ਹੇਠ ਇੱਕ ਵੱਡਾ ਸਾਰਾ ਪੱਥਰ ਰੱਖ ਲਿਆ। ਉਸ ਪੱਥਰ ਉਤੇ ਉਹ ਘੰਟਿਆਂ ਬੱਧੀ ਦੋਰਜੀ-ਮੁਦ੍ਰਾ ਵਿੱਚ ਬੈਠੀ ਮੰਤਰ-ਜਾਪ ਕਰਦੀ ਰਹਿੰਦੀ ਜਾਂ ਫਿਰ ਕੋਈ ਕਿਤਾਬ, ਖ਼ਾਸ ਕਰਕੇ ਪਾਲੀ ਦੀ ਕੋਈ ਕਿਤਾਬ, ਪੜ੍ਹਦੀ ਰਹਿੰਦੀ। ਇੰਜ ਉਸਨੇ ਸਕੂਲ ਦੇ ਬੱਚਿਆਂ ਨਾਲ ਦੋਸਤੀ ਪਾ ਲਈ ਜੋ ਉਥੇ ਹਰ ਵੀਰਵਾਰ ਨੂੰ ਆਉਂਦੇ ਸਨ। ਪਰੰਤੂ ਇੱਕ ਦਿਨ ਜਦੋਂ ਬੱਚੇ ਤਿਲੀਅਰ ਪੰਛੀ ਦਾ ਆਲ੍ਹਣਾ ਵੇਖਣ ਲਈ ਰੁੱਖ ਉਪਰ ਚੜ੍ਹ ਗਏ ਤਾਂ ਉਹ,

ਮਾਦਲੇਨ ਕਿਵੇਂ ਚੀਕੀ ਸੀ ਅਤੇ ਪਾਦਰੀ ਨੂੰ ਕਿਹਾ ਸੀ ਕਿ ਉਹ ਪ੍ਰਮਾਤਮਾ ਦੇ ਸਭ ਬੱਚਿਆਂ ਦਾ ਧਿਆਨ ਰੱਖਿਆ ਕਰੇ, ਕੇਵਲ ਮਨੁੱਖ ਦੇ ਬੱਚਿਆ ਦਾ ਨਹੀਂ। ਉਸਨੇ ਅਸੀਸੀ ਦੇ ਸੇਂਟ ਫ੍ਰਾਂਸਿਸ ਦੇ ਹਵਾਲੇ ਨਾਲ ਬੱਚਿਆਂ ਨੂੰ ਕਾਇਲ ਕਰ ਦਿੱਤਾ।

ਇਸ ਵਿਚ ਕੋਈ ਸੱਕ ਨਹੀਂ ਕਿ ਮਾਦਲੇਨ ਨੂੰ ਸ਼ਕਤੀਆਂ - ਅਸਧਾਰਨ ਸ਼ਕਤੀਆਂ- ਪ੍ਰਾਪਤ ਹੋਣ ਲੱਗੀਆਂ। ਹੁਣ ਤਕ ਉਸਨੇ ਲੇਜ਼ੋ ਦੀ ਮਾਰੁਫ਼ਤ ਤਿੱਬਤ ਤੋਂ ਪੱਟ ਦੀ ਹੱਡੀ ਕਾਂਗਲਿੰਗ ਪ੍ਰਾਪਤ ਕਰ ਲਈ ਸੀ ਅਤੇ ਉਸ ਨਾਲ ਤਿੱਬਤ ਤੋਂ ਹੀ ਮੰਗਵਾਈਆਂ ਨਿੱਕੀਆਂ-ਨਿੱਕੀਆਂ ਘੰਟੀਆਂ ਬੰਨ੍ਹ ਦਿੱਤੀਆਂ ਸਨ। ਉਹ ਇਸ ਨੂੰ ਹਿਲਾ ਕੇ ਘੰਟੀਆਂ ਵਜਾਉਂਦੀ ਅਤੇ 'ਹੂੰ......ਹੂੰ......ਫੱਟ' ਬੋਲਦੀ ਹੋਈ ਆਪਣੇ ਆਪ ਪ੍ਰਾਰਥਨਾ ਬੁੜਬੁੜਾਉਂਦੀ ਰਹਿੰਦੀ। ਉਸਨੇ ਇੱਕਟੱਕ ਸੂਰਜ ਵੱਲ ਵੇਖਣਾ ਸ਼ੁਰੂ ਕਰ ਦਿੱਤਾ। "ਜੋ ਬੀਤ ਗਿਆ, ਉਸ ਬਾਰੇ ਨਾ ਸੋਚੋ। ਜੋ ਭਵਿੱਖ ਵਿੱਚ ਵਾਪਰੇਗਾ, ਉਸ ਬਾਰੇ ਵੀ ਨਾ ਸੋਚੋ," ਉਹ ਨਾਗ ਅਰਜੁਨ ਦਾ ਕਥਨ ਦੁਹਰਾਉਂਦੀ "ਅਤੇ ਆਪਣੇ ਮਨ ਨੂੰ ਸ਼ਾਂਤ ਰੱਖੋ।"

ਉਹ ਇੱਕ ਲਾਲ ਗੇਂਦ, ਉਹੋ ਜਿਹੀ ਜਿਸ ਨਾਲ ਬੱਚੇ ਖੇਡਦੇ ਹਨ ਅਤੇ ਜੋ ਕਿਸੇ ਵੀ ਦੁਕਾਨ ਤੋਂ ਖ਼ਰੀਦੀ ਜਾ ਸਕਦੀ ਹੈ - ਉਪਰ ਵੀ ਧਿਆਨ ਕੇਂਦ੍ਰਿਤ ਕਰਦੀ ਅਤੇ ਫਿਰ ਅਚਾਨਕ ਹੀ ਉਹ ਇੱਕ ਸੋਟੀ ਉਪਰ ਧਿਆਨ ਲਗਾਉਂਦੀ : ਗ੍ਰੰਥਾਂ ਵਿੱਚ ਇੰਜ ਹੀ ਲਿਖਿਆ ਸੀ। ਉਸਨੇ ਚੀੜ ਦੇ ਪਵਿੱਤਰ ਰੁੱਖ, ਜਿਸਨੂੰ ਸੁੰਡੀਆਂ ਲੱਗੀਆਂ ਸ਼ਨ, ਤੋਂ ਇੱਕ ਟਹਿਣੀ ਤੋੜੀ ਅਤੇ ਉਸਨੂੰ ਸਾਫ਼ ਕਰ ਕੇ, ਧੋ ਕੇ ਉਸਨੂੰ ਗੇਰੂਆ ਰੰਗ ਕੀਤਾ। ਇਸ ਸੋਟੀ ਨੂੰ ਆਪਣੇ ਕਮਰੇ ਦੇ ਦੱਖਣੀ ਪੱਛਮੀ ਕੋਨੇ ਵਿੱਚ ਰੱਖ ਕੇ ਉਸਨੇ ਜਾਪ ਸ਼ੁਰੂ ਕਰ ਦਿੱਤਾ। ਇਸ ਨਾਲ ਉਸਦੇ ਚਿਹਰੇ ਉਪਰ ਤਾਜ਼ਗੀ ਅਤੇ ਤਰਲਤਾ ਵਿਖਾਈ ਦੇਣ ਲੱਗੀ ; ਉਹ ਕੋਮਲਤਾ ਨਾਲ ਮੁਸਕਰਾਉਂਦੀ ਅਤੇ ਉਸਦਾ ਗੁੱਸਾ ਦਿਨ-ਬ-ਦਿਨ ਘਟਣ ਲੱਗ ਪਿਆ। ਫਿਰ ਜਦੋਂ ਨਵੇਂ ਚੰਨ ਜਾਂ ਗ੍ਰਹਿਣ ਵਾਲੇ ਦਿਨ ਵਰਤ ਰੱਖਦੀ ਤਾਂ ਉਹ ਹਮੇਸ਼ਾ ਆਪਣਾ ਪਵਿੱਤਰ ਜਲ ਦਾਦਾ ਰਮੰਨਾ ਦੇ ਚਾਂਦੀ ਦੇ ਗਲਾਸ ਵਿੱਚ ਹੀ ਚੀੜ ਦੇ ਪਵਿੱਤਰ ਰੁੱਖ ਨੂੰ ਅਰਪਿਤ ਕਰਦੀ ਸੀ। ਤੇ ਚੀੜ ਦੇ ਰੁੱਖ ਨੂੰ ਨਵੀਆਂ, ਹਰੀਆਂ ਨੁਕੀਲੀਆਂ ਪੱਤੀਆਂ ਨਿਕਲ ਰਹੀਆਂ ਸਨ।

ਬੁੱਧ ਨੇ ਆਪਣੇ ਕਿਸੇ ਪਹਿਲੇ ਜਨਮ ਵਿੱਚ ਆਪਣੇ ਆਪ ਨੂੰ ਇੱਕ ਸ਼ੇਰ ਦਾ ਭੋਜਨ ਬਣਨ ਦਿੱਤਾ ਸੀ; ਬੋਧੀਸਤ ਚੀੜ ਦੇ ਰੁੱਖ ਵਾਂਗ, ਮੈਂ ਮਾਦਲੇਨ ਨੂੰ ਦੱਸਿਆ। ਇਸ ਨਾਲ ਉਸਨੂੰ ਸੰਤੋਖ ਹੋਇਆ ਅਤੇ ਉਸਨੂੰ ਬੋਧੀਸਤ-ਚੀੜ ਕਹਿਣਾ ਸ਼ੁਰੂ ਕਰ ਦਿੱਤਾ। ਸੁੰਡੀਆਂ ਸ਼ਾਇਦ ਕਦੇ ਏਨੀਆਂ ਖ਼ੁਸ਼ ਨਹੀਂ ਹੋਈਆਂ ਹੋਣਗੀਆਂ। ਪੰਛੀਆਂ, ਖ਼ਾਸ ਕਰਕੇ ਢੋਡਰ ਕਾਂ, ਅਬਾਬੀਲ ਅਤੇ ਲਾਲ ਲਮਢੀਂਗਾਂ ਨੂੰ ਰੁੱਖ ਬਹੁਤ ਚੰਗਾ ਲਗਾਦਾ ਸੀ; ਇੱਕ ਤਾਂ ਸੁੰਡੀਆਂ ਕਰਕੇ ਅਤੇ ਦੂਜਾ ਇਸ ਕਰਕੇ ਕਿ ਮਾਦਲੇਨ ਉਹਨਾਂ ਨੂੰ ਚੁਗਣ ਲਈ ਮੂੰਗਫਲੀ, ਚੌਲ ਅਤੇ ਕਣਕ ਆਦਿ ਪਾਉਂਦੀ ਰਹਿੰਦੀ ਸੀ। ਜਦੋਂ ਮੈਂ ਉਸਨੂੰ ਦੱਸਿਆ ਕਿ ਕਿਵੇਂ ਜੈਨੀ ਲੋਕ ਕੀੜੀਆਂ ਨੂੰ ਸ਼ੱਕਰ ਪਾਉਂਦੇ ਹਨ

ਤਾਂ ਉਹ ਵੀ ਚੁਪਚਾਪ ਕੁਝ ਸ਼ੱਕਰ ਲੈ ਜਾਂਦੀ ਅਤੇ ਰੁੱਖ ਹੇਠਾਂ ਕੀੜੀਆਂ ਨੂੰ ਪਾ ਦਿੰਦੀ। ਲਾਇਬ੍ਰੇਰੀ ਤੋਂ ਵਾਪਸ ਆਉਣ 'ਤੇ ਜਦੋਂ ਮੈਂ ਮਾਦਲੇਨ ਨੂੰ ਘਰ ਵਿੱਚ ਨਾ ਵੇਖਦਾ ਤਾਂ ਮੈਨੂੰ ਪੱਕਾ ਯਕੀਨ ਹੁੰਦਾ ਕਿ ਉਹ ਆਪਣਾ ਵਜਰ-ਆਸਣ ਕਰ ਰਹੀ ਹੋਵੇਗੀ - ਕਿਉਂਕਿ ਮੈਂ ਇਸਨੂੰ ਇਸੇ ਨਾਂ ਨਾਲ ਸੱਦਦਾ ਸੀ - ਜਾਂ ਫਿਰ ਕੋਈ ਕਿਤਾਬ ਪੜ੍ਹ ਰਹੀ ਹੋਵੇਗੀ। ਕਦੀ-ਕਦੀ ਉਹ ਮੰ-ਸਿਆਂਤ-ਭਿਕਹੋਆਰ ਦੀ ਖ਼ਾਲੀ ਘਾਟੀ ਵੱਲ ਵੇਖਦੀ; ਉਹ ਇਹ ਅਨੁਭਵ ਕਰਦੀ ਵਿਖਾਈ ਦਿੰਦੀ ਸੀ ਕਿ ਸੰਸਾਰ ਸੱਚ ਹੈ।

ਪਰ ਕਦੀ-ਕਦੀ ਉਹ ਬਹੁਤ ਮਾਯੂਸ ਦਿਖਾਈ ਦਿੰਦੀ ਸੀ - ਇਹ ਉਸਦੀਆਂ ਅੱਖਾਂ ਤੋਂ ਹੀ ਪਤਾ ਲੱਗ ਜਾਂਦਾ ਸੀ। ਕਦੀ-ਕਦੀ ਉਹ ਪੀਲੀ ਪੈ ਜਾਂਦੀ ਸੀ ਅਤੇ ਗੁਆਚੀ-ਗੁਆਚੀ ਅਤੇ ਰੁੱਖੀ-ਰੁੱਖੀ ਦਿਖਾਈ ਦਿੰਦੀ। ਉਸਨੂੰ ਭੋਜਨ, ਕਮਰੇ, ਕਿਤਾਬਾਂ ਆਦਿ ਸਭ ਚੀਜ਼ਾਂ ਨਾਲ ਨਫ਼ਰਤ ਹੋ ਜਾਂਦੀ ਅਤੇ ਕਹਿੰਦੀ, "ਓਹ ਰਾਮ, ਮੇਰੇ ਨਾਲ ਧੀਰਜ ਰੱਖੋ : ਇਹ ਕੇਵਲ ਔਰਤ ਪ੍ਰਕਿਰਤੀ ਦਾ ਮਾਸਿਕ ਤਕਾਜ਼ਾ ਏ।" ਉਸਦਾ ਜਾਇਚਾ ਕਾਫ਼ੀ ਹੱਦ ਤਕ ਅਨਿਯਮਿਤ ਸੀ ਅਤੇ ਮੈਨੂੰ ਸ਼ੱਕ ਸੀ ਕਿ ਅਧਿਆਤਮਕ ਵਿਸ਼ਵਾਸਾਂ ਅਨੁਸਾਰ ਮਨੁੱਖੀ ਜੈਵਿਕੀ ਵਿੱਚ ਵੀ ਅਜੀਬ ਤਬਦੀਲੀਆਂ ਹੁੰਦੀਆਂ ਹਨ। ਇੰਜ ਹੋ ਸਕਦਾ ਹੈ, ਕਿਉਂ ਨਹੀਂ ?

ਯੋਗ-ਆਸਣਾਂ ਨਾਲ ਉਸਨੂੰ ਕਾਫ਼ੀ ਲਾਭ ਹੋਇਆ ; ਉਸਨੇ ਕਿਸੇ ਸਵਾਮੀ ਪਰਮਾਨੰਦ ਦੀ ਯੋਗਾ ਉਪਰ ਲਿਖੀ ਕਿਤਾਬ ਖ਼ਰੀਦੀ ਅਤੇ ਬੜੀ ਸਮਰਥਤਾ ਨਾਲ ਟਿੱਡੀ ਜਾਂ ਹੰਸ ਆਸਣ ਕਰਨ ਲੱਗੀ। ਉਸਨੇ ਸੱਜੇ ਹੱਥ-ਸ਼ੇਰ ਮੁਦ੍ਰਾ ਵਿੱਚ-ਸੌਮ ਦੀ ਬੋਧੀ-ਸੌਂਹ ਚੁੱਕੀ ਅਤੇ ਦੱਸਿਆ ਕਿ ਉਹ ਬੜੇ ਆਰਾਮ ਨਾਲ ਸੌਂਦੀ ਹੈ ਅਤੇ ਉਸਨੂੰ ਹੁਣ ਕੇਵਲ ਪੰਜ ਘੰਟਿਆਂ ਦੀ ਨੀਂਦ ਦੀ ਲੋੜ ਹੁੰਦੀ ਹੈ। ਉਸਦੀ ਜਮਾਤ ਦੇ ਵਿਦਿਆਰਥੀਆਂ ਦੇ ਪੱਧਰ ਵਿੱਚ ਵੀ ਸੁਧਾਰ ਹੋਇਆ, ਜਿਵੇਂ ਕਿ ਉਸਦੇ ਕੁਝ ਵਿਦਿਆਰਥੀਆਂ ਨੇ ਮੈਨੂੰ ਦੱਸਿਆ ਅਤੇ ਮੁੱਖ-ਅਧਿਆਪਕਾ ਉਸ ਤੋਂ ਸਲਾਹ ਲੈਣ ਲੱਗ ਪਈ ਸੀ। ਉਸਦੇ ਸਾਥੀ ਕਰਮਚਾਰੀ ਪਰਵਾਰਿਕ ਮਾਮਲਿਆਂ ਵਿੱਚ ਉਸਦੀ ਸਹਾਇਤਾ ਲੈਣ ਲਈ ਆਉਣ ਲੱਗ ਪਏ ਅਤੇ ਉਹ ਬੜੀ ਨਿਮਰਤਾ ਨਾਲ ਉਹਨਾਂ ਨੂੰ ਉਹ ਕੁਝ ਦੱਸਦੀ ਜੋ ਉਸਨੂੰ ਤੜਕੇ ਦੀ ਸਾਧਨਾ ਦੌਰਾਨ ਮਹਿਸੂਸ ਹੁੰਦਾ। ਕਦੀ-ਕਦੀ ਜਦੋਂ ਵਿਆਹ ਜਾਂ ਵਿੱਤੀ ਕਠਿਨਾਈਆਂ ਵਰਗਾ ਕੋਈ ਗੰਭੀਰ ਮਾਮਲਾ ਹੁੰਦਾ ਤਾਂ ਮਾਦਲੇਨ ਅਨੇਕਾਂ ਮੰਡਲ ਬਣਾ ਕੇ ਉਹਨਾਂ ਵਿਚਕਾਰ ਬੈਠ ਜਾਂਦੀ। ਜਿਵੇਂ ਭਾਰਤ ਵਿੱਚ ਲੋਕ 'ਬ੍ਰਹਮਕਾਲ' ਵਿੱਚ ਉਠਦੇ ਹਨ ਉਵੇਂ ਹੀ ਉਹ ਵੀ ਸਵੇਰੇ ਤਿੰਨ ਵਜੇ ਉਠ ਪੈਂਦੀ ਅਤੇ ਅੱਠ ਵਜੇ ਤਕ ਸਮਾਧੀ ਲਗਾਉਂਦੀ।

ਇੱਕ ਦਿਨ ਪੈਂਜ਼ੀ ਦਾ ਬੂਟਾ ਸੁੱਕ ਗਿਆ - 'ਅਠਾਰ੍ਹਾਂ ਤੱਤਾਂ ਦੇ ਸਭ ਸਜੀਵ ਪਦਾਰਥਾਂ ਵਾਂਗ ਉਸਨੇ ਵੀ ਨਸ਼ਟ ਹੋਣਾ ਹੀ ਸੀ," ਮਾਦਲੇਨ ਨੇ ਕਿਹਾ। ਉਸਦਾ ਵਿਧੀਪੂਰਵਕ ਸਸਕਾਰ ਕੀਤਾ ਗਿਆ। ਅਸੀਂ ਉਸਨੂੰ ਧੋ ਕੇ ਘਾਹ ਉਤੇ ਲਿਟਾ ਦਿੱਤਾ - ਸਾਨੂੰ ਵੇਖ ਕੇ ਹੈਰਾਨੀ ਹੋਈ ਕਿ ਸਤਾਰ੍ਹਾਂ ਦਿਨ ਹਰਾ-ਭਰਾ ਰਹਿਣ ਪਿੱਛੋਂ ਵੀ ਉਸਦੀਆਂ ਜੜ੍ਹਾਂ ਨਹੀਂ

ਸਨ ਬਣੀਆਂ। "ਓਮ-ਓਮ-ਓਮ-ਤਮ-ਤਮ-ਤਮ-ਹ੍ਰੀ-ਹ੍ਰੀ-ਹ੍ਰੀ- ਹਾ-ਹਾ-ਹਾ" ਕਹਿੰਦੇ ਹੋਏ ਅਸੀਂ ਉਸਦਾ ਦਾਹ-ਸਸਕਾਰ ਕੀਤਾ। ਅਸੀਂ ਉਸਦੀ ਰਾਖ ਬੋਧੀਸਤ ਰੁੱਖ ਹੇਠ ਦਬਾ ਦਿੱਤੀ।

ਕੁਝ ਵਰਤ ਰੱਖਣ ਤੋਂ ਬਾਅਦ ਮਾਦਲੇਨ ਨੂੰ ਬਲੈਕ ਮਾਡੋਨਾ ਦੇ ਦਰਸ਼ਨ ਹੋਏ। ਦੇਵੀ ਨੇ ਉਸਨੂੰ ਦਵਾਈਆਂ, ਚੰਗੇ ਤੇ ਬੁਰੇ ਦਿਨਾਂ, ਸਹੀ ਅਤੇ ਗ਼ਲਤ ਲੋਕਾਂ ਦੇ ਬਾਰੇ ਖ਼ਾਸ ਹਦਾਇਤਾਂ ਦਿੱਤੀਆਂ ਅਤੇ ਜਦੋਂ ਕਦੀ ਵੀ ਮੈਨੂੰ ਬੁਖ਼ਾਰ ਹੁੰਦਾ ਤਾਂ ਮਾਦਲੇਨ ਉਸਨੂੰ ਪ੍ਰਾਰਥਨਾ ਕਰਦੀ। "ਰਾਮ", ਉਹ ਕਹਿੰਦੀ, "ਤੁਹਾਨੂੰ ਠੀਕ ਹੋਣਾ ਹੀ ਚਾਹੀਦੈ।" ਇੱਕ ਦਿਨ ਉਸਨੇ ਕਿਹਾ, "ਮੈਂ ਬੁੱਧ ਅਵਲੋਕਿਤੇਸ਼ਵਰ ਦਾ ਇਕਤਾਲੀ ਦਿਨ ਦਾ ਵਰਤ ਰੱਖ ਰਹੀ ਹਾਂ। ਮੈਨੂੰ ਗਿਆਨ ਹੋਇਆ ਏ ਤੇ ਮੈਨੂੰ ਯਕੀਨ ਏ ਕਿ ਮੈਂ ਤੁਹਾਨੂੰ ਨਿਰੋਗ ਕਰ ਸਕਦੀ ਹਾਂ।" ਤੇ ਇੰਜ ਉਸਨੇ ਅੱਸੂ ਦੀ ਸੱਤਵੀਂ ਨੂੰ ਤੜਕੇ ਜਦੋਂ ਚਾਨਣੀ ਵਿੱਚ ਤ੍ਰੇਲ-ਤੁਪਕੇ ਚਮਕ ਰਹੇ ਸਨ, ਆਪਣਾ ਵਰਤ ਅਤੇ ਪੂਜਾ ਸ਼ੁਰੂ ਕਰ ਦਿੱਤੀ।

ਉਹ ਇਕਤਾਲੀ ਦਿਨ ਬੜੇ ਪ੍ਰਭਾਵਸ਼ਾਲੀ ਅਤੇ ਮੱਹਤਵਪੂਰਨ ਸਨ। ਮੈਂ ਮਾਦਲੇਨ ਨੂੰ ਸਵੇਰੇ ਦੋ ਵਜੇ (ਉਸਨੇ ਆਪਣੇ ਲਈ ਇੱਕ ਨਵੀਂ ਅਲਾਰਮ ਘੜੀ ਖ਼ਰੀਦ ਲਈ ਸੀ) ਉਠ ਕੇ, ਨਹਾ-ਧੋ ਕੇ, ਆਪਣੇ ਵਿਸ਼ੇਸ਼ ਸ਼ਾਰਨਤੇਜ ਲਹਿਜ਼ੇ ਵਿੱਚ ਮੰਤਰ-ਪਾਠ ਕਰਦੇ ਹੋਏ, ਘਰ ਦੀਆਂ ਅੱਠਾਂ ਦਿਸ਼ਾਵਾਂ ਵਿੱਚ ਪਾਣੀ ਛਿੜਕਦੇ ਹੋਏ, ਹਰੇਕ ਦੇਵਤੇ ਦਾ ਨਾਂ ਅਤੇ ਗੁਣਗਾਣ ਕਰਦੇ ਸੁਣ ਸਕਦਾ ਸੀ। ਉਸ ਤੋਂ ਪਿੱਛੋਂ ਉਹ ਕਾਫ਼ੀ ਦੇਰ ਤਕ ਮੇਰੇ ਦਰਵਾਜ਼ੇ ਕੋਲ ਖੜੀ ਰਹਿੰਦੀ ਅਤੇ ਫਿਰ ਉਹ ਅਚਾਨਕ ਅਪਣੇ ਕਮਰੇ ਵਿੱਚ ਚਲੀ ਜਾਂਦੀ ਅਤੇ ਮੈਂ ਉਸਨੂੰ ਸਹਿਜੇ-ਸਹਿਜੇ ਅਤੇ ਗੰਭੀਰਤਾਪੂਰਵਕ ਮੰਤਰ-ਜਾਪ ਕਰਦੇ ਸੁਣ ਸਕਦਾ ਸੀ ਜਿਵੇਂ ਉਸਦੇ ਮੰਤਰ, ਸੰਸਾਰ ਨਾਲ ਅਤੇ ਰਾਤ ਨਾਲ ਇੱਕਮਿੱਕ ਹੋਣਾ ਚਾਹ ਰਹੇ ਹੋਣ। ਫਿਰ ਮੰਤਰ-ਜਾਪ ਤੇਜ਼ ਅਤੇ ਵਧੇਰੇ ਸਪਸ਼ਟ ਤੇ ਗੰਭੀਰ ਹੁੰਦਾ ਜਾਂਦਾ ਅਤੇ ਸਵੇਰੇ ਚਾਰ ਵਜੇ ਤਕ ਸਾਰਾ ਘਰ, ਕੰਧਾਂ ਤੋਂ ਲੈ ਕੇ ਉਪਰ ਛੱਤ ਤੋਂ ਹੇਠਾਂ ਰਸੋਈ ਤਕ, ਇੱਕ ਹੀ ਆਵਾਜ ਨਾਲ ਗੂੰਜਣ ਲੱਗਦੀ। ਇੰਜ ਲੱਗਦਾ ਸੀ ਜਿਵੇਂ ਰੁੱਖ ਸਿੱਧੇ ਖੜੇ ਹੋ ਗਏ ਹੋਣ, ਪੰਛੀ ਸੁੱਤੇ ਹੋਏ ਵੀ ਜਾਗ ਰਹੇ ਹੋਣ, ਸੜਕਾਂ ਉਠ ਕੇ ਅਕਾਸ਼ ਨੂੰ ਛੂਹ ਰਹੀਆਂ ਹੋਣ, ਪਸ਼ੂ ਸਿੱਧੇ ਅਸਮਾਨ ਵੱਲ ਤੱਕ ਰਹੇ ਹੋਣ ਅਤੇ ਏਕਸ ਦੀ ਸਮੁੱਚੀ ਘਾਟੀ ਅਤੇ ਉਸ ਤੋਂ ਪਰ੍ਹੇ ਦੇ ਪਹਾੜ ਜਿਨ੍ਹਾਂ ਦੇ ਸਿਖਰਾਂ ਉਪਰ ਰੌਸ਼ਨੀ ਸਰਕ ਰਹੀ ਸੀ, ਇੱਕ ਹੀ ਵਿਚਾਰ, ਇੱਕ ਹੀ ਅਨੁਭਵ ਬਣੇ ਪਏ ਹੋਣ। ਫਿਰ ਟੁੱਟਵੀਂ ਖ਼ਾਮੋਸ਼ੀ ਦੇ ਵਿਸ਼ਰਾਮ ਬਾਅਦ, ਸ਼ਬਦ ਵਧੇਰੇ ਤੇਜ਼ੀ ਤੇ ਵਧੇਰੇ ਕੋਮਲਤਾ ਨਾਲ ਬੋਲੇ ਜਾਣ ਲੱਗਦੇ ਅਤੇ ਮੰਤਰ ਵਧੇਰੇ ਤੇ ਹੋਰ ਵਧੇਰੇ ਸੁਰੀਲੇ ਹੋ ਜਾਂਦੇ ; ਸਵੇਰ ਚੜ੍ਹਦੇ ਹੀ ਫੁੱਲ ਸਹਿਜੇ-ਸਹਿਜੇ ਖਿੜਨ ਲੱਗਦੇ, ਭੂਮਧ ਸਾਗਰ ਦੇ ਤੱਟ ਸੰਗੀਤਮਈ ਹੋ ਜਾਂਦੇ, ਪੰਛੀ ਚਹਿਚਹਾਉਂਦੇ, ਬੱਚੇ ਉਠ ਕੇ ਸ਼ੋਰ ਮਚਾਉਂਦੇ ਅਤੇ ਮਨੁੱਖ ਬੱਚੇ ਦੀ ਰੂਹ ਸਹਿਤ, ਇੱਕ ਖ਼ੁਸ਼ ਪਿਤਾ,

ਨਵੀਂ ਧਰਤੀ 'ਤੇ ਨਵੇਂ ਪੁਨਰ ਜਨਮ ਦੇ ਜੋਸ਼ ਨਾਲ ਆਪਣੇ ਕੰਮ 'ਤੇ ਚੱਲ ਪੈਂਦਾ। ਸਵੇਰ ਦੀ ਗੱਡੀ ਆਪਣੀ ਮਰਜ਼ੀ ਅਨੁਸਾਰ ਚੀਕ ਸਕਦੀ ਸੀ ਜਾਂ ਟ੍ਰਾਮਕਾਰ ਪਲਾਸ ਮੀਰਾਬੋ ਵਿੱਚ ਮੁੜਦੇ ਸਮੇਂ ਤੇਜ਼ ਆਵਾਜ਼ ਕਰ ਸਕਦੀ ਸੀ : ਕੋਈ ਗੁਲਾਬੀ ਤੇ ਸੁਨਹਿਰੀ ਜਿਹੀ ਚੀਜ਼ ਕਮਲ-ਹਿਰਦੇ ਦੀ ਅੱਗ ਵਿੱਚੋਂ ਨਿਕਲੇਗੀ ਅਤੇ ਰਾਮ ਫਿਰ ਸੰਪੂਰਨ ਹੋ ਜਾਵੇਗਾ।

"ਆਹ, ਕਹਿੰਦੇ ਨੇ ਸਭ ਘਰਾਂ 'ਚ ਇਸ ਉਤਸਵ ਦੀ ਅਨੁਭੂਤੀ ਹੋ ਰਹੀ ਏ," ਮਾਦਾਮ ਜਾਂਅ ਨੇ ਕਿਹਾ, ਜਦੋਂ ਉਹ ਕੰਮ ਕਰਨ ਆਈ। ਉਹ ਮਾਦਲੇਨ ਦੀ ਸਾਧਨਾ ਬਾਰੇ ਕੁਝ ਨਹੀਂ ਜਾਣਦੀ ਸੀ। ਪਰ ਮੈਂ ਪੁੱਛਦਾ ਹਾਂ ਕਿ ਜਦੋਂ ਦੇਵੀ-ਦੇਵਤੇ ਆਸਪਾਸ ਅਤੇ ਪ੍ਰੋਭਾਂਸ ਵਿੱਚ ਹੋਣ ਤਾਂ ਕੀ ਕਿਸੇ ਦੇ ਕਹਿਣ ਦੀ ਜ਼ਰੂਰਤ ਪੈਂਦੀ ਹੈ ?

ਤੇ ਦੇਵੀ ਦੇਵਤੇ ਆਸਪਾਸ ਹੀ ਸਨ, ਇਸ ਤੋਂ ਕੌਣ ਇਨਕਾਰ ਕਰ ਸਕਦਾ ਸੀ ? ਅਦਭੁਤ ਸੰਗੀਤਕ ਧੁਨਾਂ ਸੁਣਾਈ ਦਿੰਦੀਆਂ ਸਨ, ਸੁਰੀਲੇ ਹਵਾ-ਵਾਜਿਆਂ ਦੀ ਥਾਂ ਢੋਲਕੀ ਦੀ ਆਵਾਜ਼ ਵਰਗੀਆਂ, ਅਤੇ ਉਹਨਾਂ ਵਿੱਚ ਵੀ ਸਾਰੇ ਸੁਰ ਨਹੀਂ ਸੀ ਨਿਕਲ ਰਹੇ ਸਗੋਂ ਸਿਰਫ ਤਿੰਨ-ਚਾਰ ਜਿਵੇਂ ਕਿ ਦੋ, ਰੇ, ਫਾ, ਤਿ, ਜਾਂ ਕੇਵਲ ਦੋ, ਰੇ, ਤਿ ਹੀ ਨਿਕਲ ਰਹੇ ਸਨ, ਜਿਵੇਂ ਅਸੀਂ ਪਹਿਲਾਂ ਨਾਲੋਂ ਵਧੇਰੇ ਸੂਖਮ ਅਤੇ ਆਕਾਸ਼ੀ ਹੋ ਗਏ ਹੋਈਏ। ਅਸੀਂ ਦੋਵੇਂ— ਮਾਦਲੇਨ ਅਤੇ ਮੈਂ - ਇੱਕ ਦੂਸਰੇ ਨਾਲ ਵਧੇਰੇ ਖੇਡਦੇ ਸੀ ਅਤੇ ਕਦੀ ਕਦੀ— ਮੈਨੂੰ ਇੰਜ ਕਹਿਣ ਲਈ ਮਾਫ਼ ਕਰਨਾ ਅਤੇ ਵਿਸ਼ਵਾਸ ਕਰਨਾ— ਮੈਨੂੰ ਹੋਰ ਲੋਕਾਂ ਦੀ ਮੌਜੂਦਗੀ ਦਾ ਅਤੇ ਉਹਨਾਂ ਨਾਲ ਖੇਡਣ ਦਾ ਇਹਸਾਸ ਹੁੰਦਾ ਸੀ। ਲਾਲ ਗੇਂਦ ਇਧਰ -ਓਧਰ ਉਛਲਦੀ ਸੀ; ਰੁਕ ਜਾਂਦੀ ਸੀ ਜਿਵੇਂ ਕਿਸੇ ਨੇ ਕੀਲ ਦਿੱਤੀ ਹੋਵੇ— ਇੰਜ ਲੱਗਦਾ ਸੀ ਕਿ ਧਰਤੀ ਗਤੀਸ਼ੀਲ ਹੈ ਪਰੰਤੂ ਗੇਂਦ ਨਹੀਂ; ਅਕਾਸ਼ ਗਤੀਸ਼ੀਲ ਹੈ ਪਰ ਸਮਾਂ ਨਹੀਂ। ਫਿਰ ਸਮਾਂ ਨਹੀਂ। ਫਿਰ ਖ਼ੁਦ ਆਵਾਜ਼ ਇੱਕ ਥਾਂ 'ਤੇ ਸਥਿਰ ਹੋ ਗਈ ਅਤੇ ਘੁੰਮਣ ਲੱਗੀ। ਤੋਤੇ ਵਰਗਾ ਲਾਲ ਅਤੇ ਹਰਾ ਜਾਂ ਹਿਮਾਲੀਆ ਦੀਆਂ ਪਹਾੜੀਆਂ ਵਰਗਾ ਨੀਲਾ ਰੰਗ ਨਿਕਲਣ ਲੱਗਾ ਅਤੇ ਅੱਗ ਦੀਆਂ ਲਪਟਾਂ ਚਾਰੇ ਪਾਸੇ ਫੈਲਣ ਲੱਗੀਆਂ। ਮੈਂ ਕਦੀ-ਕਦੀ ਦੱਖਣੀ ਸੂਰਜ ਦੀ ਗਰਮੀ ਵਿੱਚ ਏਕਸ ਦੀਆਂ ਟ੍ਰਾਮਕਾਰਾਂ ਦੀ ਚੀਕ ਸੁਣ ਸਕਦਾ ਸੀ। ਫਿਰ ਵੀ ਇਹ ਲਪਟਾਂ ਉਠਦੀਆਂ ਰਹਿੰਦੀਆਂ, ਹਰੇ ਅਤੇ ਲਾਲ ਘੇਰੇ ਬਣਦੇ ਰਹਿੰਦੇ ਅਤੇ ਸਿੱਧੇ ਛੱਤ ਤਕ ਉਠਦੇ ਰਹਿੰਦੇ।

ਮਾਦਲੇਨ ਨੇ ਮੇਰੇ ਵੱਲ ਵੇਖਿਆ। ਉਹ ਬਹੁਤ ਖ਼ੁਸ਼ ਸੀ। "ਉਥੇ, ਉਥੇ !" ਉਸਨੇ ਕਿਹਾ, "ਸੁਣੋ ਇਹੀ ਉਹ ਸੰਗੀਤ ਏ।"

ਢੋਲਕ ਦੀ ਆਵਾਜ਼ ਸੱਚਮੁੱਚ ਹੀ ਬਹੁਤ ਤੇਜ਼ ਸੀ। ਜਿਉਂ ਹੀ ਇੱਕ ਧੁਨ ਖ਼ਤਮ ਹੁੰਦੀ, ਦੂਜੀ ਉਸ ਤੋਂ ਵੀ ਤੇਜ਼ ਉਠਦੀ ਜਿਵੇਂ ਉਹ ਪਹਾੜ, ਨਦੀਆਂ, ਸਮੁੰਦਰ, ਸੜਕਾਂ ਅਤੇ ਮਨੁੱਖ ਦੀ ਸਿਰਜਣਾ ਕਰ ਰਹੀ ਹੋਵੇ। ਮੈਨੂੰ ਆਪਣੀ ਰੀੜ੍ਹ ਵਿੱਚ ਝੁਣਝੁਣੀ ਮਹਿਸੂਸ ਹੋਈ ਅਤੇ ਮੈਂ ਭੌਚੱਕਾ ਜਿਹਾ ਖੜਾ ਹੋ ਗਿਆ। "ਮਾਦਲੇਨ !" ਮੈਂ ਚੀਕ ਪਿਆ। ਪਰੰਤੂ

ਉਹ ਬੜੇ ਆਰਾਮ ਨਾਲ ਅੱਖਾਂ ਬੰਦ ਕਰ ਕੇ ਫ਼ਰਸ਼ 'ਤੇ ਬੈਠੀ ਰਹੀ। ਮੈਂ ਆਪਣੇ ਕਮਰੇ ਦੇ ਆਪਣੇਪਣ ਵਿੱਚ ਵਾਪਸ ਆ ਗਿਆ। ਮੇਰੇ ਕਮਰੇ ਵਿੱਚ ਕੁਝ ਨਹੀਂ ਸੀ ਵਾਪਰਿਆ। ਸਭ ਚੀਜ਼ਾਂ ਆਪਣੀ-ਆਪਣੀ ਜਗ੍ਹਾ 'ਤੇ ਸਨ ਪਰ ਹਰ ਚੀਜ਼ ਧੋਤੀ-ਪੂੰਝੀ ਅਤੇ ਸਾਫ਼-ਸੁਥਰੀ ਸੀ। ਮੈਂ ਡਰ ਗਿਆ।

ਮਾਦਲੇਨ ਨਹੀਂ ਜਾਣਦੀ ਸੀ ਕਿ ਡਰ ਕੀ ਹੁੰਦਾ ਹੈ। "ਮੈਂ ਕੇਵਲ ਸ਼ਾਰਾਨਤੇਜ ਹੀ ਨਹੀਂ ਹਾਂ, ਮੈਂ ਸਿਆਂਤਤਾਂਜ ਵੀ ਹਾਂ," ਉਸਨੇ ਕਿਹਾ, "ਤੇ ਅਸੀਂ ਅੰਧ ਮਹਾਂਸਾਗਰ ਦੇ ਜੰਗਲੀ ਪ੍ਰਦੇਸਾਂ ਦੇ ਲੋਕ ਡਰਦੇ ਨਹੀਂ।"

ਉਸਦੇ ਵਾਲ ਘੁੰਗਰਾਲੇ ਹੋ ਗਏ ਸਨ ਅਤੇ ਚਮੜੀ ਕੁਝ ਸੁੱਕ ਗਈ ਸੀ। ਉਸਦੇ ਸਰੀਰ ਵਿੱਚੋਂ ਅਜਿਹੀ ਗੰਧ ਆਉਣ ਲੱਗੀ ਜੋ ਸਭਿਅਕ ਭਾਸ਼ਾ ਵਿੱਚ ਕਹੀਏ ਤਾਂ ਸੁਹਾਵਣੀ ਨਹੀਂ ਸੀ। ਮੈਂ ਸੜੇ ਹੋਏ ਫਲਾਂ, ਮਰੇ ਪੰਛੀਆਂ ਦੇ ਸਰੀਰਾਂ; ਦੂਸ਼ਿਤ ਹਵਾ, ਜਲੇ ਹੋਏ ਨੌਹਾਂ ਅਤੇ ਵਾਲਾਂ ਅਤੇ ਸਿੱਲ੍ਹੀਆਂ ਖੱਲਾਂ ਦੀ ਗੰਧ ਮਹਿਸੂਸ ਕਰਨ ਲੱਗਾ। ਸ਼ਾਮ ਨੂੰ ਜਦੋਂ ਅਸੀਂ ਘਰ ਵਾਪਸ ਆ ਰਹੇ ਹੁੰਦੇ ਤਾਂ ਮੈਂ ਕੁਝ ਆਵਾਜ਼ਾਂ, ਫੁਸਫੁਸਾਹਟਾਂ ਅਤੇ ਫਮ-ਫਟ ਦੀ ਆਵਾਜ਼ ਸੁਣ ਸਕਦਾ ਸੀ। ਇੱਕ ਵਾਰ ਮੈਂ ਇੱਕ ਆਦਮੀ ਨੂੰ ਆਪਣੇ ਅੱਗੇ-ਅੱਗੇ ਚੱਲਦੇ ਵੇਖਿਆ, ਉਹ ਨਿਰਾ ਪਿੰਜਰ ਵਿਖਾਈ ਦਿੰਦਾ ਸੀ— ਮਹਾਤਮਾ ਗਾਂਧੀ ਵਰਗਾ— ਪਰ ਉਸਤੋਂ ਲੰਮਾ, ਬਹੁਤ ਲੰਮਾ। ਉਸਦੀ ਕਮਰ ਝੁਕੀ ਹੋਈ ਸੀ ਅਤੇ ਉਹ ਮੇਰੇ ਸਾਹਮਣੇ ਬੜੀ ਤੇਜ਼ੀ ਅਤੇ ਫੁਰਤੀ ਨਾਲ ਚੱਲਿਆ ਜਾ ਰਿਹਾ ਸੀ। ਮਾਦਲੇਨ ਇਸ ਦਿਵ-ਦਰਸ਼ਨ ਤੋਂ ਖ਼ੁਸ਼ ਸੀ। ਇਹ ਧਰਮ-ਗ੍ਰੰਥਾਂ ਅਨੁਸਾਰ ਹੀ ਸੀ। ਉਹਨਾਂ ਵਿੱਚ ਕਿਹਾ ਗਿਆ ਸੀ "ਬਾਈਵੇਂ ਦਿਨ ਤੁਸੀਂ ਆਪਣੇ ਸਾਹਮਣੇ ਚੱਲਦੇ ਇੱਕ ਆਦਮੀ ਦੇ ਦਰਸ਼ਨ ਕਰੋਗੇ ਡਰਨ ਦੀ ਲੋੜ ਨਹੀਂ ; ਆਪਣੇ ਸਥੂਲ ਰੂਪ ਵਿੱਚ ਇਹੀ ਸਰੀਰ ਹੈ।" ਇਹ ਸਹੀ ਸੀ ਕਿਉਂਕਿ ਮਾਦਲੇਨ ਨੇ ਮੈਨੂੰ ਗ੍ਰੰਥ ਵਿੱਚ ਉਹ ਹਿੱਸਾ ਵਿਖਾਇਆ ਅਤੇ ਮੈਂ ਹੈਰਾਨ ਸੀ। ਹਾਂ, ਇਹੀ ਸੀ, ਇਹ ਸਹੀ ਸੀ।

ਪੰਛੀ ਸਾਡੇ ਨਾਲ ਬਹੁਤ ਘੁਲ ਮਿਲ ਗਏ ਸਨ। ਜਦੋਂ ਮਾਦਲੇਨ ਚੱਲਦੇ-ਚੱਲਦੇ ਉਹਨਾਂ ਨੂੰ ਚੋਗਾ ਦਿੰਦੀ ਤਾਂ ਕੁਝ ਇੱਕ ਚਿੜੀਆਂ ਆ ਕੇ ਉਸਦੇ ਮੋਢਿਆਂ ਉਪਰ ਬੈਠ ਜਾਂਦੀਆਂ ਸਨ। ਇੱਕ ਵਾਰ ਉਹ ਇੱਕ ਪੱਥਰ ਤੇ ਬੈਠੀ ਜਾਪ ਕਰਦੇ-ਕਰਦੇ ਬੇਹੋਸ਼ ਹੋ ਗਈ। ਚੰਦਰਮਾ ਨਿਕਲਣ ਤਕ ਮੈਂ ਉਸਦੇ ਕੋਲ ਬੈਠਾ ਬੜੇ ਸਬਰ ਨਾਲ ਇੰਤਜ਼ਾਰ ਕਰਦਾ ਰਿਹਾ।

"ਰਾਮ, ਮੈਂ ਦੂਸਰੇ ਲੋਕ ਵਿੱਚ ਸੀ, ਉਹ ਕਿੰਨਾ ਖ਼ੂਬਸੂਰਤ ਸੀ। ਰਾਮ, ਮਨੁੱਖ ਇਸ ਲੋਕ ਵਿੱਚ ਵਾਪਸ ਕਿਉਂ ਆ ਜਾਂਦਾ ਦੇ ?"

"ਇਹ ਲੋਕ ਹੋਵੇ ਜਾਂ ਉਹ, ਮਾਦਲੇਨ, ਦੋਵੇਂ ਹੀ ਲੋਕ ਹਨ," ਮੈਂ ਕਿਹਾ, ਜਿਸ ਨਾਲ ਗੱਲਬਾਤ ਅੱਗੇ ਨਾ ਵਧੀ।

ਬੜੀਆਂ ਅਜੀਬ-ਅਜੀਬ ਆਤਮਾਵਾਂ ਆਉਂਦੀਆਂ — ਆਪਣੀ ਜਬਾਨ, ਆਵਾਜ਼,

ਆਕਾਰ ਅਤੇ ਵਿਸ਼ੇਸ਼ਤਾਵਾਂ ਵਿੱਚ ਬੱਦਲੀਆਂ ਹੋਈਆਂ -ਕੁਝ ਧੋਣ, ਸਾਫ਼ ਕਰਨ, ਬਾਕੀ ਨੱਕ ਵਜਾਉਣ ਅਤੇ ਨੱਚਣ ਲਈ। ਕੁਝ ਆਤਮਾਵਾਂ ਚੱਕੀ ਦੇ ਚੱਲਣ ਵਰਗਾ ਸ਼ੋਰ ਪਾਉਂਦੀਆਂ ਅਤੇ ਇੰਜ ਬੋਲਦੀਆਂ ਜਿਵੇਂ ਉਹਨਾਂ ਦੀ ਆਵਾਜ਼ ਖੋਖਲੀਆਂ ਹੱਡੀਆਂ ਵਿੱਚੋਂ ਆ ਰਹੀ ਹੋਵੇ। ਕੁਝ ਆਤਮਾਵਾਂ ਫ੍ਰਾਂਸੀਸੀ ਵਿੱਚ ਗੱਲਾਂ ਕਰਦੀਆਂ ਤੇ ਕੁਝ ਹਿੰਦੀ ਜਾਂ ਤਿੱਬਤੀ ਵਿੱਚ ਪਰ ਉਹ ਸਾਰੀਆਂ ਮਾਯੂਸ ਅਤੇ ਬੇਸਹਾਰਾ ਲੱਗਦੀਆਂ। ਮੈਂ ਉਹਨਾਂ ਨੂੰ ਜ਼ਿਆਦਾ ਨਹੀਂ ਸੀ ਵੇਖਦਾ ਕਿਉਂਕਿ ਮੈਂ ਪਰਵਾਹ ਹੀ ਨਹੀਂ ਸੀ ਕਰਦਾ ਪਰ ਮੈਂ ਦਰਵਾਜ਼ਿਆਂ ਦੇ ਪਿੱਛੇ ਜਾਂ ਰਸੋਈ ਵਿੱਚ ਸਿੰਕ ਤੇ ਅੰਗੀਠੀ ਵਿਚਕਾਰ ਉਹਨਾਂ ਦੀ ਮੌਜੂਦਗੀ ਮਹਿਸੂਸ ਕਰਦਾ ਸੀ। ਉਹ ਕੂੜੇ ਦੇ ਡੱਬਿਆਂ ਉਪਰ ਬੈਠਦੀਆਂ, ਰੁੱਖਾਂ ਉਪਰ ਬੋਲਦੀਆਂ; ਉਹ ਬਕ-ਬਕ ਕਰਦੀਆਂ ਅਤੇ ਗੱਲਾਂ ਕਰਦੀਆਂ। ਉਹ ਅੱਗ ਦੀਆਂ ਲਪਟਾਂ ਬਣ ਕੇ ਤੁਹਾਡੇ ਅੱਗੇ-ਅੱਗੇ ਚੱਲਦੀਆਂ। ਛੋਟੇ ਤੇ ਤੁੱਛ ਜੀਵ ਤੁਹਾਨੂੰ ਕਾਮਨਾ ਕਰਨ ਲਈ ਪ੍ਰਾਰਥਨਾ ਕਰਦੇ ਤੇ ਫਿਰ ਤੁਹਾਡੀਆਂ ਕਾਮਨਾਵਾਂ ਦੇ ਲਾਲ ਜਾਂ ਗੁਲਾਬੀ ਰੰਗ ਦਿਖਾਉਂਦੇ, ਉਹ ਮੇਰੇ ਨਾਲ ਜਾਂ ਮਾਦਲੇਨ ਨਾਲ ਗੱਲਾਂ ਕਰਦੇ ਪਰ ਮੇਰੇ ਨਾਲ ਉਹ ਫੌਰਨ ਘਮੰਡੀ ਅਤੇ ਸ਼ਰਮਸਾਰ ਵਿਖਾਈ ਦਿੰਦੇ ਕਦੀ-ਕਦੀ ਮੈਂ ਉਹਨਾਂ ਨੂੰ ਕਹਿੰਦਾ, "ਨਿਕਲ ਜਾਓ।" ਜੇਕਰ ਉਹ ਅੰਗ੍ਰੇਜ਼ੀ ਜਾਂ ਫ੍ਰਾਂਸੀਸੀ ਨਾ ਸਮਝਦੇ ਤਾਂ ਮੈਂ ਸੰਸਕ੍ਰਿਤ ਜਾਂ ਕੰਨੜ ਵਿੱਚ ਚੀਕਦਾ ਅਤੇ ਅਕਸਰ ਇਹਨਾਂ ਦਾ ਉਹਨਾਂ ਉਪਰ ਵਧੇਰੇ ਅਸਰ ਵਿਖਾਈ ਦਿੰਦਾ। ਉਹ ਬਾਂਦਰਾਂ ਵਾਂਗ ਟਪੂਸੀਆਂ ਮਾਰਦੇ। ਕਦੀ-ਕਦੀ ਜਦੋਂ ਮਾਦਲੇਨ ਆਪਣੇ ਕਮਰੇ ਵਿੱਚ ਉਹਨਾਂ ਨਾਲ ਗੱਲਾਂ ਕਰ ਰਹੀ ਹੁੰਦੀ ਤਾਂ ਮੈਂ ਕੇਵਲ ਚੀਕਣਾ ਜਾਂ ਰੋਣਾ ਚਾਹੁੰਦਾ।

ਉਨੱਤੀਵਾਂ ਦਿਨ ਛੇਤੀ ਹੀ ਨੇੜੇ ਆਉਣ ਲੱਗਾ ਅਤੇ ਘਰ ਜੋ ਪਹਿਲਾਂ ਬੁਖ਼ਾਰ ਵਾਂਗ ਗਰਮ ਸੀ ਠੰਡਾ ਹੋਣ ਲੱਗਾ; ਧੀਮੀਆਂ ਅਤੇ ਕੋਮਲ ਆਵਾਜ਼ਾਂ ਆਉਣ ਲੱਗੀਆਂ ਅਤੇ ਆਤਮਾਵਾਂ ਦੇ ਰੰਗ ਵਧੇਰੇ ਸਾਫ਼ ਹੋਣ ਲੱਗੇ - ਬੈਂਗਣੀ ਅਤੇ ਹਰਾ ਰੰਗ ਵਧੇਰੇ ਦਿਖਣ ਲੱਗਾ ਜੋ ਅਕਸਰ ਬੱਦਲ ਦਾ ਟੁਕੜਾ ਜਾਂ ਅਕਾਸ਼-ਫੁੱਲ ਦੀ ਪੱਤੀ ਵਰਗਾ ਲੱਗਦਾ ਸੀ। ਸੰਗੀਤ ਦੇ ਸੁਰ ਵਧੇਰੇ ਉੱਚੇ ਹੋ ਗਏ ਅਤੇ ਆਤਮਾਵਾਂ ਤੋਂ ਗੁਲਾਬ ਜਾਂ ਕਮਲ ਵਰਗੀ ਅਵਿਸ਼ਵਾਸਯੋਗ ਸੁਗੰਧ ਆਉਣ ਲੱਗੀ। ਤੁਸੀਂ ਪਹਾੜੀ ਪੰਛੀਆਂ ਦੀ ਆਵਾਜ਼ ਸੁਣ ਸਕਦੇ ਸੀ ਜੋ ਵਧੇਰੇ ਜਾਣੀ-ਪਹਿਚਾਣੀ ਲੱਗਦੀ ਸੀ। ਇਹ ਆਤਮਾਵਾਂ ਤੁਹਾਡੇ ਨਾਲ-ਨਾਲ ਹੁੰਦੀਆਂ ਸਨ, ਅੱਗੇ ਨਹੀਂ ਅਤੇ ਇਹਨਾਂ ਦੀਆਂ ਆਕ੍ਰਿਤੀਆਂ ਸੁਹਾਉਣੀਆਂ ਸਨ। ਉਹ ਹਿਰਨ ਜਾਂ ਛੋਟੇ ਖ਼ੂਬਸੂਰਤ ਘੋੜਿਆਂ ਵਰਗੀਆਂ ਲੱਗਦੀਆਂ ਸਨ। ਕੁਝ ਹੰਸਾਂ ਵਾਂਗ ਹਵਾ ਵਿੱਚ ਤੈਰਦੀਆਂ ਅਤੇ ਉਡਦੀਆਂ ਸਨ। ਮਾਦਲੇਨ ਦਾ ਅਨੰਦ ਅਪਾਰ ਸੀ। ਉਹ ਅਨੁਭਵ ਕਰਦੀ ਸੀ ਕਿ ਸੰਸਾਰ ਉਸਦੇ ਸਾਹਮਣੇ ਹੈ ਅਤੇ ਅਜਿਹੀ ਕੋਈ ਖ਼ਾਹਿਸ਼ ਜਾਂ ਵਿਚਾਰ ਨਹੀਂ ਜਿਸਦੀ ਉਹ ਕਾਮਨਾ ਕਰੇ ਅਤੇ ਦੇਵਤੇ ਪੂਰਾ ਨਾ ਕਰਨ। ਪਰੰਤੂ ਇਹ ਆਤਮਾਵਾਂ ਦੂਸਰੀਆ ਆਤਮਾਵਾਂ ਦੇ ਮੁਕਾਬਲੇ ਘੱਟ ਆਉਂਦੀਆਂ ਸਨ ਅਤੇ ਵਾਤਾਵਰਨ ਵਿੱਚ ਅਜਿਹੀ ਤਬਦੀਲੀ ਆ ਗਈ ਸੀ ਜਿਵੇਂ ਮਾਨਸੂਨ ਤੋਂ

ਬਾਅਦ ਦੁਸਹਿਰਾ ਆਉਣ 'ਤੇ ਆਉਂਦੀ ਹੈ। ਤੁਸੀਂ ਹਾਥੀਆਂ ਦਾ ਜਲੂਸ, ਰਾਜਿਆਂ ਦੀਆਂ ਤਲਵਾਰਾਂ ਅਤੇ ਸਿੰਘਾਸਣ ਦੇ ਕਮਲ-ਫੁੱਲ ਵੇਖ ਸਕਦੇ ਸੀ; ਅਤੇ ਹੋ ਸਕਦਾ ਹੈ ਕਿ ਛੇਤੀ, ਬਹੁਤ ਛੇਤੀ ਨੌਂ ਕਿਰਨਾਂ ਵਾਲੇ ਜਵਾਹਰਾਤ ਉਪਰ ਬੁੱਧ ਨੂੰ ਬਿਰਾਜਮਾਨ ਵੇਖੋ।

ਜੇਕਰ ਮੈਂ ਸਹੀ ਅਰਥਾਂ ਵਿੱਚ ਮਾਦਲੇਨ ਦੇ ਚਿਹਰੇ ਉਪਰ ਕਦੇ ਖ਼ੁਸ਼ੀ ਤੱਕੀ ਸੀ ਤਾਂ ਉਹ ਹੁਣ ਸੀ। ਉਸਨੇ ਆਪਣੇ ਦਰਵਾਜ਼ੇ ਉਪਰ ਇਕੱਤੀ, ਬੱਤੀ, ਤੇਤੀ ਦਿਨ ਦੇ ਨਿਸ਼ਾਨ ਲਗਾ ਰੱਖੇ ਸਨ ਜਿਵੇਂ ਸਾਡੀ ਦੁੱਧ ਵਾਲੀ ਕੰਧ ਉਤੇ ਗੋਹੇ ਨਾਲ ਨਿਸ਼ਾਨ ਲਗਾਉਂਦੀ ਹੈ ਕਿ ਅਸੀਂ ਕਿੰਨਾ ਦੁੱਧ ਲਿਆ ਹੈ। ਸੰਸਾਰ ਵਿੱਚ ਸਦਗੁਣਾਂ ਦਾ ਪਸਾਰ ਹੋ ਰਿਹਾ ਸੀ। ਸੂਖ਼ਮ ਸੰਸਾਰਾਂ ਦਾ 'ਪੀਲਾ-ਸੁਨਹਿਰੀ ਪ੍ਰਕਾਸ਼' ਏਕਸ ਦੀ ਘਾਟੀ ਉਪਰ ਫੈਲ ਗਿਆ ਸੀ ; ਧਰਤੀ ਆਪਣੀ ਹੀ ਰੌਸ਼ਨੀ ਵਿੱਚ ਤੈਰ ਰਹੀ ਸੀ। ਛੱਤੀਵੇਂ ਦਿਨ ਮਾਦਲੇਨ ਇੰਜ ਦਿਖ ਰਹੀ ਸੀ ਜਿਵੇਂ ਹੁਣ ਉਹ ਜਿਉਂਦੀ ਨਹੀਂ ਬਚੇਗੀ। ਉਸਦੀਆਂ ਅੱਖਾਂ ਅੰਦਰ ਨੂੰ ਧੱਸ ਗਈਆਂ ਸਨ ਅਤੇ ਉਹ ਕੁਝ ਨਹੀਂ ਖਾ ਸਕਦੀ ਸੀ। ਉਹ ਜੋ ਕੁਝ ਵੀ ਖਾਂਦੀ, ਬਾਹਰ ਨੂੰ ਉਗਲ ਦਿੰਦੀ। ਇੱਕ-ਦੋ ਦਿਨ ਤਾਂ ਉਸਨੇ ਕੇਵਲ ਵਿਸ਼ੀ-ਜਲ ਹੀ ਲਿਆ। ਮੈਂ ਧਰਮ-ਗ੍ਰੰਥਾਂ ਦਾ ਹਵਾਲਾ ਦੇ ਕੇ ਪਾਣੀ ਵਿੱਚ ਥੋੜ੍ਹਾ ਜਿਹਾ ਕਪੂਰ ਅਤੇ ਸ਼ਹਿਦ ਮਿਲਾ ਦਿੱਤਾ ਤਾਂਕਿ ਉਹ ਮਿੱਠਾ ਅਤੇ ਗਾੜ੍ਹਾ ਹੋ ਸਕੇ। ਮੈਂ ਉਸਨੂੰ ਲਗਾਤਾਰ ਗਰਮ ਪਾਣੀ ਅਤੇ ਸ਼ਹਿਦ ਦਿੰਦਾ ਰਿਹਾ। ਜਦੋਂ ਉਨੱਤੀਵਾਂ ਦਿਨ ਚੜ੍ਹਿਆ ਤਾਂ ਉਹ ਚੱਲ-ਫਿਰ ਵੀ ਨਹੀਂ ਸੀ ਸਕਦੀ। ਉਸਦੇ ਸਰੀਰ ਤੋਂ ਹਜ਼ਾਰ ਪੱਤੀਆਂ ਵਾਲੀ ਚਮੇਲੀ ਜਾਂ ਨੀਲ - ਕਮਲ ਦੀ ਮਹਿਕ ਆ ਰਹੀ ਸੀ। ਮੈਨੂੰ ਉਸਦੇ ਕੋਲ ਬੈਠਣਾ ਅਤੇ ਉਸਦੇ ਸਰੀਰ ਦੀ ਮਿੱਠੀ ਮਹਿਕ ਅਨੁਭਵ ਕਰਨਾ ਚੰਗਾ ਲੱਗਿਆ। ਉਹ ਇੱਕ ਸੰਤ-ਮਹਾਤਮਾ ਲੱਗ ਰਹੀ ਸੀ : ਮੈਂ ਉਸਦੀ ਪੂਜਾ ਕੀਤੀ।

ਮੈਂ ਉਸਨੂੰ ਗਰਮ ਪਾਣੀ ਦੀ ਪਵਿੱਤਰ ਬੋਤਲ ਦਿੱਤੀ ਪਰੰਤੂ ਹੁਣ ਉਸਨੇ ਇਸਨੂੰ ਵੀ ਸਵੀਕਾਰ ਨਾ ਕੀਤਾ। ਉਸਨੇ ਕਿਹਾ, ਇਹ ਸਭ ਨਕਲੀ ਹੈ। ਇਸ ਲਈ ਮੈਂ ਉਸਦੇ ਬਿਸਤਰੇ 'ਤੇ ਲਿੱਲੀ ਅਤੇ ਗੁਲਦਾਉਦੀ ਦੇ ਫੁੱਲ ਖਲੇਰ ਦਿੱਤੇ।

"ਓਹ, ਇਹ, ਇਹ ਠੀਕ ਏ," ਉਸਨੇ ਕਿਹਾ, "ਪਰ ਲਿੱਲੀ ਨਹੀਂ, ਇਸ ਨਾਲ ਮੈਨੂੰ ਪਹਿਲੇ ਕਮਿਊਨਿਅਨ ਦੀ ਯਾਦ ਆਉਂਦੀ ਏ।" ਤੇ ਉਸਨੇ ਆਪਣਾ "ਓਮ ਧਿਮ-ਓਮ ਗਿਹ-ਓਮ ਜ੍ਹੀਹ" ਦਾ ਪਾਠ ਜਾਰੀ ਰੱਖਿਆ। ਸੱਚਮੁੱਚ ਉਸਨੂੰ ਅੱਛੀ ਨੀਂਦ ਆਈ।

ਚਾਲ੍ਹੀਵੇਂ ਦਿਨ ਉਸਨੇ ਪਾਣੀ ਅਤੇ ਸ਼ਹਿਦ ਵੀ ਨਹੀਂ ਲਿਆ।

"ਤਾਂ ਫਿਰ ਨਿੰਬੂ-ਪਾਣੀ ਹੀ ਲੈ ਲੈ," ਮੈਂ ਜ਼ੋਰ ਦੇ ਕੇ ਕਿਹਾ। "ਮਹਾਤਮਾ ਗਾਂਧੀ ਵੀ ਨਿੰਬੂ-ਪਾਣੀ ਲੈਂਦੇ ਸਨ।"

"ਮੈਨੂੰ ਆਪਣੇ ਧਰਮ ਦਾ ਪਾਲਣ ਕਰਨ ਦਿਓ।"

ਮੈਂ ਸਮਝ ਗਿਆ ਅਤੇ ਵਾਪਸ ਰਸੋਈ ਵਿਚ ਚਲਾ ਗਿਆ।

ਇੱਕਤਾਲੀਵੇਂ ਦਿਨ ਉਹ ਇੱਕ ਘੰਟਾ ਪਹਿਲਾਂ ਯਾਨੀ ਲਗਪਗ ਇੱਕ ਵਜੇ ਜਾਗ ਪਈ ਅਤੇ ਛੇ ਵਜੇ ਤਕ ਕਰੜੀ ਸਮਾਧੀ ਵਿੱਚ ਲੀਨ ਰਹੀ। ਮੈਂ ਹੁਣ ਕੋਈ ਆਵਾਜ਼ ਜਾਂ ਸ਼ੋਰ ਨਾ ਸੁਣਿਆ। ਮੈਨੂੰ ਘਰ ਵਿੱਚ ਇੱਕ ਮਹਾਨ, ਸੱਚੀ ਅਤੇ ਦਿਆਲੂ ਮੌਜੂਦਗੀ ਦਾ ਇਹਸਾਸ ਹੋਇਆ। ਮੈਂ ਆਪਣੇ ਆਪਨੂੰ ਹਲਕਾ ਮਹਿਸੂਸ ਕਰਨ ਲੱਗਾ ਅਤੇ ਮੇਰੇ ਸਾਹ ਵਿੱਚ ਵੀ ਸੁਧਾਰ ਹੋਇਆ। ਛੇ ਵਜੇ, ਜਦੋਂ ਮੈਂ ਗ਼ੁਸਲਖ਼ਾਨੇ ਵਿੱਚ ਨਹਾ ਰਿਹਾ ਸੀ ਤਾਂ ਮੈਂ ਇੱਕ ਮਿੱਠੀ, ਅਤੀ-ਅਕਾਸ਼ੀ ਘੰਟੇ ਦੀ ਤੇਜ਼ ਆਵਾਜ਼ ਸੁਣੀ-ਇਕ ਲੰਮੀ ਸੰਗੀਤਮਈ, ਤਰੰਗਮਈ, ਸ਼ਾਂਤ ਨਾ ਹੋਣ ਵਾਲੀ ਅਤੇ ਸਰਵਵਿਆਪਕ ਆਵਾਜ਼। "ਧੰਮ-ਭਵਨ ਘੰਟੀਆਂ ਦੀਆਂ ਦੋ ਜਾਲੀਆਂ ਨਾਲ ਲਟਕਿਆ ਹੋਇਆ ਸੀ," ਮਹਾਸੁੱਦਾਸਨ ਸੁਧਾਨਤ ਵਿੱਚ ਕਿਹਾ ਗਿਆ ਹੈ, 'ਧਰਤੀ ਧਰਤੀ ਹੋ ਗਈ ਅਤੇ ਰੁੱਖ ਰੁੱਖ ਹੋ ਗਏ' ਟ੍ਰਾਮਕਾਰਾਂ ਦੀ ਆਵਾਜ਼ ਸਧਾਰਨ ਹੋ ਗਈ ; ਮਨੁੱਖਾਂ ਦੇ ਬੋਲ ਮੌਲਿਕ ਅਤੇ ਸਰਲ ਹੋ ਗਏ ; ਮੰਸਿਏ ਬੇਗੁਇਨ ਦਾ ਦੁੱਧ ਅਸਲੀ ਸੀ, ਅਸੀਂ ਆਪਣੇ ਬਿਜਲੀ ਦੇ ਬਿਲ ਅਦਾ ਕੀਤੇ, ਅਤੇ ਅਖ਼ਬਾਰਾਂ ਆਉਣ ਲੱਗ ਪਈਆਂ; ਮਾਦਾਮ ਜਿਆਂ ਦੇ ਸਿਰ ਵਿੱਚ ਦਰਦ ਸੀ ਅਤੇ ਉਸਦੇ ਸਰੀਰ ਤੋਂ ਬਦਬੋ ਆ ਰਹੀ ਸੀ : ਜਦੋਂ ਮੈਂ ਏਕਸ ਗਿਆ ਤਾਂ ਮੇਰੇ ਨੱਕ ਵਿੱਚ ਤੰਮਾਕੂ ਦੀ ਕੜਵਾਹਟ ਅਤੇ ਹਵਾ ਵਿੱਚ ਧੂੜ ਦੀ ਗੰਧ ਆਈ।

ਉਸ ਸ਼ਾਮ ਮਾਦਲੇਨ ਨੇ ਮੈਨੂੰ ਖੱਟਾ ਸੰਗਤਰਾ ਆਪਣੀ ਛਾਤੀ 'ਤੇ ਮਲਣ ਲਈ ਦਿੱਤਾ। ਪਹਿਲਾਂ ਇੱਕ, ਫਿਰ ਦੂਸਰਾ ਤੇ ਫਿਰ ਤੀਸਰਾ। ਇੱਕੀ ਦਿਨ ਤਕ ਮੈਂ ਇਸਨੂੰ ਇੰਜ ਹੀ ਮਲਣਾ ਸੀ ਤੇ ਮੇਰਾ ਬੁਖ਼ਾਰ ਅਤੇ ਸਾਹ ਦਾ ਰੋਗ ਠੀਕ ਹੋ ਜਾਣਾ ਸੀ। ਮਾਦਲੇਨ ਨੂੰ ਇਸ ਸੰਬੰਧੀ ਚਾਲ੍ਹੀਵੇਂ ਦਿਨ ਗਿਆਰਾਂ ਵਜੇ ਅਤੇ ਫਿਰ ਇਕਤਾਲੀਵੇਂ ਦਿਨ ਇਲਹਾਮ ਹੋਇਆ ਸੀ ਅਤੇ ਉਸਨੂੰ ਸਪਸ਼ਟ ਪਤਾ ਲੱਗ ਗਿਆ ਸੀ : ਉਸਨੂੰ ਸੁਪਨੇ ਵਿੱਚ ਇੱਕ ਦਾੜ੍ਹੀ ਵਾਲਾ ਮਾਹਰ ਡਾਕਟਰ ਵਿਖਾਈ ਦਿੱਤਾ ਸੀ। "ਇੱਕੀ ਦਿਨ ਅਤੇ ਛਾਤੀ ਉਪਰ ਖੱਟੇ ਸੰਗਤਰੇ," ਉਸਨੇ ਕਿਹਾ ਸੀ।

ਪਰ ਮੈਂ ਇਸ ਗੱਲ 'ਤੇ ਯਕੀਨ ਨਹੀਂ ਸੀ ਕਰਦਾ। ਦਿਨ ਲੰਘਦੇ ਗਏ ਪਰ ਕੁਝ ਨਾ ਵਾਪਰਿਆ। ਮੈਂ ਕੇਵਲ ਇਹੀ ਵੇਖਿਆ ਕਿ ਪੰਛੀ ਮਾਦਲੇਨ ਨਾਲ ਹੋਰ ਵਧੇਰੇ ਘੁਲ-ਮਿਲ ਗਏ ਸਨ : ਚਿੜੀਆਂ ਉਸਦੇ ਹੱਥ ਤੋਂ ਚੋਗਾ ਲੈਣ ਆਉਂਦੀਆਂ, ਉਲੂ ਉਸਦੀ ਖਿੜਕੀ ਕੋਲ ਆ ਕੇ ਫੜਫੜਾਉਂਦੇ ਅਤੇ ਉਹ ਉਹਨਾਂ ਨੂੰ ਵਾਪਸ ਲੈਜਾ ਕੇ ਕਿਸੇ ਰੁੱਖ ਉਤੇ ਛੱਡ ਆਉਂਦੀ।

ਪਰੰਤੂ ਇਹ ਸੱਚ ਹੈ ਕਿ ਰੁੱਖ - ਬੋਧੀਸਤ ਰੁੱਖ - ਦੇ ਨਵੇਂ ਪੱਤੇ ਨਿਕਲ ਰਹੇ ਸਨ ਅਤੇ ਇਹ ਗ਼ੈਰਯਕੀਨੀ ਸੀ। ਮਾਦਲੇਨ ਨੇ ਮਾਦਾਮ ਜਿਆਂ ਨੂੰ ਉਸਦੇ ਦੂਸਰੇ ਬੱਚੇ ਲਈ, ਜਿਸਨੂੰ ਦਮੇ ਦੀ ਸ਼ਕਾਇਤ ਸੀ, ਜਲ ਦਿੱਤਾ। ਦਮਾ ਠੀਕ ਹੋ ਗਿਆ ; ਮਾਦਾਮ ਜਿਆਂ ਨੇ ਖ਼ੁਦ ਸਾਨੂੰ ਇਹ ਦੱਸਿਆ ਸੀ।

ਮਾਦਲੇਨ ਨੇ ਮੈਨੂੰ ਬਲੈਕ ਮਾਡੋਨਾ ਦੇ ਦਰਸ਼ਨ ਕਰਨ ਲਈ ਕਿਹਾ।

"ਉਹ ਜ਼ਰੂਰ ਹੀ ਕਦੇ ਬੋਧੀ - ਤਾਰਾ, ਡਰੂਇਡ ਦੇਵੀ ਰਹੀ ਹੋਵੇਗੀ। ਹੁਣ ਮੈਂ

ਉਸਦਾ ਨਾਂ ਜਾਣਦੀ ਹਾਂ - ਅਤੇ ਉਸਦਾ ਯੁੱਗ ਵੀ। ਓਹ, ਰਾਮ, ਸੰਸਾਰ ਵਿੱਚ ਰਹਿਣਾ ਕਿੰਨਾ ਹੈਰਾਨੀਜਨਕ ਏ !" ਉਸਨੇ ਕਿਹਾ, ਜਦੋਂ ਅਸੀਂ ਬਲੈਕ ਮਾਡੋਨਾ ਦੇ ਚੈਪਲ ਦੇ ਸਾਹਮਣੇ ਬੈਠੇ ਸੀ।

ਮੈਂ ਕਹਿ ਸਕਦਾ ਹਾਂ ਕਿ ਬਲੈਕਮਾਡੋਨਾ ਆਪਣੇ ਲੰਮੇ ਨੱਕ, ਖ਼ੂਬਸੂਰਤ ਹੱਥਾਂ ਅਤੇ ਕਾਲੀਆਂ, ਟੇਢੀਆਂ, ਪੂਰਬੀ ਅੱਖਾਂ ਨਾਲ ਬਾਇਜ਼ੇਂਟੀਨੀ ਲੱਗਦੀ ਸੀ। ਆਲਪੀਈ ਦੇ ਥਰਕਦੇ ਨੀਲੇ ਰੰਗ ਅਤੇ ਹੇਠਾਂ ਵਹਿੰਦੀ ਸਫ਼ੈਦ ਦਿਉਰਾਂਸ ਨੂੰ ਵੇਖ ਕੇ ਮੈਨੂੰ ਉਤਰਰਾਮਚਰਿਤ ਦੀ ਯਾਦ ਆਈ ਅਤੇ ਮੈਂ ਮਾਦਲੇਨ ਨੂੰ ਗਾ ਕੇ ਸੁਣਾਇਆ :

*ਏਤਤ ਤਦ ਏਵ ਹਿ ਵਨਮ ਪੁਨਰ ਅਦਯ ਦ੍ਰਿਸ਼ਟਮ*
*ਯਸਮਿੰਨ ਭੂਮ ਚਿਰਮੇਵ ਪੂਰਾ ਵਸੰਤਹ*
*ਆਰਣਯਕਾਸ਼ਚ ਗ੍ਰਿਹਿਣਸਚ ਰਤਾਹ ਸਵਧਮੇਂ*
*ਸੰਸਾਰਿਕੇਸ਼ੂ 'ਚ ਸੁਖੇਸ਼ੂ ਵਯਮ ਰਸਗਯਾਹ।*
*ਏਤੇ ਤ ਏਵ ਗਿਰਯੋ ਵਿਰੁਵਨਮਯੂਰਾ-*
*ਸਤਾਨਏਵ ਮੱਤਹਰਿਣਾਨਿ ਵਨਸਥਲਾਨਿ*
*ਆਮ- ਜੁਵੰਜੁਲਲਤਾਨੀ ਚ ਤਾਨਯਮੁਨਿ*
*ਨੀਰੰਧ੍ਰਨੀਲਨਿਚੁਲਾਨਿ ਸਰਿਤੱਤਾਨਿ—*
*ਮੇਘਮਾਲੇਵਯਸ਼ ਚਾਯ ਮਾਰਾਤਪਿ ਵਿਭਾਵਯਤੇ*
*ਗਿਰਿਹ ਪ੍ਰਸ੍ਰਵਣਹ ਸੋਅਯਮਤਰ ਗੋਦਾਵਰੀ ਨਦੀ।*
*"ਇਸਦਾ ਕੀ ਅਰਥ ਏ ?"*
*"ਕਿਮ ਇਦਮ ਆਪਤਿਤਮ ਅਦਯ ਰਾਮਸਯ ?"*

ਮੈਂ ਕਿਹਾ, ਜਿਵੇਂ ਮੈਂ ਮਾਦਲੇਨ ਨਾਲ ਸੰਸਕ੍ਰਿਤ ਵਿੱਚ ਗੱਲ ਕਰ ਰਿਹਾ ਹੋਵਾਂ।

"ਮਤਲਬ........ ?"

"ਰਾਮ ਨੂੰ ਕੀ ਹੋਇਆ ਏ ?" ਮੈਂ ਜਵਾਬ ਦਿੱਤਾ ਅਤੇ ਸੁਣਾਉਣਾ ਜਾਰੀ ਰੱਖਿਆ :

*ਚਿਰਾਵੇਗਾਰੰਭੀ ਪ੍ਰਸ੍ਰਿਤ ਇਵ ਤੀਵਰੋਵਿਸ਼ਰਸਹ*
*ਕੁਤਸ਼ ਚਿਤ ਸੰਵੇਗਾਤ ਪ੍ਰਚਲ ਇਵ ਸ਼ਲਯਸਯ ਸ਼ਕਲਹ।*
*ਵਰਣੋ ਰੂੜਗ੍ਰੰਥਿਹ ਸਫੁਟਿਤ ਇਵ ਹ੍ਰਨਮਰਮਨਿ ਪੁਨਰ*
*ਘਨੀਭੂਤਹ ਸ਼ੋਕੋ ਵਿਕਲਯਤਿ ਮਾਂ ਨੂਤਨ ਇਵ।।*

ਮਾਦਲੇਨ ਹਾਲੇ ਵੀ ਚੈਪਲ ਅਤੇ ਸੜਕ ਦੇ ਵਿਚਕਾਰ ਪੱਥਰ ਦੀ ਇੱਕ ਸਿਲ 'ਤੇ ਬੈਠੀ ਸੀ। ਕਦੇ-ਕਦੇ ਚੈਪਲ ਦੀ ਛੱਤ ਉਪਰ ਚੀੜ ਦਾ ਕੋਈ ਫਲ ਡਿਗਦਾ ਅਤੇ ਜ਼ੋਰ ਦੀ ਆਵਾਜ਼ ਨਾਲ ਰਿੜ੍ਹਦਾ ਹੋਇਆ ਹੇਠਾਂ ਨਾਲੀ ਵਿੱਚ ਜਾ ਪੈਂਦਾ। ਫ਼ਰਵਰੀ ਵਿੱਚ ਪਹਾੜੀ ਦੁਪਹਿਰ ਲਈ ਦਿਨ ਕਾਫ਼ੀ ਗਰਮ ਅਤੇ ਸ਼ਹਿਦ ਦੀ ਮੱਖੀ ਵਾਂਗ ਗੂੰਜਮਈ ਸੀ। ਮੈਂ ਭਵਭੂਤਿ ਦੀ ਰਚਨਾ ਸੁਣਾਉਂਦਾ ਰਿਹਾ ਜਿਵੇਂ ਮਾਦਲੇਨ ਨੂੰ ਕੁਝ ਸਮਝਾ ਰਿਹਾ ਹੋਵਾਂ।

ਏਕਹ ਸੰਪ੍ਰਤੀ ਨਾਸ਼ਿਤਪ੍ਰਿਯਤਮਸ ਤਾਮ ਅਦਯਾ ਰਾਮਹ ਕਥਮ

ਪਾਪਹ ਪੰਚਵਟੀਂ ਵਿਲੋਕਯਤੁ ਵਾ ਗਡੇਤਵ ਅਸੰਭਾਵਯ ਵਾ*

ਤੇ ਹੁਣ ਮਾਦਲੇਨ ਸਮਝ ਗਈ। ਮੇਰਿਅਸ ਦੇ ਮ੍ਰਿਤਕ ਅਤੇ ਦਫ਼ਨ ਹੋਏ ਸੈਨਿਕ, ਉਹ ਅਤਿ ਸਭਿਅਕ ਲੋਕ ਜੋ ਟਿਊਨਨਜ ਦੇ ਖਿਲਾਫ਼ ਲੜੇ ਅਤੇ ਜਿਹਨਾਂ ਨੇ ਗੱਲ ਨੂੰ ਜਿੱਤਿਆ, ਜਿਨ੍ਹਾਂ ਦੀਆਂ ਅਸਥੀਆਂ ਸਾਡੇ ਆਸਪਾਸ ਦੱਬੀਆਂ ਹੋਣਗੀਆਂ — ਉਹਨਾਂ ਸਾਰਿਆਂ ਨੇ ਆਪਣੇ ਕੰਨ ਇਸ ਗੰਭੀਰ ਭਾਸ਼ਣ ਵੱਲ ਲਗਾਏ ਹੋਣਗੇ ਅਤੇ ਇਸਨੂੰ ਸਮਝ ਲਿਆ ਹੋਵੇਗਾ।

ਸੇਪਿਨ ਅਤੇ ਸੈਪ, ਇਹ ਸੰਸਕ੍ਰਿਤ ਦੇ ਸ਼ਬਦ 'ਸਪ' ਤੋਂ ਬਣੇ ਹਨ," ਮੈਂ ਕਿਹਾ, ਜਿਵੇਂ ਇਹ ਸੱਚ ਦੀ ਪਰਿਭਾਸ਼ਾ ਹੋਵੇ। ਅਸਪਸ਼ਟ ਸ਼ਬਦਾਂ ਲਈ ਸ਼ਬਦਕੋਸ਼ ਅਕਸਰ ਬਾਈਬਲ ਦੇ ਸਮਾਨ ਹੈ। ਸ਼ਬਦਾਂ ਦੀ ਵਿਉਤਪੱਤੀ ਅਤੇ ਵਿਆਕਰਨ, ਮੈਂ ਸੋਚਿਆ, ਵਿਵਾਹਕ-ਸੰਬੰਧਾਂ ਵਿਚ ਮਦਦ ਕਰਦੇ ਹਨ।

---

* ਫਰਵਰੀ ਦੀ ਉਸ ਦੁਪਹਿਰ ਨੂੰ ਰਾਮ ਨੇ ਇਹ ਸੰਸਕ੍ਰਿਤ ਸ਼ਲੋਕ ਮਾਦਲੇਨ ਨੂੰ ਸੁਣਾਏ ਸਨ :

*ਮੈਂ ਹੁਣ ਵੇਖ ਰਿਹਾ ਹਾਂ, ਇਹ ਜੰਗਲ ਹੈ......*
*ਇਥੇ ਅਸੀਂ ਸੰਨਿਆਸੀ ਅਤੇ ਗ੍ਰਿਹਸਤੀ ਦੇ ਰੂਪ ਵਿੱਚ ਰਹੇ ਹਾਂ*
*ਲੰਮੇ-ਲੰਮੇ ਸਮੇਂ ਤਕ ਆਪਣੇ ਧਾਰਮਿਕ ਕਾਰਜ ਕਰਦੇ ਹੋਏ*
*ਅਤੇ ਅਸਤਿਤਵ ਦੇ ਅਨੰਦ ਦਾ ਰਸ ਪੀਂਦੇ ਹੋਏ।*
*ਇਹੀ ਪਰਬਤ ਹਨ ਜਿੱਥੇ ਮੋਰ ਬੋਲਦੇ ਹਨ*
*ਅਤੇ ਸੰਘਣੀਆਂ ਘਾਟੀਆਂ ਵਿੱਚ ਬਾਰਾਸਿੰਗੇ ਘੁੰਮਦੇ ਹਨ*
*ਕੋਮਲ ਲਹਿਲਹਿਉਂਦੇ ਬਾਂਸ ਦੇ ਬੂਟੇ*
*ਨਦੀ ਕੰਢੇ ਨੀਲੀਆਂ ਕਲਗੀਆਂ ਸਹਿਤ ਝੂਮਦੇ ਹਨ*
*ਇਥੇ ਪ੍ਰਸ਼ਰਵਣ ਪਰਬਤ ਅਕਾਸ਼ ਨੂੰ ਛੂੰਹਦਾ ਹੈ*
*ਅਤੇ ਬੱਦਲਾਂ ਦੀ ਇੱਕ ਮਾਲਾ ਵਾਂਗ ਗੋਦਾਵਰੀ ਵਹਿੰਦੀ ਹੈ.....*
*ਜਿਵੇਂ ਜ਼ਹਿਰੀਲੇ ਡੰਗ ਦੀ ਜਲਣ ਫੈਲਦੀ ਹੈ*
*ਜਿਵੇਂ ਕਿਸੇ ਅਗਿਆਤ ਸ਼ਕਤੀ ਰਾਹੀ ਕਿਰਚਾਂ ਚੁਭਦੀਆਂ ਹਨ*
*ਕੋਮਲ ਦਿਲ ਉੱਤੇ ਭਰੇ ਹੋਏ ਜ਼ਖ਼ਮ ਦੀ ਛੂਹ ਵਾਂਗ*
*ਮੇਰੀ ਤਿੱਖੀ ਪੀੜ ਮੈਨੂੰ ਕਮਜ਼ੋਰ ਬਣਾਉਂਦੀ ਹੈ*
*ਜਿਵੇਂ ਇਹ ਕੱਲ੍ਹ ਹੀ ਸ਼ੁਰੂ ਹੋਈ ਹੋਵੇ।*
*ਪੰਚਵਟੀ ਜਿੱਥੇ ਮੈਂ ਉਸਦੇ ਨਾਲ ਏਨੇ ਦਿਨ ਰਿਹਾ ਹਾਂ*
*ਜਿਵੇਂ ਇਹੀ ਮੇਰਾ ਅਸਲੀ ਘਰ ਹੋਵੇ;*
*ਪੰਚਵਟੀ, ਸਾਡੀ ਗੱਲਬਾਤ ਦਾ ਤੱਤਕਾਲ-ਵਿਸ਼ਾ*
*ਪਰ ਹੁਣ ਰਾਮ ਇੱਕਲਾ ਹੈ ਅਤੇ ਉਸਦੀਆਂ*
*ਪਿਆਰੀਆਂ ਚੀਜ਼ਾਂ ਫਿੱਕੀਆਂ ਪੈ ਗਈਆਂ ਹਨ*
*ਦੇਰ ਤਕ ਵੇਖਦੇ ਹੋਏ ਸਹਿਜੇ - ਸਹਿਜੇ ਨਾ ਜਾਣਾ*
*ਜਾਂ ਬੰਦਗੀ ਕੀਤੇ ਬਗੈਰ ਚਲੇ ਜਾਣਾ*
*ਅਕ੍ਰਿਤਘਣਤਾ ਹੋਵੇਗੀ, ਪੰਚਵਟੀ ਪ੍ਰਤੀ।*

ਏਕਸ ਵਿੱਚ ਉਸ ਸਰਦੀ ਦੇ ਮੌਸਮ ਵਿੱਚ ਮਾਦਲੇਨ ਅਤੇ ਮੇਰੇ ਵਿਚਕਾਰ ਏਨੀ ਸਰਲ ਅਤੇ ਡੂੰਘੀ ਸਮਝ ਪੈਦਾ ਹੋ ਗਈ ਸੀ ਕਿ ਮੈਂ ਉਸ ਬਾਰੇ ਸੋਚਦੇ ਸਮੇਂ ਨਿੱਘੀ ਅਤੇ ਨਰਮ ਧੁੱਪ ਦਾ ਹੀ ਧਿਆਨ ਕਰ ਸਕਦਾ ਹਾਂ ਜਿਸ ਵਿੱਚ ਜ਼ੈਤੂਨ ਦੇ ਰੁੱਖ ਜੜ੍ਹਾਂ ਤਕ ਨਹਾਏ ਹੁੰਦੇ ਸਨ ਅਤੇ ਸਰੂ ਦੇ ਰੁੱਖਾਂ ਨੂੰ ਇੱਕਲੇਪਣ ਦਾ ਭਾਵ ਮਹਿਸੂਸ ਹੁੰਦਾ ਸੀ ਜਿਵੇਂ ਉਹ ਕਿਸੇ ਦਿਸ਼ਾ, ਸੂਤਰ ਜਾਂ ਸਿਧਾਂਤ ਨੂੰ ਵਿਅਕਤ ਕਰਦੇ ਹੋਣ।

ਘਰ ਤੋਂ ਬਾਹਰ ਜੀਵਨ ਅਨੰਦਪੂਰਨ ਸੀ। ਮੰਸਿਏ ਬੇਗ੍ਰਇਨ ਆਪਣੀਆਂ ਭੇਡਾਂ-ਬੱਕਰੀਆਂ ਨੂੰ ਉਪਰ ਤਕ ਲਿਆ ਕੇ ਘਾਹ ਚਰਨ ਲਈ ਛੱਡ ਦਿੰਦਾ ਅਤੇ ਖ਼ੁਦ ਜ਼ੈਤੂਨ ਦੇ ਰੁੱਖ ਹੇਠ ਲੇਟ ਕੇ 'ਪੇਤਿ ਪ੍ਰੋਭਾਂਸਲੇ' ਪੜ੍ਹਦਾ। ਦੋ ਬੱਕਰੀਆਂ ਵਿੱਚ-ਵਿੱਚ ਮੇਰੇ ਵੱਲ ਕਿਸੇ ਰਿਸ਼ਤੇ ਜਾਂ ਜਾਣ-ਪਹਿਚਾਣ ਦੇ ਭਾਵ ਨਾਲ ਵੇਖਦੀਆਂ ਰਹਿੰਦੀਆਂ ਸਨ। ਗੱਭਣ ਬੱਕਰੀਆਂ ਬੱਚੇ ਦਿੰਦੀਆਂ ਅਤੇ ਉਹਨਾਂ ਦੇ ਫੁੱਲੇ ਹੋਏ ਢਿੱਡ ਵਰਗੇ ਆਮ ਹੋ ਜਾਂਦੇ। ਛੋਟੇ ਮੇਮਣੇ ਪੈਦਾ ਹੋਣ ਦੇ ਨਸ਼ੇ ਨਾਲ ਲੜਖੜਾਉਂਦੇ ਹੋਏ ਖੇਡਣ ਲੱਗਦੇ। ਮੈਂ ਭਾਰਤ ਵਿੱਚ ਸੁਣਿਆ ਸੀ ਕਿ ਬੱਕਰੀ ਦਾ ਦੁੱਧ ਕਮਜ਼ੋਰ ਫੇਫੜਿਆਂ ਲਈ ਲਾਭਦਾਇਕ ਹੁੰਦਾ ਹੈ, ਇਸ ਲਈ ਰੋਜ਼ ਦੁਪਹਿਰ ਨੂੰ ਮੈਂ ਖੇਤਾਂ ਵੱਲ ਜਾਂਦਾ ਅਤੇ ਮੰਸਿਏ ਬੇਗ੍ਰਇਨ ਤੇਜ਼ ਗੰਧ ਵਾਲੇ ਗਾੜ੍ਹੇ ਤਰਲ-ਪਦਾਰਥ ਦੀ ਬੋਤਲ ਮੈਨੂੰ ਦੇ ਦਿੰਦਾ। ਕਦੀ-ਕਦੀ ਉਹ ਮੇਰੇ ਸਾਹਮਣੇ ਹੀ "ਗਜ਼ੇਲਾ" ਨਾਂ ਦੀ ਬੱਕਰੀ ਦਾ ਦੁੱਧ ਚੋਂਦਾ। ਦੁੱਧ ਵਿੱਚ ਕਿੰਨਾ ਸਨੇਹ ਅਤੇ ਮਾਤਰੀ ਭਾਵ ਸੀ। ਇਸ ਨਾਲ ਮੈਨੂੰ ਲਾਭ ਹੋਇਆ ਜਾਂ ਨਹੀਂ, ਮੈਂ ਨਹੀਂ ਕਹਿ ਸਕਦਾ, ਪਰ ਮੈਨੂੰ ਆਪਣੀ ਸਿਹਤ ਦੇ ਪੱਖੋਂ ਕੋਈ ਵਿਸ਼ੇਸ਼ ਚਿੰਤਾ ਨਾ ਹੋਈ।

ਹਸਪਤਾਲ ਵਿੱਚ ਡਾ. ਸੇਰਾਫਿਨ ਹੱਸਦਾ ਅਤੇ ਮੈਨੂੰ ਇੱਕ ਅੱਛੇ ਮਰੀਜ਼ ਦਾ ਆਦਰਸ਼ ਨਮੂਨਾ ਕਹਿੰਦਾ। "ਜੇਕਰ ਮੈਂ ਉਸਨੂੰ ਤਿੰਨ ਚਮਚੇ ਕਾਡ-ਲਿਵਰ ਆਇਲ ਪੀਣ ਲਈ ਕਹਾਂ ਤਾਂ ਯਕੀਨ ਕਰੋ ਕਿ ਉਹ ਦੌੜਦਾ ਹੋਇਆ ਇਹ ਪੁੱਛਣ ਆਵੇਗਾ ਕਿ ਅੰਗ੍ਰੇਜ਼ਾਂ ਵਾਲਾ ਕਾਫ਼ੀ ਦਾ ਵੱਡਾ ਚਮਚਾ ਜਾਂ ਸਾਡਾ ਛੋਟਾ ਚਮਚਾ। ਅਸਲ ਵਿੱਚ ਉਹ ਆਪਣੀ ਜੇਬ ਵਿੱਚੋਂ ਚਮਚੇ ਕੱਢ ਕੇ ਤਸੱਲੀ ਕਰ ਲਵੇਗਾ ਕਿ ਮੇਰੀਆਂ ਹਦਾਇਤਾਂ ਦਾ ਸਖ਼ਤੀ ਨਾਲ ਪਾਲਣ ਹੋ ਰਿਹਾ ਹੈ। ਉਸਦੇ ਦੇਸ਼ ਵਿੱਚ ਡਾਕਟਰ ਹੋਣਾ ਕਿੰਨਾ ਅਸਾਨੀਜਨਕ ਹੁੰਦਾ ਹੋਵੇਗਾ। ਇਹ ਸਭ ਗੱਲਾਂ ਸਦੀਆਂ ਪੁਰਾਣੀ ਸਭਿਅਤਾ ਤੋਂ ਆਉਂਦੀਆਂ ਨੇ। ਸਾਡੇ ਇਥੋਂ ਵਾਂਗ ਨਹੀਂ ਕਿ ਜਿਵੇਂ ਪਸ਼ੂਆਂ ਨਾਲ ਵਿਵਹਾਰ ਕਰ ਰਹੇ ਹੋਵੀਏ......"

ਮੈਂ ਇੱਕ ਚੰਗਾ ਮਰੀਜ਼ ਸੀ ਜਾਂ ਨਹੀਂ ਪਰੰਤੂ ਆਪਣੀ ਬੀਮਾਰੀ ਬਾਰੇ ਬਹੁਤ ਸਾਵਧਾਨ ਸੀ। ਮੈਂ ਮਾਦਲੇਨ ਲਈ ਸਮੱਸਿਆ ਨਹੀਂ ਬਣਨਾ ਚਾਹੁੰਦਾ ਸੀ। ਅਸੀਂ ਪਹਿਲਾਂ ਹੀ ਇੱਕ-ਦੂਜੇ ਲਈ ਕਾਫ਼ੀ ਵੱਡੀ ਸਮੱਸਿਆ ਬਣੇ ਪਏ ਸੀ।

ਮਾਦਲੇਨ ਦੀਆਂ ਆਪਣੀਆਂ ਬੀਮਾਰੀਆਂ, ਜੇਕਰ ਕਿਹਾ ਜਾਵੇ ਤਾਂ, ਕੁਝ-ਕੁਝ ਦੇਖਣਯੋਗ

ਸਨ । ਇੱਕ ਦਿਨ ਉਹ ਆਈ ਤਾਂ ਉਸਦੀ ਅੱਡੀ ਵਿੱਚ ਕੰਡਾ ਚੁੱਭਿਆ ਹੋਇਆ ਸੀ । ਉਸਨੇ ਆਪਣੇ ਪੈਰ ਉਤੇ ਏਨੀ ਕੱਸਕੇ ਪੱਟੀ ਬੰਨ੍ਹ ਲਈ ਕਿ ਕੁਝ ਦਿਨਾਂ ਬਾਅਦ ਉਸ ਵਿੱਚੋਂ ਬਦਬੋ ਆਉਣ ਲੱਗੀ । "ਇਸ ਜ਼ਖ਼ਮ ਨੂੰ ਸੜਨ ਦਿਓ," ਉਸਨੇ ਕਿਹਾ । ਪਰ ਉਹ ਸਹਿਜੇ-ਸਹਿਜੇ ਕਰਾਹੁੰਦੀ ਰਹਿੰਦੀ ਜਿਵੇਂ ਮੰਤਰ-ਜਾਪ ਕਰ ਰਹੀ ਹੋਵੇ । ਤਦ ਮੈਂ ਉਸਦਾ ਦਰਵਾਜ਼ਾ ਖੜਕਾਇਆ, ਰਸੋਈ ਵਿੱਚੋਂ ਗਰਮ ਪਾਣੀ ਲਿਆਇਆ ਅਤੇ ਬੋਰਿਕ-ਏਸਿਡ ਨਾਲ ਉਸਦਾ ਜ਼ਖ਼ਮ ਸਾਫ਼ ਕੀਤਾ । ਉਸਨੂੰ ਆਪਣੇ ਸਰੀਰ ਦਾ ਕੋਈ ਹਿੱਸਾ ਨੰਗਾ ਕਰਨ ਵਿੱਚ ਏਨੀ ਸ਼ਰਮ ਆਉਂਦੀ ਸੀ ਕਿ ਲੱਤਾਂ ਫੈਲਾਉਣਾ ਵੀ ਉਸ ਲਈ ਔਖਾ ਕੰਮ ਸੀ । ਉਸਨੇ ਆਪਣੀ ਪੂਰੀ ਲੱਤ ਢੱਕ ਲਈ ਅਤੇ ਮੈਨੂੰ ਕੇਵਲ ਆਪਣਾ ਪੈਰ ਛੂਹਣ ਦਿੱਤਾ । ਜਦੋਂ ਉਸਦੇ ਢਿੱਡ ਵਿੱਚ ਪੀੜ ਹੁੰਦੀ — ਉਹ ਏਨਾ ਘੱਟ ਖਾਂਦੀ ਸੀ ਕਿ ਢਿੱਡ ਵਿੱਚ ਤਕਲੀਫ਼ ਹੋਣ ਲੱਗ ਪਈ ਸੀ — ਤਾਂ ਉਹ ਮੈਨੂੰ ਮਾਲਿਸ਼ ਵੀ ਨਾ ਕਰਨ ਦਿੰਦੀ ।

ਉਹ ਦਿਨ-ਬ-ਦਿਨ ਇੱਕ ਜਵਾਨ ਲੜਕੀ ਵਰਗੀ ਬਣਦੀ ਜਾ ਰਹੀ ਸੀ । ਉਹ ਆਪਣੀ ਛਾਤੀ ਨੂੰ ਇੰਜ ਢੱਕ ਕੇ ਰੱਖਦੀ ਜਿਵੇਂ ਆਪਣੇ ਵੱਡੇ, ਦਿਆਲੂ ਚਿਹਰੇ ਅਤੇ ਹੱਥਾਂ ਨੂੰ ਛੱਡ ਕੇ ਸਰੀਰ ਦੇ ਹੋਰ ਕਿਸੇ ਹਿੱਸੇ ਨੂੰ ਨੰਗਾ ਕਰਨਾ ਪਾਪ ਹੋਵੇ ।

"ਵਿਚਾਰੇ," ਇੱਕ ਦਿਨ ਉਸਨੇ ਮੈਨੂੰ ਕਿਹਾ, "ਮੈਂ ਤੁਹਾਨੂੰ ਇੱਕ ਸੰਨਿਆਸੀ ਦਾ ਜੀਵਨ ਜੀਊਣ ਲਈ ਮਜ਼ਬੂਰ ਕਰ ਰਹੀ ਹਾਂ । ਤੁਹਾਨੂੰ ਕੋਈ ਸਹੀ ਹਿੰਦੂ ਪਤਨੀ ਲੱਭ ਲੈਣੀ ਚਾਹੀਦੀ ਏ ।" ਪਰ ਮੈਂ ਪਤਨੀ ਲਈ ਉਤਸੁਕ ਨਹੀਂ ਸੀ ।

"ਮਾਦਲੇਨ, ਤੇਰਾ ਗਲਾ ਸੁਜ ਰਿਹਾ ਏ । ਮੈਨੂੰ ਗਰਮ ਤੌਲੀਏ ਨਾਲ ਇਸਦੀ ਸਿਕਾਈ ਕਰਨ ਦੇ ।"

"ਓਹ, ਇਹ ਕੁਝ ਨਹੀਂ ਏ । ਤੁਸੀਂ ਜਾਣਦੇ ਹੋ - ਜਦੋਂ ਮੈਂ ਤਿੰਨ ਸਾਲ ਦੀ ਸੀ ਉਦੋਂ ਤੋਂ ਹੀ ਮੇਰਾ ਗਲਾ ਖ਼ਰਾਬ ਏ । ਮਾਂ ਸੋਚਦੀ ਸੀ ਕਿ ਮੈਨੂੰ ਕਿਸੇ ਦਿਨ ਗਿਲ੍ਹੜ ਰੋਗ ਹੋ ਜਾਵੇਗਾ । ਪਰ ਮੈਨੂੰ ਕਦੇ ਕੋਈ ਗੰਭੀਰ ਰੋਗ ਨਹੀਂ ਹੋਵੇਗਾ । ਮੈਂ ਤਾਂ ਬੀਮਾਰੀ ਦੇ ਕਾਬਲ ਵੀ ਨਹੀਂ ਹਾਂ ।"

ਹੁਣ ਉਸਦਾ ਭੋਜਨ ਭਾਰਤੀ ਨਾਪਤੋਲ ਅਨੁਸਾਰ ਮੁੱਠੀ ਦੇ ਹਿਸਾਬ ਨਾਲ ਹੋਣ ਲੱਗ ਪਿਆ ਸੀ । "ਦਿਨ ਵਿੱਚ ਤਿੰਨ ਵਾਰ ਅਤੇ ਤਿੰਨ ਮੁੱਠੀਆਂ," ਬੁੱਧ ਧਰਮ ਗ੍ਰੰਥਾਂ ਵਿੱਚ ਕਿਹਾ ਗਿਆ ਹੈ । ਇਹ ਵਰਤ ਰੱਖਣ ਕਾਰਨ ਸੀ ਜਾਂ ਉਸਦੀ ਅੰਤਰੀਵੀ ਸ਼ਕਤੀ ਕਾਰਨ ਸੀ ਕਿ ਉਹ ਬਹੁਤ ਪਾਰਦਰਸ਼ੀ ਅਤੇ ਉੱਨਤ ਵਿਖਾਈ ਦਿੰਦੀ ਸੀ ।

"ਜਦੋਂ ਤੁਸੀਂ ਭਾਰਤ 'ਚ ਸੀ," ਉਸਨੇ ਇੱਕ ਦਿਨ ਕਿਹਾ, "ਮੈਂ ਡਰ ਗਈ ਸੀ ਕਿ ਮੈਂ ਇਹਨਾਂ ਉਲਝਣਾਂ ਨਾਲ ਮਰ ਜਾਵਾਂਗੀ । ਮੈਨੂੰ ਡਰ ਸੀ ਕਿ ਉਹ ਮੈਨੂੰ ਸਿਆਂ-ਮੇਦਾਰ ਦੇ ਕਬਰਿਸਤਾਨ ਵਿੱਚ ਦਫ਼ਨਾ ਦੇਣਗੇ । ਇਸ ਲਈ ਇਥੇ ਆ ਕੇ ਮੈਂ ਆਪਣੀ ਵਸੀਅਤ ਲਿਖ ਦਿੱਤੀ ਅਤੇ ਮੈਂ ਚਾਹੁੰਦੀ ਹਾਂ ਕਿ ਤੁਸੀਂ ਜਾਣ ਲਓ - ਜਿਵੇਂ ਕੈਥਰੀਨ ਵੀ ਜਾਣਦੀ ਏ - ਕਿ ਮੈਂ ਦਾਹ-ਸਸਕਾਰ ਕਰਨਾ ਚਾਹਾਂਗੀ । ਤੁਸੀਂ ਜਾਣਦੇ ਹੀ ਹੋ ਕਿ ਇਸ ਮਾਮਲੇ ਸੰਬੰਧੀ ਫ਼੍ਰਾਂਸੀਸੀ ਕਾਨੂੰਨ ਕਿੰਨਾ ਜਟਿਲ ਏ । ਮੈਂ ਚਾਹੁੰਦੀ ਹਾਂ ਕਿ ਤੁਹਾਡੇ

ਇਥੇ ਹੁੰਦੇਂ ਹੀ ਇਹ ਵਾਪਰੇ, ਰਾਮ, ਤੁਹਾਨੂੰ ਹੁਣ ਪ੍ਰੇਫੇ - ਦੇ - ਬੁਸ਼ - ਦਊ - ਰੋਨ ਨੂੰ ਅਰਜ਼ੀ ਦੇਣ ਦੀ ਲੋੜ ਨਹੀਂ ਏ ।"

"ਆਹ, ਮਾਦਲੇਨ ਇਹੋ ਜਿਹੀਆਂ ਅਸ਼ੁਭ ਗੱਲਾਂ ਨਾ ਕਰ । ਤੂੰ ਜਾਣਦੀ ਹੀ ਏਂ ਕਿ ਮੈਂ ਤੇਰੇ ਤੋਂ ਵੀ ਜ਼ਿਆਦਾ ਬੀਮਾਰ ਹਾਂ ।"

"ਇਸੇ ਲਈ ਮੈਂ ਕਹਿ ਰਹੀ ਹਾਂ । ਜਿਵੇਂ ਤੁਸੀਂ ਮੈਨੂੰ ਦੱਸਿਆ ਸੀ ਕਿ ਬਾਦਸ਼ਾਹ ਬਾਬਰ ਨੇ ਆਪਣੇ ਪੁੱਤਰ ਹਿਮਾਯੂੰ ਦੀ ਤੰਦਰੁਸਤੀ ਲਈ ਪ੍ਰਾਰਥਨਾ ਕੀਤੀ ਸੀ, ਇਵੇਂ ਹੀ ਮੈਂ ਰਾਤ-ਦਰ-ਰਾਤ ਰੱਬ ਅਗੇ ਅਰਦਾਸ ਕੀਤੀ ਏ ਕਿ ਉਹ ਤੁਹਾਡੇ ਬਦਲੇ ਮੇਰੀ ਜਾਨ ਲੈ ਲਵੇ । ਤੁਸੀਂ ਜਵਾਨ ਹੋ, ਮਰਦ ਹੋ, ਤੁਹਾਨੂੰ ਹਾਲੇ ਜਿਊਂਦੇ ਰਹਿਣਾ ਹੈ । ਜਦੋਂ ਮੈਂ ਤੁਹਾਨੂੰ ਪਹਿਲੀ ਵਾਰ ਜਾਣਿਆ ਸੀ ਤੁਸੀਂ ਕਿੰਨੇ ਉਤਸ਼ਾਹੀ ਅਤੇ ਜ਼ਿੰਦਾ-ਦਿਲ ਸੀਂ । ਮੇਰੇ ਕਰਕੇ ਹੀ ਤੁਹਾਡੇ ਨਾਲ ਇੰਜ ਹੋਇਆ ਏ । ਮੈਂ ਤਾਂ ਕੇਵਲ ਮਾਸ ਦਾ ਇੱਕ ਲੋਥੜਾ ਹਾਂ ਅਤੇ ਮੇਰੀ ਜਗ੍ਹਾ ਕੋਈ ਵੀ ਲੈ ਸਕਦਾ ਏ । ਪਰ ਤੁਸੀਂ, ਤੁਸੀਂ ਤਾਂ ਪਰਿਵਾਰ ਦੇ ਮੁਖੀ ਹੋ ।"

"ਮਾਦਲੇਨ ! ਕੀ ਤੇਰਾ ਮੈਨੂੰ ਇਸ ਤਰ੍ਹਾਂ ਸਤਾਉਣਾ ਜ਼ਰੂਰੀ ਏ ?"

"ਠੀਕ ਏ, ਤਾਂ ਫਿਰ ਮੈਂ ਚੁੱਪ ਰਹਾਂਗੀ ।" ਉਸਨੇ ਗੇਰੂ ਰੰਗ ਦੀ ਚਾਦਰ ਆਪਣੇ ਉਪਰ ਲੈ ਲਈ । ਉਸਦੇ ਹਰੀਆਂ ਅੱਖਾਂ ਵਾਲੇ ਪੀਲੇ ਚਿਹਰੇ ਸਾਹਮਣੇ ਉਸਦੀ ਭੂਰੀ ਮਾਲਾ ਵਿਖਾਈ ਦੇ ਰਹੀ ਸੀ । ਮੈਂ ਸੋਚਿਆ ਕਿ ਹੁਣ ਉਹ ਸਮਾਂ ਆ ਗਿਆ ਹੈ ਕਿ ਮੈਂ ਉਹ ਸਵਾਲ ਪੁੱਛਾਂ ਜੋ ਸਾਡੇ ਦੋਹਾਂ ਦਰਮਿਆਨ ਲਟਕਿਆ ਪਿਆ ਸੀ । ਮੈਂ ਹਿੰਮਤ ਕੀਤੀ ਅਤੇ ਪੁੱਛਣਾ ਚਾਹਿਆ । ਪਰ ਮੈਂ ਸਮਝਦਾ ਹਾਂ ਕਿ ਉਸਨੂੰ ਮੇਰੇ ਸਵਾਲ ਦਾ ਪੂਰਵਬੋਧ ਹੋ ਗਿਆ ਸੀ ਅਤੇ ਉਸਨੇ ਕਿਹਾ :

"ਰਾਮ, ਸਾਨੂੰ ਦੋਵਾਂ ਨੂੰ ਅਲੱਗ ਕਰਨ ਵਾਲਾ ਕੌਣ ਏ ?"

"ਭਾਰਤ ।"

"ਭਾਰਤ ? ਪਰ ਮੈਂ ਤਾਂ ਬੋਧੀ ਹਾਂ ।"

"ਇਹੀ ਕਾਰਨ ਏ ਕਿ ਬੁਧ - ਧਰਮ ਨੇ ਭਾਰਤ ਛੱਡ ਦਿੱਤਾ । ਭਾਰਤ ਦਿਲ-ਹੀਣ ਏ ।"

"ਪਰ ਕੋਈ ਵਿਅਕਤੀ ਬੋਧੀ ਤਾਂ ਬਣ ਸਕਦਾ ਏ ?"

"ਹਾਂ, ਤੇ ਈਸਾਈ ਜਾਂ ਮੁਸਲਮਾਨ ਵੀ ।"

"ਤਦ ?"

"ਕੋਈ ਵਿਅਕਤੀ ਧਰਮ-ਪਰਿਵਰਤਨ ਕਰ ਕੇ ਹਿੰਦੂ ਨਹੀਂ ਬਣ ਸਕਦਾ ।"

"ਤੁਹਾਡਾ ਮਤਲਬ ਕਿ ਵਿਅਕਤੀ ਕੇਵਲ ਜਨਮ ਰਾਹੀਂ ਹੀ ਬ੍ਰਾਹਮਣ ਹੋ ਸਕਦਾ ਏ ?"

"ਯਾਨੀ ਕਿ -ਭਾਰਤੀ," ਮੈਂ ਭਾਰਤ ਦੀ ਵਿਆਖਿਆ ਕਰਦੇ ਹੋਏ ਗੱਲ ਜੋੜੀ ।

"ਰਾਮ, ਤਦ ਤੁਹਾਡਾ ਭਾਰਤ ਸਮੇਂ ਤੇ ਸਥਾਨ 'ਚ ਏ ?"

"ਨਹੀਂ, ਇਹ ਸਮੇਂ ਤੇ ਸਥਾਨ ਨਾਲ ਲੱਗਿਆ ਹੋਇਆ ਏ ਪਰੰਤੂ ਇਹ ਕਿਤੇ ਵੀ

ਏ, ਹਰ ਜਗ੍ਹਾ ਏ ।"

"ਮੈਂ ਸਮਝੀ ਨਹੀਂ ।"

"ਇਹ ਇੰਜ ਏ ਜਿਵੇਂ ਇਹ ਸਮੇਂ ਅਤੇ ਸਥਾਨ ਦੇ ਨਾਲ ਸਮਤਲ ਖੜਾ ਹੋਵੇ ਅਤੇ ਇਹ ਸਭ ਥਾਵਾਂ 'ਤੇ ਮੌਜੂਦ ਏ ।"

"ਇਹ ਮੇਰੀ ਸਮਝ ਤੋਂ ਬਾਹਰ ਦੀ ਗੱਲ ਏ ।"

"ਜੇ ਮੈਂ ਕਹਾਂ, ਪਿਆਰ ਇਹਸਾਸ ਨਹੀਂ ਏ ਤਾਂ ਤੂੰ ਕਹਿ ਸਕਦੀ ਏਂ ਕਿ ਇਹ ਦਸ਼ਾਹੀਣ ਦਸ਼ਾ ਏ, ਖ਼ੁਦ ਦੀ ਸਮੁੱਚੀ ਸਥਿਤੀ, ਤਾਂ ਕੀ ਤੂੰ ਸਮਝ ਜਾਵੇਂਗੀ ?"

"ਮੈਂ ਨਹੀਂ ਸਮਝਦੀ । ਪਰ ਮੰਨ ਲਵੋ, ਮੈਂ ਸਮਝ ਜਾਵਾਂ, ਤਾਂ ?"

"ਕੀ ਤੂੰ ਸਮਝ ਸਕਦੀ ਏਂ ਕਿ ਸਭ ਚੀਜ਼ਾਂ, ਸਭ ਵਿਚਾਰਧਾਰਾਵਾਂ ਅਤੇ ਇਹਸਾਸ ਗਿਆਨ ਵਿੱਚ ਲੀਨ ਹੋ ਜਾਂਦੇ ਨੇ ? ਗਿਆਨ ਤੋਂ ਹੀ ਅਸੀਂ ਕਿਸੇ ਚੀਜ਼ ਨੂੰ ਜਾਣਦੇ ਹਾਂ, ਵੇਖ ਕੇ ਜਾਂ ਸੁਣ ਕੇ ਨਹੀਂ ।"

"ਹਾਂ ।"

"ਇਹੀ ਭਾਰਤ ਏ । ਗਿਆਨ ਹੀ ਭਾਰਤ ਏ ।"

"ਪਰੰਤੂ ਇਹ ਤਾਂ ਗੁਰੂ ਦੀ, ਬੁੱਧ ਦੀ ਧਰਤੀ ਏ ?"

"ਮੇਰੇ ਲਈ ਭਾਰਤ ਸੰਸਾਰ ਦਾ ਗੁਰੂ ਏ, ਨਹੀਂ ਤਾਂ ਉਹ ਭਾਰਤ ਨਹੀਂ ਏ । ਰਿਸ਼ੀਆਂ-ਮੁਨੀਆਂ ਦਾ ਕੋਈ ਇਤਿਹਾਸ ਜਾਂ ਜੀਵਨੀ ਨਹੀਂ ਹੁੰਦੀ-ਯਾਗਿਆਵਲਕਿਆ ਜਾਂ ਭਾਰਦਵਾਜ ਬਾਰੇ ਕੌਣ ਕੁਝ ਜਾਣਦਾ ਏ ? ਕੋਈ ਨਹੀਂ । ਪਰੰਤੂ ਬੁੰਦੇਲਖੰਡ ਦੇ ਕਿਸੇ ਛੋਟੇ ਜਿਹੇ ਰਾਜੇ ਲਈ ਵੀ ਸੋਹਲੇ ਲਿਖੇ ਗਏ ਨੇ ਅਤੇ ਉਹ ਵੀ ਕੁਝ ਹੱਦ ਤਕ ਅਨਿੱਜ ਨੇ । ਅਸੀਂ ਸ਼ੰਕਰ ਨਾਲੋਂ ਰਾਜਾ ਹਰਸ਼ ਬਾਰੇ ਵਧੇਰੇ ਜਾਣਦੇ ਹਾਂ । ਭਾਰਤ ਦਾ, ਮੈਂ ਹਮੇਸ਼ਾ ਕਹਿੰਦਾ ਹਾਂ, ਕੋਈ ਇਤਿਹਾਸ ਨਹੀਂ ਏ । ਭਾਰਤ ਨੂੰ ਇਤਿਹਾਸ ਵਿੱਚ ਪਰੋਣਾ ਮਾਦਲੇਨ ਨਾਲ ਵਿਆਹ ਕਰਨ ਦੀ ਕੋਸ਼ਿਸ਼ ਦੇ ਬਰਾਬਰ ਏ । ਇਹ ਵਾਸਤਵਿਕ ਹੋ ਸਕਦਾ ਏ ਪਰ ਇਹ ਇਤਿਹਾਸ ਨਹੀਂ ਏ । ਇਤਿਹਾਸ, ਜੇਕਰ ਕੁਝ ਹੈ ਤਾਂ ਉਹ ਮਨੁੱਖੀ ਸੁਹਿਰਦਤਾ ਨੂੰ ਸਵੀਕਾਰ ਕਰਨਾ ਏ । ਪਰੰਤੂ ਸਚਾਈ ਸੁਹਿਰਦਤਾ ਤੋਂ ਵੀ ਉਪਰ ਏ; ਸੁਹਿਰਦਤਾ ਅਤੇ ਅਸੁਹਿਰਦਤਾ ਦੋਵਾਂ ਵਿੱਚ ਸਚਾਈ ਏ - ਅਤੇ ਦੋਵਾਂ ਤੋਂ ਪਰ੍ਹੇ ਵੀ ਏ । ਤੇ ਫਿਰ ਇਹੀ ਭਾਰਤ ਏ ।"

ਉਹ ਕਾਫ਼ੀ ਦੇਰ ਚੁੱਪ ਰਹੀ । ਉਹ ਵਿਚਾਰਾਂ ਵਿੱਚ ਡੁੱਬੀ ਆਪਣੀ ਮਾਲਾ ਦੇ ਮਣਕਿਆਂ ਨਾਲ ਖੇਡ ਰਹੀ ਸੀ ।

"ਸਾਡੀ ਕੌਮ ਜੂਏਬਾਜ਼ਾਂ ਦੀ ਏ," ਮੈਂ ਕਿਹਾ ।

"ਜੂਏਬਾਜ਼ਾਂ ਦੀ ? ਉਹ ਕਿਵੇਂ ?" ਉਸਨੇ ਅਚਾਨਕ ਬੈਠਦੇ ਹੋਏ ਪੁੱਛਿਆ ।

"ਤੂੰ ਜਾਣਦੀ ਏਂ, 'ਚਾਲਾਂ ਨਾ ਚੱਲੋ, ਸਗੋਂ ਆਪਣੇ ਖੇਤ ਵਿੱਚ ਖੇਤੀ ਕਰੋ, 'ਇਹ ਰਿਗਵੇਦ ਦੀ ਪ੍ਰਸਿੱਧ ਉਕਤੀ ਏ ।"

"ਓਹ ।"

"ਤੈਨੂੰ ਯਾਦ ਏ ਧਰਮਰਾਜ ਜੂਏ 'ਚ ਆਪਣਾ ਰਾਜ ਹੀ ਨਹੀਂ, ਆਪਣੀ ਪਤਨੀ

ਤਕ ਹਾਰ ਗਿਆ ਸੀ ? ਰਾਜਾ ਹਰੀਸ਼ ਚੰਦਰ ਨੇ ਵੀ ਤਾਂ ਸਚਾਈ ਦੇ ਪਿੱਛੇ ਆਖਣਾ ਰਾਜ ਤਕ ਦੇ ਦਿੱਤਾ ਸੀ। ਸ੍ਰੀਰਾਮ ਨੂੰ ਬਣਬਾਸ ਜਾਣਾ ਪਿਆ ਸੀ ਕਿਉਂਕਿ ਉਹਨਾਂ ਦੇ ਜੂਏਬਾਜ਼ ਪਿਤਾ ਨੇ ਆਪਣੀ ਛੋਟੀ ਰਾਣੀ ਨੂੰ, ਜੋ ਵੀ ਉਹ ਮੰਗੇ ਦੇਣ ਦਾ ਵਚਨ ਦਿੱਤਾ ਸੀ ਅਤੇ ਉਸਦੀ ਛੋਟੀ ਰਾਣੀ ਨੇ ਆਪਣੇ ਪੁੱਤਰ ਨੂੰ ਰਾਜ ਦਵਾਉਣ ਦਾ ਜੂਆ ਖੇਡਿਆ। ਹੁਣੇ ਜਿਹੇ ਮਹਾਤਮਾ ਗਾਂਧੀ ਨੇ ਅੰਗ੍ਰੇਜ਼ਾਂ ਨੂੰ ਕਿਹਾ ਸੀ— ਧਿਆਨ ਰਹੇ, ਜੰਗ ਦੌਰਾਨ ਜਦੋਂ ਜਾਪਾਨੀ ਸਾਡੀਆਂ ਬਰੂਹਾਂ 'ਤੇ ਖੜੇ ਸੀ— 'ਚਲੇ ਜਾਓ ਅਤੇ ਭਾਰਤ ਨੂੰ ਉਸਦੇ ਹਾਲ ਤੇ ਛੱਡ ਦਿਓ। ਅਸੀਂ ਆਪਣੇ ਆਪ ਨੂੰ ਸੰਭਾਲਣਾ ਜਾਣਦੇ ਹਾਂ'।"

"ਬੜਾ ਅਜੀਬ ਸਿਧਾਂਤ ਏ। ਪਰੰਤੂ ਤੁਹਾਡੇ ਅਨੇਕਾਂ ਪਿਆਰੇ ਸਿਧਾਂਤਾਂ ਵਾਂਗ ਇਹ ਇਤਿਹਾਸ ਦੇ ਸਿਰ ਉਪਰ ਬੜੇ ਆਰਾਮ ਨਾਲ ਟਿਕਦਾ ਏ।" ਕੁਝ ਦੇਰ ਬਾਅਦ ਉਸਨੇ ਪੁੱਛਿਆ, "ਇਹ ਭਾਵਨਾ ਕਿਥੋਂ ਆਉਂਦੀ ਏ ? ਤੁਸੀਂ ਤਾਂ ਬੜੇ ਗੰਭੀਰ ਲੋਕ ਹੋ।"

"ਅਸੀਂ ਹਰ ਚੀਜ਼ ਬਾਰੇ ਬਹੁਤ ਗੰਭੀਰ ਹਾਂ, ਏਨੇ ਗੰਭੀਰ ਕਿ ਇਤਿਹਾਸ 'ਚ ਸ਼ਾਇਦ ਅਸੀਂ ਹੀ ਇੱਕਲੇ ਹਾਂ ਜਿਨ੍ਹਾਂ ਨੇ ਸੰਸਾਰ ਦੀ, ਪਦਾਰਥ ਦੀ ਹੋਂਦ ਬਾਰੇ ਜਗਿਆਸਾ ਕੀਤੀ ਏ।"

"ਇਹ ਸੱਚ ਹੋ ਸਕਦਾ ਏ। ਇਹ ਵੀ ਸੱਚ ਏ ਕਿ ਚੀਨੀ ਲੋਕ ਬਹੁਤ ਯਥਾਰਥਵਾਦੀ ਸਨ।"

"ਜੀਵਨ ਪ੍ਰਤੀ ਕੇਵਲ ਦੋ ਹੀ ਦ੍ਰਿਸ਼ਟੀਕੋਣ ਹੋ ਸਕਦੇ ਨੇ। ਜਾਂ ਤਾਂ ਤੁਸੀਂ ਵਿਸ਼ਵਾਸ ਕਰੋ ਕਿ ਸੰਸਾਰ ਵਿਦਮਾਨ ਏ ਅਤੇ ਇਸੇ ਲਈ ਤੁਸੀਂ ਹੋ। ਜਾਂ ਫਿਰ ਇਹ ਵਿਸ਼ਵਾਸ ਕਰੋ ਕਿ ਤੁਸੀਂ ਹੋ ਤੇ ਇਸੇ ਲਈ ਸੰਸਾਰ ਏ। ਵਿਚਕਾਰ ਦੀ ਸਥਿਤੀ ਸੰਭਵ ਨਹੀਂ ਏ ਅਤੇ ਦਰਸ਼ਨ ਦਾ ਇਤਿਹਾਸ — ਇਹ ਯਾਦ ਰਹੇ ਕਿ ਅਠਾਰ੍ਹਵੀਂ ਸਦੀ 'ਚ ਵਿਗਿਆਨੀਕ ਵੀ ਦਾਰਸ਼ਨਿਕ ਕਹਿਲਾਉਂਦੇ ਸਨ— ਇਸ ਸਮੱਸਿਆ ਦੇ ਹੱਲ ਦੀ ਖੋਜ ਕਰਨ ਤੋਂ ਸਿਵਾ ਕੁਝ ਵੀ ਨਹੀਂ ਹੈ : 'ਜੇਕਰ ਮੈਂ ਯਥਾਰਥ ਹਾਂ ਤਾਂ ਸੰਸਾਰ ਮੈਂ ਹਾਂ।' ਇਸਦਾ ਮਤਲਬ ਇਹ ਵੀ ਏ ਕਿ ਤੁਸੀਂ ਜੋ ਕੁਝ ਸੋਚਦੇ ਜਾਂ ਮਹਿਸੂਸ ਕਰਦੇ ਹੋ, ਉਹ ਨਹੀਂ ਹੋ, ਭਾਵ ਇੱਕ ਵਿਅਕਤੀ। ਪਰੰਤੂ ਜੇਕਰ ਸੰਸਾਰ ਯਥਾਰਥ ਏ ਤਾਂ ਪਦਾਰਥ ਦੇ ਰੂਪ ਵਿੱਚ ਤੁਸੀਂ ਵੀ ਯਥਾਰਥ ਹੋ ਅਤੇ ਇਹ ਤਰਕਸੰਗਤ ਪਰਿਕਲਪਨਾ ਏ। ਪਹਿਲੀ ਵੇਦਾਂਤੀ ਸਥਿਤੀ ਏ ਅਤੇ ਦੂਜੀ ਮਾਰਕਸਵਾਦੀ ਅਤੇ ਇਹ ਦੋਵੇਂ ਸਵੈ-ਵਿਰੋਧੀ ਹਨ।"

"ਤੇ ਇਨ੍ਹਾਂ ਦੋਵਾਂ ਦੇ ਦਰਮਿਆਨ ?"

"ਇਨ੍ਹਾਂ ਦੋਵਾਂ ਦੇ ਦਰਮਿਆਨ ਅਨੇਕਾਂ ਕਾਵਿਕ ਪ੍ਰਣਾਲੀਆਂ ਨੇ : ਇੱਕ - ਤੱਤਵਾਦ, ਸੰਤੁਲਿਤ ਇਕ - ਤੱਤਵਾਦ, ਅਦਵੈਤਵਾਦੀ ਸੰਸ਼ੋਧਿਤ ਦਵੈਤਵਾਦ, ਰੱਬ ਅਤੇ ਸਵਰਗ, ਇਸਲਾਮ, ਆਦਿ, ਆਦਿ........."

"ਤਾਂ ਤੁਹਾਡੀ ਪ੍ਰਣਾਲੀ ਵਿੱਚ ਬੁੱਧ-ਧਰਮ ਕਿੱਥੇ ਆਉਂਦਾ ਏ ?"

"ਕਿਸੇ ਕਵੀ ਦਾ ਪਰਮ ਧਰਮ," ਤੇ ਮੈਂ ਏਨੀ ਜ਼ੋਰ ਦੀ ਹੱਸ ਪਿਆ ਕਿ ਸਰੂ ਦੇ ਰੁੱਖ ਜਾਂ ਮੰਸਿਏ ਬੇਗੁਇਨ ਦੀ ਚਰਾਗਾਹ ਵਿੱਚ ਵੀ ਮੇਰਾ ਹਾਸਾ ਸੁਣਿਆ ਜਾ ਸਕਦਾ ਸੀ।

"ਮੈਂ ਤੁਹਾਡਾ ਮਤਲਬ ਨਹੀਂ ਸਮਝੀ।"

"ਤੂੰ ਸਮਝਦੀ ਏਂ," ਮੈਂ ਹੱਸਦੇ ਹੋਏ ਕਿਹਾ," ਪਰ ਤੂੰ ਇਸਨੂੰ ਸਵੀਕਾਰ ਨਹੀਂ ਕਰਨਾ ਚਾਹੁੰਦੀ। ਇਹ ਯਾਦ ਰੱਖਣਾ ਚਾਹੀਦਾ ਏ ਕਿ ਦੀਇਆ ਕਰਨ ਦਾ ਮਰਲਬ ਸੰਸਾਰ ਦੀ ਹਸਤੀ ਨੂੰ ਪਹਿਲਾਂ ਤੋਂ ਹੀ ਮੰਨ ਲੈਣਾ ਏ। ਤੁਸੀਂ ਕਿਸੇ ਪੀੜਤ ਪਦਾਰਥ ਪ੍ਰਤੀ ਦੀਇਆ ਕਰਦੇ ਹੋ, ਇਸ ਲਈ ਪੀੜ ਵੀ ਵਿਦਮਾਨ ਏ ਤੇ ਦੀਇਆ ਵੀ।"

"ਪਰ ਬੁੱਧ ਧਰਮ ਏਨਾ ਕਾਵਿਮਈ ਕਿਵੇਂ ਏਂ,"

ਪਹਿਲੀ ਗੱਲ ਤਾਂ ਇਹ ਕਿ ਭਾਰਤ ਵਿੱਚ ਅਸੀਂ ਕਿਸੇ ਵੀ ਹੋਰ ਅਧਿਆਤਮਕ ਹਸਤੀ ਦੇ ਮੁਕਾਬਲੇ ਬੁੱਧ ਦੇ ਸੁੰਦਰ ਤੇ ਦੀਇਆਵਾਨ ਜੀਵਨ ਬਾਰੇ ਜਾਣਦੇ ਹਾਂ। ਅਸੀਂ ਕ੍ਰਿਸ਼ਣ ਬਾਰੇ ਕਿੰਨਾ ਕੁ ਜਾਣਦੇ ਹਾਂ ? ਫਿਰ ਵੀ ਕਿਸੇ ਹੋਰ ਹਸਤੀ ਨਾਲੋਂ ਭਾਰਤ 'ਚ ਉਨ੍ਹਾਂ ਦਾ ਵਧੇਰੇ ਪ੍ਰਭਾਵ ਏ। ਦੂਜੀ ਗੱਲ ਇਹ ਹੈ ਕਿ ਜਾਤਕ-ਕਥਾਵਾਂ ਮਨੁੱਖਤਾ ਦੀਆਂ ਸਭ ਤੋਂ ਉਤਮ ਕਾਵਿਕ ਕਹਾਣੀਆਂ ਵਿੱਚੋਂ ਨੇ। ਉਦਾਹਰਣ ਦੇ ਤੌਰ ਤੇ ਸੀਬੀ ਜਾਤਕ - ਕਥਾਵਾਂ ਲੈ ਲਈਏ ਤੇ ਉਹਨਾਂ ਦਾ ਮੁਕਾਬਲਾ ਮਹਾਂਭਾਰਤ ਨਾਲ ਕਰੀਏ। ਭੀਸ਼ਮ, ਕਰਣ ਜਾਂ ਧਰਮਰਾਜ ਦੇ ਅਵਿਅਕਤੀਗਤ ਚਰਿੱਤਰ ਦੇ ਮੁਕਾਬਲੇ ਜਾਤਕ ਕਿੰਨੇ ਭਾਵੁਕ ਅਤੇ ਵਿਅਕਤੀਗਤ ਲੱਗਦੇ ਨੇ। ਭਾਰਤ ਦਾ ਵਿਸ਼ਵਾਸ ਏ ਅਤੇ ਇਸੇ ਵਿਸ਼ਵਾਸ ਤੋਂ ਹੀ ਨਾ ਕੇਵਲ ਸਾਡੇ ਦਾਰਸ਼ਨਿਕ ਸਿਧਾਂਤ ਸਗੋਂ ਸਾਡੇ ਮੰਦਰ, ਨਾਟਘਰ ਅਤੇ ਮਹਿਲ ਪੈਦਾ ਹੋਏ ਹਨ; ਸਾਡਾ ਵਿਆਕਰਣ, ਕਾਵਿ-ਸ਼ਾਸਤਰ ਅਤੇ ਗਣਿਤ ਇਸੇ ਦੀ ਹੇ ਦੇਣ ਏ; ਗਹਿਣਿਆਂ ਪ੍ਰਤੀ ਸਾਡਾ ਗਿਆਨ, ਇਥੋਂ ਤਕ ਕਿ ਕਾਮ-ਸ਼ਾਸਤਰ ਅਤੇ ਉਹ ਉਤਮ ਇਲਾਜ-ਪੱਧਤੀ ਯਾਨੀ ਅਯੁਰਵੇਦ ਵੀ ਇਸੇ ਦੀ ਹੀ ਉਪਜ ਏ-ਕਿ ਸੰਸਾਰ ਨੂੰ ਯਥਾਰਥ ਜਾਂ ਅਯਥਾਰਥ ਸਿੱਧ ਕਰਨਾ ਅਸਲ ਵਿੱਚ ਦ੍ਰਿਸ਼ਟਮਾਨ ਹੋਣਾ ਏ। ਇਸ ਪ੍ਰਤੀ ਦ੍ਰਿਸ਼ਟਮਾਨ ਹੋਣਾ ਵਿਗਿਆਨਿਕ ਦ੍ਰਿਸ਼ਟੀਕੋਣ ਅਪਨਾਉਣਾ ਏ। ਇਸੇ ਲਈ ਤਾਂ ਲੋਅਏਸ ਡਿਕਿੰਨਸਨ ਨੇ ਕਿਹਾ ਸੀ ਕਿ ਅਸੀਂ, ਜੋ ਰਹੱਸਵਾਦੀ ਸਮਝੇ ਜਾਂਦੇ ਸੀ, ਉਸਦੇ ਮੁਕਾਬਲੇ ਆਧੁਨਿਕ ਵਿਗਿਆਨੀਆਂ ਵਰਗੇ ਵਧੇਰੇ ਸੀ।"

"ਤਾਂ ਫਿਰ ਬੁੱਧ ਧਰਮ ਦਾ ਕੀ ਹੋਇਆ ?"

"ਇਹ ਵੇਦਾਂਤ ਨੂੰ ਵੱਧ ਤੋਂ ਵੱਧ ਆਪਣੇ ਅੰਦਰ ਅਪਨਾਉਣ ਦੀ ਕੋਸ਼ਿਸ਼ ਕਰਦਾ ਏ ਜਿਸ ਨਾਲ ਬੁੱਧ ਹਿੰਦੂ ਅਵਤਾਰ ਬਣ ਜਾਂਦੇ ਨੇ। ਮਹਾਯਾਨ ਲਗਪਗ ਇੱਕ ਵੇਦਾਂਤੀ ਪੱਧਤੀ ਏ - ਪਰ ਨਕਾਰਾਤਮਕ, ਬੱਸ। ਜੋ ਭਾਰਤੀ ਏ, ਉਹ ਰਹਿ ਜਾਂਦਾ ਏ।"

"ਤੇ ਜੋ ਭਾਰਤੀ ਨਹੀਂ ਏ..... ?"

"ਉਸਨੂੰ ਦੂਜਿਆਂ ਦੇ ਲਾਭ ਲਈ ਵਿਦੇਸ਼ਾਂ ਵਿੱਚ ਭੇਜ ਦਿੱਤਾ ਜਾਂਦਾ ਏ, ਏਕਸ ਵਿੱਚ ਵੀ," ਮੈਂ ਕਿਹਾ, ਅਤੇ ਉਦੋਂ ਤਕੱ ਹੱਸਦਾ ਰਿਹਾ ਜਦੋਂ ਤਕ ਕਿ ਉਹ ਵੀ ਨਾ ਹੱਸ ਪਈ, "ਇੰਜ ਲੇਜ਼ੋ ਆਪਣੀ ਸਾਮਵਾਦੀ ਸਾਥਣ ਅਤੇ ਛੋਟੇ ਬੋਧੀ-ਬੱਚੇ ਵਿੱਚ ਘਿਰਿਆ ਹੋਇਆ ਵੀ ਪਾਲੀ ਧਰਮ - ਗ੍ਰੰਥਾਂ ਦਾ ਅਧਿਐਨ ਕਰ ਸਕਦਾ ਏ। ਤੈਨੂੰ ਪਤੇ- ਬੱਚੇ ਦਾ ਨਾਂ ਆਨੰਦ ਏਂ ?"

"ਤੁਸੀਂ ਮੇਰੇ ਲਈ ਬਹੁਤ ਚਤੁਰ ਵੀ ਹੋ," ਮਾਦਲੇਨ ਨੇ ਕਿਹਾ।

"ਬ੍ਰਾਹਮਣ ਦੌੜਾਕ-ਘੋੜਿਆਂ ਵਰਗੇ ਹੁੰਦੇ ਨੇ; ਉਹ ਜਾਂ ਤਾਂ ਆਪਣੇ ਕੰਮ ਵਿੱਚ ਚੰਗੇ ਹੁੰਦੇ ਨੇ ਜਾਂ ਉਹਨਾਂ ਨੂੰ ਡੰਗਰ-ਡਾਕਟਰ ਕੋਲ ਗੋਲੀ ਮਾਰਨ ਲਈ ਭੇਜ ਦਿੱਤਾ ਜਾਂਦਾ ਏ। ਉਹਨਾਂ ਨੂੰ ਸਧਾਰਨ ਬੁੱਚੜਖ਼ਾਨੇ 'ਚ ਕਦੇ ਵੀ ਨਹੀਂ ਭੇਜਿਆ ਜਾਂਦਾ; ਉਹਨਾਂ ਨੂੰ ਉਥੇ ਭੇਜਿਆ ਜਾ ਹੀ ਨਹੀਂ ਸਕਦਾ। ਜੀਵ-ਵਿਗਿਆਨ ਅਤੇ ਸੁਜਣਨ-ਵਿਗਿਆਨ ਬਹੁਤ ਹੀ ਦਿਲਚਸਪ ਹਨ – ਤੁਸੀਂ ਕਿਸੇ ਵੀ ਚੀਜ਼ ਵਿਚੋਂ ਲਗਪਗ ਕੋਈ ਵੀ ਚੀਜ਼ ਪੈਦਾ ਕਰ ਸਕਦੇ ਹੋ। ਰੂਸ 'ਚ ਉਹ ਛੇਤੀ ਹੀ ਨਾਖਾਂ ਦੇ ਰੁੱਖਾਂ ਉਪਰ ਘੋੜੇ ਪੈਦਾ ਕਰਨਗੇ ਅਤੇ ਸਿੰਬਲ ਤੋਂ ਬੱਚੇ।"

"ਬੱਸ, ਬੱਸ, ਬਚਪਨਾ ਨਾ ਕਰੋ। ਇੱਕ ਸਵਾਲ ਹੋਰ ਤੇ ਫਿਰ ਪ੍ਰੋਫ਼ੈਸਰ ਸਾਹਿਬ ਆਪਣੇ ਕਮਰੇ 'ਚ ਆਰਾਮ ਕਰ ਸਕਦੇ ਨੇ।"

"ਸਵਾਲਾਂ ਦੇ ਜਵਾਬ ਦੇਣ ਲਈ ਇਤਿਹਾਸਕਾਰ ਹਾਜ਼ਰ ਏ।"

"ਤਾਂ ਮੇਰਾ ਸਵਾਲ ਏ – ਕ੍ਰਾਈਸਟ ਕੀ ਸੀ ?"

"ਬੁੱਧ ਵਾਂਗ ਇੱਕ ਕਵੀ, ਅਤੇ ਮਹਾਨ ਭਾਰਤੀ ਵਾਂਗ ਪਲੇਟੋ ਦੇ ਆਦਰਸ਼ ਰਾਜ ਵਿੱਚੋਂ ਕੱਢਿਆ ਜਾਣ ਵਾਲਾ। ਨਵੀਂ ਸਭਿਅਤਾ ਵਿੱਚ ਤਕਨੀਕੀਆਂ ਦਾ ਬੋਲਬਾਲਾ ਹੁੰਦਾ ਏ। ਇਸਨੂੰ ਵਿਅਕਤੀਗਤ, ਰੁਮਾਂਚਿਕ ਅਤੇ ਕਾਵਿਕ ਜੀਵਨ-ਰੂਪਾਂ ਨੂੰ ਖ਼ਤਮ ਕਰਨਾ ਹੋਵੇਗਾ। ਸੱਚਾ ਕਵੀ ਕਵਿਤਾ ਦੇ ਰੂਪ ਵਿੱਚ ਅਤੇ ਸੰਸਾਰ ਨੂੰ 'ਮੈਂ' ਦੇ ਰੂਪ ਵਿੱਚ ਵੇਖਦਾ ਏ।"

"ਤਾਂ ਫਿਰ ਕੋਈ ਸੰਸਾਰ ਨਹੀਂ ਏ ?"

"ਆਦਰਸ਼ ਸਭਿਅਤਾ, ਤਦ, ਉਥੇ ਏ ਜਿਥੇ ਸੰਸਾਰ ਨਹੀਂ ਏ, ਸਗੋਂ ਜਿੱਥੇ 'ਮੈਂ' ਦੇ ਸਿਵਾ ਕੁਝ ਨਹੀਂ ਏ। ਇਹ ਪੂਰਨ ਸੰਖਿਆ ਦੇ ਸਮਾਨ ਏ ਜੋ ਹਮੇਸ਼ਾ 1.1.1. ਦੀ ਅਭਿਵਿਕਤੀ ਏ। ਬੋਧੀ ਲੋਕ ਕਹਿੰਦੇ ਹਨ ਕਿ ਸੰਸਾਰ ਪ੍ਰਤੱਖ ਯਥਾਰਥ ਏ, 'ਸਰਵਮ-ਕਸ਼ਿਣਕਮ' ਕਿ ਹਰੇਕ ਵਸਤੂ ਜਿਸ ਪਲ ਅਸੀਂ ਵੇਖਦੇ ਹਾਂ, ਬੱਸ ਉਸ ਪਲ ਏ। ਵੇਦਾਂਤੀ ਆਖਦੇ ਨੇ ਕਿ ਪ੍ਰਤੱਖ-ਗਿਆਨ ਯਥਾਰਥ ਏ, ਹਾਂ; ਪਰ ਉਹ ਯਥਾਰਥਿਕਤਾ 'ਮੇਰਾ ਸਵੈ' ਏ। ਗੌਤਮ ਦੇ ਬੁੱਧ ਧਰਮ ਨੂੰ ਸਾਡੀਆਂ ਸੀਮਾਵਾਂ ਤੋ ਬਾਹਰ ਲੈ ਜਾਣ ਲਈ ਇਹੀ ਫ਼ਰਕ ਕਾਫ਼ੀ ਏ।"

"ਪਰ ਜਦੋਂ ਇਹ ਆ ਜਾਂਦਾ ਏ ਤਾਂ ਕੀ ਹੁੰਦਾ ਏ ?"

"ਇਸਨੂੰ ਇੱਕ ਵੱਖਰੀ ਜਾਤੀ ਮੰਨਿਆ ਜਾਵੇਗਾ। ਜਦੋਂ ਪੈਰ ਦਾ ਜ਼ਖ਼ਮ ਦਰਦਨਾਕ ਹੋਵੇ ਤਾਂ ਉਸਨੂੰ ਦਇਆਪੂਰਵਕ ਧੋਤਾ ਜਾ ਸਕਦਾ ਏ। ਪਿਆਰ ਅਵਿਅਕਤੀਗਤ ਏ, ਦਇਆ ਨਹੀਂ।"

"ਤਾਂ ਮੈਨੂੰ ਆਪਣੇ ਕਾਵਿਮਈ ਸੰਸਾਰ ਵਿੱਚ ਰਹਿਣ ਦਿਓ।"

"ਹਾਂ, ਮੈਂ ਕੱਲ੍ਹ ਹੀ ਸੋਚ ਰਿਹਾ ਸੀ : ਦਵੈਤ ਦਾ ਵਿਅਕਤ ਹੋਣਾ ਆਪਣੇ ਆਪ ਵਿੱਚ ਚਮਤਕਾਰ ਏ, ਭਾਵੇਂ ਉਦਾਰਤਾ ਨਾਲ ਹੀ ਹੋਵੇ। ਚਮਤਕਾਰ ਉਸ ਸ਼ਕਤੀ ਨੂੰ ਸਿੱਧ ਕਰਦਾ ਏ ਜੋ ਖ਼ੁਦ ਸ਼ਕਤੀ ਨੂੰ ਸਿੱਧ ਕਰਦੀ ਏ।"

"ਮੈਂ ਸਮਝੀ ਨਹੀਂ," ਉਸਨੇ ਕਿਹਾ।

"ਮਾਦਲੇਨ ਤੂੰ ਪਹਿਲਾਂ ਪਾਲ ਵਰੇਰੀ ਪੜ੍ਹਦੀ ਸੀ ਤੇ ਮੈਂ ਰੇਨਰ ਮਾਰੀਆ ਰਿਲਕੇ ਪੜ੍ਹਦਾ ਸੀ। ਤੇ ਹੁਣ ਤੂੰ ਰਿਲਕੇ ਪੜ੍ਹਦੀ ਏਂ...... ।"

"ਤੇ ਕੀ ਤੁਸੀਂ ਹੁਣ ਵਲੇਰੀ ਪੜ੍ਹਦੇ ਹੋ ?"

"ਹਾਂ, ਮੈਂ ਭਾਰਤ 'ਚ ਉਸਨੂੰ ਕਾਫ਼ੀ ਪੜ੍ਹਿਆ। ਵਲੇਰੀ ਵੇਦਾਂਤ ਦੇ ਬਿਲਕੁਲ ਨੇੜੇ ਏ। ਰਿਲਕੇ ਦੇ ਫ਼ਰਿਸ਼ਤੇ ਮੈਨੂੰ ਅਕਾ ਦਿੰਦੇ ਨੇ। ਟੈਗੋਰ ਦੀ ਗੰਗਾ ਵਾਂਗ ਉਹ ਅਕਾ ਦੇਣ ਵਾਲੇ ਨੇ। ਸਵਰਗ ਕਦੇ ਨਹੀਂ ਹੋ ਸਕਦਾ।"

"ਇੰਜ ਕਿਵੇਂ ?" ਲੰਮੀ ਖ਼ਾਮੋਸ਼ੀ ਬਾਅਦ ਉਸਨੇ ਪੁੱਛਿਆ।

"ਸੰਸਾਰ ਜਾਂ ਤਾਂ ਅਯਥਾਰਥ ਏ ਜਾਂ ਯਥਾਰਥ – ਸੱਪ ਜਾਂ ਰੱਸੀ। ਇਹਨਾਂ ਦੋਵਾਂ ਦੇ ਵਿਚਕਾਰ ਕੁਝ ਨਹੀਂ ਅਤੇ ਜੋ ਕੁਝ ਹੈ ਤਾਂ ਉਹ ਕਵਿਤਾ ਹੈ, ਸੰਤਪੁਣਾ ਹੈ। ਤੁਸੀਂ ਸੱਪ ਉਪਰ ਖੜੇ ਹੋ ਕੇ ਲਗਾਤਾਰ ਇਹ ਕਹਿ ਸਕਦੇ ਹੋ, 'ਨਹੀਂ, ਨਹੀਂ, ਇਹ ਰੱਸੀ ਏ।' ਅਤੇ ਸੱਪ ਤੋਂ ਰੱਸੀ ਵੱਲ ਵੇਖਣਾ ਸਵਰਗ, ਸੰਤ, ਅਵਤਾਰ, ਦੇਵਤਾ, ਨਾਇਕ ਅਤੇ ਬ੍ਰਹਮੰਡ ਨੂੰ ਵੇਖਣਾ ਏ। ਕਿਉਂਕਿ ਤੁਸੀਂ ਜਿੱਥੇ ਕਿਤੇ ਵੀ ਜਾਓਗੇ, ਸੱਪ ਦੀ ਨਜ਼ਰ ਨਾਲ ਹੀ ਵੇਖੋਗੇ। ਭਾਵੇਂ ਤੁਸੀਂ ਇਸਨੂੰ ਦਵੈਤਵਾਦ ਕਹੋ ਜਾਂ ਸੰਸ਼ੋਧਿਤ ਦਵੈਤਵਾਦ, ਤੁਸੀਂ ਸਵਰਗ ਤਕ ਇੱਕ ਬੁਰਜ ਦੀ ਖੋਜ ਕਰਦੇ ਹੋ, ਤੁਸੀਂ ਸੱਪ ਦੀ ਮੁਦ੍ਰਾ ਵਿੱਚ ਰੱਸੀ ਨੂੰ ਵੇਖਦੇ ਹੋ, ਤੁਸੀਂ ਮਹਿਸੂਸ ਕਰਦੇ ਹੋ ਕਿ ਤੁਸੀਂ ਸੱਪ ਹੋ – ਤੁਸੀਂ ਹੋ – ਰੱਸੀ ਹੈ। ਪਰ ਸਚਾਈ ਇਹ ਹੈ ਕਿ ਤੁਸੀਂ ਭਾਵੇਂ ਕਿਸੇ ਵੀ ਅੱਖ ਨਾਲ ਵੇਖੋ, ਸੱਪ ਹੈ ਹੀ ਨਹੀਂ, ਸੱਪ ਕਦੇ ਸੀ ਹੀ ਨਹੀਂ। ਢਲਦੀ ਸ਼ਾਮ ਦੇ ਹਨੇਰੇ ਵਿੱਚ ਤੁਹਾਡੀਆਂ ਅੱਖਾਂ ਨੂੰ ਧੋਖਾ ਹੁੰਦਾ ਹੈ ਅਤੇ ਤੁਸੀਂ ਚੀਕਦੇ ਹੋ – 'ਓਏ.......ਏ....... ! ਸੱਪ ਓਏ ਸੱਪ !' ਤੁਸੀਂ ਭੱਜਦੇ ਹੋ, ਉਛਲਦੇ ਹੋ ਅਤੇ ਵਿਰਲਾਪ ਕਰਦੇ ਹੋ ਅਤੇ ਆਪਣੀ ਜਾਂ ਦੂਜਿਆਂ ਦੀ ਤਕਲੀਫ਼ ਦੇ ਡਰ ਪ੍ਰਤੀ ਦਇਆ ਪ੍ਰਗਟਾਉਂਦੇ ਹੋ। ਤੁਸੀਂ ਸੱਪ ਵੇਖਦੇ ਹੋ ਅਤੇ ਡਰਦੇ ਹੋਏ ਤੁਸੀਂ ਅਨੁਭਵ ਕਰਦੇ ਹੋ ਕਿ ਤੁਸੀਂ ਹੀ ਇਹ ਹੋ, ਸੱਪ, ਸੰਤ। ਕੋਈ – ਗੁਰੂ – ਤੁਹਾਨੂੰ ਰੌਸ਼ਨੀ ਵਿਖਾਉਂਦਾ ਏ : ਸੜਕ ਵਿਖਾਈ ਦਿੰਦੀ ਏ, ਲੰਮੀ ਸਫ਼ੈਦ ਸੜਕ। 'ਇਹ ਤਾਂ ਕੇਵਲ ਰੱਸੀ ਏ,' ਉਹ ਤੁਹਾਨੂੰ ਇਹ ਵਿਖਾਉਂਦਾ ਏ। ਤੁਸੀਂ ਆਪਣੀਆਂ ਅੱਖਾਂ ਮਲਦੇ ਹੋ ਅਤੇ ਜਾਣਦੇ ਹੋ ਕਿ ਉਥੇ ਕਦੀ ਸੱਪ ਸੀ ਹੀ ਨਹੀਂ। ਇਹ ਕਿੱਥੇ ਸੀ, ਕਿੱਥੇ, ਮੈਂ ਪੁੱਛਦਾ ਹਾਂ ? ਜਿਸ ਕਵੀ ਨੇ ਰੱਸੀ ਨੂੰ ਸੱਪ ਦੇ ਰੂਪ ਵਿੱਚ ਵੇਖਿਆ ਉਹ ਸੱਪ ਬਣ ਗਿਆ ਅਤੇ ਇਸ ਲਈ ਸੰਤ। ਹੁਣ ਸੰਤ ਨੂੰ ਵਿਖਾਇਆ ਜਾਂਦਾ ਏ ਕਿ ਉਸਦਾ ਸੰਤਪੁਣਾ ਸ਼ਨਾਖ਼ਤ ਸੀ, ਅਨੁਭੂਤੀ ਨਹੀਂ। ਅਸਲ ਜਾਂ ਯਥਾਰਥ ਦਾ ਕੋਈ ਨਾਂ ਨਹੀਂ ਹੁੰਦਾ। ਰੱਸੀ ਆਪਣੇ ਆਪ ਪ੍ਰਤੀ ਰੱਸੀ ਨਹੀਂ ਏ।"

"ਤਾਂ ਫਿਰ ਕੀ ਏ ?"

"ਰੱਸੀ। ਸੱਪ ਦੇ ਮੁਕਾਬਲੇ ਵਿੱਚ ਨਹੀਂ ਪਰੰਤੂ ਕੇਵਲ ਰੱਸੀ ਦੇ ਰੂਪ ਵਿੱਚ ਅਤੇ ਇਸੇ ਲਈ ਕੋਈ ਸੰਸਾਰ ਨਹੀਂ ਏ।"

"ਪਰੰਤੂ ਕੋਈ ਬਿਏਟ੍ਰਿਸ ਤਾਂ ਹੋ ਸਕਦੀ ਏ ?" ਉਸਨੇ ਬੇਨਤੀਪੂਰਵਕ ਕਿਹਾ।

"ਹਾਂ", ਮੈ ਕੁੱਝ ਦੇਰ ਬਾਅਧ ਕਿਹਾ। "ਹਾਂ, ਜਿੱਥੇ ਮੈ ਨਹੀਂ ਹਾਂ। ਜਦੋਂ ਮੈ ਮੈਤ੍ਰੇਈ

ਵਿੱਚ ਸਵੈ ਨੂੰ ਪਿਆਰ ਕਰ ਸਕਦਾ ਹਾਂ ਤਾਂ ਯਾਗਿਆਵਲਕਿਆ ਹੋ ਸਕਦਾ ਹਾਂ।"

"ਤਾਂ ਮੇਰੇ ਦੋਸਤ ਕੋਈ ਭਾਰਤੀ ਮੈਤ੍ਰੇਈ ਲੱਭ ਲਓ। ਮੈਨੂੰ ਸੀਮਾਂਤ ਦੀ ਔਰਤ ਹੀ ਰਹਿਣ ਦਿਓ।"

"ਊਨਾ ਵੇਰਾ ਮਾਰਚੇਸਾ ?" ਮੈਂ ਮੁਸਕਰਾਇਆ।

"ਹਾਂ, ਮੇਰੇ ਰਾਜਕੁਮਾਰ।"

ਮੈਂ ਇੱਕ ਪ੍ਰਾਚੀਨ ਗ੍ਰੰਥ ਵਿੱਚੋਂ ਉਦਾਹਰਣ ਦਿੰਦੇ ਹੋਏ ਕਿਹਾ, "ਉਹ ਜੋ ਸਰੀਰ ਨਹੀਂ ਏ, ਮਨ ਨਹੀਂ ਏ, ਗਿਆਨ-ਇੰਦਰੀ ਨਹੀਂ ਏ, ਉਹੀ ਸੱਚਾ ਸਮਰਾਟ ਏ।"

ਲੜਾਈ ਆਖ਼ਰ ਖ਼ਤਮ ਹੋ ਹੀ ਗਈ। ਮੈਂ ਮਾਦਲੇਨ ਦੇ ਕਮਰੇ ਵ੍ਹਿੱਚ ਬਹੁਤ ਦੇਰ ਤਕ ਬੈਠਾ ਰਿਹਾ ਹੋਵਾਂਗਾ, ਕਿਉਂਕਿ ਜਦੋਂ ਮੈਂ ਉਥੇ ਆਇਆ ਸੀ ਤਾਂ ਚੰਦਰਮਾ ਅਸਮਾਨ ਵਿੱਚ ਉਚਾਈ 'ਤੇ ਸੀ ਅਤੇ ਹੁਣ ਕੈਥੀਡ੍ਰਲ ਦੇ ਗੁੰਬਦ ਪਿੱਛੇ ਛੁਪ ਗਿਆ ਸੀ। ਉਲੂਆਂ, ਬਿੰਡਿਆਂ ਅਤੇ ਦੂਰ-ਸਥਿਤ ਸਮੁੰਦਰ ਦੇ ਸ਼ੋਰ ਨਾਲ ਰਾਤ ਸੰਗੀਤਮਈ ਹੋ ਰਹੀ ਸੀ। ਸ਼ਾਂਤ ਰਾਤ ਵਿੱਚ, ਖ਼ਾਸ ਕਰਕੇ ਸਰਦੀਆਂ ਵਿੱਚ, ਅਸੀਂ ਜਿੱਥੇ ਰਹਿ ਰਹੇ ਸੀ ਉਥੋਂ ਸਮੁੰਦਰ ਦੀ ਆਵਾਜ਼ ਸੁਣ ਸਕਦੇ ਸੀ ਅਤੇ ਭਾਵੇਂ ਸੰਸਾਰ ਯਥਾਰਥ ਹੋਵੇ ਜਾਂ ਅਯਥਾਰਥ, ਸਮੁੰਦਰ ਕਿਸੇ ਅਜਿਹੀ ਚੀਜ਼ ਦਾ ਪ੍ਰਮਾਣ ਸੀ ਜਿਸਨੂੰ ਕੋਈ ਨਾਂ ਨਹੀਂ ਦਿੱਤਾ ਜਾ ਸਕਦਾ ਸੀ।

"ਸਮੁੰਦਰ, ਸਮੁੰਦਰ, ਸਦਾ ਨਵਾਂ-ਨਕੋਰ।"

ਕੁਝ ਦਿਨਾਂ ਬਾਅਦ ਮੈਂ ਸ਼ਹਿਰ ਗਿਆ ਅਤੇ ਮਾਦਲੇਨ ਲਈ ਕ੍ਰੇਪਸੋਲ ਵਾਲੀ ਮਜ਼ਬੂਤ ਜੁੱਤੀ ਲੈ ਆਇਆ। ਇੱਕ ਦਿਨ ਸ਼ਾਮ ਨੂੰ ਜਦੋਂ ਜ਼ਖ਼ਮ ਲਗਪਗ ਠੀਕ ਹੋ ਗਿਆ ਸੀ ਅਤੇ ਮੈਂ ਉਸਦੇ ਪੈਰ ਉਤੇ ਪੱਟੀ ਬੰਨ ਰਿਹਾ ਸੀ ਤਾਂ ਮੈਂ ਕਿਹਾ, "ਮਾਦਲੇਨ, ਮੈਂ ਤੇਰੇ ਨਾਲ ਚਲਾਕੀ ਕੀਤੀ ਏ।"

"ਉਹ ਕੀ ?" ਉਸਨੇ ਮੁਸਕਰਾਉਂਦੇ ਹੋਏ ਕਿਹਾ। ਘੱਟ ਖਾਣਾ ਖਾਣ ਕਰਕੇ ਅਤੇ ਮੰਜੇ ਉਤੇ ਲੇਟੇ ਰਹਿਣ ਕਰਕੇ ਉਹ ਕਮਜ਼ੋਰ ਹੋ ਗਈ ਸੀ। ਉਸਦੀ ਆਵਾਜ਼ ਵਿੱਚ ਅਜਿਹੀ ਕੋਮਲਤਾ ਅਤੇ ਉਦਾਸੀ ਸੀ ਜੋ ਕਿਸੇ ਨੂੰ ਨਿਰੰਤਰ ਪ੍ਰਾਰਥਨਾ, ਖ਼ਾਮੋਸ਼ੀ ਅਤੇ ਨਿਮਰਤਾ ਨਾਲ ਪ੍ਰਾਪਤ ਹੁੰਦੀ ਹੈ।

"ਪਰੰਤੂ ਪਹਿਲਾਂ ਮੈਂ ਤੈਨੂੰ ਇੱਕ ਕਹਾਣੀ ਸੁਣਾ ਦੇਵਾਂ। ਰਾਮਕ੍ਰਿਸ਼ਣ ਪਰਮਹੰਸ ਅਕਸਰ ਇਹ ਕਹਾਣੀ ਸੁਣਾਇਆ ਕਰਦੇ ਸੀ। ਇਹ ਇੱਕ ਪੁਰਾਣੀ ਵੇਦਾਂਤਿਕ ਕਥਾ ਏ ਜੋ ਇਸ ਪ੍ਰਕਾਰ ਏ :

"ਇੱਕ ਵਾਰ, ਇਹ ਬਹੁਤ ਸਮਾਂ ਪਹਿਲਾਂ ਦੀ ਗੱਲ ਏ, ਇੱਕ ਭਲਾ ਆਦਮੀ ਹੁੰਦਾ ਸੀ। ਉਹ ਜੋ ਕੰਮ ਵੀ ਕਰਦਾ ਸੀ ਪੂਰੀ ਲਗਨ ਨਾਲ ਕਰਦਾ ਸੀ - ਆਪਾਂ ਮੰਨ ਲੈਂਦੇ ਹਾਂ ਕਿ ਉਹ ਇੱਕ ਸ਼ਰਾਨਤੇਜ ਸੀ - ਇਸ ਲਈ, ਇੱਕ ਦਿਨ ਜਦੋਂ ਬਹੁਤ ਗਰਮੀ ਸੀ ਤਾਂ ਉਸਨੇ ਆਪਣੇ ਆਪਨੂੰ ਕਿਹਾ, ਇਥੇ ਵਿਹੜੇ ਵਿੱਚ ਬਹੁਤ ਗਰਮੀ ਏ, ਬਾਹਰ ਸੜਕ 'ਤੇ ਵੀ ਗਰਮੀ ਏ। ਉਸਨੇ ਕੁਝ ਦੂਰ ਤੱਕ ਵੇਖਿਆ ਅਤੇ ਕਿਹਾ, ਖੇਤਾਂ ਵਿੱਚ ਗਰਮੀ ਏ ਅਤੇ ਪਹਾੜਾਂ ਉਪਰ ਵੀ ਗਰਮੀ ਏ। ਹੇਠਾਂ ਘਾਟੀ ਵਿੱਚ ਵੀ ਗਰਮੀ ਹੋਵੇਗੀ,

ਨਦੀ ਅਤੇ ਸ਼ਹਿਰ ਤੋਂ ਪਰ੍ਹੇ ਵੀ ਗਰਮੀ ਹੋਵੇਗੀ। ਸ਼ਹਿਰ ਦੇ ਮਹਿਲਾਂ ਅਤੇ ਖੇਤਾਂ ਤੇ ਪਹਾੜਾਂ ਤੋਂ ਪਰ੍ਹੇ ਵੀ ਗਰਮੀ ਹੋਵੇਗੀ। ਮਾਰੂਥਲਾਂ ਅਤੇ ਧੂੜ ਭਰੇ ਮੈਦਾਨਾਂ ਵਿੱਚ ਵੀ ਗਰਮੀ ਹੋਵੇਗੀ। ਇੰਜ ਸਾਰੇ ਸੰਸਾਰ ਵਿੱਚ ਹੀ ਗਰਮੀ ਹੋਵੇਗੀ। ਇਸ ਲਈ, ਉਸਨੇ ਆਪਣੇ ਆਪ ਨੂੰ ਕਿਹਾ, ਮੈਨੂੰ ਇਸ ਝੁਲਸਾ ਦੇਣ ਵਾਲੀ ਗਰਮੀ ਤੋਂ ਆਪਣੇ ਆਪ ਨੂੰ ਬਚਾਉਣਾ ਚਾਹੀਦਾ ਏ। ਮੈਂ ਪੂਰੀ ਧਰਤੀ ਨੂੰ ਚਮੜੇ ਨਾਲ ਢੱਕ ਦੇਆਂਗਾ। ਮੈਂ ਚੰਗੇ ਮਜ਼ਬੂਤ ਚਮੜੇ ਨੂੰ ਕੱਟ ਕੇ ਅਤੇ ਸਿਉਂ ਕੇ ਧਰਤੀ ਦੇ ਹਰੇਕ ਹਿੱਸੇ ਉਪਰ ਚਿਪਕਾ ਦੇਆਂਗਾ। ਇਸ ਤਰ੍ਹਾਂ ਮੈਂ ਕਿਤੇ ਵੀ ਜਾ ਸਕਾਂਗਾ। ਇੰਜ ਕਹਿੰਦੇ ਹੋਏ ਉਹ ਪਰਛੱਤੀ 'ਤੇ ਚੜ੍ਹ ਗਿਆ ਅਤੇ ਉਥੋਂ ਜਾਨਵਰਾਂ ਦੀ ਖੱਲ ਦੇ ਵੱਡੇ-ਵੱਡੇ ਟੁਕੜੇ ਕੱਢ ਲਿਆਇਆ। ਉਸਨੇ ਉਹਨਾਂ ਨੂੰ ਕੱਟਣਾ-ਸਿਉਣਾ ਸ਼ੁਰੂ ਕਰ ਦਿੱਤਾ। ਇਹ ਵੇਖ ਕੇ ਵਿਹੜੇ ਵਿੱਚ ਖੜਾ ਬੌਲਦ ਜ਼ੋਰ-ਜ਼ੋਰ ਦੀ ਹੱਸ ਪਿਆ।

" 'ਹਿਓ-ਹੋ,' ਉਹ ਚੀਕਿਆ।

"ਭਲੇ ਆਦਮੀ ਨੇ ਕਿਹਾ, ' ਐ ਬੌਲਦ, ਕੀ ਤੂੰ ਮੇਰੇ 'ਤੇ ਹੱਸ ਰਿਹਾ ਏਂ ?'

" 'ਹਾਂ, ਸਤਿਕਾਰਯੋਗ ਮਾਲਕ, ਮੈਂ ਤੁਹਾਡੇ ਉਪਰ ਹੀ ਹੱਸ ਰਿਹਾ ਹਾਂ। ਮੈਂ ਜਾਣਦਾ ਹਾਂ, ਤੁਸੀਂ ਕੀ ਕਰਨਾ ਚਾਹੁੰਦੇ ਹੋ। ਮੇਰੇ ਵਾਂਗ, ਤੁਹਾਨੂੰ ਵੀ ਪਤਾ ਲੱਗਾ ਏ ਕਿ ਸਮੁੱਚਾ ਵਿਸ਼ਾਲ ਸੰਸਾਰ ਬਹੁਤ ਗਰਮ ਏ ਤੇ ਤੁਸੀਂ ਆਪਣੇ ਆਪ ਨੂੰ ਗਰਮੀ ਤੋਂ ਬਚਾਉਣਾ ਚਾਹੁੰਦੇ ਹੋ। ਇਸ ਲਈ ਤੁਸੀਂ ਸੰਸਾਰ ਨੂੰ ਚਮੜੇ ਨਾਲੇ ਢੱਕਣਾ ਚਾਹੁੰਦੇ ਹੋ।'

" 'ਹਾਂ, ਮੈਂ ਠੀਕ ਇਹੀ ਸੋਚਿਆ ਏ। ਪਰ ਤੈਨੂੰ ਇਸਦਾ ਕਿਵੇਂ ਪਤਾ ਲੱਗਾ ?'

" 'ਅੱਛਾ, ਜਦੋਂ ਮੈਂ ਖੇਤਾਂ 'ਚ ਹਲ ਖਿੱਚਦਾ ਹਾਂ ਜਾਂ ਗੱਡਾ ਖਿੱਚਦਾ ਹਾਂ ਤਾਂ ਮੇਰੇ ਮਾਲਕ ਨੂੰ ਮੈਨੂੰ ਸਭ ਕੁਝ ਨਹੀਂ ਦੱਸਣਾ ਪੈਂਦਾ। ਕੀ ਦੱਸਣਾ ਪੈਂਦਾ ਏ ?'

" 'ਨਹੀਂ, ਯਕੀਨਨ ਨਹੀਂ। ਮੇਰੇ ਵੱਲੋਂ ਛਾਂਟਾ ਉਠਾਉਣ ਤੋਂ ਪਹਿਲਾਂ ਹੀ ਤੂੰ ਜਾਣ ਜਾਂਦਾ ਏਂ ਕਿ ਮੈਂ ਕਠਲ ਦੇ ਖੇਤਾਂ ਤਕ ਜਾਣਾ ਚਾਹੁੰਦਾ ਹਾਂ ਜਾਂ ਪੰਜਾਲੀ ਉਤੇ ਬੈਠਣ ਅਤੇ 'ਹੋਏ' ਕਹਿਣ ਤੋਂ ਪਹਿਲਾਂ ਹੀ ਤੂੰ ਸਮਝ ਜਾਂਦਾ ਏ ਕਿ ਮੈਂ ਸਿੱਧਪੁਰਾ ਜਾਂ ਰਾਮਪੁਰਾ ਦੇ ਮੇਲੇ 'ਚ ਜਾ ਰਿਹਾ ਹਾਂ। ਇਹ ਠੀਕ ਏ। ਪਰ ਤੂੰ ਹੱਸਿਆ ਕਿਉਂ ਸੀ ?'

" 'ਐ ਵਿਦਵਾਨ ਅਤੇ ਭਲੇ ਆਦਮੀ, ਮੈਂ ਸੋਚਿਆ ਕਿੰਨੀ ਹੈਰਾਨੀ ਵਾਲੀ ਗੱਲ ਏ ਕਿ ਮੇਰਾ ਮਾਲਕ ਪੂਰੇ ਸੰਸਾਰ ਨੂੰ ਚਮੜੇ ਨਾਲ ਢੱਕਣਾ ਚਾਹੁੰਦਾ ਏ। ਚਮੜੇ ਨੂੰ ਕੱਟਣ ਅਤੇ ਸਿਉਣ ਵਿੱਚ ਅਤੇ ਪਹਿਲਾਂ ਵਿਹੜੇ ਵਿੱਚ ਅਤੇ ਫਿਰ ਸੜਕ, ਜੁਪੇ ਹੋਏ ਖੇਤਾਂ, ਅਹਿਲ ਖੜੇ ਜੰਗਲਾਂ ਅਤੇ ਨਦੀ ਦੇ ਕੋਲ ਵਾਲੇ ਰੇਤੀਲੇ ਮੈਦਾਨਾਂ ਨੂੰ ਢੱਕਣ ਵਿੱਚ ਬਹੁਤ ਦਿਨ ਲੱਗ ਜਾਣਗੇ, ਸਰਦੀ ਮੁੱਕ ਜਾਵੇਗੀ ਅਤੇ ਗਰਮੀ ਆ ਜਾਵੇਗੀ, ਸੂਰਜ ਤਪ ਕੇ ਠੰਡਾ ਹੋ ਜਾਵੇਗਾ। ਸਵਾਮੀ ਬੁੱਢਾ ਹੋ ਜਾਵੇਗਾ। ਨਿਰਸੰਦੇਹ, ਬਹੁਤ ਦਿਨਾਂ ਤੇ ਰਾਤਾਂ ਬਾਅਦ ਆਖ਼ਰ ਇੱਕ ਦਿਨ ਇਹ ਚਮੜੇ ਨਾਲ ਢੱਕ ਜਾਵੇਗੀ। ਪਰ ਮੈਂ ਸੋਚਿਆ, ਜੇਕਰ ਇਸਦੀ ਬਜਾਏ, ਮੇਰਾ ਸਵਾਮੀ ਜੋ ਹਰ ਚਾਰ ਮਹੀਨਿਆਂ ਬਾਅਦ ਮੇਰੇ ਖੁਰਾਂ ਉਤੇ ਲੋਹੇ ਦੀਆਂ ਖੁਰੀਆਂ ਲਗਵਾਉਂਦਾ ਏ, ਆਪਣੇ ਲਈ ਇੱਕ ਜੋੜੀ ਅੱਛੀ ਚੱਪਲਾਂ ਦੀ ਬਣਾ ਲਵੇ ਤਾਂ ਗਰਮੀ - ਸਰਦੀ ਵਿੱਚ ਮਰਜ਼ੀ ਮੁਤਾਬਕ ਕਿਤੇ ਵੀ ਜਾ ਸਕਦਾ ਏ;

ਖੇਤਾਂ ਵਿੱਚ ਜਾਂ ਜੰਗਲ ਵਿੱਚ ਅਤੇ ਗਰਮੀ ਨਾਲ ਉਸਦੇ ਪੈਰ ਨਹੀਂ ਝੁਲਸਣਗੇ।'

"ਉਹ ਭਲਾ ਆਦਮੀ ਪਸ਼ੂ ਦਾ ਉਤਰ ਸੁਣ ਕੇ ਏਨਾ ਖ਼ੁਸ਼ ਹੋਇਆ ਕਿ ਉਸਨੇ ਬਹੁਤ ਜ਼ੋਰ ਨਾਲ ਉਸਨੂੰ ਥਪਥਪਾਇਆ ਅਤੇ ਬੈਲਦ ਦਾ ਕੁੱਬ ਅਤੇ ਗਲਮਾ ਪਲੋਸਿਆ। ਫਿਰ ਉਹ ਹੱਸਿਆ ਅਤੇ ਉਸਦੇ ਨਾਲ ਸਭ ਰੁੱਖ ਅਤੇ ਪਹਾੜ ਵੀ ਹੱਸੇ। ਉਸ ਬੁੱਧੀਮਾਨ ਵਿਅਕਤੀ ਨੇ ਬੈਲਦ ਨੂੰ ਗੱਡੇ ਅੱਗੇ ਜੋਤਿਆ ਅਤੇ ਰਾਮਪੁਰਾ - ਸਿੱਧਪੁਰਾ ਗਿਆ ਅਤੇ ਆਪਣੇ ਲਈ ਇੱਕ ਜੋੜੀ ਖ਼ੂਬਸੂਰਤ ਚਪਲਾਂ ਦੀ ਲੈ ਆਇਆ। ਹੁਣ ਉਹ ਮਰਜ਼ੀ ਮੁਤਾਬਿਕ ਕਿਤੇ ਵੀ ਜਾ ਸਕਦਾ ਸੀ ਅਤੇ ਆਪਣੀ ਆਜ਼ਾਦੀ ਤੋਂ ਬਹੁਤ ਖ਼ੁਸ਼ ਸੀ।

"ਅਤੇ ਜਦੋਂ ਉਹ ਬੈਲਦ ਮਰ ਗਿਆ ਤਾਂ ਸੁਭਾਵਿਕ ਹੀ ਉਹ ਭਗਵਾਨ ਸ਼ਿਵ ਦੇ ਕੈਲਾਸ਼ ਪਹੁੰਚ ਗਿਆ ਅਤੇ ਨੰਦੀ ਦਾ ਸੇਵਕ - ਸਾਥੀ ਬਣ ਗਿਆ।"

ਮਾਦਲੇਨ ਮੇਰੇ ਨਾਲ ਹੱਸੀ, ਉਸਦਾ ਕੋਮਲ ਹਾਸਾ ਚੂਹੇ ਜਾਂ ਛੋਟੇ ਖ਼ਰਗੋਸ਼ਾਂ ਦੀ ਆਵਾਜ਼ ਵਰਗਾ ਸੀ। ਮੈਂ ਉਸਦਾ ਪੈਰ ਧੋ ਚੁਕਿਆ ਸੀ। ਜ਼ਖ਼ਮ ਦੇ ਹੇਠਾਂ ਮਾਸ ਲਾਲ ਅਤੇ ਠੀਕ ਹੋ ਰਿਹਾ ਸੀ।

"ਤੇ ਇਸ ਲਈ," ਮੈਂ ਆਪਣੇ ਕਮਰੇ ਵਿੱਚੋਂ ਵਾਪਸ ਆਉਂਦੇ ਹੋਏ ਕਹਿਣਾ ਜਾਰੀ ਰੱਖਿਆ, "ਇਹ ਰਹੀ ਤੇਰੀ ਜੁੱਤੀ। ਮੈਂ ਤੈਨੂੰ ਕਿਹਾ ਸੀ, ਭਾਰਤ ਦਿਲਹੀਣ ਏ। ਬੁੱਧੀਮਾਨ ਬੈਲਦ ਵਾਂਗ ਅਸੀਂ ਸਾਰੇ ਭਲੇ ਆਦਮੀਆਂ ਉਤੇ ਹੱਸਦੇ ਹਾਂ।"

"ਇਹ ਕਹਾਣੀ ਪਾਦਰੀ ਅਤੇ ਉਸਦੇ ਬੁੱਧੀਮਾਨ ਕੁੱਤੇ ਦੀ ਮੱਧਕਾਲੀ ਕਹਾਣੀਆਂ ਵਰਗੀ ਏ।"

"ਖ਼ੁਸ਼ਕਿਸਮਤੀ ਨਾਲ ਸਿਆਣਪ ਉਤੇ ਭਾਰਤ ਦੀ ਇਜਾਰੇਦਾਰੀ ਨਹੀਂ ਏ। ਪਰ ਜੇਕਰ ਨਿੱਘੀ ਧਰਤੀ ਨੂੰ ਏਕਸ ਨਾਲ ਢੱਕਣਾ ਸ਼ੁਰੂ ਕਰ ਦੇਈਏ -" ਇਸ ਵਾਰ ਉਹ ਏਨਾ ਜ਼ੋਰ ਦੀ ਹੱਸੀ ਕਿ ਉਸਦੇ ਢਿੱਡ ਵਿੱਚ ਪੀੜ ਹੋਣ ਲੱਗ ਪਈ।

"ਤੈਨੂੰ ਸੌ ਤੋਂ ਵੀ ਵੱਧ ਜਨਮ ਲੱਗਣਗੇ। ਖ਼ੁਸ਼ਕਿਸਮਤੀ ਨਾਲ ਤੂੰ ਪੁਨਰਜਨਮ ਵਿੱਚ ਵਿਸ਼ਵਾਸ ਕਰਦੀ ਏਂ," ਮੈਂ ਉਸਨੂੰ ਚਿੜਾਉਂਦੇ ਹੋਏ ਕਿਹਾ।

"ਅਸੀਂ ਯੂਰਪੀ ਚੰਗਾ ਇਨਸਾਨ ਬਣਨ ਵਿੱਚ ਯਕੀਨ ਕਰਦੇ ਹਾਂ," ਉਸਨੇ ਸੋਚਾਂ ਵਿੱਚ ਡੁੱਬੇ ਹੋਏ ਕਿਹਾ।

"ਅਸੀਂ ਭਾਰਤੀ ਬੁੱਧੀਮਾਨ ਹੋਣ ਵਿੱਚ।"

"ਮੈਨੂੰ ਸੀਮਾਂਤ ਦੀ ਔਰਤ ਹੀ ਰਹਿਣ ਦਿਓ," ਉਸਨੇ ਬੇਨਤੀਪੂਰਵਕ ਕਿਹਾ।

"ਤੇ ਮੈਂ ਬ੍ਰਾਹਮਣ, ਬੈਲਦ।"

ਜੁੱਤੀ ਬਾਰੇ ਮੇਰੀ ਚੋਣ ਉਸਨੂੰ ਪਸੰਦ ਆਈ - ਉਹ ਪੀਲੀ ਧਾਰੀ ਵਾਲੀ ਮਟਮੈਲੇ ਰੰਗ ਦੀ ਸੀ ਅਤੇ ਮੈਨੂੰ ਖ਼ੁਸ਼ ਕਰਨ ਲਈ ਉਸਨੇ ਉਸ ਨੂੰ ਉਸ ਦਿਨ ਪਾਇਆ ਜਦੋਂ ਮੈਂ ਪੈਰਿਸ ਅਤੇ ਲੰਦਨ ਜਾ ਰਿਹਾ ਸੀ। ਮੇਰਾ ਖੋਜ ਦਾ ਮੁਖ ਕੰਮ ਲਗਪਗ ਖ਼ਤਮ ਹੋ ਗਿਆ ਸੀ ਅਤੇ ਮੈਂ ਹੁਣ ਕੇਵਲ ਬ੍ਰਿਟਿਸ਼ ਮਿਊਜ਼ੀਅਮ ਅਤੇ ਬੋਡਲੀਅਨ ਵਿਖੇ ਕੁਝ ਹੱਥ -- ਲਿਖਤਾਂ ਹੀ ਵੇਖਣੀਆਂ ਸਨ। ਤਦ ਮੈਂ ਆਪਣੇ ਥੀਸਿਸ ਦਾ ਕੰਮ ਸ਼ੁਰੂ ਕਰ

ਸਕਦਾ ਸੀ, ਸ਼ਾਇਦ ਛੁੱਟੀਆਂ ਸ਼ੁਰੂ ਹੋਣ ਤੋਂ ਪਹਿਲਾਂ ਹੀ। ਮੈਂ ਆਪਣੇ ਸਾਰੇ ਜ਼ਰੂਰੀ ਕਾਗ਼ਜ਼ਾਤ ਅਤੇ ਕਿਤਾਬਾਂ ਬਕਸੇ ਵਿੱਚ ਰੱਖੀਆਂ। ਮੈਂ ਬਹੁਤ ਸਾਰੇ ਗਰਮ ਕੱਪੜੇ ਵੀ ਲੈ ਲਏ ; ਸਰਦੀ ਹਾਲੇ ਘੱਟ ਹੀ ਸੀ ਪਰ ਮੈਂ ਸੋਚਿਆ ਇਹ ਤੇਜ਼ ਹੋ ਸਕਦੀ ਹੈ। ਮੇਰਾ ਬਕਸਾ ਬਹੁਤ ਭਾਰੀ ਸੀ ਪਰੰਤੂ ਮਾਦਲੇਨ ਨੇ ਗੁਆਂਢੀਆਂ ਤੋਂ ਇੱਕ ਠੇਲ੍ਹਾ ਲੈ ਲਿਆ ਅਤੇ ਮੈਨੂੰ ਆਪਣਾ ਸਮਾਨ ਚੁੱਕਣ ਤੋਂ ਰੋਕਿਆ। "ਮੈਂ ਮੂਰਖ ਭਲਾ ਆਦਮੀ ਹਾਂ," ਉਸਨੇ ਕਿਹਾ। ਉਹ ਮੈਨੂੰ ਬਸ-ਸਟੱਾਪ ਤਕ ਲੈ ਆਈ।

ਰਾਹ ਵਿੱਚ ਉਸਨੇ ਕਿਹਾ, "ਮੈਨੂੰ ਇੱਕ ਅਨੋਖੀ ਗੱਲ ਸੁੱਝੀ ਏ। ਮੈਂ ਵੀ ਚੱਲਾਂਗੀ ਅਤੇ ਤੁਹਾਨੂੰ ਸਿਆਂ- ਸ਼ਾਰਲ 'ਤੇ ਵਿਦਾ ਕਰਾਂਗੀ।" ਅਸੀਂ ਦੋਵੇਂ ਬੱਸ ਵਿਚ ਬੈਠ ਗਏ, ਇੱਕ - ਦੂਜੇ ਦੇ ਨਾਲ ਨਿੱਘ, ਪਰੰਤੂ ਤਕਦੀਰ ਦੀ ਅਸੰਗਤੀ ਨੂੰ ਮਹਿਸੂਸ ਕਰਦੇ ਹੋਏ।

"ਬੱਸ ਬੁਰੀ ਨਹੀਂ ਏ, ਕੀ ਹੈ ? ਅਸੀਂ ਹਮੇਸ਼ਾ ਟੈਕਸੀ ਵਰਗੇ ਮਹਿੰਗੇ ਸਾਧਨ ਹੀ ਕਿਉਂ ਅਪਣਾਉਂਦੇ ਹਾਂ ਜਦੋਂ ਕਿ ਏਨੇ ਲੋਕ ਦੁਖੀ ਹਨ ? ਤੁਹਾਡੇ ਪਿਤਾ ਕੋਈ ਮਹਾਰਾਜਾ ਨਹੀਂ ਸਨ ਅਤੇ ਮੇਰੇ ਪਿਤਾ ਵੀ ਇੱਕ ਚੰਗੇ ਬੁਰਜ਼ਵਾ ਤੋਂ ਇਲਾਵਾ ਕੁਝ ਨਹੀਂ ਸਨ।"

"ਬੱਸ ਠੀਕ ਏ ਪਰ ਇਹ ਬਦਬੋ ਅਤੇ ਧੱਕਾ-ਮੁੱਕੀ........। ਮਾਦਲੇਨ ਤੈਨੂੰ ਪਤਾ ਏ, ਮੇਰੀਆਂ ਸੁੰਘਣ - ਇੰਦਰੀਆਂ ਬ੍ਰਾਹਮਣੀ ਪਦਾਰਥਾਂ ਤੋਂ ਬਣੀਆਂ ਨੇ।"

"ਜਦੋਂ ਕਿ ਮੈਂ ਕ੍ਰਾਂਤੀ ਦੇ ਸਿੱਟੇ ਵਜੋਂ ਮੁਕਤ ਕੀਤੇ ਗਏ ਖੇਤ-ਮਜ਼ਦੂਰਾਂ ਦੀ ਪੜਪੋਤੀ ਹਾਂ। ਮੇਰੇ ਲਈ ਮਨੁੱਖ ਮਾਤਰ ਖ਼ੁਸ਼ਹਾਲ ਅਤੇ ਨਿੱਘਾ ਏ। ਇਥੋਂ ਤਕ ਕਿ ਇਸ ਬਦਬੋ ਤੋਂ ਵੀ ਮੇਰੀਆਂ ਅੱਖਾਂ ਵਿੱਚ ਹੰਝੂ ਆ ਜਾਂਦੇ ਨੇ।"

"ਹਾਂ, ਸੀਮਾਂਤ ਦੀ ਔਰਤ," ਮੈਂ ਵਿਅੰਗ ਨਾਲ ਕਿਹਾ।

ਸਿਆਂ - ਸ਼ਾਰਲ ਵਿਖੇ ਉਸ ਵੱਲੋਂ ਮੇਰਾ ਭਾਰੀ ਸਮਾਨ ਉਠਾਉਣ 'ਤੇ ਮੈਂ ਵਿਰੋਧ ਕੀਤਾ। ਕੁਲੀ ਆ ਗਏ। ਮੈਂ ਆਪਣੇ ਲਈ ਪਹਿਲੇ - ਦਰਜੇ ਦੀ ਟਿਕਟ ਖ਼ਰੀਦੀ।

"ਆਹ, ਮਹਾਰਾਜਾ," ਉਸਨੇ ਕਿਹਾ, "ਤੁਸੀਂ ਹਮੇਸ਼ਾ ਪਾਸ਼ਾ ਹੋ।'

ਮੈਂ ਡੱਬੇ ਵਿੱਚ ਵੜ ਗਿਆ। ਮੇਰੀ ਵਿਦਾਈ ਦੇ ਸਨਮਾਨ ਵਿੱਚ ਮਾਦਲੇਨ ਨੇ ਪੀਲੀ ਔਰੰਗਾਬਾਦੀ ਹਿਮਰੂ ਜੈਕੇਟ ਪਹਿਨੀ ਸੀ ਜੋ ਮੈਂ ਉਸ ਲਈ ਭਾਰਤ ਤੋਂ ਲਿਆਇਆ ਸੀ। ਪੀਲੀ ਜੈਕੇਟ ਕਰਕੇ ਉਸਦਾ ਚਿਹਰਾ ਵਧੇਰੇ ਪੀਲਾ ਵਿਖਾਈ ਦੇ ਰਿਹਾ ਸੀ ਪਰ ਜਦੋਂ ਗੱਡੀ ਮੈਨੂੰ ਲੈਜਾ ਰਹੀ ਸੀ ਤਾਂ ਉਹ, ਮੇਰੀ ਮਾਦਲੇਨ ਕਿੰਨੀ ਸੱਚੀ ਲੱਗ ਰਹੀ ਸੀ।

ਦੇਵੀ, ਦੇਵੀ ਅਯਮ ਪਸ਼ਚਿਮ ਤੇ ਰਾਮਸ਼ਿਰਸਾ ਪਾਦਪੰਕਜਸਪਰਸ਼।
–ਹੇ ਦੇਵੀ, ਆਖ਼ਰੀ ਵਾਰ
ਰਾਮ ਦਾ ਸੀਸ ਤੁਹਾਡੇ ਚਰਨ-ਕਮਲਾਂ ਨੂੰ ਛੂੰਹਦਾ ਹੈ।

ਜਿਉਂ ਹੀ ਰੇਲਗੱਡੀ ਆਪਣੇ ਆਪ ਨੂੰ ਉੱਤਰ ਵੱਲ ਧੂਹੀ ਲਿਜਾਈ ਜਾ ਰਹੀ ਸੀ ਅਤੇ ਅਸੀਂ ਏਗਿਆਏਰ, ਤੇਰੇਸਕਨ, ਆਭਿਰੀ, ਓਰੇਂਜ ਵਿਚੀਂ ਲੰਘ ਰਹੇ ਸੀ, ਹਵਾ ਵਿੱਚ ਬਹਾਰ ਦੀ ਮਹਿਕ ਘੁਲੀ ਹੋਈ ਸੀ, ਹਾਲਾਂ ਕਿ ਇਹ ਫ਼ਰਵਰੀ ਦਾ ਅੱਧ ਚੱਲ ਰਿਹਾ ਸੀ, ਤੇ ਮੈਂ ਸਾਵਿੱਤਰੀ ਬਾਰੇ ਸੋਚਣ ਲੱਗਾ। ਉਸਦੀਆਂ ਕਈ ਚਿੱਠੀਆਂ ਆ ਚੁੱਕੀਆਂ ਸਨ – ਅੱਜਕੱਲ੍ਹ ਉਹ ਆਸਾਮ ਵਿੱਚ ਸੀ ਤੇ ਉਸਦੇ ਖ਼ਤਾਂ ਵਿੱਚ ਮੀਹਾਂ, ਭੂਤੀਆਂ ਨਾਗਾਂ ਅਤੇ ਕਾੱਫ਼ੀ ਦੇ ਖੇਤਾਂ ਦਾ ਜ਼ਿਕਰ ਹੁੰਦਾ ਸੀ : "ਓਹ ! ਕਿੰਨੀ ਬੁਰੀ ਗੱਲ ਏ ! ਇਥੇ ਮੀਂਹ ਲਗਾਤਾਰ ਪੈਂਦੇ ਨੇ, ਇੰਜ ਜਿਵੇਂ ਧਰਤੀ ਨੂੰ ਕਦੇ ਰੱਜਵਾਂ ਪਾਣੀ ਪੀਣ ਨੂੰ ਨਾ ਮਿਲਿਆ ਹੋਵੇ। ਮੈਂ ਸਵਾਗਤੀ-ਮਿਲਣੀਆਂ ਆਯੋਜਿਤ ਕਰ ਰਹੀ ਹਾਂ ਤੇ ਸਾਡਾ ਨਵਾਂ-ਨਵਾਂ ਗਣਤੰਤਰ ਮਜ਼ਬੂਤੀ ਵੱਲ ਕਦਮ ਉਠਾ ਰਿਹਾ ਹੈ। ਮੰਤਰੀ, ਰਾਜ-ਸਕੱਤਰ ਆਉਂਦੇ ਹਨ, ਚਲੇ ਜਾਂਦੇ ਹਨ ਤੇ ਮੈਂ ਸੋਚਦੀ ਹਾਂ, ਅਸੀਂ ਕਿਹੋ ਜਿਹਾ ਭਾਰਤ ਉਸਾਰ ਰਹੇ ਹਾਂ ? ਓਹ, ਰਾਮ, ਮੈਂ ਇਸ ਸਭ ਕੁਝ ਤੋਂ ਪ੍ਰੇਸ਼ਾਨ ਹੋ ਜਾਂਦੀ ਹਾਂ। ਕੁਝ ਲੋਕ ਤਾਂ ਇਸਨੂੰ ਸਾਡੇ ਗੁਆਂਢੀ ਦੇਸ਼ ਚੀਨ ਵਰਗਾ ਬਣਾਉਣਾ ਚਾਹੁੰਦੇ ਹਨ ਤੇ ਦੂਸਰੇ ਇਸਨੂੰ ਆਪਣੀ ਦਾਈ-ਮਾਂ ਚਿੱਟੇ ਇੰਗਲੈਂਡ ਵਰਗਾ। ਕੋਈ ਵੀ ਭਾਰਤ ਨੂੰ ਭਾਰਤ ਨਹੀਂ ਬਣਾਉਣਾ ਚਾਹੁੰਦਾ। ਤੇ ਨਹਿਰੂ ਹੈਮਲੈਟ ਬਣਿਆ ਪਿਆ ਹੈ — ਜੋ ਇਹ ਜਾਣਦਾ ਹੈ ਕਿ ਉਸਦਾ ਪਾਗਲਪੁਣਾ ਜ਼ਹੀਨ ਹੈ ਜਦੋਂ ਦੂਜਿਆਂ ਨੂੰ ਸਿਰਫ਼ ਭੂਤ ਹੀ ਦਿਖਾਈ ਦਿੰਦੇ ਹਨ। ਓਫੇਲਿਆ, ਨਿਰਸੰਦੇਹ, ਮਰ ਚੁੱਕੀ ਹੈ ਤੇ ਦਫ਼ਨਾਈ ਜਾ ਚੁੱਕੀ ਹੈ। ਪਰਤਾਪ ਸ਼ਿਲਾਂਗ ਵਿੱਚ ਪੋਲੋ ਖੇਡਦਾ-ਖੇਡਦਾ ਡਿਗ ਪਿਆ ਸੀ। ਮੈਨੂੰ ਖ਼ਤ ਲਿਖਣਾ। ਸ.।" ਮੈਂ ਚਿੱਠੀ ਨੂੰ ਬਾਰ-ਬਾਰ ਪੜ੍ਹਿਆ, ਇਸਦੇ ਇੱਕ-ਇੱਕ ਸ਼ਬਦ ਨੂੰ ਸਮਝਿਆ, ਸ਼ਬਦਾਂ ਵਿਚਲੇ ਵਕਫ਼ਿਆਂ ਨੂੰ, ਉਸਦੇ ਅੱਖਰ-ਕ੍ਰਮ ਦੀ ਰੂਪ-ਰੇਖਾ ਨੂੰ। ਮਾਦਲੇਨ ਨਾਲ ਤਾਂ ਹਰ ਚੀਜ਼ ਵਿਆਖਿਆ ਬਣ ਜਾਂਦੀ ਸੀ ਪਰ ਸਾਵਿੱਤਰੀ ਨਾਲ ਇਹ ਸਵੀਕ੍ਰਿਤੀ ਬਣ ਜਾਂਦੀ ਸੀ।

ਨਹਿਰੂ ਨਹੀਂ, ਸਗੋਂ ਮੈਂ ਹੈਮਲੈਟ ਬਣਿਆ ਪਿਆ ਸੀ। ਮੇਰਾ ਪਾਗਲਪੁਣਾ ਤਾਂ ਜ਼ਹੀਨ ਵੀ ਨਹੀਂ ਸੀ। ਮੈਂ ਆਪਣਾ ਸਿਰ ਹੱਥਾਂ 'ਚ ਲੈਕੇ ਰੋ ਸਕਦਾ ਸੀ। ਪਰ ਇਸ ਦੇ ਉਲਟ ਮੈਂ ਜਾਗੀਰਦਾਰਾਂ ਦੀਆਂ ਖ਼ੂਬਸੂਰਤ ਹਵੇਲੀਆਂ ਵੇਖਦਾ ਜਿਨ੍ਹਾਂ ਦੇ ਛੱਤੇਦਾਰ ਰਾਹ ਅਚਾਨਕ ਮੁੜਦੇ ਸਨ ਅਤੇ ਜਿੱਥੇ ਘੋੜਾ-ਗੱਡੀਆਂ ਤੂੜੀ, ਪਰਾਲੀ ਤੇ ਖਾਦ ਢੋਂਦੀਆਂ ਸਨ, ਕੁੱਕੜੀਆਂ ਅਤੇ ਬੱਤਖਾਂ ਵਿਹੜਿਆਂ ਵਿੱਚ ਛਾਲਾਂ ਮਾਰਦੀਆਂ ਸਨ। ਮੈਨੂੰ ਇੱਕ ਫ੍ਰਾਂਸੀਸੀ ਕਵੀ ਦੀ ਯਾਦ ਆਈ ਜੋ ਮੈਨੂੰ ਇੱਕ ਪੈਰਿਸੀ-ਮਹਿਫ਼ਲ ਵਿੱਚ ਮਿਲਿਆ ਸੀ। ਉਸਨੇ ਕਿਹਾ ਸੀ :

"ਇੱਕ ਲੇਖਕ ਲਈ ਸਭ ਤੋਂ ਵਧੀਆ ਪੇਸ਼ਾ ਕਿਸੇ ਨਿੱਕੇ-ਮੋਟੇ ਰੇਲਵੇ-ਫਾਟਕ ਦੀ ਚੌਕੀਦਾਰੀ ਕਰਨਾ ਹੈ ਜਿੱਥੇ ਉਹ ਬੱਚਿਆਂ ਦੇ ਸ਼ੋਰ-ਸ਼ਰਾਬੇ ਵਿੱਚ ਰਹਿੰਦਾ ਹੈ। ਤੁਹਾਡਾ

ਕੰਮ ਸਿਰਫ਼ ਲਾਲ ਅਤੇ ਹਰੀ ਝੰਡੀ ਵਿਖਾਉਣਾ ਹੀ ਹੁੰਦਾ ਹੈ, ਤੇ ਉਹ ਵੀ ਉਦੋਂ ਜਦੋਂ ਰੇਲ ਗੱਡੀ ਦੇ ਆਉਣ ਦੀ ਘੰਟੀ ਵੱਜਦੀ ਹੈ। ਉਦੋਂ ਤੁਸੀਂ ਇੰਜ ਖੜ ਜਾਂਦੇ ਹੋ ਜਿਵੇਂ ਕਿਸੇ ਕੋਰਟ-ਮਾਰਸ਼ਲ ਦੇ ਸਾਹਮਣੇ ਕੋਈ ਭਗੌੜਾ ਸੈਨਿਕ ਖੜਦਾ ਹੈ, ਜਦੋਂ ਕਿ ਬੱਚੇ ਫਾਟਕ ਤੋਂ ਬਾਹਰ ਖੜੇ, ਚੀਕ-ਚਿਹਾੜਾ ਪਾਉਂਦੇ ਹਨ, ਮੁੱਕੀਆਂ ਵਿਖਾਉਂਦੇ ਹਨ, ਤੇ ਕਈ ਵਾਰ ਇਸ ਤੋਂ ਵੱਧ ਗੰਦੀਆਂ ਹਰਕਤਾਂ ਕਰਦੇ ਹਨ। ਇਹ ਸਭ ਕੁਝ ਬਹੁਤ ਮਜ਼ੇਦਾਰ ਹੁੰਦਾ ਹੈ। ਸ਼ਾਮ ਨੂੰ ਤੁਸੀਂ ਕਿਸੇ ਨੇੜੇ ਦੇ ਖੇਤਾਂ ਵਿੱਚ ਦੁੱਧ ਅਤੇ ਸੋਸਾ ਲਿਆਉਣ ਲਈ ਜਾਂਦੇ ਹੋ ਤੇ ਉਥੇ ਕੁਝ ਦੇਰ ਪੋਲਿਸ਼ ਕੁੜੀਆਂ ਨਾਲ ਗੱਪਸ਼ੱਪ ਮਾਰਦੇ ਹੋ— ਫ੍ਰਾਂਸ ਦੇ ਪਿੰਡਾਂ ਵਿੱਚ ਇਹ ਤੁਹਾਨੂੰ ਬਹੁਤ ਮਿਲ ਜਾਣਗੀਆਂ — ਤੇ ਫਿਰ ਕਵਿਤਾ ਲਿਖਣ ਲਈ ਘਰ ਵਾਪਸ ਚਲੇ ਜਾਂਦੇ ਹੋ। ਇੱਕ ਆਧੁਨਿਕ ਕਵੀ ਲਈ ਇਸ ਪ੍ਰਕਾਰ ਦੀ ਜ਼ਿੰਦਗੀ ਬੜੀ ਢੁੱਕਵੀਂ ਹੈ। ਕੁਦਰਤੀ ਤੁਹਾਡੀ ਇੱਕ ਮੋਟੀ-ਭਾਰੀ ਤੀਵੀਂ ਹੋਵੇਗੀ, ਲੜਨ-ਝਗੜਨ ਵਾਲੀ ਪਰ ਬਹੁਤੀ ਲੜਾਕੀ ਜਾਂ ਝਗੜਾਲੂ ਨਹੀਂ। ਤੁਸੀਂ ਜੋ ਕੁਝ ਵੀ ਲਿਖਦੇ ਹੋ ਉਹ ਤੁਹਾਡੇ ਇੱਕ ਵੀ ਸ਼ਬਦ ਨੂੰ ਨਹੀਂ ਸਮਝਦੀ ਹੁੰਦੀ। ਪਰ ਬਿਸਤਰੇ ਵਿੱਚ ਉਹ ਤੁਹਾਨੂੰ ਨਿੱਘ ਵਰਤਾਉਂਦੀ ਹੈ ਤੇ ਜ਼ਰੂਰੀ ਗਿਣਤੀ ਦੇ ਬੱਚਿਆਂ ਨੂੰ ਜਨਮ ਦਿੰਦੀ ਹੈ। ਇੰਜ ਤੁਹਾਡੇ ਜ਼ੁੰਮੇ ਸਿਰਫ਼ ਤਿੰਨ ਕੰਮ ਹੁੰਦੇ ਹਨ : ਵਿਹਲੇ ਵੇਲੇ ਕਵਿਤਾ ਲਿਖਣੀ, ਗੱਡੀ ਦੇ ਆਉਣ ਦੀ ਘੰਟੀ ਵੱਜਦੇ ਹੀ ਫਾਟਕ ਨੂੰ ਬੰਦ ਕਰਨਾ ਅਤੇ ਉਨੇ ਕੁ ਬੱਚੇ ਪੈਦਾ ਕਰਨੇ ਜਿਨ੍ਹਾਂ ਨੂੰ ਸਰਕਾਰ ਭਲੀਭਾਂਤ ਖਵਾ ਸਕੇ। ਤਦ ਤੁਸੀਂ ਬੋਦਲਿਆਰ ਵਾਂਗ ਲਿਖ ਸਕਦੇ ਹੋ।"

ਇਸ ਅੱਧ-ਖੜ ਉਮਰ ਦੀ ਕਵੀ ਦੀ ਮੈਨੂੰ ਅਚਾਨਕ ਯਾਦ ਆ ਗਈ ਜਿਸ ਦੀਆਂ ਅੱਖਾਂ ਵਿੱਚ ਕਵਿਤਾ ਮਘਦੀ ਸੀ ਪਰ ਸ਼ਕਰ-ਰੋਗ ਨਾਲ ਬੁਰੀ ਤਰ੍ਹਾਂ ਪੀੜਤ ਹੋਣ ਕਰਕੇ ਬਹੁਤ ਕਮਜ਼ੋਰ ਸੀ। ਉਸਨੇ ਛੇਤੀ ਹੀ ਮਰ ਜਾਣਾ ਸੀ, ਆਪਣਾ ਕੰਮ ਪੂਰਾ ਕੀਤੇ ਬਿਨਾਂ ਹੀ।

ਕੈਥਰੀਨ ਅਤੇ ਜਾਰਜੇਜ਼ ਸਟੇਸ਼ਨ 'ਤੇ ਪਹੁੰਚੇ ਹੋਏ ਸਨ ਹਾਲਾਂ ਕਿ ਮੈਂ ਉਹਨਾਂ ਨੂੰ ਨਾ-ਆਉਣ ਲਈ ਅਗਾਊਂ ਕਹਿ ਰੱਖਿਆ ਸੀ। "ਰਾਮ ਮੇਰੇ ਪਿਤਾ ਦੇ ਗਾਹਕ ਤਾਂ ਨਹੀਂ ਹਨ, ਕੀ ਹੈਨ ? ਤੇ ਫਿਰ ਵੀ ਮੈਂ ਆਪਣੇ ਪਿਤਾ ਦੇ ਗਾਹਕਾਂ ਨੂੰ ਕਿਸੇ ਨਾ ਕਿਸੇ ਬਹਾਨੇ ਲੈਣ ਲਈ ਜਾਂਦੀ ਰਹਿੰਦੀ ਹਾਂ। ਇਸ ਤੋਂ ਇਲਾਵਾ ਸਾਡੇ ਕੋਲ ਕਾਰ ਵੀ ਏ।" ਉਹ ਮੈਨੂੰ ਰਿਊ ਮਿਲੇਸ਼ ਆਂਜ ਵਿਖੇ ਸਿੱਧੇ ਆਪਣੇ ਫ਼ਲੈਟ ਵੱਲ ਲੈ ਗਏ, ਭਾਵੇਂ ਮੈਂ ਉਹਨਾਂ ਨੂੰ ਕਹਿ ਰੱਖਿਆ ਸੀ ਕਿ ਉਹ ਮੇਰੇ ਲਈ ਕਵਾਰਟਿਅਰ ਲੈਟਿਨ ਵਿੱਚ ਇੱਕ ਕਮਰਾ ਰਾਖਵਾਂ ਕਰਵਾ ਰੱਖਣ।

"ਇਥੋਂ ਤੁਹਾਨੂੰ ਸੋਰਬੋਨ ਬਹੁਤ ਦੂਰ ਪਵੇਗਾ," ਕੈਥਰੀਨ ਨੇ ਖ਼ਿਮਾ ਜਾਚਨਾ ਨਾਲ ਕਿਹਾ, "ਪਰ ਮੈਂ ਘਰੇਲੂ-ਡ੍ਰਾਈਵਰ ਹਾਂ। ਪੈਰਿਸ ਵਿੱਚ ਇਧਰ-ਓਧਰ ਘੁੰਮਣਾ ਮੈਨੂੰ ਚੰਗਾ ਲੱਗਦਾ ਏ। ਪੈਰਿਸਵਾਸੀ ਬੜਾ ਸਮਝਦਾਰ ਜੀਵ ਏ— ਉਸਨੂੰ ਵੇਖਦੇ ਰਹਿਣ 'ਚ ਬੜਾ ਆਨੰਦ ਆਉਂਦਾ ਏ।"

ਰਿਊ ਮਿਲੇਸ਼ ਆਂਜ ਵਿਖੇ ਉਹਨਾਂ ਦਾ ਘਰ ਕਾਫ਼ੀ ਵੱਡਾ ਸੀ ਪਰ ਪੁਰਾਣੇ ਢੰਗ

ਦਾ ਬਣਿਆ ਹੋਇਆ, ਬੇਤਰਤੀਬਾ ਤੇ ਅਜੀਬ ਜਿਹਾ। ਉਸ ਵਿੱਚ ਜਗ੍ਹਾ-ਜਗ੍ਹਾ ਅਲਮਾਰੀਆਂ, ਵੱਡੇ ਵੱਡੇ ਬਰਾਂਡੇ ਤੇ ਥੋ ਮਾਰਦੇ ਕੋਨੇ ਸਨ। ਮੇਰਾ ਆਪਣਾ ਕਮਰਾ ਨਿੱਕਾ ਜਿਹਾ ਸੀ - ਰਸੋਈ ਦੇ ਨਾਲ।

"ਇਸ ਕਮਰੇ 'ਚ ਤੁਸੀਂ ਹਮੇਸ਼ਾ ਨਿੱਘੇ ਰਹੋਗੇ ਤੇ ਜਿੰਨਾ ਚਿਰ ਤੁਸੀਂ ਇਥੇ ਰਹੋਗੇ ਅਸੀਂ ਮਾਸਾਹਾਰੀ ਖਾਣਾ ਬਿਲਕੁਲ ਨਹੀਂ ਬਣਾਵਾਂਗੇ। ਅਸੀਂ ਕਿਸੇ ਰੇਸਤਰਾਂ 'ਚ ਚਲੇ ਜਾਇਆ ਕਰਾਂਗੇ। ਤੇ ਸਵੇਰੇ ਸਵਖਤੇ, ਸਾਨੂੰ ਪਤਾ ਏ ਤੁਸੀਂ ਬਹੁਤ ਜਲਦੀ ਉਠ ਪੈਂਦੇ ਹੋ ਤੇ ਆਪਣਾ ਬ੍ਰਾਹਮਣੀ ਇਸ਼ਨਾਨ ਕਰਦੇ ਹੋ, ਤੁਸੀਂ ਆਪਣੇ ਲਈ ਕਾੱਫ਼ੀ ਆਪ ਬਣਾ ਸਕਦੇ ਹੋ - ਇਹ ਰਹਿਆ ਦੁੱਧ ਅਤੇ ਇਹ ਰਹੀ ਕਾੱਫ਼ੀ।"

ਜਾਰਜੇਜ਼ ਹੁਣ ਇੱਕ ਗੰਭੀਰ ਅਤੇ ਅਲਹਿਦਗੀ-ਪਸੰਦ ਵਿਅਕਤੀ ਬਣ ਗਿਆ ਸੀ। ਉਸਦੀਆਂ ਅੱਖਾਂ ਵਿੱਚ ਪਹਿਲਾਂ ਵਾਲੀ ਲਿਸ਼ਕ ਅਤੇ ਸਜੀਵਤਾ ਨਹੀਂ ਸੀ ਰਹੀ ਸਗੋਂ ਉਹ ਪਰੌਢਤਾ, ਸਾਦਗੀ ਅਤੇ ਨਿਰਲੇਪਤਾ ਦਾ ਪ੍ਰਗਟਾ ਕਰ ਰਹੀਆਂ ਸਨ।

"ਤੇ ਬਜ਼ੁਰਗੋ," ਉਸ ਕਿਹਾ, "ਪੈਰਿਸ ਏਕਸ ਨਹੀਂ ਏ। ਇਥੇ ਬਹੁਤ ਕੁਝ ਕਰਨ ਵਾਲਾ ਹੁੰਦਾ ਏ। ਪੈਰਿਸ ਦਾ ਵਿਦਿਆਰਥੀ ਘੱਟ ਕੰਮ ਕਰਦਾ ਏ - ਉਹ ਹੋਰ ਕਈ ਉਲਝਣਾਂ ਵਿੱਚ ਫਸਿਆ ਹੁੰਦਾ ਏ, ਪਰ ਉਹ ਚੀਜ਼ਾਂ ਨੂੰ ਵਧੇਰੇ ਚੁਸਤੀ ਨਾਲ ਸਮਝਦਾ ਏ। ਸਤਾਰ੍ਹਾਂ ਸਾਲ ਦੀ ਉਮਰ ਵਿੱਚ ਹੀ ਉਹ ਕਿੰਨੇ ਚਲਾਕ ਨੇ, ਇਹ ਸੋਚ ਬੰਦੇ ਨੂੰ ਪਾਗਲ ਕਰ ਦਿੰਦੀ ਏ। ਇਹ ਪੀੜ੍ਹੀ, ਜਿਸਨੇ ਜੰਗ ਦੇ ਸਾਲਾਂ ਦੌਰਾਨ ਆਪਣੇ ਬਚਪਨ ਤੋਂ ਜਵਾਨੀ ਵਿੱਚ ਪੈਰ ਰੱਖਿਆ ਏ, ਹੱਦੋਂ ਵੱਧ ਸੂਝਵਾਨ ਏ। ਸ਼ਾਇਦ ਜੰਗਾਂ ਏਨੀਆਂ ਮਾੜੀਆਂ ਨਹੀਂ ਹੁੰਦੀਆਂ, ਆਖ਼ਰ।"

ਖਾਣਾ ਮੇਜ਼ ਉਪਰ ਲਗਾ ਦਿੱਤਾ ਗਿਆ ਸੀ। ਕੈਥਰੀਨ ਮੈਨੂੰ ਅੱਗੇ ਨਾਲੋਂ ਕਿਤੇ ਵੱਧ ਸੋਹਣੀ ਲੱਗਣ ਲੱਗ ਪਈ ਸੀ - ਮੈਂ ਈਰਖਾਪੂਰਵਕ ਮਹਿਸੂਸ ਕੀਤਾ ਕਿ ਵਿਆਹ ਨਾਲ ਕਿਵੇਂ ਕਿਸੇ ਦੇ ਜੀਵਨ ਵਿੱਚ ਏਨਾ ਨਿਖਾਰ ਆ ਜਾਂਦਾ ਹੈ। ਉਹ ਖ਼ੁਸ਼ ਸੀ ਅਤੇ ਹਰ ਗੱਲ ਬੜੇ ਭਰੋਸੇ ਨਾਲ ਕਰਦੀ ਸੀ। ਚਾਚਾ ਚਾਰਲਸ ਆਖ਼ਰ, ਬੁੱਢਾ ਹੋ ਰਿਹਾ ਸੀ : ਹੁਣ ਉਸ ਵਿੱਚ ਪਹਿਲਾਂ ਵਾਲੀ ਹਿੰਮਤ ਨਹੀਂ ਸੀ ਰਹੀ ਅਤੇ ਉਸਦੇ ਸ਼ਿਰਾ-ਪ੍ਰਦਾਹ ਨੇ ਉਸਨੂੰ ਚਿੰਤਾ ਵਿੱਚ ਪਾ ਦਿੱਤਾ ਹੋਇਆ ਸੀ। ਉਸਨੂੰ ਸ਼ਾਇਦ ਛੇਤੀ ਹੀ ਲਿਉਕ-ਸਇਲ ਜਾਣਾ ਪਵੇ। ਤਾਂਤ ਜ਼ੁਬਿ ਦੀ ਬੀਮਾਰੀ ਚਿੰਤਾਜਨਕ ਨਹੀਂ ਸੀ ਪਰ ਉਹ ਹੁਣ ਪਹਿਲਾਂ ਵਰਗੀ ਕਦੇ ਨਹੀਂ ਹੋ ਸਕੇਗੀ। ਉਹ ਕੁਝ ਦਿਨ ਹੋਏ ਆਪਣੇ ਪਹਿਲੇ ਪਤੀ ਦੀ ਭੈਣ ਡਾਇਨੇ ਦੇ ਘਰ ਗਈ ਸੀ ਜੋ ਬਰੂਸੇਲਸ ਦੇ ਇੱਕ ਅਮੀਰ ਵਿਉਪਾਰੀ ਨਾਲ ਵਿਆਹੀ ਗਈ ਸੀ ਅਤੇ ਉਹਨਾਂ ਦੀ ਨਾਰਮੰਡੀ ਵਿੱਚ ਇੱਕ ਬਹੁਤ ਵੱਡੀ ਹਵੇਲੀ ਸੀ। ਸਮੁੰਦਰੀ ਹਵਾ, ਮੁਲਾਕਾਤਾਂ ਦਾ ਮਾਹੌਲ, ਕਿਸ਼ਤੀ ਦੌੜਾਂ ਤੇ ਹੋਰ ਕਈ ਕੁਝ ਨੇ ਉਸਦੀ ਸਿਹਤ ਵਿੱਚ ਕਾਫ਼ੀ ਸੁਧਾਰ ਲੈ ਆਂਦਾ ਸੀ। ਪਰ ਉਹ ਜਦੋਂ ਵਾਪਸ ਆਈ ਤਾਂ ਉਹ ਇੱਕਦਮ ਥੱਕੀ ਵਿਖਾਈ ਦੇ ਰਹੀ ਸੀ। ਜਿਵੇਂ-ਜਿਵੇਂ ਮਨੁੱਖ ਬੁੱਢਾ ਹੁੰਦਾ ਜਾਂਦਾ ਹੈ, ਉਸਦੀ ਖ਼ੁਸ਼ੀ ਦਾ ਇਹਸਾਸ ਵੀ ਘਟਦਾ ਜਾਂਦਾ ਹੈ।

"ਇੱਕ ਦਿਨ, ਐ ਮੁਟਿਆਰੇ, ਮੈਂ ਆਪਣੇ ਆਪ ਨੂੰ ਕਹਿੰਦੀ ਹਾਂ," ਕੈਥਰੀਨ ਨੇ

ਕਿਹਾ, "ਤੂੰ ਵੀ ਬੁੱਢੀ ਹੋ ਜਾਵੇਂਗੀ। ਫਿਲਹਾਲ ਸਾਨੂੰ ਜਵਾਨ ਬਣ ਕੇ ਹੀ ਰਹਿਣਾ ਚਾਹੀਦਾ ਏ, ਕੀ ਤੁਸੀਂ ਇੰਜ ਨਹੀਂ ਸੋਚਦੇ, ਜਾਰਜੇਜ਼ ?"

"ਮੇਰੇ ਪਾਸ ਤੁਹਾਨੂੰ ਦੱਸਣ ਲਈ ਇੱਕ ਖ਼ੁਸ਼ਖ਼ਬਰੀ ਏ," ਆਪਣੇ ਹੀ ਵਿਚਾਰਾਂ ਵਿੱਚ ਡੁੱਬੇ ਅਤੇ ਮੇਜ਼ ਉਪਰ ਚਾਕੂ ਨਾਲ ਖੇਡਦੇ ਹੋਏ ਜਾਰਜੇਜ਼ ਨੇ ਕਿਹਾ। ਉਹ ਇੱਕ ਪਲ ਲਈ ਚੁੱਪ ਹੋ ਗਿਆ, ਫਿਰ ਸ਼ਰਧਾ ਨਾਲ ਕੈਥਰੀਨ ਵੱਲ ਵੇਖਦੇ ਹੋਏ ਉਸਨੇ ਐਲਾਨ ਕੀਤਾ : "ਕੈਥਰੀਨ ਪੰਜ ਜਾਂ ਛੇ ਮਹੀਨਿਆਂ ਤਕ ਮਾਂ ਬਣਨ ਵਾਲੀ ਏ। ਰਾਮ, ਤੁਸੀਂ ਇਹ ਖ਼ਬਰ ਸੁਣਨ ਵਾਲੇ ਸਭ ਤੋਂ ਪਹਿਲੇ ਵਿਅਕਤੀ ਹੋ।"

ਅੱਜ ਤਕ ਮੈਂ ਕਿਸੇ ਨੂੰ ਇਹ ਦੱਸ ਨਹੀਂ ਸਕਦਾ ਕਿ ਕਿਉਂ, ਪਰੰਤੂ ਮੈਂ ਇੰਜ ਮਹਿਸੂਸ ਕੀਤਾ ਜਿਵੇਂ ਮੈਂ ਗੰਗਾ ਵਿੱਚ ਡੁਬਕੀ ਲਗਾਕੇ ਸ਼ੁੱਧ ਅਤੇ ਪੂਰਨ ਹੋ ਗਿਆ ਹਾਂ ਅਤੇ ਸਾਉਣ ਦੇ ਮਹੀਨੇ ਦੀ ਸ਼ਨਿੱਚਰਵਾਰੀ ਧੁੱਪ ਵਿੱਚ ਆਪਣੇ ਆਪ ਨੂੰ ਲਿਸ਼ਕਾ ਲਿਆ ਹੋਵੇ। ਮੈਂ ਜ਼ਰੂਰ ਹੀ ਬਹੁਤ ਜ਼ਿਆਦਾ ਭਾਵਕ ਦਿਖਾਈ ਦੇ ਰਿਹਾ ਹੋਵਾਂਗਾ ਕਿਉਂਕਿ ਕੈਥਰੀਨ ਨੇ ਮੇਰੇ ਸਾਹਮਣੇ ਸੂਪ ਰੱਖਦੇ ਹੋਏ ਮੇਰੇ ਸਿਰ ਨੂੰ ਇੰਜ ਛੂਹਿਆ ਸੀ ਜਿਵੇਂ ਸਰੋਜਾ ਛੂਹ ਰਹੀ ਹੋਵੇ ਅਤੇ ਉਸ ਕਿਹਾ ਸੀ :

"ਤੁਸੀਂ ਉਸਦੀ ਦੇਖਭਾਲ ਕਰੋਗੇ ਨਾ, ਜਦੋਂ ਉਹ ਵੱਡਾ ਹੋ ਜਾਏਗਾ ਤੇ ਆਪਣੀ ਸਾਰੀ ਸਿਆਣਪ ਉਸਨੂੰ ਵਰਤਾਓਗੇ, ਹੈ ਨਾ ?"

ਅਸੀਂ ਕਾਫ਼ੀ ਦੇਰ ਤਕ ਚੁਪਚੁਪੀਤੇ ਸੂਪ ਪੀਂਦੇ ਰਹੇ ਹੋਵਾਂਗੇ ਕਿਉਂਕਿ ਉਸ ਤੋਂ ਬਾਅਦ ਜੋ ਪਹਿਲਾ ਪ੍ਰਸ਼ਨ ਹੋਇਆ ਉਹ ਕੈਥਰੀਨ ਵੱਲੋਂ ਨਹੀਂ ਸੀ ਸਗੋਂ ਜਾਰਜੇਜ਼ ਵੱਲੋਂ ਸੀ।

"ਮਾਦੋ ਕੈਸੀ ਏ ?"

"ਉਹ ਮੇਰੇ ਤੋਂ ਵੀ ਵੱਧ ਭਾਰਤੀ ਹੋ ਗਈ ਏ। ਬੁੱਧ ਧਰਮ ਬਾਰੇ ਉਹ ਮੇਰੇ ਤੋਂ ਬਹੁਤ ਕੁਝ ਜ਼ਿਆਦਾ ਜਾਣਦੀ ਏ।"

"ਕੈਥਰੀਨ, ਮੇਰੀ ਗੱਲ ਮੰਨੇਂ ਤਾਂ ਤੂੰ ਰੂਸੀ ਸਿਖਣੀ ਸ਼ੁਰੂ ਕਰ ਦੇ। ਤੂੰ ਮੇਰੇ ਪੁਰਖਿਆਂ ਦੀ ਭਾਸ਼ਾ ਜਾਣੇ ਬਗ਼ੈਰ ਮੈਨੂੰ ਕਦੇ ਨਹੀਂ ਸਮਝ ਸਕੇਂਗੀ। ਮੈਨੂੰ ਪੂਰਾ ਯਕੀਨ ਏ, ਮੇਰੇ ਸਭ ਤੋਂ ਵੱਧ ਗੰਭੀਰ ਵਿਚਾਰ ਰੂਸੀ ਭਾਸ਼ਾ ਵਿੱਚ ਹੀ ਉਭਰਦੇ ਨੇ।"

"ਤੁਸੀਂ ਤਿੰਨ ਬੱਚੇ ਚਾਹੁੰਦੇ ਹੋ ਤੇ ਇੱਕ ਚੰਗਾ ਜਿਹਾ ਘਰ। ਤੇ ਤੁਸੀਂ ਇਹ ਵੀ ਚਾਹੁੰਦੇ ਹੋ ਕਿ ਮੈਂ ਤੁਹਾਡੇ ਕੰਮ 'ਚ ਤੁਹਾਡੀ ਮਦਦ ਕਰਾਂ। ਹੈ ਨਾ ?" ਕੈਥਰੀਨ ਨੇ ਕਿਹਾ। "ਆਦਮੀ ਕਦੇ ਔਰਤਾਂ ਤੋਂ ਸੰਤੁਸ਼ਟ ਨਹੀਂ ਹੋ ਸਕਦੇ।"

"ਰਾਮ ਦੇ ਸਾਹਮਣੇ ਤਾਂ ਇਹ ਨਾ ਕਹਿ।"

"ਪਰ ਰਾਮ ਤਾਂ ਇੰਜ ਦੇ, ਇੰਜ ਦੇ......" ਕੈਥਰੀਨ ਕਹਿਣ ਲਈ ਢੁੱਕਵੇਂ ਸ਼ਬਦ ਵਰਤਣ ਦੀ ਕੋਸ਼ਿਸ਼ ਕਰ ਰਹੀ ਸੀ।

"ਆਦਮੀ ਨਹੀਂ ਹਨ," ਜਾਰਜੇਜ਼ ਫੁਸਫਸਾਇਆ ਤੇ ਅਸੀਂ ਸਾਰੇ ਹੱਸ ਪਏ।

"ਨਹੀਂ ਮੇਰੇ ਕਹਿਣ ਦਾ ਮਤਲਬ ਏ ਕਿ ਉਹ ਹੋਰ ਆਦਮੀਆਂ ਜਿਹੇ ਨਹੀਂ ਹਨ। ਉਹ ਭਾਰਤੀ ਹਨ," ਉਸਨੇ ਆਪਣੀ ਗੱਲ ਮੁਕਾਈ। ਉਹ ਸੰਤੁਸ਼ਟ ਸੀ ਕਿ

ਉਸਨੇ ਮੇਰੇ ਲਈ ਢੁੱਕਵੇਂ ਸ਼ਬਦ ਲੱਭ ਲਏ ਸਨ ।

ਉਸ ਵਕਤ ਸਵੇਰ ਦਾ ਇੱਕ ਵੱਜ ਚੁੱਕਾ ਸੀ ਜਦੋਂ ਅਸੀਂ ਸਾਰੇ ਆਪਣੇ-ਆਪਣੇ ਬਿਸਤਰਿਆਂ 'ਚ ਸੌਣ ਲਈ ਚਲੇ ਗਏ । ਕੈਥਰੀਨ ਦਰਵਾਜ਼ੇ ਤਕ ਮੈਨੂੰ ਛੱਡਣ ਆਈ ਤੇ ਉਸਨੇ ਮੇਰੀਆਂ ਗੱਲ੍ਹਾਂ ਨੂੰ ਚੁੰਮ ਲਿਆ ।

"ਤੁਸੀਂ ਤਾਂ ਇੱਕ ਪ੍ਰਾਰਥਨਾ ਵਾਂਗ ਹੋ— ਮੈਂ ਇਹੀ ਕਹਿਣਾ ਚਾਹੁੰਦੀ ਸੀ । ਇੱਕ ਪ੍ਰਾਰਥਨਾ ਵਾਂਗ, ਮੈਂ ਮੁੜ ਆਖਦੀ ਹਾਂ । ਤੁਸੀਂ ਕਿੰਨੇ ਪੁਰਾਣੇ ਹੋ ਗਏ ਹੋ—ਮੇਰਾ ਮਤਲਬ ਕਿੰਨੇ ਪ੍ਰਾਚੀਨ, ਪ੍ਰਾਚੀਨ, ਰਾਮ," ਉਸ ਕਿਹਾ ਅਤੇ ਇੱਕ ਡੂੰਘਾ, ਸਨੇਹਪੂਰਵਕ ਸਾਹ ਭਰਿਆ । ਮੈਂ ਸੌਂ ਗਿਆ ਤੇ ਪਹਿਲੀ ਵਾਰ ਮੈਂ ਇੱਕ ਗੂੜ੍ਹੀ ਨੀਂਦ ਸੁੱਤਾ । ਮੈਨੂੰ ਕੋਈ ਸੁਪਨਾ ਨਾ ਆਇਆ । ਜਦੋਂ ਮੈਂ ਜਾਗਿਆ ਤਾਂ ਮਾਦਲੇਨ ਬਾਰੇ ਸੋਚਿਆ । ਮੈਂ ਮਹਿਸੂਸ ਕੀਤਾ ਕਿ ਉਹ ਵੀ ਚੰਗੀ ਨੀਂਦੇ ਸੁੱਤੀ ਹੋਵੇਗੀ । ਉਸ ਵਿਚਾਰੀ ਨੂੰ ਸਵੇਰੇ ਆਪਣੇ ਲਈ ਖ਼ੁਦ ਕਾੱਫ਼ੀ ਬਣਾਉਣੀ ਪਈ ਹੋਵੇਗੀ, ਮੈਂ ਸੋਚਿਆ; ਪਰ ਫਿਰ ਮੈਨੂੰ ਯਾਦ ਆਇਆ ਕਿ ਅੱਜ ਤਾਂ ਵੀਰਵਾਰ ਹੈ ਤੇ ਅੱਜ ਉਸਦੀਆਂ ਕਲਾਸਾਂ ਨਹੀਂ ਲੱਗਣੀਆਂ । ਇਸ ਲਈ ਮੈਂ ਇੱਕ ਘੰਟਾ ਹੋਰ ਸੌਂ ਗਿਆ । ਫਿਰ ਕੈਥਰੀਨ ਵੱਲੋਂ ਰਸੋਈ ਵਿੱਚ ਕਾੱਫ਼ੀ ਬਣਾਉਣ ਦੀ ਆਵਾਜ਼ ਨਾਲ ਜਾਗ ਪਿਆ ।

"ਇਸ ਵਾਰ....ਮੈਂ.....," ਉਸਨੇ ਦਰਵਾਜ਼ਾ ਖਟਖਟਾਉਂਦੇ ਹੋਏ ਕਿਹਾ । "ਮੈਂ ਸੋਚਿਆ ਬ੍ਰਾਹਮਣ ਨੂੰ ਬਿਸਤਰੇ 'ਚ ਹੀ ਕਾੱਫ਼ੀ ਦਿੱਤੀ ਜਾਵੇ । ਇਹੋ ਜਿਹੇ ਨਿੱਕੇ-ਮੋਟੇ ਅਸੂਲ ਤੋੜਨ ਨਾਲ ਤਾਂ ਉਹ ਅਗਲੇ ਜਨਮ ਵਿੱਚ ਪਸ਼ੂ ਨਹੀਂ ਬਣੇਗਾ । ਤੇ ਤੁਸੀਂ ਆਪ ਹੀ ਕਹਿੰਦੇ ਹੋ ਕਿ ਮੇਰੀ ਹਾਲਤ ਵਿੱਚ ਔਰਤ ਸ਼ੁਭ ਹੁੰਦੀ ਏ," ਉਹ ਕਹਿੰਦੀ ਗਈ, "ਤੇ ਇੰਜ ਇਹ ਲਓ ਸ਼ੁਭ ਕਾੱਫ਼ੀ, ਮੇਰੇ ਜੀਜਾ ਜੀਓ," ਤੇ ਉਸਨੇ ਦਰਵਾਜ਼ਾ ਬੰਦ ਕਰ ਦਿੱਤਾ ।

ਪਹਿਲਾਂ ਵਾਂਗ ਹੀ ਮੈਂ ਆਪਣਾ ਸਮਾਂ ਰਉ-ਦਯ-ਰਿਸ਼ਲਿਏ ਅਤੇ ਸੋਰਬੋਨ ਦਰਮਿਆਨ ਵੰਡ ਲਿਆ । ਕੈਥਰੀਨ ਹਰ ਸਵੇਰੇ ਮੈਨੂੰ ਬਿਬਲਿਓਥੇਕਿਆ ਨੇਸ਼ਨੇਲ ਛੱਡ ਆਉਂਦੀ । ਪਹਿਲੇ ਕੁਝ ਦਿਨ ਉਹ ਜ਼ੋਰ ਪਾਉਂਦੀ ਰਹੀ ਕਿ ਮੈਂ ਦੁਪਹਿਰ ਦਾ ਖਾਣਾ ਘਰ ਆ ਕੇ ਖਾਇਆ ਕਰਾਂ ਤੇ ਉਹ ਮੈਨੂੰ ਹਰ ਰੋਜ਼ ਲੈਣ ਆ ਜਾਇਆ ਕਰਦੀ । ਪਰ ਛੇਤੀ ਹੀ ਉਸਨੇ ਇਹ ਮਹਿਸੂਸ ਕੀਤਾ ਕਿ ਇਹ ਪ੍ਰਬੰਧ ਬਹੁਤੀ ਦੇਰ ਨਹੀਂ ਚੱਲ ਸਕਦਾ, ਇੰਜ ਉਹ ਮੈਨੂੰ ਸੈਂਡਵਿਚ ਦੇ ਦਿੰਦੀ ਤੇ ਮੈਂ ਉਥੇ ਨੇੜੇ ਦੇ ਇੱਕ ਕੈਫ਼ੇ ਵਿੱਚ ਚਾੱਕਲੇਟ ਪੀ ਆਉਂਦਾ । ਉਥੇ ਹਮੇਸ਼ਾ ਹੀ ਬੜੇ ਦਿਲਚਸਪ ਲੋਕ ਆਏ ਹੁੰਦੇ ਤੇ ਉਹਨਾਂ ਨੂੰ ਰੋਜ਼-ਰੋਜ਼ ਵੇਖ ਕੇ ਮੈਂ ਉਹਨਾਂ ਨੂੰ ਚੰਗੀ ਤਰ੍ਹਾਂ ਪਹਿਚਾਣ ਗਿਆ ਤੇ ਉਹਨਾਂ ਦੇ ਕੰਮਾਂ ਤੋਂ ਵੀ ਜਾਣ ਗਿਆ । ਇੱਕ ਜਣਾ ਰਾਜਤੰਤਰ ਅਤੇ ਵਿਆਕਰਨ ਸੰਬੰਧੀ ਦੋ-ਭਾਸ਼ੀ ਸੁਮੇਰੀ ਗ੍ਰੰਥਾਂ ਵਿੱਚ ਅਸੀਰੀਆ-ਸ਼ਾਸਤਰ ਸੰਬੰਧੀ ਖੋਜ ਕਰ ਰਿਹਾ ਸੀ - ਅਸੁਰਬਾਨੀਪਾਲ ਦੀ ਲਾਇਬ੍ਰੇਰੀ ਤੋਂ । ਇੱਕ ਹੋਰ ਕੇਂਦਰੀ-ਏਸ਼ੀਆਈ ਪਹਿਰਾਵਿਆਂ ਦੀਆਂ ਬੁਣਤੀਆਂ ਦੀ ਨਕਲ ਕਰ ਰਿਹਾ ਸੀ, ਖ਼ਾਸ ਕਰਕੇ ਔਰਤਾਂ ਦੇ ਪਹਿਰਾਵੇ, ਕਿਉਂਕਿ ਉਹ ਇਹ ਸਾਬਤ ਕਰਨਾ ਚਾਹੁੰਦਾ ਸੀ ਕਿ ਨੈਸਤੂਰੀ ਈਸਾਈਮਤ ਦੀ ਉਤਪਤੀ ਮੂਲ ਰੂਪ ਵਿੱਚ ਬੁੱਧ ਧਰਮ ਵਿਚੋਂ

ਹੋਈ ਸੀ, ਕਿਉਂਕਿ ਔਰਤਾਂ ਦੇ ਪਹਿਰਾਵਿਆਂ ਉਪਰ ਕਿਧਰੇ ਵੀ ਸਲੀਬ ਦੇ ਚਿੰਨ੍ਹ ਨਹੀਂ ਹੁੰਦੇ ਸਨ; ਸਗੋਂ ਅੱਜ ਵੀ ਇਹ ਔਰਤਾਂ ਅਜਿਹੀ ਸਲੀਬ ਪਹਿਨਦੀਆਂ ਹਨ ਜੋ ਬੁੱਧ ਧਰਮ ਦੇ ਸਵਾਸਤਿਕ-ਚਿੰਨ੍ਹ ਨਾਲ ਮਿਲਦੀ-ਜੁਲਦੀ ਹੈ। ਇਹ ਖੋਜ-ਵਿਦਿਆਰਥੀ ਆਪਣੇ-ਆਪਣੇ ਕੰਮਾਂ ਦਾ ਵੇਰਵਾ ਮੈਨੂੰ ਦਿੰਦੇ ਤੇ ਮੈਂ ਆਪਣੇ ਕੰਮ ਦਾ ਵੇਰਵਾ ਉਹਨਾਂ ਨੂੰ ਦਿੰਦਾ, ਪਰ ਹੈਰਾਨੀ ਵਾਲੀ ਗੱਲ ਇਹ ਸੀ ਕਿ ਸਾਡੇ ਵਿੱਚੋਂ ਕੋਈ ਵੀ ਇੱਕ-ਦੂਜੇ ਦੀ ਕੋਈ ਮਦਦ ਨਹੀਂ ਸੀ ਕਰ ਸਕਦਾ। ਖੋਜ ਕਾਰਜ ਹਮੇਸ਼ਾ ਰੇਗਿਸਤਾਨ ਵਿੱਚ ਗੁਆਚੇ ਇੱਕ ਬੰਦੇ ਵਾਂਗ ਹੁੰਦਾ ਹੈ। ਤੁਸੀਂ ਹਮੇਸ਼ਾ ਕਿਤੇ ਨਾ ਕਿਤੇ ਕੋਈ ਤਾਰਾ ਭਾਲ ਲੈਂਦੇ ਹੋ ਤੇ ਮਿੱਟੀ-ਘੱਟੇ ਤੇ ਜੰਗਲਾਂ ਵਿੱਚੀਂ ਉਸਦਾ ਪਿੱਛਾ ਕਰਦੇ ਹੋਏ ਇੱਕ ਦਿਨ ਤੁਸੀਂ ਜ਼ਰੂਰ ਹੀ ਕਿਸੇ ਸਲਤਨਤ ਵਿੱਚ ਪਹੁੰਚ ਜਾਂਦੇ ਹੋ ਤੇ ਜਿੱਥੇ ਤੁਸੀਂ ਇੱਕ ਰਾਜ ਕੁਮਾਰ ਨੂੰ ਮਿਲਦੇ ਹੋ ਜਿਸਦੀਆਂ ਬਹੁਤ ਸਾਰੀਆਂ ਵਿਆਹੁਣਯੋਗ ਧੀਆਂ ਹੋਣਗੀਆਂ। ਜੇ ਤੁਸੀਂ ਠੀਕ ਢੰਗ ਨਾਲ ਚੱਲਦੇ ਹੋਏ ਸਭ ਕੁਝ ਠੀਕ-ਠੀਕ ਕਰੀ ਜਾਂਦੇ ਹੋ - ਭਾਵ, ਜੇ ਤੁਸੀਂ ਆਪਣੇ ਇੱਕ ਵਿਸ਼ੇਸ਼ ਸਿਤਾਰੇ ਤੋਂ ਸ਼ੁਰੂ ਕਰਕੇ, ਜੋ ਹਮੇਸ਼ਾ ਆਪਣੀ ਸਥਿਤੀ ਵਿੱਚ, ਰੰਗ ਵਿੱਚ ਅਤੇ ਸੁਭਾਅ ਵਿੱਚ ਵਿਲੱਖਣ ਹੁੰਦਾ ਹੈ, ਤੁਸੀਂ ਆਪਣੇ ਖਗੋਲ-ਵਿਗਿਆਨ ਦੀ ਗੱਲ ਕਰਦੇ ਹੋਏ ਆਪਣੀ ਮੌਲਿਕਤਾ ਨੂੰ ਦਰਸਾਉਂਦੇ ਹੋ- ਤਾਂ ਤੁਸੀਂ ਸਮੁੱਚੇ ਗੋਲ ਅਕਾਸ਼ ਦੀ ਇੱਕ ਬਿਲਕੁਲ ਵੱਖਰੀ ਬਣਤਰ ਵਿਖਾ ਸਕਦੇ ਹੋ। ਇਹ ਸਭ ਇਸ ਗੱਲ 'ਤੇ ਨਿਰਭਰ ਕਰਦਾ ਹੈ ਕਿ ਤੁਸੀਂ ਕਿੱਥੋਂ ਸ਼ੁਰੂ ਕਰਦੇ ਹੋ। ਤੇ ਆਖ਼ਰ ਹਮੇਸ਼ਾ ਇੱਕ ਰਾਜਕੁਮਾਰੀ ਤੁਹਾਡੇ ਨਾਲ ਵਿਆਹ ਕਰਾਉਣ ਲਈ ਤਿਆਰ ਹੋ ਹੀ ਜਾਂਦੀ ਹੈ।

ਮੇਰਾ ਸਿਤਾਰਾ, ਮੇਰਾ ਵਿਲੱਖਣ ਸਿਤਾਰਾ, ਉਹ ਸਿਧਾਂਤ ਸੀ ਜਿਸ ਅਨੁਸਾਰ ਮੈਨੂੰ ਵਿਸ਼ਵਾਸ ਸੀ ਕਿ ਈਰਾਨ, ਤੁਰਕੀ ਅਤੇ ਬੁਲਗ਼ਾਰੀਆ ਦੇ ਦਰਮਿਆਨ ਕਿਸੇ ਥਾਂ— ਹੋ ਸਕਦੈ ਯੂਫ੍ਰੇਟਸ ਦੀ ਵਾਦੀ ਵਿੱਚ— ਜਾਂ ਏਸ਼ੀਆ ਮਾਈਨਰ ਵਿੱਚ ਥੋੜ੍ਹਾ ਉਪਰ ਕਰਕੇ— ਜਿੱਥੇ ਲਗਪਗ ਹਰ ਮਨੁੱਖੀ ਸਭਿਅਤਾ ਦੇ ਚਿੰਨ੍ਹ ਭਰੇ ਪਏ ਹਨ — ਕੈਥਾਰ ਅਪਧਰਮ ਨਾਲ ਭਾਰਤ ਦੇ ਸੰਬੰਧਾਂ ਦੇ ਪ੍ਰਤੱਖ ਸਬੂਤ ਲੱਭ ਹੀ ਲਵਾਂਗਾ। ਮੈਂ ਬਹੁਤ ਸਾਰੀਆਂ ਕਿਤਾਬਾਂ ਦਾ ਅਧਿਅਨ ਕੀਤਾ ਅਤੇ ਉਸੇ ਤਰ੍ਹਾਂ ਦੀ ਅੰਤਰ ਦ੍ਰਿਸ਼ਟੀ ਦਾ ਅਨੁਭਵ ਮਹਿਸੂਸ ਕਰਦਾ ਰਿਹਾ ਜੋ ਅਕਸਰ ਖੋਜ ਕਰਦਿਆਂ ਵਿਅਕਤੀ ਅੰਦਰ ਵਿਕਸਿਤ ਹੋ ਜਾਂਦੀ ਹੈ ਜਦੋਂ ਕਿਸੇ ਕਿਤਾਬ ਨੂੰ ਵੇਖਦੇ ਸਾਰ ਹੀ (ਜਦੋਂ ਮਨ ਅਤੇ ਸਰੀਰ ਪੂਰੇ ਤੌਰ ਤੇ ਇਕਾਗਰ ਹੋਣ) ਮੂੰਹੋ ਨਿਕਲ ਪੈਂਦਾ ਹੈ, "ਇਸ ਕਿਤਾਬ ਵਿੱਚ, ਇਸ ਮੋਟੀ-ਭਾਰੀ ਕਿਤਾਬ ਵਿੱਚ, ਸ਼ਾਇਦ ਇਸਦੇ ਦੂਸਰੇ ਭਾਗ ਵਿੱਚ— ਨਹੀਂ, ਇਸ ਦੇ ਤੀਸਰੇ ਭਾਗ ਦੇ ਅੱਧ ਵਿੱਚ, ਮੈਨੂੰ ਲੋੜੀਂਦਾ ਹਵਾਲਾ ਮਿਲ ਜਾਵੇਗਾ।" ਤੇ ਅਕਸਰ ਤੁਹਾਡਾ ਤੀਰ ਨਿਸ਼ਾਨੇ 'ਤੇ ਹੀ ਬੈਠਦਾ ਹੈ। ਮੈਂ ਬਹੁਤ ਸਾਰੀ ਸਮੱਗਰੀ ਇਸੇ ਢੰਗ ਨਾਲ ਹੀ ਇਕੱਤਰ ਕੀਤੀ ਸੀ ਤੇ ਜਾਰਜੇਜ਼ ਹਮੇਸ਼ਾ ਮੇਰਾ ਮਜ਼ਾਕ ਉਡਾਉਂਦਾ ਹੋਇਆ ਆਖਦਾ ਕਿ ਮੈਨੂੰ ਅਜਿਹਾ ਅਗੰਮ-ਗਿਆਨ, ਨਿਰਸੰਦੇਹ ਯੋਗ ਅਭਿਆਸਾਂ ਰਾਹੀ ਹਾਸਲ ਹੋਇਆ ਹੈ।

"ਤੁਹਾਨੂੰ ਚਾਹੀਦੈ ਕਿ ਤੁਸੀਂ ਆਪਣੀਆਂ ਅਨੁਬੋਧਕ ਸਮਰਥਤਾਵਾਂ ਬਾਰੇ ਬਿਬਲਿਓਥੇਕਿਆ ਨੇਸ਼ਨੇਲ ਦੇ ਦਰਵਾਜ਼ੇ ਮੂਹਰੇ ਇੱਕ ਬੋਰਡ 'ਤੇ ਲਿਖ ਕੇ ਲਗਾ ਦਿਓ : 'ਦਿਵਦ੍ਰਿਸ਼ਟੀ

ਰਾਹੀਂ ਖੋਜ ਕਰੋ। ਬਾਰਾਂ ਸਬਕ ਤੇ ਸਭ ਰਹੱਸ ਹੱਲ ਹੋ ਜਾਣਗੇ।' ਇਹ ਇੱਕ ਨਵਾਂ ਕੰਮ ਹੋਵੇਗਾ। ਕਿਸੇ ਨੇ ਇਸ ਨੂੰ ਅੱਜ ਤਕ ਹੱਥ ਨਹੀਂ ਪਾਇਆ।"

ਦੂਜਿਆਂ ਕੋਲ ਅਜਿਹੀ ਅੰਤਰ-ਦ੍ਰਿਸ਼ਟੀ ਸੀ ਜਾਂ ਨਹੀਂ—ਤੇ ਬਹੁਤ ਸਾਰੇ ਖੋਜ-ਵਿਦਿਆਰਥੀਆਂ ਨਾਲ ਗੱਲ ਕਰ ਕੇ ਮੈਨੂੰ ਪਤਾ ਲੱਗਾ ਕਿ ਉਹ ਮੇਰੇ ਤੋਂ ਵੱਧ ਅੰਤਰਦ੍ਰਿਸ਼ਟੀ ਵਾਲੇ ਸਨ। ਮੇਰੀਆਂ ਲੱਭਤਾਂ ਬਹੁਤ ਹੀ ਮਹੱਤਵਪੂਰਨ ਸਨ। ਮੈਂ ਡਰੂਜ਼ਾਂ ਦੇ ਇਤਿਹਾਸ ਦਾ ਅਧਿਅਨ ਕੀਤਾ ਜੋ ਅਰਬ ਦਾ ਅਜਿਹਾ ਰਹੱਸਮਈ ਫ਼ਿਰਕਾ ਹੈ ਜਿਸਦਾ ਸੰਬੰਧ ਮੁਸਲਮਾਨਾਂ ਨਾਲ ਵੀ ਹੈ ਅਤੇ ਈਸਾਈਆਂ ਨਾਲ ਵੀ; ਇਸਦੇ ਬਾਵਜੂਦ ਉਹਨਾਂ ਦੇ ਆਪਣੇ ਪੁਜਾਰੀ ਹਨ ਤੇ ਆਪਣੀਆਂ ਹੀ ਰਹੱਸਮਈ - ਪੁਸਤਕਾਂ ਜਿਨ੍ਹਾਂ ਦੀ ਛਾਣਬੀਣ ਕਰਨ ਲਈ ਕੋਈ ਸਾਹਸ ਨਹੀਂ ਕਰ ਸਕਦਾ। ਪਰ ਮੈਂ ਇਹ ਖੋਜ ਹੀ ਲਿਆ ਕਿ ਡਰੂਜ਼ - ਲਿਖਤਾਂ ਵਿੱਚ ਭਾਰਤ ਬਾਰੇ ਅਤੇ ਭਾਰਤੀ ਸਿਆਣਪ ਬਾਰੇ ਨਿਸ਼ਚੇ ਹੀ ਹਵਾਲੇ ਦਰਜ ਹਨ। ਇਹ ਜਾਣਕਾਰੀ ਮੈਨੂੰ ਇੱਕ ਅਤੀ ਅਸਧਾਰਨ ਪਰੰਤੂ ਸਨਕੀ ਅਤੇ ਸ਼ਾਹੀ ਵਿਦਵਾਨ ਗੋਬਿਨੋ ਦੀਆਂ ਲਿਖਤਾਂ ਵਿੱਚੋਂ ਅਤੇ ਬਾਅਦ ਵਿੱਚ ਕਾਊਂਟ ਸੇਲੀ ਦਯ ਮਾੱਲਿਨਫਰਟ ਦੀਆਂ ਲਿਖਤਾਂ ਵਿੱਚੋਂ ਮਿਲੀ ਜਿਸਦੀਆਂ ਅਰਬ ਇਤਿਹਾਸ ਸੰਬੰਧੀ ਰਚਨਾਵਾਂ ਵਿਦਵਤਾ, ਸੁਨਿਸ਼ਚਿਤਾ ਅਤੇ ਡੂੰਘੀ ਖੋਜ ਦੀਆਂ ਬੇਮਿਸਾਲ ਕ੍ਰਿਤਾਂ ਹਨ, "ਪਰਾ-ਭੌਤਿਕ ਵਾਦੀ", ਉਹ ਲਿਖਦਾ ਹੈ," ਸਾਨੂੰ ਇਹ ਯਕੀਨ ਦੁਵਾਉਂਦੇ ਹਨ ਕਿ ਬਲਗਰਵਾਦ, ਵਾਲਡੈਂਸੀ ਅਪਧਰਮ ਅਤੇ ਬਾਅਦ ਵਿੱਚ ਹੋਰ ਵਧੇਰੇ ਸ਼ੁਧ ਕੈਥਾਰ ਅੰਦੋਲਨ, ਸਭ ਦੀ ਉਤਪਤੀ ਦਾ ਕੇਂਦਰ ਹਿੰਦੂ ਧਰਮ ਹੈ, ਨਾ ਕਿ, ਜਿਵੇਂ ਮੈਕਸ ਮੁੱਲਰ ਸੋਚਦਾ ਹੈ, ਪਾਰਥੋ - ਬੋਧੀ ਵਿਚਾਰਧਾਰਾ।" ਮੈਂ ਸ਼ੈਲੀ ਵਲੋਂ ਡਰੂਜ਼ਾਂ ਉਪਰ ਲਿਖੀਆਂ ਸਭ ਰਚਨਾਵਾਂ ਪੜ੍ਹ ਮਾਰੀਆਂ ਅਤੇ ਮਾਰਗੇਂਸਟਨ ਅਤੇ ਵੇਲੇਂਬੀ ਨੂੰ ਵੀ ਪੜ੍ਹਿਆ। ਵੇਲੇਂਬੀ, ਜਿਵੇਂ ਲੋਕਾਂ ਦਾ ਵਿਚਾਰ ਹੈ - ਬਿਹਤਰ ਵਿਦਵਾਨ ਹੈ ਭਾਵੇਂ ਉਸਦੀ ਭਾਸ਼ਾ ਵਿਦਵਤਾ ਭਰਪੂਰ ਨਹੀਂ ਹੁੰਦੀ ("ਮੈਨੂੰ ਕੋਈ ਸ਼ੱਕ ਨਹੀਂ ਕਿ," ਜਾਂ "ਇਹ ਸੋਚਣਾ ਬੇਹੂਦਾ ਹੈ" ਅਤੇ ਅਜਿਹੀ ਅਣਅਕਾਦਮਿਕ ਭਾਸ਼ਾ ਨੂੰ ਵਿਦਵਤਾਪੂਰਨ ਰਚਨਾ ਵਿੱਚ ਵਰਤਣਾ ਉਚਿਤ ਨਹੀਂ ਹੈ)। ਪਰ ਆਖ਼ਰਕਾਰ ਉਹ ਸਭਤੋਂ ਪਹਿਲਾਂ ਤਾਂ ਇੱਕ ਸੈਨਿਕ ਅਤੇ ਪ੍ਰਸ਼ਾਸਕ ਹੀ ਤਾਂ ਸੀ। ਇਹ ਵੱਖਰੀ ਗੱਲ ਹੈ ਕਿ ਉਸਨੇ ਹੀ ਸਿਕੰਦਰ ਦੀ ਭਾਰਤ ਵਿਚਲੇ ਹੱਲਿਆਂ ਸੰਬੰਧੀ ਅੰਮਹੈਰਿਕ ਸਮਗਰੀ ਨੂੰ ਲੱਭਿਆ ਸੀ ਅਤੇ ਬੜੇ ਵਧੀਆ ਢੰਗ ਨਾਲ ਉਸ ਦੀ ਸੰਪਾਦਨਾ ਕੀਤੀ ਸੀ। ਖ਼ੈਰ ਵੇਲੇਂਬੀ ਮੇਰੇ ਲਈ ਕਾਫ਼ੀ ਮਦਦਗਾਰ ਸਾਬਤ ਹੋਇਆ ਤੇ ਫਿਰ ਮੈਸਿਗਨਨ, ਜਿਸਦੀ ਚਿੰਤਨਸ਼ੀਲਤਾ ਅਤੇ ਭਾਰਤ ਪ੍ਰਤੀ ਲਗਨ ਅਥਾਹ ਸੀ।

ਮੇਰੇ ਥੀਸਿਸ ਨੇ ਛੇਤੀ ਹੀ ਕਾਫ਼ੀ ਪ੍ਰਗਤੀ ਕਰ ਲਈ। ਪਰ ਵੇਲੇਂਬੀ ਨਾਲ ਸੰਬੰਧਤ ਹੋਰ ਹਵਾਲਿਆਂ ਬਾਰੇ ਜਾਣਕਾਰੀ ਪ੍ਰਾਪਤ ਕਰਨ ਲਈ ਮੈਨੂੰ ਬਦਲੇਆ ਜਾਣਾ ਪੈਣਾ ਸੀ; ਗੈਰਾਡ ਨੇ ਸਾਮੀ ਲੋਕਾਂ ਦਰਮਿਆਨ ਮਸੀਹੀ ਪਰੰਪਰਾਵਾਂ ਸੰਬੰਧੀ ਆਪਣੀ ਖੋਜ ਵਿੱਚ ਉਥੇ ਪਈਆ ਕੁਝ ਮਹੱਤਵਪੂਰਨ ਹੱਥ - ਲਿਖਤਾਂ ਦਾ ਜ਼ਿਕਰ ਕੀਤਾ ਸੀ। ਲਗਪਗ ਡੇਢ ਮਹੀਨਾ ਕੈਥਰੀਨ ਅਤੇ ਜਾਰਜੇਜ਼ ਕੋਲ ਰਹਿ ਕੇ ਉਹਨਾਂ ਤੋਂ ਵਿਦਾ ਹੋਣ ਲਈ ਇਹ ਇੱਕ ਚੰਗਾ ਬਹਾਨਾ ਵੀ ਸੀ, ਮੈਂ ਸੋਚਿਆ।

ਮੈਂ 1953 ਦੀ ਬਸੰਤ-ਰੁੱਤ ਦੇ ਉਹਨਾਂ ਖ਼ੂਬਸੂਰਤ ਦਿਨਾਂ ਵਿੱਚ ਉਥੇ ਪਹੁੰਚਿਆ ਜਦੋਂ ਪੂਰਾ ਮੁਲਕ ਵਿਦੇਸ਼ਾਂ ਤੋਂ ਆ ਰਹੇ ਮਹਿਮਾਨਾਂ ਦੀ ਆਓ - ਭਗਤ ਵਿੱਚ ਰੁੱਝਾ ਹੋਇਆ ਸੀ। ਇੰਗਲੈਂਡ ਨੂੰ ਹੁਣ ਇੱਕ ਖ਼ੂਬਸੂਰਤ ਨੌਜਵਾਨ ਮਹਾਰਾਣੀ ਮਿਲ ਗਈ ਸੀ ਅਤੇ ਉਸਦੀ ਤਾਜਪੋਸ਼ੀ ਹੋਣ ਵਾਲੀ ਸੀ। ਇਸ ਖ਼ੁਸ਼ੀ ਦੇ ਮੌਕੇ 'ਤੇ ਧਰਤੀ ਅਤੇ ਰੁੱਖ ਵੀ ਅੰਗ੍ਰੇਜ਼ਾਂ ਦੀ ਮਦਦ ਕਰ ਰਹੇ ਜਾਪ ਰਹੇ ਸਨ; ਸਰਦ-ਰੁੱਤ ਨਰਮ ਅਤੇ ਦਿਆਲੂ ਹੋ ਗਈ ਸੀ, ਮੌਸਮ ਅਤੀ ਸੁਹਾਵਣਾ ਹੋ ਗਿਆ ਸੀ, ਕੁਝ ਚਿਰ ਪਹਿਲਾਂ ਹੀ ਬਸੰਤ-ਰੁੱਤ ਨੇ ਵੱਡਿਆਂ-ਵੱਡਿਆਂ ਪਾਰਕਾਂ ਨੂੰ ਸੋਸਨ-ਬੂਟਿਆਂ ਦੇ ਰੰਗ-ਬਿਰੰਗੇ, ਲਾਲ, ਪੀਲੇ ਅਤੇ ਕਾਸ਼ਨੀ ਰੰਗ ਦੇ ਪੱਤਿਆਂ ਨਾਲ ਭਰ ਦਿੱਤਾ ਸੀ। ਲੰਦਨ-ਵਾਸੀ ਆਪਣੇ ਉਤਮ-ਪਹਿਰਾਵਿਆਂ ਵਿੱਚ ਸਨ ਅਤੇ ਉਹ ਪਹਿਲਾਂ ਕਦੇ ਵੀ ਏਨੇ ਬੀਬੇ ਤੇ ਮਿਲਣਸਾਰ ਨਹੀਂ ਸਨ ਵਿਖਾਈ ਦਿੱਤੇ। ਹਰੇਕ ਵਿਅਕਤੀ ਜੋ ਇੰਗਲੈਂਡ ਵਿੱਚ ਆ ਰਿਹਾ ਸੀ ਉਹ ਉਸਦਾ ਮਹਿਮਾਨ ਸੀ ਅਤੇ ਹਰ ਅੰਗ੍ਰੇਜ਼ ਆਦਮੀ ਅਤੇ ਔਰਤ ਉਸ ਪ੍ਰਤੀ ਆਪਣੇ-ਆਪਣੇ ਵਰਤਾਰੇ ਪ੍ਰਤੀ ਨਿਜੀ ਤੌਰ 'ਤੇ ਸੁਚੇਤ ਸੀ। ਸੜਕਾਂ ਉਪਰ ਸ਼ਰਾਬੀ ਘਟ ਗਏ ਸਨ। ਔਰਤਾਂ ਦੇ ਪਹਿਰਾਵੇ ਸੁਚੱਜੇ ਅਤੇ ਬਰਤਾਨਵੀ ਢੰਗ ਦੇ ਸਨ ਨਾ ਕਿ ਘਟੀਆ ਡਾਇਰ ਜਾਂ ਪਾਥੀ ਢੰਗ ਦੇ। ਅੰਗ੍ਰੇਜ਼ ਲੋਕਾਂ ਨੂੰ ਇਸ ਪ੍ਰਕਾਰ ਨਵੇਂ ਅੰਦਾਜ਼ ਵਿੱਚ ਵੇਖ ਕੇ ਮੈਂ ਬਹੁਤ ਖ਼ੁਸ਼ ਹੋਇਆ। ਉਹਨਾਂ ਅੰਦਰ ਕੋਈ ਜਿੱਤਮਈ ਘਮੰਡ ਨਹੀਂ ਸੀ ਝਲਕ ਰਿਹਾ ਜਿਵੇਂ ਕਿ ਸਾਮਰਾਜੀ-ਚੜ੍ਹਤ ਦੇ ਦਿਨਾਂ ਵਿੱਚ ਵਿਖਾਈ ਦਿੰਦਾ ਹੈ। ਉਹ ਹੁਣ ਆਪਣੇ ਆਪ ਵਿੱਚ ਜ਼ਿਆਦਾ ਮਸਤ ਸਨ, ਵਧੇਰੇ ਯਕੀਨਬੱਧ ਅਤੇ ਵਧੇਰੇ ਖ਼ੁਸ਼। ਇਹ ਸੱਚ ਸੀ ਕਿ ਅਫ਼ਰੀਕਾ ਪ੍ਰਤੀ ਉਹਨਾਂ ਦੀ ਨੀਅਤ ਸਾਫ਼ ਨਹੀਂ ਸੀ। ਪਰ "ਭਾਰਤ ਪ੍ਰਤੀ ਆਪਣੀ ਜ਼ੁੰਮੇਵਾਰੀ ਤੋਂ ਮੁਕਤ ਹੋ ਕੇ" ਉਹ ਆਪਣੇ ਆਪ ਵਿੱਚ ਕਿੰਨੇ ਸੁਰਖ਼ਰੂ ਮਹਿਸੂਸ ਹੋ ਰਹੇ ਸਨ। ਮੈਂ ਹੱਸਿਆ ਅਤੇ ਆਪਣੇ ਆਪ ਨੂੰ ਕਿਹਾ, "ਉਹ ਹੁਣ ਵਧੇਰੇ ਬ੍ਰਾਹਮਣਵਾਦੀ ਹੋ ਗਏ ਨੇ।"

ਆਕੱਸਫੋਰਡ ਯੂਨਿਵਰਸਿਟੀ ਹਮੇਸ਼ਾ ਵਾਂਗ ਦਿਆਲੂ ਅਤੇ ਆਗਿਆਕਾਰੀ ਸੀ ਪਰ ਉਸਦੇ ਵਾਤਾਵਰਨ ਵਿੱਚ ਕੈਂਬਰਿਜ ਵਰਗੀ ਪਵਿੱਤਰਤਾ ਅਤੇ ਸਜੀਵਤਾ ਨਹੀਂ ਸੀ ਵਿਖਾਈ ਦੇ ਰਹੀ। ਇਸਦਾ ਕਾਰਨ ਇਹ ਵੀ ਹੋ ਸਕਦਾ ਹੈ ਕਿ ਮੈਂ ਕੈਂਬਰਿਜ ਨੂੰ ਸਾਵਿੱਤਰੀ ਰਾਹੀਂ ਵੇਖਿਆ ਸੀ ਤੇ ਹੁਣ ਆੱਕਸਫੋਰਡ ਨੂੰ ਆਪਣੀਆਂ ਅੱਖਾਂ ਰਾਹੀਂ ਵੇਖਣ ਦੀ ਕੋਸ਼ਿਸ਼ ਕਰ ਰਿਹਾ ਸੀ। ਆਨੰਦ ਬੇਲਿਓਲ ਵਿੱਚ ਸੀ ਪਰ ਮੈਂ ਉਸਨੂੰ ਮਿਲਣ ਨਾ ਗਿਆ।

ਮੈਂ ਛੇਤੀ ਹੀ ਲੰਦਨ ਵਾਪਸ ਆ ਗਿਆ ਜਿੱਥੇ ਇੱਕ ਖ਼ੁਸ਼ਖ਼ਬਰੀ ਮੇਰੀ ਉਡੀਕ ਕਰ ਰਹੀ ਸੀ। ਕੁਕਸ ਨੇ ਮੈਨੂੰ ਸਾਵਿੱਤਰੀ ਦੀ ਇੱਕ ਚਿੱਠੀ ਦਿੱਤੀ। ਮੈਂ ਉਸਦੀਆਂ ਚਿੱਠੀਆਂ ਪੜ੍ਹਨ ਲਈ ਹਮੇਸ਼ਾ ਗਰੀਨ ਪਾਰਕ ਵਿੱਚ ਚਲਿਆ ਜਾਂਦਾ ਸੀ; ਇੱਕ ਰੁੱਖ ਦੇ ਤਣੇ ਨਾਲ ਲੱਗ ਕੇ —. 14 ਨੰਬਰ ਬਸ ਸਟਾਪ ਦੇ ਨੇੜੇ ਹੀ ਗੇਟ ਦੇ ਸਾਹਮਣੇ ਇੱਕ ਬਹੁਤ ਖੁੱਲ੍ਹੀ ਥਾਂ ਸੀ ਜੋ ਮੈਨੂੰ ਖ਼ਾਸ ਤੌਰ 'ਤੇ ਪਸੰਦ ਸੀ— ਮੈਂ ਉਸ ਰੁੱਖ ਦੀ ਤਾਜ਼ਗੀ ਨੂੰ ਮਹਿਸੂਸ ਕਰਨ ਲਈ ਆਪਣੇ ਹੱਥਾਂ ਨੂੰ ਉਸਦੇ ਤਣੇ ਉਪਰ ਰਗੜਿਆ ਅਤੇ ਸਾਵਿੱਤਰੀ ਦੇ ਖ਼ਤ ਨੂੰ ਪੜ੍ਹਨ ਲੱਗਾ। ਉਸਨੇ ਲਿਖਿਆ ਸੀ ਕਿ ਤਾਜਪੋਸ਼ੀ ਸਮਾਰੋਹ ਵਿੱਚ ਸ਼ਾਮਲ

ਹੋਣ ਲਈ ਉਹ ਆਪਣੇ ਪਿਤਾ ਨਾਲ ਇੰਗਲੈਂਡ ਆ ਰਹੀ ਹੈ। ਉਸਦੇ ਪਿਤਾ ਨੇ ਇਹ ਮਹਿਸੂਸ ਕੀਤਾ ਸੀ ਕਿ ਉਹ ਅੰਗ੍ਰੇਜ਼ਾਂ ਪ੍ਰਤੀ ਏਨਾ ਵਫ਼ਾਦਾਰ ਰਿਹਾ ਹੈ ਕਿ ਜਦੋਂ ਉਹ ਆਪਣੀ ਮਲਕਾ ਦੀ ਤਾਜਪੋਸ਼ੀ ਕਰ ਰਹੇ ਹੋਣ ਤਾਂ ਉਸਦਾ ਉਹਨਾਂ ਵਿੱਚ ਸ਼ਾਮਲ ਹੋਣਾ ਜ਼ਰੂਰੀ ਬਣਦਾ ਹੈ।

"ਉਹ ਇਸ ਸਮਾਰੋਹ ਵਿਚ ਸ਼ਾਮਲ ਹੋਣਾ ਆਪਣੀ ਵਫ਼ਾਦਾਰੀ ਦਾ ਸਬੂਤ ਦੇਣਾ ਮਹਿਸੂਸ ਕਰਦੇ ਹਨ। ਭਾਰਤ-ਸਰਕਾਰ ਨੇ, ਨਿਰਸੰਦੇਹ, ਉਹਨਾਂ ਨੂੰ ਅਣਡਿੱਠ ਕੀਤਾ ਹੈ। ਉਹਨਾਂ ਨੂੰ ਕਦੇ ਕਿਸੇ ਮਿਸ਼ਨ 'ਤੇ ਨਹੀਂ ਭੇਜਿਆ ਜਾਂਦਾ, ਇਥੋਂ ਤਕ ਕਿ ਉਹਨਾਂ ਦੇ ਪਰੀਵੀ-ਪਰਸ ਵੀ ਘਟਾ ਦਿੱਤੇ ਗਏ ਹਨ। 'ਤੁਸੀਂ ਨਿੱਕੇ-ਨਿੱਕੇ ਕਰਮਚਾਰੀਆਂ ਨਾਲ ਕਿਵੇਂ ਲੜ ਸਕਦੇ ਹੋ, ਬੇਤਮੀਜ਼ੇ-ਮੂਰਖ, ਮੈਂ ਉਹਨਾਂ ਨੂੰ ਕਲਰਕ ਬਣਾ ਕੇ ਵੀ ਨਹੀਂ ਰੱਖ ਸਕਦਾ। ਘੋਰ ਨਿਕੰਮਾਪਣ !' ਉਹ ਭਬਕਦੇ ਹਨ। ਉਹ ਮੁੜ ਲਾਰਡ ਸਾਹਿਬਾਂ ਵਿੱਚ ਬੈਠ ਕੇ ਬੜੇ ਖ਼ੁਸ਼ ਹੋਣਗੇ। ਪਿਤਾ ਜੀ ਵਰਗੇ ਕ੍ਰਿਆਸ਼ੀਲ ਆਦਮੀ ਨੂੰ ਬੁੱਢੇ ਹੁੰਦੇ ਵੇਖ ਕੇ ਮਨ ਉਦਾਸ ਹੋ ਜਾਂਦਾ ਹੈ। ਭਾਵੇਂ ਸੂਰਜਪੁਰ ਇੱਕ ਨਿੱਕੀ ਜਿਹੀ ਰਿਆਸਤ ਹੀ ਸੀ, ਮਸੀਂ ਇੱਕ ਲੱਖ ਦੀ ਵਸੋਂ ਵਾਲੀ – ਪਰ ਫਿਰ ਵੀ ਉਹ ਕਈ ਕੰਮਾਂ 'ਚ ਰੁੱਝੇ ਰਹਿੰਦੇ ਸਨ। ਦੇਖਭਾਲ ਲਈ ਘੱਟੋ-ਘੱਟ ਹਾਥੀ-ਘੋੜੇ ਤਾਂ ਸਨ। ਤੇ ਫਿਰ ਸਰਦਾਰਾਂ ਅਤੇ ਪਰਜਾ ਦਰਮਿਆਨ ਮਜ਼ੇਦਾਰ ਪਰਿਵਾਰਿਕ ਝਗੜੇ ਸਨ ਜਿਨ੍ਹਾਂ ਨੂੰ ਸਿਰਫ਼ ਉਹੀ ਸੁਲਝਾ ਸਕਦੇ ਸਨ ਕਿਉਂਕਿ ਹਰ ਮਹੱਤਵਪੂਰਨ ਪਰਿਵਾਰ ਦੇ ਪਿਛੋਕੜ ਦੀ ਉਹਨਾਂ ਨੂੰ ਪੂਰੀ ਪੂਰੀ ਜਾਣਕਾਰੀ ਹੁੰਦੀ ਸੀ— ਕੋਈ ਚਾਰ ਪੰਜ ਜਾਂ ਛੇ ਪੀੜ੍ਹੀਆਂ ਤਕ ਦੀ। ਤੇ ਜਦੋਂ ਇਹਨਾਂ ਕੰਮ-ਕਾਰਾਂ ਤੋਂ ਰਤਾ ਵਿਹਲੇ ਹੁੰਦੇ ਤਾਂ ਸ਼ੇਰ ਦਾ ਸ਼ਿਕਾਰ ਵੀ ਕਰਨਾ ਹੁੰਦਾ। ਇਸ ਸਭ ਕੁਝ ਨਾਲ ਉਹਨਾਂ ਦਾ ਦਿਲ ਲੱਗਿਆ ਰਹਿੰਦਾ ਸੀ। ਹੁਣ ਇਹ ਸ਼ੌਕ ਮਹਿੰਗੇ ਪੈਂਦੇ ਸਨ; ਨਾਲੇ ਇਹੋ ਜਿਹੇ ਸ਼ੌਕਾਂ ਨੂੰ ਪਾਲਣ ਵਾਲੇ ਹੁਣ ਭਾਰਤ 'ਚ ਰਹਿ ਵੀ ਕਿੰਨੇ ਕੁ ਲੋਕ ਗਏ ਹਨ ? ਮੈਂ ਉਹਨਾਂ ਨੂੰ ਵਾਰ-ਵਾਰ ਇਸ ਗੱਲ 'ਤੇ ਜ਼ੋਰ ਦਿੰਦੀ ਹਾਂ ਕਿ ਉਹ ਦੱਖਣ ਭਾਰਤ ਵੱਲ ਕਿਸੇ ਤੀਰਥ-ਯਾਤਰਾ 'ਤੇ ਚਲੇ ਜਾਣ ਤੇ ਕਿਸੇ ਰਿਸ਼ੀ, ਸਾਧੂ-ਮਹਾਤਮਾ ਦੇ ਦਰਸ਼ਨ ਕਰ ਆਉਣ। ਉਤਰੀ ਭਾਰਤ ਵਿੱਚ ਤਾਂ ਹੁਣ ਕੁਝ ਵੀ ਨਹੀਂ ਬਚਿਆ। ਇਹ ਛੇਤੀ ਹੀ ਨਾਟਿੰਗ ਹਿਲ ਗੇਟ ਵਰਗਾ ਬਣ ਜਾਏਗਾ। ਤੁਹਾਡਾ ਦੱਖਣ ਹਾਲੇ ਵੀ ਕਿੰਨੀ ਖ਼ੂਬਸੂਰਤੀ, ਸਿਆਣਪ ਅਤੇ ਸ਼ੁੱਧਤਾ ਨਾਲ ਭਰਿਆ ਪਿਆ ਹੈ। ਪਿਤਾ ਜੀ ਕਹਿੰਦੇ ਹਨ ਕਿ ਉਹ ਪਹਿਲਾਂ ਇੰਗਲੈਂਡ ਜਾਣਗੇ ਅਤੇ ਵਾਪਸ ਆ ਕੇ ਉਹ ਕੈਲਾਸ਼ ਪਰਬਤ ਤੋਂ ਕੰਨਿਆ ਕੁਮਾਰੀ ਤਕ ਤੀਰਥਯਾਤਰਾ ਕਰਨਗੇ। ਮੈਨੂੰ ਪਤਾ ਹੈ – ਉਹ ਇੰਜ ਨਹੀਂ ਕਰਨਗੇ। ਪਰ ਫਿਰ ਵੀ, ਮੈਂ ਚਾਹੁੰਦੀ ਹਾਂ, ਪਿਤਾ ਜੀ ਨੂੰ ਕਿਧਰੇ ਜਾਕੇ ਸਕੂਨ ਮਿਲੇ। ਜੇ ਨਹਿਰੂ ਉਹਨਾਂ ਨੂੰ ਆਪਣੇ ਕੋਲ ਬੁਲਾ ਕੇ ਕਹਿੰਦੇ ਹਨ, 'ਕੀ ਤੁਸੀਂ ਟੋਕੀਓ ਜਾਂ ਵਾਸ਼ਿੰਗਟਨ 'ਚ ਸਾਡਾ ਰਾਜਦੂਤ ਬਣਨਾ ਪਸੰਦ ਕਰੋਗੇ ?' ਤਾਂ ਉਹ ਇੱਕ ਲਾੜੇ ਵਾਂਗ ਤਰੋ-ਤਾਜ਼ਾ ਦਿਖਾਈ ਦੇਣਗੇ। ਲੰਦਨ, ਉਹ ਆਖਦੇ ਹਨ, ਕੋਈ ਖਾਦੀ ਵਾਲਾ ਹੀ ਜਾਏਗਾ ਜੋ ਬੁੱਕਿੰਘਮ ਪੈਲੇਸ ਵਿੱਚ ਪਾਨ ਖਾਂਦਾ ਫਿਰੇਗਾ ਤੇ ਜਗ੍ਹਾ-ਜਗ੍ਹਾ ਥੁੱਕਦਾ ਫਿਰੇਗਾ। ਪਿਤਾ ਜੀ ਰਤਾ ਵਧਾ-ਚੜ੍ਹਾ ਕੇ ਹੀ ਗੱਲ ਕਰਦੇ ਹਨ, ਪਰ ਅੱਜ ਭਾਰਤ

ਕੋਈ ਖ਼ਾਸ ਮਾਣ ਵਾਲਾ ਦੇਸ਼ ਨਹੀਂ ਰਿਹਾ........ ਤੁਸੀਂ ਹੀ ਮੇਰੇ ਭਾਰਤ ਹੋ ਤੇ ਤੁਹਾਨੂੰ ਮਿਲਣਾ ਮੇਰੇ ਅਨੰਦ ਦੀ ਪੂਰਤੀ। ਇਸ ਤੋਂ ਇਲਾਵਾ ਮੈਂ ਚਾਹੁੰਦੀ ਹਾਂ ਪਿਤਾ ਜੀ ਵੀ ਆਪ ਨੂੰ ਮਿਲਣ, ਆਪ ਨੂੰ ਜਾਨਣ। ਹੋ ਸਕਦੈ ਤੁਸੀਂ ਉਹਨਾਂ ਨੂੰ ਉਹ ਕੁਝ ਦੇ ਸਕੋ ਜੋ ਉਹ ਚਾਹੁੰਦੇ ਹੋਣ। ਕਦੇ ਮੈਨੂੰ ਵੀ ਯਾਦ ਕਰ ਲਿਆ ਕਰੋ। ਸ।"

ਮੈਂ ਹੇਠਾਂ ਹਰੇ ਘਾਹ ਵੱਲ ਤੱਕਿਆ ਤੇ ਧੁੰਦ ਵਿੱਚੀਂ ਪਰ੍ਹੇ ਖੜ੍ਹੇ ਸਜਾਵਟੀ ਰੁੱਖਾਂ ਵੱਲ। ਉਥੇ ਸੜਕ ਤੋਂ ਪਾਰ, ਅਤੇ ਪਾਰਕ ਤੋਂ ਅਗਾਂਹ ਬੁੱਕਿੰਘਮ ਪੈਲੇਸ ਸੀ। ਕਿਵੇਂ ਨਾ ਕਿਵੇਂ ਮੈਂ ਉਸ ਵੱਲ ਤੁਰਦਾ ਹੋਇਆ ਆਪਣੇ ਆਪਨੂੰ ਸ਼ੁਕਰਗੁਜ਼ਾਰ ਮਹਿਸੂਸ ਕਰਨ ਲੱਗਾ। ਮੈਂ ਇੱਕ ਨਵੇਂ ਇੰਗਲੈਂਡ ਦੀ ਲੋਅ ਵਿੱਚ ਚੱਲ ਰਿਹਾ ਸੀ।

ਅਗਲੇ ਕੁਝ ਮਹੀਨਿਆਂ ਦੌਰਾਨ ਮੇਰੇ ਖੋਜ-ਕਾਰਜ ਵਿੱਚ ਕੋਈ ਖ਼ਾਸ ਪ੍ਰਗਤੀ ਨਾ ਹੋਈ। ਇਸ ਦਾ ਵੱਡਾ ਕਾਰਨ ਸ਼ਾਇਦ ਨਾ ਤਾਂ ਇੰਗਲੈਂਡ ਦਾ ਮੌਸਮ ਹੀ ਸੀ, ਜਿਵੇਂ ਕਈ ਸੋਚਦੇ ਹਨ ਅਤੇ ਨਾ ਹੀ ਮੇਰਾ ਸ਼ਾਕਾਹਾਰੀ ਭੋਜਨ, ਸਗੋਂ ਕੁਝ ਤਤਕਾਲੀ ਅਤੇ ਰਹੱਸਮਈ ਤੀਬਰਤਾਵਾਂ ਸਨ। ਮੈਂ ਜਾਣਦਾ ਸੀ ਕਿ ਮੈਂ ਕੁਝ ਨਾ ਕੁਝ ਗਵਾ ਰਿਹਾ ਹਾਂ ਤੇ ਇਹ ਮੁੜ ਹਾਸਲ ਨਹੀਂ ਕਰ ਸਕਾਂਗਾ।

ਮੈਂ ਆਪਣੇ ਆਪ ਨੂੰ ਇਸ ਨਵੇਂ, ਇਸ ਮਹਿਕਦੇ ਇੰਗਲੈਂਡ ਵਿੱਚ ਗੁਆਚਿਆ ਮਹਿਸੂਸ ਕੀਤਾ, ਮੇਰੇ ਫੇਫੜਿਆਂ ਵਿੱਚ ਮਾਯੂਸੀ ਦਾ ਇਹਸਾਸ ਭਰਿਆ ਪਿਆ ਸੀ। ਬਿਲਕੁਲ ਉਵੇਂ ਜਿਵੇਂ ਇੱਕ ਸ਼ਿਕਾਰੀ ਜਾਣਦਾ ਹੁੰਦਾ ਹੈ— "ਮੇਰੇ ਪਿਤਾ ਜੀ ਅਕਸਰ ਜਾਣ ਜਾਂਦੇ ਹਨ ਕਿ ਸ਼ੇਰ ਉਥੇ ਹੈ," ਸਾਵਿੱਤਰੀ ਨੇ ਕਿਹਾ ਸੀ, "ਜਿਵੇਂ ਉਹ ਆਪਣੇ ਪੈਰ ਦੇ ਅੰਗੂਠੇ ਉਪਰਲੇ ਵਾਲਾਂ ਨੂੰ ਵੇਖਦੇ ਹਨ, ਉਵੇਂ ਹੀ ਉਹਨਾਂ ਦੀਆਂ ਅੱਖਾਂ ਦੇ ਸਾਹਮਣੇ ਹੁੰਦਾ ਹੈ ਜਾਂ ਉਹਨਾਂ ਦੇ ਕੰਨਾਂ ਨੇ ਉਸਦੀ ਆਵਾਜ਼ ਸੁਣੀ ਹੁੰਦੀ ਹੈ।" ਇਵੇਂ ਹੀ ਮੈਨੂੰ ਪਤਾ ਲੱਗਣ ਤੋਂ ਪਹਿਲਾਂ ਹੀ ਮੇਰੇ ਸਰੀਰ ਨੂੰ ਆਉਣ ਵਾਲੀ ਤਬਾਹੀ ਦਾ ਪਤਾ ਲੱਗ ਜਾਂਦਾ ਹੈ, ਖ਼ੂਨ-ਕਣ ਮੇਰੇ ਮਨ ਜਾਂ ਮੇਰੇ ਪ੍ਰਸਿੱਧ ਅੰਤਰਗਿਆਨ ਤੋਂ ਵੀ ਜ਼ਿਆਦਾ ਬੁੱਧੀਮਾਨ ਹਨ। ਮੈਨੂੰ ਮਹਿਸੂਸ ਹੋਇਆ ਜਿਵੇਂ ਮੈਂ ਡੁੱਬਦਾ ਜਾ ਰਿਹਾ ਹੋਵਾਂ ਹਾਲਾਂ ਕਿ ਐਕਸ-ਰੇ ਵਿੱਚ ਕੋਈ ਚਿੰਤਾਜਨਕ ਗੱਲ ਨਜ਼ਰ ਨਹੀਂ ਸੀ ਆਈ। ਆੱਕਸਫੋਰਡ ਅਤੇ ਸਿੱਲ੍ਹ ਨਿਸ਼ਚੇ ਹੀ ਮੇਰੇ ਅਨੁਕੂਲ ਨਹੀਂ ਸਨ। ਮੈਂ ਮਹਿਸੂਸ ਕੀਤਾ—ਮੈਂ ਦੁਬਾਰਾ ਕੈਂਬਰਿਜ ਨਹੀਂ ਜਾ ਸਕਾਂਗਾ, ਇਸ ਕਰਕੇ ਮੈਂ ਬਰਾਇਟਨ ਹੁੰਦਾ ਹੋਇਆ ਛੇਤੀ ਹੀ ਲੰਦਨ ਵਾਪਸ ਪਰਤ ਆਇਆ, ਹੋਰ ਵੀ ਜ਼ਿਆਦਾ ਬੀਮਾਰ, ਤੇ ਇਸ ਵਾਰ ਇੱਕ ਹਸਪਤਾਲ 'ਚ ਹੀ ਦਾਖ਼ਲ ਹੋਣਾ ਪਿਆ। ਇਹ ਹਸਪਤਾਲ ਊਸਟਨ ਦੇ ਕਿਧਰੇ ਆਸਪਾਸ ਹੀ ਸੀ ਅਤੇ ਇਥੇ ਜਿਗਰ ਦੀਆਂ ਬੀਮਾਰੀਆਂ ਦੇ ਇਲਾਜ ਲਈ ਵਿਸੇਸ਼ ਪ੍ਰਬੰਧ ਸੀ।

ਭਾਰਤ ਵਿੱਚੋਂ ਆਏ ਹੋਣ ਕਰਕੇ ਮੈਂ ਆਪਣੇ ਦੇਸ਼ ਦੇ ਹਾਈ ਕਮਿਸ਼ਨਰ ਦੀ ਸਹਾਇਤਾ ਨਾਲ ਇਸ ਵਿੱਚ ਦਾਖ਼ਲ ਹੋ ਗਿਆ।

ਡਾਕਟਰ ਲੰਮੇ ਵਿਸ਼ਰਾਮ ਦੇ ਹੱਕ ਵਿੱਚ ਸਨ ਤੇ ਜੇ ਇਹ ਢੰਗ ਲਾਭਕਾਰੀ ਸਾਬਤ ਨਾ ਹੋਇਆ ਤਾਂ ਫਿਰ ਥੋਰੇਕੋਪਲਾਸਟੀ ਕੀਤੀ ਜਾਣੀ ਸੀ। ਮੁੱਕਦੀ ਗੱਲ ਇਹ ਸੀ ਕਿ ਮੈਨੂੰ ਅਸਾਨੀ ਨਾਲ ਸਾਹ ਆਉਣਾ ਚਾਹੀਦਾ ਸੀ, ਉਹਨਾਂ ਮੈਨੂੰ ਇੱਕ ਵਿਸ਼ੇਸ਼ ਢੰਗ ਨਾਲ

ਬੈਠਣ ਲਈ ਕਿਹਾ ਤੇ ਹੋਰ ਵੀ ਕਈ ਹਦਾਇਤਾਂ ਦਿੱਤੀਆਂ ਅਤੇ ਆਪਣੀ ਛਾਤੀ ਦੇ ਭਾਰ ਸੱਜੇ ਪਾਸੇ ਕਿਸ ਢੰਗ ਨਾਲ ਲੇਟਣਾ ਹੈ, ਇਹ ਵੀ ਸਿਖਾਇਆ ।

"ਸ਼ਰੀਫ਼ ਬੰਦੇ", ਡਾ. ਬਰਨਹਸ ਨੇ ਕਿਹਾ, "ਜੇ ਤੁਸੀਂ ਛੇਤੀ ਠੀਕ ਨਾ ਹੋਏ ਤਾਂ ਮੈਂ ਤੁਹਾਨੂੰ ਵਧੀਆ ਚਿਕਨ ਸੂਪ ਪੀਣ ਲਈ ਦੇਆਂਗਾ," ਉਹ ਹੱਸਿਆ, "ਤੇ ਖਾਣੇ ਲਈ ਵੱਛੇ ਦਾ ਗੋਸ਼ਤ ।" ਨਰਸਾਂ ਮੇਰੇ ਪ੍ਰਤੀ ਬਹੁਤ ਦਿਆਲੂ ਸਨ ਅਤੇ ਉਹਨਾਂ ਅੱਖ ਦੇ ਇਸ਼ਾਰੇ ਨਾਲ ਮੈਨੂੰ ਸਮਝਾ ਦਿੱਤਾ । ਡਾ.ਬਰਨਹਸ ਮੈਨੂੰ ਜਾਂਚਣ ਪਿੱਛੋਂ ਤੇ ਮੇਰੇ ਬੁਖ਼ਾਰ ਦੇ ਚਾਰਟ ਨੂੰ ਵੇਖਣ ਪਿੱਛੋਂ ਫਿਰ ਬੋਲਿਆ, "ਤੁਹਾਨੂੰ ਛੇਤੀ ਠੀਕ ਹੋਣਾ ਚਾਹੀਦਾ ਏ, ਮਿਸਟਰ ਰਾਮਾਸਵਾਮੀ । ਤੁਸੀਂ ਛੇਤੀ ਠੀਕ ਹੋ ਜਾਓਗੇ ।"

ਉਹ ਨਿਊਮੋਥੋਰੇਕਸ ਦੇ ਖ਼ਿਲਾਫ਼ ਸੀ ਅਤੇ ਇਸ ਬਾਰੇ ਬੜੀ ਘਿਰਣਾ ਨਾਲ ਗੱਲ ਕਰਦਾ । ਉਹ ਇਸਨੂੰ 'ਭਾਰਤੀ ਜਾਦੂਈ-ਅੰਬ' ਆਖਦਾ । "ਤੁਸੀਂ ਅੰਬਾਂ ਨੂੰ ਵੇਖ ਤਾਂ ਸਕਦੇ ਹੋ ਪਰ ਖਾ ਨਹੀਂ ਸਕਦੇ ।"

"ਥੋਰੇਕੋਪਲਾਸਟੀ", ਉਸਨੇ ਅੱਗੇ ਕਿਹਾ, "ਬੈਂਕ ਆੱਫ ਇੰਗਲੈਂਡ ਵਾਂਗ ਏ । ਪਰ ਜੇ ਤੁਸੀਂ ਮੇਰੀ ਗੱਲ ਨਾ ਮੰਨੀ ਤਾਂ ਮੈਂ ਚਾਚਾ ਸੀਤਾਰਮਾ ਨੂੰ ਲਿਖ ਦੇਆਂਗਾ । ਅੱਛਾ ਜੀ, ਨਮਸਤੇ," ਤੇ ਉਹ ਚਲਾ ਗਿਆ ।

ਓ ਖ਼ੁਦਾਇਆ, ਮੈਂ ਸਿਰਫ਼ ਇੱਕ ਵਾਰ ਉਸ ਨਾਲ ਚਾਚਾ ਸੀਤਾਰਮ ਦਾ ਜ਼ਿਕਰ ਕੀਤਾ ਸੀ ਤੇ ਉਹ ਉਸਨੂੰ ਕਿਵੇਂ ਯਾਦ ਸੀ । ਜੋ ਲੋਕ ਦੂਜਿਆਂ ਦੇ ਦਰਦ ਨੂੰ ਸਹਿੰਦੇ ਹਨ ਉਹਨਾਂ ਦੇ ਦਿਲਾਂ ਵਿੱਚ ਕਿੰਨੀ ਪਵਿੱਤਰਤਾ ਵੱਸਦੀ ਹੋਵੇਗੀ ।

ਲਕਸ਼ਮੀ (ਕੈਂਬਰਿਜ ਵਾਲੀ), ਜਿਸ ਨੂੰ ਮੈਂ ਅਚਾਨਕ ਹੀ ਇੰਡੀਆ ਹਾਊਸ ਵਿੱਚ ਮਿਲ ਗਿਆ ਸੀ, ਜਦੋਂ ਮੈਂ ਉਥੋਂ ਦੀ ਆਲੀਸ਼ਾਨ ਲਾਇਬ੍ਰੇਰੀ ਵਿੱਚ ਕੰਮ ਕਰ ਰਿਹਾ ਸੀ, ਅਕਸਰ ਮੈਨੂੰ ਵੇਖਣ ਆ ਜਾਇਆ ਕਰਦੀ ਸੀ । ਉਸ ਨੂੰ ਇਹ ਦ੍ਰਿੜ੍ਹ ਵਿਸ਼ਵਾਸ ਸੀ ਕਿ ਮੈਂ ਜ਼ਰੂਰ ਹੀ ਕਿਸੇ ਨਾ ਕਿਸੇ ਸਰਾਪ ਦਾ ਸ਼ਿਕਾਰ ਹਾਂ ।

"ਰੱਬ ਹੀ ਜਾਣੇ," ਉਸਨੇ ਬਚਦੇ ਹੋਏ ਅਤੇ ਔਰਤਮਈ ਢੰਗ ਨਾਲ ਕਿਹਾ, "ਹਿੰਦੁਸਤਾਨੀ ਮਹਿਲ ਪੂਜਾ-ਪਾਠ ਅਤੇ ਨੇਕੀ ਦੇ ਘਰ ਨਹੀਂ ਹਨ ।"

ਮੈਂ ਏਨਾ ਮੂਰਖ ਨਹੀਂ ਕਿ ਉਸ ਦੀ ਗੱਲ ਦਾ ਭਾਵ ਨਾ ਸਮਝਦਾ, ਇਸ ਲਈ ਮੈਂ ਉਸਨੂੰ ਉਥੇ ਹੋਰ ਆਉਣ ਵਿੱਚ ਉਤਸ਼ਾਹਿਤ ਨਾ ਕੀਤਾ । ਪਰ ਉਹ ਕਿੰਨੀ ਸਦਗੁਣੀ ਵਿਖਾਈ ਦੇ ਰਹੀ ਸੀ, ਹਾਂ ਲਕਸ਼ਮੀ ਆਇਨਗਰ - ਆਪਣੇ ਮੱਥੇ ਉਪਰ ਕੁੰਕੁਮ ਦਾ ਵੱਡਾ ਸਾਰਾ ਟਿੱਕਾ ਲਗਾ ਕੇ ਤੇ ਆਪਣੀ ਭਾਵਭਿੰਨੀ ਮਿੱਠੀ ਆਵਾਜ਼ ਵਿੱਚ ਵਾਕਿਆ ਹੀ ਬਹੁਤ ਸਦਗੁਣੀ ਵਿਖਾਈ ਦੇ ਰਹੀ ਸੀ । ਮਾਦਲੇਨ ਦਾ ਕਹਿਣਾ ਠੀਕ ਹੀ ਸੀ : ਹਿੰਦੁਸਤਾਨੀ ਔਰਤਾਂ ਭੋਲੀਆਂ ਵਿਖਾਈ ਨਹੀਂ ਦਿੰਦੀਆਂ । ਉਹ ਬੜੀਆਂ ਸਿਆਣੀਆਂ ਅਤੇ ਸਦਗੁਣੀ ਵਿਖਾਈ ਦਿੰਦੀਆਂ ਹਨ ।

ਲਕਸ਼ਮੀ ਨੇ ਮੇਰੇ ਨਾਲ ਕਦੇ ਵੀ ਮਾਦਲੇਨ ਬਾਰੇ ਕੋਈ ਗੱਲ ਨਾ ਕੀਤੀ । ਉਹ ਕਦੇ ਵੀ ਕਿਸੇ ਯੂਰਪੀ ਔਰਤ ਬਾਰੇ ਕੋਈ ਗੱਲ ਨਹੀਂ ਸੀ ਕਰਦੀ । ਮੇਰੇ ਖ਼ਿਆਲ 'ਚ ਉਹ ਯੂਰਪੀ ਔਰਤਾਂ ਨੂੰ ਪਸੰਦ ਨਹੀਂ ਸੀ ਕਰਦੀ, ਕਿਉਂਕਿ ਉਹ ਮਹਿਸੂਸ ਕਰਦੀ ਸੀ

ਕਿ ਉਹ ਵਿਸ਼ਈ ਹੁੰਦੀਆਂ ਹਨ ਅਤੇ ਹਮੇਸ਼ਾ ਆਦਮੀਆਂ ਨੂੰ ਖ਼ੁਸ਼ ਕਰਨ ਦੇ ਯਤਨ ਵਿੱਚ ਲੱਗੀਆਂ ਰਹਿੰਦੀਆਂ ਹਨ ।

"ਤੁਸੀਂ ਇੱਕ ਆਦਮੀ ਨੂੰ ਆਪਣੇ ਸਰੀਰ ਨਾਲ ਚਿਪਕਾ ਕੇ, ਜਿਵੇਂ ਉਹ ਆਪਣੀਆਂ ਨ੍ਰਿਤ-ਮਹਿਫ਼ਲਾਂ 'ਚ ਕਰਦੀਆਂ ਨੇ, ਸਦਾਚਾਰ ਦੀ ਗੱਲ ਨਹੀਂ ਕਰ ਸਕਦੇ ਹੋ ? ਓਹ ! ਮੈਂ ਤਾਂ ਛੇਤੀ ਛੇਤੀ ਵਾਪਸ ਹਿੰਦੁਸਤਾਨ ਜਾਣਾ ਚਾਹੁੰਦੀ ਹਾਂ ।"

ਲਕਸ਼ਮੀ 'ਬਾਲ-ਵਿਗਿਆਨ' ਉਪਰ ਕੰਮ ਕਰ ਰਹੀ ਸੀ ਅਤੇ ਉਸਨੇ ਵਾਪਸ ਜਾ ਕੇ ਨਵੀਂ ਦਿੱਲੀ ਵਿਖੇ ਸਿੱਖਿਆ-ਮੰਤਰਾਲੇ ਵਿੱਚ ਕੰਮ ਕਰਨਾ ਸੀ । ਉਹ ਬੱਚਿਆਂ ਲਈ ਪਾਠ ਪੁਸਤਕਾਂ ਤਿਆਰ ਕਰਵਾਇਆ ਕਰੇਗੀ । ਤਦ ਭਾਰਤ ਵਿੱਚ ਜ਼ਰੂਰ ਹੀ ਨੇਕੀ ਦਾ ਹੜ੍ਹ ਆ ਜਾਵੇਗਾ ।

ਮੈਨੂੰ ਇਸ ਤਰ੍ਹਾਂ ਦੇ ਨੈਤਿਕ ਹਿੰਦੁਸਤਾਨ ਪ੍ਰਤੀ ਨਫ਼ਰਤ ਸੀ । ਇਹ ਸੱਚ ਹੈ ਕਿ ਹਿੰਦੁਸਤਾਨੀ ਨੈਤਿਕਤਾ ਇੱਕ ਬੁਨਿਆਦੀ ਅਧਿਆਤਮਵਾਦ ਉਪਰ ਆਧਾਰਿਤ ਹੈ । ਹਰੀਸ਼ ਚੰਦਰ ਨੇ ਸੱਚ ਬੋਲਿਆ : ਤੇ ਉਹ ਆਪਣਾ ਰਾਜਪਾਟ ਅਤੇ ਆਪਣੀ ਪਤਨੀ ਗੁਆ ਬੈਠਾ, ਪਰ ਉਸਨੇ ਸੱਚ ਨੂੰ ਪਾ ਲਿਆ । ਮੈਂ ਹਿੰਦੁਸਤਾਨ ਦੀਆਂ ਇਹਨਾਂ ਸਦਗੁਣੀ ਔਰਤਾਂ ਨੂੰ ਸਤਿਆਵ੍ਰਤ ਦੀ ਕਹਾਣੀ ਸੁਣਾਉਣੀ ਚਾਹੁੰਦਾ ਸੀ ।

ਹਿਰਨ ਆਉਂਦਾ ਹੈ – ਮਹਾਂਭਾਰਤ ਵਿੱਚ ਜਿਵੇਂ ਕਹਾਣੀ ਸ਼ੁਰੂ ਹੁੰਦੀ ਹੈ – ਛਲਾਂਗਾਂ, ਮਾਰਦਾ, ਮੂੰਹ 'ਚੋਂ ਝੱਗ ਸੁੱਟਦਾ, ਡਰੇ ਹੋਏ ਸਾਹਾਂ ਨਾਲ ਸੀਟੀਆਂ ਵਜਾਉਂਦਾ, ਇੱਕ ਸਾਧੂ ਦੀ ਝੌਂਪੜੀ ਵਿੱਚ ਆ ਕੇ ਸ਼ਰਨ ਲੈਂਦਾ ਹੈ । ਸ਼ਿਕਾਰੀ ਉਸਦਾ ਖੁਰਾ ਭਾਲਦਾ ਤੇ ਫਿਟਕਾਰਾਂ ਪਾਉਂਦਾ ਉਸਦੇ ਮਗਰ-ਮਗਰ ਉਥੇ ਆ ਪਹੁੰਚਦਾ ਹੈ ਪਰੰਤੂ ਸਾਧੂ ਨੂੰ ਵੇਖ ਕੇ ਉਹ ਰੁਕ ਜਾਂਦਾ ਹੈ, ਨਮਸ਼ਕਾਰ ਕਰਦਾ ਹੈ, ਸਤਿਆਵ੍ਰਤ ਨੂੰ ਪੁਛਦਾ ਹੈ, "ਮਹਾਰਾਜ, ਕੀ ਆਪਨੇ ਇਧਰ ਕੋਈ ਹਿਰਨ ਵੇਖਿਆ ਏ ?" ਤੇ ਕੀ ਉਹ ਅੱਗੋਂ ਸੱਚ ਬੋਲਣ ਜਾ ਰਿਹਾ ਸੀ, ਉਹ ਸਤਿਆ-ਵ੍ਰਤ ? "ਮੇਰੇ ਘਰ 'ਚ ਪੰਜ ਬੱਚੇ ਨੇ, ਭੁੱਖੇ-ਭਾਣੇ, ਇੱਕ ਪਤਨੀ, ਮੋਟੀ ਭਾਰੀ ਅਤੇ ਪਰੇਸ਼ਾਨ; ਤੇ ਪਿਛਲੇ ਛੇ ਦਿਨਾਂ ਤੋਂ ਸਾਡੇ ਘਰ 'ਚ ਚੁੱਲ੍ਹਾ ਨਹੀਂ ਬਲਿਆ, ਅਸੀਂ ਕੁਝ ਨਹੀਂ ਖਾਧਾ । ਪ੍ਰਭੂ, ਜਾਨਣਹਾਰ ਤੇ ਕਿਰਪਾਲੂ ਪ੍ਰਭੂ, ਮੈਂ ਉਹਨਾਂ ਨੂੰ ਭੁੱਖ ਤੇ ਮੌਤ ਤੋਂ ਬਚਾਉਣਾ ਏਂ । ਸੋਕੇ ਕਾਰਨ ਸਭ ਜਾਨਵਰ ਇਥੋਂ ਭੱਜ ਗਏ ਨੇ ਤੇ ਸਾਨੂੰ ਭੁੱਖ ਨਾਲ ਮਰਨਾ ਪਵੇਗਾ ।" ਕੀ ਸਤਿਆਵ੍ਰਤ ਜਿਸਨੇ ਹਮੇਸ਼ਾ ਸੱਚ ਬੋਲਣ ਦੀ ਕਸਮ ਖਾਧੀ ਹੋਈ ਸੀ, ਉਸ ਮਸੂਮ ਹਿਰਨ ਨੂੰ ਸ਼ਿਕਾਰੀ ਦੇ ਹਵਾਲੇ ਕਰਨ ਵਾਲਾ ਸੀ ? ਨਹੀਂ । ਸੋ ਉਹ ਆਪਣੇ ਆਪ ਵਿੱਚ ਲੀਨ ਹੋ ਗਿਆ ਅਤੇ ਅਥਾਹ ਵੇਦਾਂਤਕ ਸੱਚ ਦੇ ਇਹ ਬੋਲ ਬੋਲੇ : "ਉਹ, ਜੋ ਵੇਖਦਾ ਏ, ਕਹਿ ਨਹੀਂ ਸਕਦਾ ਤੇ ਜੋ ਕਹਿੰਦਾ ਏ, ਉਸਨੇ ਵੇਖਿਆ ਨਹੀਂ ਹੁੰਦਾ ।"

ਸੱਚ ਹੀ ਇੱਕ ਅਜਿਹਾ ਸਾਰ-ਤੱਤ ਹੈ, ਜੋ ਭਾਰਤ ਦੂਜਿਆਂ ਨੂੰ ਅਰਪਣ ਕਰ ਸਕਦਾ ਹੈ, ਸੱਚ ਅਧਿਆਤਮਕ ਹੁੰਦਾ ਹੈ, ਨੈਤਿਕ ਨਹੀਂ । ਲਕਸ਼ਮੀ ਭਾਰਤ ਨਹੀਂ ਸੀ । ਲਕਸ਼ਮੀ ਤਾਂ ਉਹ ਭਾਰਤ ਸੀ ਜਿਸਨੇ ਸਿਸਕੀਆਂ ਭਰਦੇ ਅਤੇ ਸਿਜਦੇ ਕਰਦੇ ਬਦੇਸ਼ੀ ਹਮਲਾਵਰਾਂ ਨੂੰ ਕਬੂਲ ਕੀਤਾ ਸੀ – ਚਾਹੇ ਉਹ ਮੁਸਲਮਾਨ ਸਨ ਜਾਂ ਅੰਗ੍ਰੇਜ਼ । ਲਕਸ਼ਮੀ ਸਾਰੀ

ਰਾਤ ਬੈਠ ਕੇ ਮਹਾਂਭਾਰਤ ਦਾ ਪਾਠ ਨਹੀਂ ਕਰੇਗੀ; ਉਹ ਆਪਣੀ ਉਂਗਲ ਵੱਢੇਗੀ, ਅਤੇ ਆਪਣੇ ਪ੍ਰਭੂ ਨੂੰ ਆਪਣੇ ਜਵਾਨ ਖ਼ੂਨ ਦਾ ਟਿੱਕਾ ਲਗਾ ਕੇ ਖ਼ੁਦ ਜ਼ਿੰਦਾ ਸੜ-ਮਰੇਗੀ।

ਕੈਥਾਰ ਨਾਇਕਾ ਸਵਰਗ ਵੱਲ ਲਪਕਦੀ ਹੈ ਪਰ ਰਾਜਪੂਤ ਰਾਜਕੁਮਾਰੀ ਆਪਣੇ ਆਪ ਵਿੱਚ ਸੁੰਗੜ ਜਾਂਦੀ ਹੈ ਅਤੇ ਸਵਾਹ ਦੀ ਸਫ਼ੈਦ ਢੇਰੀ ਬਣ ਜਾਂਦੀ ਹੈ। ਸਵਰਗ ਸੱਚ ਦਾ ਉਲਟ ਰੂਪ ਹੈ ਅਤੇ ਇਸਤਰੀ-ਵਾਚੀ ਹੈ। ਇਹ ਬ੍ਰਹਮਚਰਜ ਇਕੱਲਤਾ ਤਕ ਮਨੁੱਖ ਦਾ ਪ੍ਰਸਾਰ ਹੈ। "ਹੋਲੀ-ਗ੍ਰੇਲ" ਪ੍ਰਸੰਨਤਾ ਦੀ ਬਚੀ ਹੋਈ ਜਾਗੀਰ ਹੈ।

ਨੇਕੀ ਮਰਦਾਵੀਂ ਹੁੰਦੀ ਹੈ। ਹਰ ਭਾਰਤੀ "ਸਦਗੁਣੀ" ਔਰਤ ਪਿੱਛੇ ਮੈਂ ਵਿਧਵਾ ਨੂੰ ਮਹਿਸੂਸ ਕਰਦਾ ਹਾਂ। ਪਰ ਸਾਨੂੰ ਅਸਲੀ ਪਤਨੀਆਂ ਦੀ ਲੋੜ ਹੈ - ਜੀਵਨ ਵਿੱਚ ਅਤੇ ਮੌਤ ਵਿੱਚ ਵੀ। ਮੇਰੇ ਅੰਦਰ ਏਨੀ ਜ਼ਿਆਦਾ ਜਗਿਆਸਾ ਸੀ ਕਿ ਮੈਂ ਬ੍ਰਾਹਮਣ ਤੋਂ ਸਿਵਾ ਕੁਝ ਹੋ ਨਹੀਂ ਸਕਦਾ ਸੀ। ਬ੍ਰਾਹਮਣਾਂ ਨੇ ਪਿਛਲੇ ਦਰਵਾਜ਼ੇ ਰਾਹੀਂ ਹਿੰਦੁਸਤਾਨ ਨੂੰ ਵੇਚ ਦਿੱਤਾ - ਦੇਵਗਿਰੀ ਨੂੰ ਯਾਦ ਕਰੋ - ਤੇ ਮੁਸਲਮਾਨ ਸਾਹਮਣੇ ਪਾਸਿਓਂ ਦਾਖ਼ਲ ਹੋਏ। ਪੂਰਣਿਆਂ ਨੇ ਟੀਪੂ ਸੁਲਤਾਨ ਦੇ ਰਹੱਸਾਂ ਨੂੰ ਵੇਚ ਦਿੱਤਾ ਅਤੇ ਅੰਗ੍ਰੇਜ਼ ਸੇਰਿੰਗਾਪਟਮ ਦੇ ਮੁੱਖ ਦਰਵਾਜ਼ੇ ਰਾਹੀਂ ਦਾਖ਼ਲ ਹੋ ਗਏ। ਸਾਹਸ ਤੋਂ ਬਗ਼ੈਰ ਦਾ ਸੱਚ ਕੇਵਲ ਇੱਕ ਗ਼ੁਲਾਮ ਜਾਂ ਵਿਧਵਾ ਦੀ ਸਦਗੁਣਤਾ ਹੀ ਹੋ ਸਕਦਾ ਹੈ। ਅਹਿੰਸਾ, ਗਾਂਧੀ ਜੀ ਨੇ ਕਿਹਾ ਸੀ, ਕਾਰਜਸ਼ੀਲ, ਸੂਰਬੀਰੀ ਹੁੰਦੀ ਹੈ। ਸਾਨੂੰ ਹਮੇਸ਼ਾ ਕੋਈ ਧਰਤੀ, ਕੋਈ ਦੇਸ਼ ਫਤਹਿ ਕਰਨਾ ਚਾਹੀਦਾ ਹੈ। ਅਗਿਆਨਤਾ, ਪਲਾਇਨਵਾਦ ਕਾਇਰਤਾ ਦੀ ਧਰਤੀ ਹੈ ਜੋ ਸਾਨੂੰ ਆਜ਼ਾਦ ਕਰਨੀ ਚਾਹੀਦੀ ਹੈ। ਇਹ ਹੀ ਸੱਚਾ ਸਵਰਾਜ ਹੈ। ਅਤੇ ਰਾਹ ਹੈ - ਸਤਿਆਗ੍ਰਹਿ। ਆਓ।

ਕਮਜ਼ੋਰ ਫੇਫੜੇ, ਡਾਕਟਰ ਆਖਦੇ ਹਨ, ਨਸਾਂ ਲਈ ਹਾਨੀਕਾਰਕ ਹੁੰਦੇ ਹਨ। ਇੱਕ ਦਿਨ ਫਿਰ ਵੀ, ਮੈਂ ਲਕਸ਼ਮੀ ਨੂੰ ਦਰਵਾਜ਼ੇ ਤੋਂ ਬਾਹਰ ਕਰ ਦਿੱਤਾ।

"ਤੁਸੀਂ ਸੋਚਦੇ ਹੋ - ਸਾਵਿੱਤਰੀ ਨੇ ਤੁਹਾਡੇ ਨਾਲ ਵਿਆਹ ਕਰਾਉਣਾ ਸੀ ? ਓ ਮੇਰਿਆ ਰੱਬਾ, ਉਸਨੇ ਪਤਾ ਨਹੀਂ ਹੁਣ ਤਕ ਕਿੰਨੇ ਮਰਦ ਆਪਣੀ ਸਾੜ੍ਹੀ ਦੇ ਕੋਨੇ ਨਾਲ ਝਟਕਾ ਕੇ ਠੁਕਰਾ ਦਿੱਤੇ ਹੋਣਗੇ ਅਤੇ ਹਾਥੀਆਂ ਅੱਗੇ ਸੁੱਟ ਦਿੱਤੇ ਹੋਣਗੇ। ਤੁਸੀਂ ਮਰਦ ਲੋਕ ਸਾਨੂੰ ਔਰਤਾਂ ਨੂੰ ਕਦੇ ਨਹੀਂ ਸਮਝ ਸਕੋਗੇ - ਖ਼ਾਸ ਕਰਕੇ ਹਿੰਦੁਸਤਾਨੀ ਔਰਤਾਂ ਨੂੰ। ਰਾਮਾਸਵਾਮੀ, ਸਾਵਿੱਤਰੀ ਤੁਹਾਡੇ ਵਰਗੇ ਬੁੱਧੀਜੀਵੀ ਬ੍ਰਾਹਮਣ ਨਾਲ ਵਿਆਹ ਕਰਨ ਦੀ ਥਾਂ ਕਿਸੇ ਵੀ ਦਿਨ ਕਿਸੇ ਮੋਟੇ, ਪਾਨ ਥੁੱਕਦੇ, ਨਰਤਕ, ਕ੍ਰਿਕਟ-ਕਲੱਬ ਦੇ ਮਹਾਰਾਜੇ ਜਾਂ ਕਿਸੇ ਅਮੀਰ ਬਾਣੀਏ ਨਾਲ ਵਿਆਹ ਕਰ ਲਵੇਗੀ ਜਿਵੇਂ ਕਿ ਉਸ ਦੀ ਭੈਣ ਨੇ ਕੀਤਾ ਹੈ - ਉਹ ਇੱਕ ਬਾਣੀਆ ਹੀ ਹੈ ਹੁਣ ਭਾਵੇਂ ਉਹ ਕੋਈ ਮੰਤਰੀ ਹੀ ਬਣ ਗਿਆ ਹੋਵੇ। ਅੱਜ-ਕੱਲ੍ਹ ਤੁਸੀਂ ਭਾਰਤ ਵਿੱਚ ਰੁਪਈਆਂ ਨਾਲ ਕੋਈ ਵੀ ਚੀਜ਼ ਖ਼ਰੀਦ ਸਕਦੇ ਹੋ।"

"ਤਾਂ ਫਿਰ ਮੈਂ ਅਮੀਰ ਬਣਾਂਗਾ ਅਤੇ ਆਪਣੇ ਲਈ ਇੱਕ ਪਤਨੀ ਖ਼ਰੀਦਾਂਗਾ, ਮੈਂ ਕਿਹਾ ਅਤੇ ਬਿਲਕੁਲ ਚੁੱਪ ਹੋ ਗਿਆ। ਲਕਸ਼ਮੀ ਮੇਰੀਆਂ ਕਿਤਾਬਾਂ ਵੇਖਣ ਲੱਗ

ਪਈ। ਉਹ ਉਂਗਲਾਂ ਨਾਲ ਪੰਨੇ ਪਲਟਦੀ ਤੇ ਕਦੇ ਕਿਤੋਂ ਤੇ ਕਦੇ ਕਿਤੋਂ ਇੱਕ ਦੋ ਸਤਰਾਂ ਪੜ੍ਹਨ ਲੱਗ ਪੈਂਦੀ। ਫਿਰ ਉਹ ਉਠ ਪਈ, ਮੇਰੀ ਚਾਦਰ ਠੀਕ ਕੀਤੀ, ਖਿੜਕੀ ਵਿੱਚੀਂ ਝਾਕਦੇ ਹੋਏ ਹੱਸ ਪਈ ਤੇ ਫਿਰ ਕਹਿਣ ਲੱਗੀ :

"ਉਹ ! ਇਹ ਅੰਗ੍ਰੇਜ਼, ਇਹ ਤਾਂ ਬਾਣੀਆ ਕੌਮ ਏ ! ਉਹ ਇੱਕ ਹੱਥ ਨਾਲ ਮਹਾਰਾਣੀ ਦੀ ਤਾਜਪੋਸ਼ੀ ਕਰਨਗੇ ਤੇ ਦੂਜੇ ਹੱਥ ਨਾਲ ਡਾੱਲਰ ਗਿਣਨਗੇ। ਉਹਨਾਂ ਹਿੰਦੁਸਤਾਨ ਨੂੰ ਇਸ ਲਈ ਆਜ਼ਾਦੀ ਦਿੱਤੀ ਕਿਉਂਕਿ ਅਜਿਹਾ ਕਰਨਾ ਉਹਨਾਂ ਦੇ ਵਿੱਤ-ਮੰਤਰੀ ਅਤੇ ਵਿਉਪਾਰ-ਮੰਡਲ ਦੇ ਹਿਤ ਵਿੱਚ ਸੀ।

"ਮੈਂ ਤਾਂ ਰਾਜਤੰਤਰਵਾਦੀ ਹਾਂ," ਮੈਂ ਬੜੇ ਆਰਾਮ ਨਾਲ ਅਤੇ ਉਚਿਤ ਢੰਗ ਨਾਲ ਕਿਹਾ, "ਤੇ ਮੈਂ ਮਹਾਰਾਣੀ ਦਾ ਸਤਿਕਾਰ ਕਰਦਾ ਹਾਂ।"

"ਇੱਕ ਹਿੰਦੁਸਤਾਨੀ ਦੇ ਮੂੰਹੋਂ ਇਹ ਸੁਣਨਾ ਬੜਾ ਅਜੀਬ ਲੱਗਦਾ ਏ।" ਉਸਨੇ ਉਠਦੇ ਹੋਏ ਅਤੇ ਆਪਣੇ ਗਲ ਦੁਆਲੇ ਬੰਨ੍ਹੇ ਸਕਾਰਫ਼ ਨੂੰ ਠੀਕ ਕਰਦੇ ਹੋਏ ਵਿਰੋਧ ਪ੍ਰਗਟਾਇਆ। ਮੈਂ ਉਡੀਕ ਰਿਹਾ ਸੀ ਕਿ ਕਦੋਂ ਉਹ ਆਪਣਾ ਭਾਰੀ ਓਵਰਕੋਟ ਪਹਿਨੇਗੀ। ਇਹ ਉਸਨੇ ਪਰਾਗ ਤੋਂ ਖ਼ਰੀਦਿਆ ਸੀ, ਉਹ ਬੋਲੀ, "ਇਹ ਬੜਾ ਸਸਤਾ ਏ, ਪਰ ਵਧੀਆ ਅਸਤਰਖ਼ਾਨ ਦਾ ਬਣਿਆ ਹੋਇਆ ਏ।"

"ਮੈਂ ਤਾਂ ਮਹਾਭਾਰਤ ਯੁੱਗ ਦਾ ਬੰਦਾ ਹਾਂ," ਮੈਂ ਕਿਹਾ, "ਮੈਂ ਵਿਉਪਾਰ-ਮੰਡਲ ਤੋਂ ਕੀ ਲੈਣਾ ਏ ?"

ਉਹ ਮੇਰਾ ਮਤਲਬ ਸਮਝ ਗਈ ਤੇ ਚਲੀ ਗਈ। ਉਹ ਕਈ ਹਫ਼ਤੇ ਮੈਨੂੰ ਮਿਲਣ ਨਾ ਆਈ। ਉਸਨੇ ਕੈਂਬਰਿਜ ਤੋਂ ਮੈਨੂੰ ਇੱਕ ਪੋਸਟਕਾਰਡ ਭੇਜਿਆ ਜਿਸ ਵਿੱਚ ਲਿਖਿਆ ਸੀ ਕਿ ਉਹ ਆਪਣੀ ਸਲਾਨਾ ਪ੍ਰੀਖਿਆ ਵਿੱਚ ਸਮਰੂਫ਼ ਹੈ। ਮੇਰੇ ਲਈ ਇਹ ਚੰਗੀ ਗੱਲ ਸੀ ਕਿ ਉਸਦੇ ਇਮਤਿਹਾਨ ਗਰਮੀਆਂ ਵਿੱਚ ਹੋ ਰਹੇ ਸਨ ਤੇ ਮੈਂ ਰਾਜਿਆਂ ਦੀਆਂ ਤਾਜਪੋਸ਼ੀਆਂ ਦੇ ਸੁਪਨੇ ਲੈਣੇ ਜਾਰੀ ਰੱਖ ਸਕਦਾ ਸੀ।

*ਇੱਕ ਮਹੀਨੇ ਵਿੱਚ*
*ਸਤੰਬਰ ਸ਼ੁਰੂ ਹੋਵੇਗਾ*
*ਕੈਂਟਬਰੀ ਦਾ ਆਰਕਬਿਸ਼ਪ*
*ਸਮਰਾਟ ਨੂੰ ਤਿਲਕ ਲਗਾਏਗਾ।*

ਮੈਂ ਕੁਮਾਰਾਸਵਾਮੀ ਨੂੰ ਪੜ੍ਹਨਾ ਸ਼ੁਰੂ ਕੀਤਾ – ਇੱਕ ਹਿੰਦੁਸਤਾਨੀ ਪਿਤਾ ਅਤੇ ਇੱਕ ਖ਼ੁਸ਼-ਮਿਜ਼ਾਜ ਅੰਗ੍ਰੇਜ਼ ਮਾਤਾ ਦੇ ਇਸ ਪੁੱਤਰ ਨੇ ਆਪਣੇ ਜੀਵਨ ਦਾ ਬਹੁਤਾ ਸਮਾਂ ਬੋਸਟਨ ਵਿੱਚ ਗੁਜ਼ਾਰਿਆ ਸੀ ਅਤੇ ਆਖ਼ਰ ਉਥੇ ਹੀ ਪਰਲੋਕ ਸਿਧਾਰਿਆ ਸੀ। ਐਂਗਲੋ-ਸੈਕਸਨ ਵਿਅਕਤੀ ਆਮ ਕਰਕੇ ਹਿੰਦੁਸਤਾਨ ਨੂੰ ਬਹੁਤ ਚੰਗੀ ਤਰ੍ਹਾਂ ਨਹੀਂ ਸਮਝਦਾ; ਪੱਛਮ ਵਿੱਚ ਹਿੰਦੁਸਤਾਨ ਬਾਰੇ ਸਭ ਤੋਂ ਵਧੀਆ ਵਿਆਖਿਆਕਾਰ ਬਹੁਤੇ ਕਰਕੇ ਫ੍ਰਾਂਸੀਸੀ ਹੀ ਹੋਏ ਹਨ (ਮੈਂ ਮੁੱਖ ਤੌਰ ਤੇ ਸੇਨਾਰ, ਲੇਵੀ, ਗੁਇਨਾਨ, ਕਰੂਸੇ, ਮੇਸਨਰ-ਸੇਲ, ਪ੍ਰਾਈਜ਼ੁਲਸਕੀ ਬਾਰੇ ਸੋਚ ਰਿਹਾ ਹਾਂ); ਕੁਝ ਜਰਮਨ ਵੀ ਹੋਏ ਹਨ; ਪਰ ਅੰਗ੍ਰੇਜ਼ ਬਹੁਤ ਘੱਟ। ਪਰ ਜਦੋਂ ਅਸੀਂ ਸਰ ਵਿਲੀਅਮ ਜੋਨਸ, ਸਰ ਜੌਹਨ ਵੁੱਡਰਫ ਵਰਗੇ ਲੇਖਕਾਂ ਨੂੰ ਵੇਖਦੇ ਹਾਂ

ਜੋ ਕਿਸੇ ਵੀ ਬ੍ਰਾਹਮਣ ਨਾਲੋਂ ਵਧੇਰੇ ਬ੍ਰਾਹਮਣ ਹਨ ਅਤੇ ਕੁਮਾਰਾਸਵਾਮੀ ਨੂੰ ਵੀ ਤਾਂ ਅਸੀਂ ਇਹਨਾਂ ਵਿਸ਼ਿਸ਼ਟ ਅੰਗ੍ਰੇਜ਼-ਹਸਤੀਆਂ ਕਾਰਨ ਮਾਣ ਮਹਿਸੂਸ ਕਰਦੇ ਹਾਂ। ਇਸਦੇ ਬਾਵਜੂਦ ਇਹ ਨਹੀਂ ਕਿਹਾ ਜਾ ਸਕਦਾ ਕਿ ਐਂਗਲੋ-ਸੈਕਸਨ ਮਾਨਸਿਕਤਾ ਭਾਰਤ ਨੂੰ ਬਹੁਤ ਘੱਟ ਸਮਝਦੀ ਹੈ ਪਰ ਬ੍ਰਿਟਿਸ਼ ਪ੍ਰਵਿਰਤੀ ਵਿੱਚ ਸ਼ਾਇਦ ਕੋਈ ਸੰਕੋਚ-ਗ੍ਰੰਥੀ ਹੈ ਜੋ ਉਸ ਤੋਂ ਡਰਦੀ ਹੈ ਜਿਸਨੂੰ ਉਹ "ਸੂਖਮਤਾ" ਕਹਿੰਦੇ ਹਨ, ਕਿਉਂਕਿ ਥੋਰੂ, ਐਮਰਸਨ, ਜਾਂ ਵਿਟਮੈਨ ਤੋਂ ਵੱਧ ਐਂਗਲੋ-ਸੈਕਸਨ ਹੋਰ ਕੌਣ ਹੋ ਸਕਦਾ ਹੈ ? ਬੋਸਟਨ ਦਾ ਇਹ ਬ੍ਰਾਹਮਣ-ਆਨੰਦ ਕੁਮਾਰਾਸਵਾਮੀ ਇੱਕ ਸਮਰਥ ਵਿਅਕਤੀ ਤੋਂ ਵੀ ਕੁਝ ਵਧੇਰੇ ਸੀ; ਇੰਡੀਅਨ ਨੈਸ਼ਨਲ ਕਾਂਗਰਸ ਦੇ ਕਿਸੇ ਬੁੱਢੇ ਡਗਮਗਾਉਂਦੇ ਪ੍ਰਧਾਨ ਤੋਂ ਕਿਤੇ ਵੱਧ ਇੱਕ ਸੱਚਾ ਅਤੇ ਕੱਟੜ ਹਿੰਦੁਸਤਾਨੀ ਸੀ। ਹਿੰਦੁਸਤਾਨ ਦੀ ਉਸਾਰੀ ਸਾਡੇ ਸਿਆਸੀ ਨੇਤਾਵਾਂ ਜਾਂ ਰਾਜਨੀਤੀ-ਸ਼ਾਸਤਰ ਦੇ ਅਧਿਆਪਕਾਂ ਵਲੋਂ ਕਦੇ ਵੀ ਨਹੀਂ ਕੀਤੀ ਜਾ ਸਕੇਗੀ ਸਗੋਂ ਇਹ ਤਾਂ ਇੱਕੜ-ਦੁੱਕੜ ਹਿੰਦੁਸਤਾਨੀ ਸੱਤਾਵਾਂ ਵਲੋਂ ਕੀਤੀ ਜਾਵੇਗੀ ਜਿਨ੍ਹਾਂ ਰਾਹੀਂ ਬਾਰ-ਬਾਰ ਭਾਰਤ ਦੀ ਯਾਦ ਆਉਂਦੀ ਹੈ; ਉਸਦਾ ਅਨੁਭਵ ਹੁੰਦਾ ਹੈ ਅਤੇ ਉਸਦਾ ਸੰਚਾਰ ਹੁੰਦਾ ਹੈ। ਇਤਿਹਾਸ ਤੋਂ ਪਰ੍ਹੇ ਇੱਕ ਪਰੰਪਰਾ ਦੇ ਰੂਪ ਵਿੱਚ, ਇੱਕ ਸੱਚ ਦੇ ਰੂਪ ਵਿੱਚ। ਭੂਗੋਲਿਕ ਜਾਂ ਰਾਜਨੀਤਿਕ ਭਾਰਤ ਤਾਂ ਕੋਈ ਵੀ ਪਾ ਸਕਦਾ ਹੈ; ਇਹ ਕੋਈ ਵੱਡੀ ਗੱਲ ਨਹੀਂ। ਪਰ ਕੁਮਾਰਾਸਵਾਮੀ ਦੇ ਇਸ ਭਾਰਤ ਨੂੰ ਕੌਣ ਖੋਹ ਸਕੇਗਾ, ਮੈਂ ਤੁਹਾਨੂੰ ਪੁੱਛਦਾ ਹਾਂ, ਕੌਣ ? ਤਾਮਰਲੇਨ ਨਹੀਂ, ਜੋਸਫ ਸਟਾਲਿਨ ਵੀ ਨਹੀਂ।

ਔਰਤ ਧਰਤੀ ਹੈ, ਹਵਾ, ਅਕਾਸ਼ ਅਤੇ ਧੁਨੀ ਹੈ, ਔਰਤ ਮਨ ਦਾ ਇੱਕ ਲਘੂ-ਬ੍ਰਹਮੰਡ ਹੈ, ਖ਼ਲਾਅ ਦਾ ਸੰਯੋਜਨ ਹੈ, ਗਿਆਨ ਦੀ ਜਾਨਣਹਾਰ ਹੈ; ਔਰਤ ਅੱਗ ਹੈ, ਸਪਸ਼ਟ ਗਤੀ, ਅਤੇ ਪਹਾੜੀ ਨਦੀ ਵਾਂਗ ਤੇਜ਼; ਔਰਤ ਉਹ ਚੀਜ਼ ਹੈ ਜੋ ਲੋਚਣ ਦੇ ਖ਼ਿਲਾਫ਼ ਲੋਚਦੀ ਹੈ। ਮਿੱਤਰ ਲਈ ਉਹ ਵਾਰੁਣ ਹੈ, ਇੰਦਰ ਲਈ ਉਹ ਅਗਨੀ ਹੈ, ਰਾਮ ਲਈ ਉਹ ਸੀਤਾ ਹੈ ਤੇ ਕ੍ਰਿਸ਼ਣ ਲਈ ਰਾਧਾ। ਔਰਤ, ਸ਼ਬਦ ਦਾ ਅਰਥ ਬਣਦੀ ਹੈ, ਸਾਹ ਦਾ, ਛੂਹਣ ਦਾ, ਕਾਰਜ ਦਾ; ਔਰਤ ਆਦਮੀ ਨੂੰ ਇਹ ਯਾਦ ਦੁਆਉਂਦੀ ਹੈ ਕਿ ਆਦਮੀ ਦੀ ਅਸਲੀਅਤ ਕੀ ਹੈ ਤੇ ਆਦਮੀ ਰਾਹੀਂ ਉਹ ਆਪਣੀ ਵਾਸਤਵਿਕਤਾ ਦੀ ਯਾਦ ਦੁਆਉਂਦੀ ਹੈ। ਔਰਤ ਇੱਕ ਸਲਤਨਤ ਹੈ, ਤਨਹਾਈ ਹੈ, ਸਮਾਂ ਹਾਂ, ਔਰਤ ਉਸਾਰੀ ਦਾ ਨਾਂ ਹੈ, ਦੇਵਤਿਆਂ ਦਾ ਤੇ ਸਹਿਜ-ਹੋਂਦ ਦਾ; ਔਰਤ ਮ੍ਰਿਤੂ ਹੈ ਕਿਉਂਕਿ ਇਹ ਔਰਤ ਹੀ ਹੁੰਦੀ ਹੈ ਜੋ ਆਦਮੀ ਨੂੰ ਜਨਮ ਦਿੰਦੀ ਹੈ, ਔਰਤ ਸ਼ਾਸਕ ਹੈ ਕਿਉਂਕਿ ਉਹੀ ਬ੍ਰਹਮੰਡ ਹੈ। ਉਹ ਧਰਤੀ ਦੀ ਧੀ ਹੈ, ਰਾਣੀ ਹੈ ਤੇ ਉਸਦੇ ਅੱਗੇ ਸਭ ਹਾਥੀ, ਘੋੜੇ, ਊਠ, ਹਿਰਨ, ਗਾਵਾਂ ਤੇ ਮੋਰ ਝੁਕਦੇ ਹਨ ਕਿ ਉਹ ਸਾਡੇ ਉਪਰ ਸ਼ਾਸਨ ਕਰਦੀ ਹੈ, ਕਿਸੇ ਮਧਕਾਲੀਨ ਗ੍ਰੰਥ ਅਨੁਸਾਰ ਅਕਾਸ਼ ਦੀ ਨੀਲੱਤਣ ਉਸਦਾ ਪਹਿਰਾਵਾ ਹੈ ਅਤੇ ਸੰਸਾਰ ਦੇ ਸਾਰੇ ਜੀਵ-ਜੰਤੂ ਉਸਦਾ ਘੇਰਾ ਘੱਤੀ ਉਸਦੀ ਪ੍ਰਸ਼ੰਸਾ ਕਰਦੇ ਹਨ। ਇਹ ਸੰਸਾਰ ਜਸ਼ਨ ਮਨਾਉਣ ਲਈ ਬਣਾਇਆ ਗਿਆ ਸੀ, ਤਾਜਪੋਸ਼ੀ ਲਈ, ਅਤੇ ਜਦੋਂ ਰਾਜੇ ਦੀ ਵੀ ਤਾਜਪੋਸੀ ਹੁੰਦੀ ਹੈ ਤਾਂ ਬਾਦਸ਼ਾਹਤ ਰਾਣੀ ਪਾਸ ਹੀ ਆਉਂਦੀ ਹੈ। ਕਿਉਂਕਿ ਜਦੋਂ ਰਾਜਾ ਸ਼ਾਸਨ ਕਰਦਾ ਹੈ ਤਾਂ ਰਾਣੀ ਇਨਸਾਫ਼ ਹੁੰਦੀ ਹੈ, ਦਇਆ ਨਾਲ ਆਦਮੀ

ਨੂੰ ਝੁਕਾ ਦੇਣ ਵਾਲੀ ਹੈ, ਦਿਆਲਤਾ ਦੀ ਉਲਝਣ ਹੈ, ਸਭਨਾਂ ਦੇ ਦੁੱਖਾਂ ਦਾ ਹਿਰਖ ਕਰਨ ਵਾਲੀ ਹੈ। ਆਪਣੇ ਹੀ ਪ੍ਰਤੀਬਿੰਬਾਂ ਦੇ ਕਾਰਨ ਔਰਤ ਦਵੈਤ ਹੈ ਅਤੇ ਉਹ ਇਹ ਦਰਸਾਉਣ ਲਈ ਕਿ ਆਦਮੀ ਇਸ ਸਲਤਨਤ ਦਾ ਨਹੀਂ ਹੈ ਉਹ ਆਪਣੇ ਆਪ ਨੂੰ ਮੁਕਟ ਪਹਿਨਾਉਂਦੀ ਹੈ। ਆਦਮੀ ਤਾਂ ਮਰ ਵੀ ਨਹੀਂ ਸਕਦਾ ਹੈ ਕਿਉਂਕਿ ਤਦ ਉਸਨੂੰ ਆਪਣੇ ਆਪ ਵਿੱਚ ਜਜ਼ਬ ਕਰ ਕੇ ਹੋਂਦ ਵਿੱਚ ਆਉਣਾ ਹੁੰਦਾ ਹੈ। ਤਾਜਪੋਸ਼ੀ ਆਦਮੀ ਦੀ ਧਰਤੀ ਪ੍ਰਤੀ ਅਲਵਿਦਾ ਹੈ। ਖ਼ੁਸ਼ ਰਹੋ, ਐ ਧਰਤੀ, ਸੁੰਦਰ ਬਣੀ ਰਹੋ........ ਕਿਉਂਕਿ ਆਦਮੀ ਨੇ ਤਾਂ ਜਾਣਾ ਹੀ ਹੈ।

ਔਰਤ ਸੰਸਾਰ ਹੈ। ਔਰਤ ਧਰਤੀ ਹੈ ਅਤੇ ਜਲੂਸ ਹੈ, ਉਹ ਬੱਦਲਾਂ ਦਾ ਵਿੰਗ ਹੈ ਅਤੇ ਸੂਰਜ ਦੀ ਗੁਲਾਈ ਹੈ। ਔਰਤ ਵਿਸ਼ਾਲ ਹਵੇਲੀਆਂ ਦੇ ਦਰਮਿਆਨ ਦੀ ਵਿੱਥ ਹੈ; ਉਹ ਅਜਿਹਾ ਰਹੱਸ, ਗਿਆਨ ਦੇ ਖ਼ਾਲੀਪਣ ਹੈ ਜਿੱਥੋਂ ਸ਼ਬਦ ਇੱਕ ਘਰ ਤੋਂ ਦੂਜੇ ਘਰ ਤਕ ਅਤੇ ਇੱਕ ਆਦਮੀ ਤੋਂ ਦੂਜੇ ਆਦਮੀ ਤਕ ਜਾਂਦਾ ਹੈ। ਇਹ ਔਰਤ ਹੀ ਹੁੰਦੀ ਹੈ ਜੋ ਖਿੜਕੀ ਵਿੱਚੋਂ ਬਾਹਰ ਝਾਕਦੀ ਹੈ ਅਤੇ ਆਪਣੇ ਆਪ ਨੂੰ ਦੂਜਿਆਂ ਵਿੱਚ ਤੱਕਦੀ ਹੈ, ਉਹ ਸ਼ੀਸ਼ੇ ਵਿੱਚ ਵੇਖਦੀ ਹੈ, ਤਾਂ ਰੌਸ਼ਨੀ ਨੂੰ ਤੱਕਦੀ ਹੈ, ਉਹ ਆਦਮੀ ਨੂੰ ਵੇਖਦੀ ਹੈ ਤਾਂ ਆਪਣੇ ਇਸ਼ਟਦੇਵ ਨੂੰ ਤੱਕਦੀ ਹੈ; ਉਹ ਪਿਕੇਡਿਲੀ ਵਿੱਚ ਆਪਣੇ ਵਾਲਾਂ ਦੇ ਹੇਠਲੇ ਸਿਰੇ ਨੂੰ ਛੂੰਹਦੀ ਹੈ, ਅਤੇ ਇੱਕ ਅਜਿਹੇ ਸੰਸਾਰ ਦੀ ਕਲਪਨਾ ਕਰਦੀ ਹੈ ਜਿੱਥੇ ਸਭ ਪਾਸੇ ਬਹਾਰ ਹੀ ਬਹਾਰ ਹੈ, ਚਾਰੇ ਪਾਸੇ ਪਾਣੀਆਂ ਵਿੱਚ ਤੈਰਦੇ ਫੁੱਲ ਹੀ ਫੁੱਲ ਹਨ ਤੇ ਪੰਛੀ।

ਔਰਤ ਇੱਕ ਬੱਘੀ ਵਿੱਚ ਬੈਠੇਗੀ ਅਤੇ ਆਪਣੇ ਆਪ ਨੂੰ ਦੂਸਰਿਆਂ ਵੱਲੋਂ ਤੱਕਦੇ ਹੋਏ ਵੇਖੇਗੀ; ਉਹ ਆਪਣੇ ਸਿਰ ਉਪਰ ਮੁਕਟ ਲਗਾ ਲਵੇਗੀ ਅਤੇ ਸਮਝੇਗੀ ਕਿ ਉਹ ਨਾ ਤਾਂ ਔਰਤ ਹੈ ਅਤੇ ਨਾ ਹੀ ਕੋਈ ਗਿਆਤ ਪ੍ਰਾਣੀ; ਉਹ ਭੂ-ਮੰਡਲ ਅਤੇ ਘੁੱਗੀ, ਮੁਦ੍ਰਿਕਾ ਅਤੇ ਦੰਡ, ਗਾਰਟਰ ਅਤੇ ਯੋਧੇ-ਸੂਰਮਿਆਂ ਦੇ ਸੁਪਨੇ ਵੇਖੇਗੀ; ਤੇ ਉਹ ਐਥੇ ਬਾਰੇ ਸੋਚੇਗੀ ਜਿੱਥੇ ਉਹ ਆਪਣੇ ਆਪ ਨੂੰ ਇੰਜ ਵੇਖੇਗੀ ਜਿਵੇਂ ਹਜ਼ਾਰਾਂ ਸਾਲਾਂ ਤੋਂ ਵੇਖੀ ਜਾਂਦੀ ਰਹੀ ਹੋਵੇ। ਇੱਕ ਤੋਂ ਬਾਅਦ ਦੂਜੀ ਔਰਤ ਇੱਕ ਹੀ ਆਸਣ ਉਪਰ ਬੈਠਦੀ ਆਈ ਹੈ ਅਤੇ ਉਹਨਾਂ ਸਭਨਾਂ ਨੇ ਪਿਆਰ ਦੀ ਇੱਕੋ ਮਾਲਾ ਜਪੀ ਹੈ। ਇੰਗਲੈਂਡ ਦੇ ਸਿੱਕਿਆਂ ਉਪਰ ਵੀ ਔਰਤ ਦਾ ਚਿੱਤਰ ਅੰਕਿਤ ਹੋਵੇਗਾ, ਔਰਤ ਹੀ ਪੂਰੇ ਸੰਸਾਰ ਵਿੱਚ ਚਾਂਦੀ ਦੀ ਆਵਾਜ਼ ਵਾਂਗ ਛਣਕੇਗੀ, ਔਰਤ ਦੁਨੀਆ ਦੇ ਚਾਰੇ ਪਾਸੇ ਜਾਵੇਗੀ ਅਤੇ ਅਨੇਕਾਂ ਘਰਾਂ ਵਿੱਚ ਕੋਮਲਤਾ ਦੀ ਗਰਮਾਇਸ਼ ਪੈਦਾ ਕਰੇਗੀ। ਦੁਨੀਆ ਦੇ ਕੋਨੇ-ਕੋਨੇ ਵਿੱਚ ਅਨੇਕਾਂ ਮੁਟਿਆਰਾਂ ਲਾਲ ਸਕਾਰਫ ਵਾਲੇ ਗਭਰੂਆਂ ਨਾਲ ਵਿਆਹ ਕਰਾਉਣਗੀਆਂ, ਕਿਉਂਕਿ ਰਾਣੀ, ਰਾਣੀ ਐਡਿਲੇਡ ਦੀਆਂ ਸੜਕਾਂ ਵਿੱਚੀਂ ਲੰਘੇਗੀ ਅਤੇ ਦਵਾਫ਼ਰੋਸ਼ ਸਹਾਇਕ, ਮੰਤਰੀ ਦੀ ਧੀ ਅਤੇ ਖਿੜਕੀ ਵਿੱਚ ਬੈਠੇ ਕਿਸੇ ਅਧਰੰਗ-ਮਾਰੇ ਵਿਅਕਤੀ ਨੂੰ ਆਪਣਾ ਆਸ਼ੀਰਵਾਦ ਦੇਵੇਗੀ। ਔਰਤ ਸਮੁੰਦਰਾਂ ਨੂੰ ਗਾਹੇਗੀ, ਅਨੇਕਾਂ ਮਹਿਲਾਂ ਅਤੇ ਸੰਸਦ ਭਵਨਾਂ ਦੀਆਂ ਪੌੜੀਆਂ ਚੜ੍ਹੇਗੀ ਕਿਉਂਕਿ ਸਮੁੰਦਰਾਂ ਉਪਰ ਖ਼ਾਮੋਸ਼ੀ ਦਾ ਇੱਕ-ਮਾਤਰ ਅਰਥ ਔਰਤ ਹੀ ਹੈ। ਲੰਦਨ ਦੀਆਂ ਛੋਟੀਆਂ-ਛੋਟੀਆਂ ਗਲੀਆਂ ਵਿੱਚ, ਪਾਰਕਾਂ ਅਤੇ ਤਲਾਵਾਂ ਦੇ

ਕੋਲ, ਕਿਸੇ ਉਚ-ਕਥਨ ਦੇ ਸ਼ਬਦਾਂ ਵਾਂਗ ਨਿੱਕਾ-ਨਿੱਕਾ ਕੋਮਲ ਘਾਹ ਉਗ ਖਲੋਤਾ ਹੈ ਅਤੇ ਇਸਦੀ ਆਮਦ ਵਿੱਚ ਅਨੇਕਾਂ ਬੱਚੇ ਖ਼ੁਸ਼ੀ ਵਿੱਚ ਨੱਚ-ਟੱਪ ਰਹੇ ਸਨ ਕਿਉਂਕਿ ਇਹ ਸੰਸਾਰ ਇੱਕ ਰਾਣੀ ਨੂੰ ਸੌਂਪ ਦਿੱਤਾ ਜਾਵੇਗਾ।

ਸਮਾਂ ਲੰਘਦਾ ਗਿਆ ਅਤੇ ਛੋਟੇ ਜਹਾਜ਼ਾਂ ਅਤੇ ਜੰਗਲਿਆਂ ਉਪਰ ਆਦਮੀ ਇੱਕ ਪਲ ਲਈ ਰੁਕ ਕੇ ਆਪਣੇ ਵਿੱਚ ਹੀ ਜਿਊਂਦਾ ਰਿਹਾ। ਹਰ ਚੀਜ਼ : ਬੁਰਜ, ਟਰਾਲੀ, ਬੱਸਾਂ, ਧਾਰੀਦਾਰ ਪੈਦਲ ਰਸਤੇ ਅਤੇ ਉਹਨਾਂ ਦੀਆਂ ਸੰਤਰੀਆਂ ਬੱਤੀਆਂ, ਸਬਜ਼ੀ ਵੇਚਣ ਵਾਲਿਆਂ ਦੇ, ਛੋਟੀਆਂ ਅਤੇ ਲਗਾਤਾਰ ਹਿਲਦੀਆਂ ਪੂਛਾਂ ਵਾਲੇ ਘੋੜੇ, ਬਿਜਲੀ ਕੰਪਨੀ ਦੇ ਕਾਰਕਨੀ ਮੀਟਰ-ਰੀਡਰ ਵਿਆਕੁਲ ਰੁੱਖਾਂ ਦੇ ਲਿਫੇ ਹੋਏ ਪੱਤੇ, ਹਵਾ ਵਿੱਚ ਸਮਾਚਾਰ-ਪੱਤਰਾਂ ਦੀ ਉਡ ਰਹੀ ਰੱਦੀ, ਪੱਬਾਂ ਵਿਚਲੀ ਗਾਲੀ-ਗਲੋਚ, ਇਤਾਲਵੀ ਲੋਕਾਂ ਦੇ ਗੀਤ, ਇਹ ਸਭ ਇਹ ਦਰਸਾਉਂਦੇ ਸਨ ਕਿ ਵਾਤਵਾਰਨ ਵਿੱਚ ਬਹੁਤ ਮਸਤੀ ਅਤੇ ਚਮਕ ਆ ਗਈ ਸੀ। ਦੁਨੀਆ ਦੇ ਕੋਨੇ-ਕੋਨੇ ਤੋਂ ਲੋਕ ਆ ਰਹੇ ਸਨ : ਲੰਮੇ-ਚਿੱਟੇ ਚੋਗੇ ਪਹਿਨੀ, ਘੁੰਗਰਾਲੇ ਵਾਲਾਂ ਵਾਲੇ ਅਬੀਸਿਨਿਆਈ, ਵਿੰਗੇ-ਟੇਢੇ ਨੱਕਾਂ ਵਾਲੇ ਅਤੇ ਚਿੱਬੇ ਚਿਹਰਿਆਂ ਵਾਲੇ ਜੰਬੇਜ਼ੀ ਜ਼ੁਲੂ, ਚਿੱਟੇ ਫੁਰਤੀਲੇ ਘੋੜਿਆਂ ਉਪਰ ਬੈਠੇ ਪਾਕਿਸਤਾਨੀ, ਚੁਸਤ ਪੁਸ਼ਾਕਾਂ ਵਿੱਚ ਕੱਜੇ ਨਿਮਰ ਹਿੰਦੂ, ਖੁੱਲ੍ਹੀਆਂ-ਚੌੜੀਆਂ ਮੁਸਕੁਰਾਹਟਾਂ ਵਾਲੀਆਂ ਜਪਾਨੀ ਔਰਤਾਂ, ਟੋਗੋ ਦੀਪਵਾਸੀ, ਕੈਨੇਡਾਵਾਸੀ, ਜ਼ਿੰਦਾਦਿਲ ਆਸਟ੍ਰੇਲੀਆ ਵਾਸੀ, ਬੇਪਰਵਾਹ ਫ੍ਰਾਂਸੀਸੀ, ਸ਼ੇਖ਼ੀਬਾਜ਼ ਜਰਮਨ, ਹਾਂ, ਇਥੋਂ ਤਕ ਕਿ ਰੂਸੀ ਵੀ ਇੰਗਲੈਂਡ ਦੀ ਬੀਅਰ ਪੀਣ ਲਈ ਆ ਪਹੁੰਚੇ। ਸੰਸਾਰ ਦੇ ਤਿੰਨਾਂ ਕੋਨਿਆਂ ਵਿੱਚੋਂ ਫਲਾਂ ਦੇ ਟੋਕਰੇ ਇਥੇ ਆਏ, ਮਲਾਇਆ ਤੋਂ ਅਤੇ ਬਰਤਾਨਵੀ ਹੋਂਡੂਰਸ ਤੋਂ ; ਫਾਕਲੈਂਡ ਤੋਂ ਪੀਟ; ਅਤੇ ਅਨੇਕਾਂ ਸਮੁੰਦਰਾਂ ਦੇ ਮੋਤੀ। ਹਰ ਥਾਂ ਤੇ ਰਾਜੇ, ਪਾਸ਼ੇ ਪਹੁੰਚੇ, ਹਾਰੇ ਹੋਏ ਲੋਕਾਂ ਦੀ ਗੁਆਚੀ ਜਾਤੀ ਜੋ ਜਾਨਣਾ ਚਾਹੁੰਦੇ ਸਨ, ਜੇਕਰ ਜਾਨਣ ਨਾਲ ਉਹ ਕੁਝ ਹਾਸਲ ਕਰ ਸਕਦੇ; ਇੱਕ ਵੱਡੀ ਗਿਣਤੀ ਵਿੱਚ ਵਿਦਿਆਰਥੀ ਅਤੇ ਪ੍ਰੋਫ਼ੈਸਰ ਪਹੁੰਚੇ; ਮੁਸਾਫ਼ਰ ਕੁਝ ਲੈਣ ਤੇ ਵੇਚਣ ਆਏ, ਤੇ ਵਿਵਾਹਿਤ ਜੋੜੇ- ਇਹ ਜਾਨਣ ਲਈ ਕਿ ਵਿਅਕਤੀ ਆਪਣੇ ਢੰਗ ਨਾਲ ਜੀਵਨ ਜਿਊ ਸਕਦਾ ਹੈ ਅਤੇ ਸੁਤੰਤਰਤਾ ਦੇ ਸੰਬੰਧਾਂ ਦੇ ਅਰਥ ਨੂੰ ਜਾਣ ਸਕਦਾ ਹੈ।

ਪੂਰੇ ਸੰਸਾਰ ਨੇ ਆਪਣੇ ਆਪ ਨੂੰ ਦਾਅਵਤਾਂ ਦਿੱਤੀਆਂ ਅਤੇ ਹਰ ਇੱਕ ਨੇ ਆਪਣੇ ਆਪ ਨੂੰ ਹਰ ਜਗ੍ਹਾ ਮਹਿਸੂਸ ਕੀਤਾ, ਪ੍ਰਧਾਨ ਮੰਤਰੀ ਵੱਲੋਂ ਦਿੱਤੀ ਦਾਅਵਤ ਵਿੱਚ ਰੱਜ ਕੇ ਸ਼ਰਾਬ ਪੀਤੀ ਅਤੇ ਘਰ ਜਾ ਕੇ ਬੀਅਰ। ਕੋਈ ਕਿਸੇ ਦਾ ਵਿਰੋਧੀ ਨਹੀਂ ਸੀ ਕਿਉਂਕਿ ਉਥੇ ਸਭ ਆਪਣੇ ਹੀ ਸਨ, ਸਭ ਕੁਝ ਬੜਾ ਸਧਾਰਨ ਅਤੇ ਸੁਭਾਵਿਕ ਸੀ, ਜਦੋਂ ਤਕ ਕਿ ਸਿਆਸਤਦਾਨ ਇੱਕ ਥਾਂ ਜੁੜ ਕੇ ਨਹੀਂ ਸੋਚਦੇ ਕਿ ਹੁਣ ਅਗਲਾ ਸੰਸਾਰ ਕਿੱਥੇ ਹੋਵੇਗਾ। ਰਾਜਨੀਤੀ ਆਪਣੀ ਸੂਖਮਤਾ ਗੁਆ ਚੁੱਕੀ ਸੀ ਤੇ ਬੇਹੂਦਗੀ ਆਪਣਾ ਬੋਝ। ਮਨੁੱਖ ਆਪਣੇ ਆਪ ਨੂੰ ਕੋਈ ਗੀਤ ਸੁਣਾਉਂਦਾ ਹੋਇਆ ਅਤੇ ਨਵੇਂ ਜਨਮ ਦਾ ਸੁਪਨਾ ਲੈਂਦਾ ਹੋਇਆ ਸੌਂ ਗਿਆ ਸੀ। ਹਸਪਤਾਲ ਪਹਿਲਾਂ ਏਨੇ ਕਦੇ ਵੀ ਨਹੀਂ ਸਨ ਭਰੇ - ਲੰਦਨ ਵਿੱਚ ਸਭ ਪਾਸੇ ਭੀੜ ਹੀ ਭੀੜ ਸੀ - ਪਰ ਇੰਜ ਲੱਗਦਾ ਸੀ ਕਿ ਨਰਸਾਂ ਅਤੇ ਡਾਕਟਰ ਇਸ ਗੱਲ ਨੂੰ ਸਮਝ ਗਏ ਸਨ ਕਿ ਲੈਣਾ ਅਤੇ ਦੇਣਾ

ਇੱਕ ਹੀ ਕਾਰਜ ਦੇ ਦੋ ਵਿਰੋਧੀ ਪੱਖ ਨਹੀਂ ਸਨ ਸਗੋਂ ਜੀਵਨ ਦੇ ਹੀ ਦੋ ਪਹਿਲੂ ਸਨ; ਬੀਮਾਰੀਆਂ ਅਢੁੱਕਵੀਆਂ ਪ੍ਰਤੀਤ ਹੋ ਰਹੀਆਂ ਸਨ, ਅਤੇ ਕਈ ਤਾਂ ਭੁੱਲੇ-ਭਟਕੇ ਉਸ ਕੁੱਤੇ ਜਾਂ ਚੋਰ ਵਾਂਗ ਸੰਕੋਚੀ ਸਨ ਜੋ ਇਸ ਨੰਗੇ-ਜਾਗਦੇ ਸੰਸਾਰ ਵਿੱਚ ਆ ਗਿਆ ਹੋਵੇ। ਆਦਮੀ ਸਧਾਰਨ ਸੀ, ਉਸ ਸੜਕ ਵਾਂਗ ਸਧਾਰਨ ਜਿਸ ਉਪਰ ਉਹ ਚੱਲ ਰਿਹਾ ਸੀ, ਆਪਣੇ ਪਾਰਕ ਦੀ ਸੜਕ ਵਾਂਗ ਸਿੱਧਾ। ਧੁੱਪ ਇੱਕ ਅਜਿਹੀ ਸਹੂਲਤ ਅਤੇ ਭਰੋਸੇ ਨਾਲ ਉਸ ਉਪਰ ਪੈ ਰਹੀ ਸੀ ਜਿਵੇਂ ਸਾਰੀ ਦੁਨੀਆ ਹਰੇਕ ਵਿਅਕਤੀ ਲਈ ਬਣੀ ਹੋਵੇ ਅਤੇ ਉਸਦਾ ਅੰਗ-ਅੰਗ, ਮੂੰਹ, ਅੱਖਾਂ, ਹੱਥ, ਸਾਹ - ਧੁੱਪ ਵਿੱਚ ਨਹਾ ਰਿਹਾ ਸੀ। ਬਹੁਤ ਸਾਰੇ ਲੋਕਾਂ ਨੇ ਆਪਣੇ ਪਿੰਜਰੇ ਖੋਲ੍ਹ ਕੇ ਆਪਣੇ ਤੋਤਿਆਂ ਅਤੇ ਮੈਨਾਂ ਨੂੰ ਉਡਣ ਦਿੱਤਾ ਤਾਂ ਕਿ ਲੰਦਨ ਦੇ ਰੁੱਖ ਅਜਿਹੇ ਗੀਤ ਅਤੇ ਕਿੱਸੇ ਸੁਣ ਸਕਣ ਜੋ ਪਹਿਲਾਂ ਕਦੇ ਸੰਭਵ ਨਹੀਂ ਸਨ। ਗੀਤ ਨੇ ਔਰਤ ਅਤੇ ਮਰਦ ਨੂੰ ਸਮੇਂ ਦੇ ਮੋੜ ਤੇ ਇੰਜ ਜੋੜ ਦਿੱਤਾ ਸੀ ਜਿਵੇਂ ਮੌਤ ਬੇ-ਮਤਲਬ ਹੋ ਕੇ ਰਹਿ ਗਈ ਹੋਵੇ। ਇੱਕ ਪਲ ਲਈ ਤਾਂ ਹਰ ਵਿਅਕਤੀ ਆਪਣੇ ਅੰਦਰ ਝਾਕਦਾ ਸੀ ਅਤੇ ਉਸਨੂੰ ਪਤਾ ਲੱਗ ਜਾਂਦਾ ਸੀ ਕਿ ਉਸਨੇ ਹੁਣ ਕਿਤੇ ਨਹੀਂ ਜਾਣਾ ਹੈ। ਮਨੁੱਖ ਖ਼ੁਸ਼ ਸੀ, ਉਹ ਬਹੁਤ-ਬਹੁਤ ਖ਼ੁਸ਼ ਸੀ।

ਉਹਨੀਂ ਦਿਨੀਂ ਮੈਂ ਟਾਮਸ ਲਿ-ਟ੍ਰੇਵੇਰ ਪੜ੍ਹ ਰਿਹਾ ਸੀ। ਉਸ ਐਂਗਲੋ-ਨਾੱਰਮਨ ਕਵੀ ਲਈ ਇੰਗਲੈਂਡ ਅਤੇ ਫ੍ਰਾਂਸ ਟ੍ਰੀਸਟਨ ਅਤੇ ਇਸੁਲਟ ਬਰਾਬਰ ਹੀ ਸੀ ਅਤੇ ਲੰਦਨ ਖ਼ੂਬਸੂਰਤ ਸ਼ਹਿਰ ਸੀ।

ਤੁਸੀਂ ਆਇਰਲੈਂਡ ਦੇ ਰਾਜੇ ਦੀ ਪੁੱਤਰੀ ਇਸੁਲਟ ਨਾਲ ਕਿਸੇ ਬੇੜੀ ਵਿੱਚ ਘੁੰਮਦੇ ਟ੍ਰੀਸਟਨ ਲਯ ਪਰੂਕਸ ਦੀ ਕਲਪਨਾ ਕਰ ਸਕਦੇ ਹੋ। ਉਸ ਸੁੰਦਰੀ ਦਾ ਵਿਆਹ ਰਾਜਾ ਮਾਰਕ ਨਾਲ ਹੋਣਾ ਸੀ। ਉਸਦਾ ਭਤੀਜਾ ਉਸਨੂੰ ਉਸ ਕੋਲ ਪਹੁੰਚਾ ਰਿਹਾ ਸੀ ਕਿਉਂਕਿ ਉਸਨੇ ਵਚਨ ਦਿੱਤਾ ਸੀ ਤੇ ਫਿਰ ਚਾਹੇ ਮੀਂਹ ਆਏ ਚਾਹੇ ਹਨੇਰੀ, ਵਚਨ ਤਾਂ ਨਿਭਾਉਣਾ ਹੀ ਸੀ। ਸਮੁੰਦਰ ਵਿੱਚ ਤੂਫ਼ਾਨ ਆਇਆ ਹੋਇਆ ਸੀ ਅਤੇ ਸੂਰਜ ਕਹਿਰਾਂ ਦਾ ਤਪਣ ਲੱਗਾ। ਇੱਕ ਰਾਤ ਜਦੋਂ ਉਹ ਸ਼ਤਰੰਜ ਖੇਡ ਰਹੇ ਸਨ ਤ੍ਰਾਂ ਉਹਨਾਂ ਆਪਣੀ ਸੇਵਕ ਬ੍ਰੇਂਜਿਅਨ ਤੋਂ ਪੀਣ ਲਈ ਸ਼ਰਾਬ ਮੰਗੀ। ਬ੍ਰੇਂਜਿਅਨ ਜੋ ਨੀਂਦ ਵਿੱਚ ਸੀ - ਨੇ ਰਾਜਾ ਮਾਰਕ ਲਈ ਰੱਖਿਆ ਪ੍ਰੀਤ ਦਾ ਸ਼ਰਬਤ ਪਹਿਲਾਂ ਇੱਕ ਨੂੰ ਦਿੱਤਾ ਅਤੇ ਫਿਰ ਦੂਸਰੇ ਨੂੰ। ਉਹਨਾਂ ਅੰਦਰ ਅਜਿਹੇ ਆਵੇਸ਼ ਭੜਕ ਉਠੇ ਜਿਨ੍ਹਾਂ ਦੀ ਥਾਹ ਸਮੁੰਦਰ ਦੀਆਂ ਲਹਿਰਾਂ ਵੀ ਨਹੀਂ ਸਨ ਪਾ ਸਕਦੀਆਂ। ਜਿਉਂ ਹੀ ਰਾਜਾ ਮਾਰਕ ਦੇ ਰਾਜ ਕਾੱਰਨਵਾਲ ਦੀਆਂ ਪਹਾੜੀਆਂ ਉਪਰ ਟਿੰਟਾਗਲ ਦਾ ਕਿਲ੍ਹਾ ਵਿਖਾਈ ਦੇਣ ਲੱਗਾ ਅਤੇ ਚਮਕਣ ਲੱਗਾ, ਇਸੁਲਟ ਨੇ ਆਪਣਾ ਆਪਾ ਟ੍ਰੀਸਟਨ ਦੇ ਹਵਾਲੇ ਕਰ ਦਿੱਤਾ, ਜਿਸਨੇ ਅੱਗ ਅਤੇ ਜੰਗਲਾਂ ਵਿੱਚ, ਤਸ਼ੱਦਦ ਅਤੇ ਜਲਾਵਤਨੀ ਵਿੱਚ ਉਸਦੇ ਪ੍ਰੇਮੀ ਬਣੇ ਰਹਿਣਾ ਸੀ। ਜਦੋਂ ਉਹ ਚਲਾ ਗਿਆ ਅਤੇ ਉਸਨੇ ਕਿਸੇ ਹੋਰ ਗੋਰੇ ਹੱਥਾਂ ਵਾਲੀ ਇਸੁਲਟ ਨਾਲ ਪਿਆਰ ਕਰਨ ਦੀ ਕੋਸ਼ਿਸ਼ ਕੀਤੀ ਤਾਂ ਉਸਨੂੰ ਕੋਈ ਗਰਮਾਇਸ਼ ਹਾਸਲ ਨਾ ਹੋਈ ਕਿਉਂਕਿ ਉਸਦੇ ਆਪਣੇ ਮਨ ਅੰਦਰ ਕੋਈ ਪਿਆਰ ਨਹੀਂ ਸੀ। ਆਖ਼ਰ ਆਉਣ ਵਾਲੇ ਸਮੁੰਦਰੀ-ਜਹਾਜ਼ਾਂ

ਨੇ ਜਦੋਂ ਉਸਦੀ ਬੀਮਾਰੀ ਅਤੇ ਮਾਯੂਸੀ ਦੀ ਖ਼ਬਰ ਕਾੱਰਨਵਾਲ ਦੀ ਇਸੁਲਟ ਨੂੰ ਆ ਕੇ ਦਿੱਤੀ ਤਾਂ ਉਸ ਝੱਟ ਆਪਣੀ ਬੇੜੀ ਸੂਤ ਕੀਤੀ ਤੇ ਉਸ ਵੱਲ ਚੱਲ ਪਈ। ਪਰ ਜਦੋਂ ਉਹ ਉਥੇ ਪਹੁੰਚੀ ਤਾਂ ਟ੍ਰਿਸਟਨ ਮਰ ਚੁੱਕਾ ਸੀ ਅਤੇ ਉਸਨੇ ਵੀ ਉਥੇ ਹੀ ਉਸਦੀ ਛਾਤੀ ਉਤੇ ਲੇਟ ਕੇ ਆਪਣੇ ਪ੍ਰਾਣ ਤਿਆਗ ਦਿੱਤੇ। ਉਥੇ ਉਗ ਆਈ ਕਨਾਚੀ ਝਾੜੀ ਨੇ ਕਬਰਾਂ ਵਿੱਚ ਵੀ ਉਹਨਾਂ ਨੂੰ ਆਪਸ ਵਿੱਚ ਜੋੜ ਦਿੱਤਾ; ਇਹ ਝਾੜੀ ਟ੍ਰਿਸਟਨ ਦੀ ਕਬਰ ਵਿਚੋਂ ਉਗੀ ਸੀ।

*ਤੇ ਟ੍ਰਿਸਟਨ ਦੀ ਕਬਰ ਵਿੱਚੋਂ ਇੱਕ ਬਹੁਤ ਹੀ ਸੁੰਦਰ*
*ਝਾੜੀ ਉਗ ਖਲੋਤੀ, ਹਰੇ-ਪੱਤਿਆਂ ਨਾਲ ਭਰਪੂਰ,*
*ਜੋ ਚੈਪਲ ਦੀ ਛੱਤ ਤਕ ਜਾ ਪਹੁੰਚੀ, ਝਾੜੀ ਦਾ ਆਖ਼ਰੀ*
*ਸਿਰਾ ਝੁਕ ਕੇ ਇਸੁਲਟ ਦੀ ਕਬਰ ਵੱਲ ਵੱਧਦਾ ਹੋਇਆ*
*ਉਸ ਅੰਦਰ ਦਾਖ਼ਲ ਹੋ ਗਿਆ। ਇਹ ਦ੍ਰਿਸ਼ ਪਿੰਡਾਂ*
*ਦੇ ਲੋਕਾਂ ਨੇ ਤੱਕਿਆ ਅਤੇ ਇਸ ਗੱਲ ਦੀ ਖ਼ਬਰ ਰਾਜਾ ਮਾਰਕ ਤਕ*
*ਪਹੁੰਚ ਗਈ। ਰਾਜੇ ਨੇ ਹੁਕਮ ਦਿੱਤਾ ਕਿ ਝਾੜੀ ਦੇ ਤਿੰਨ*
*ਟੋਟੇ ਕਰ ਦਿੱਤੇ ਜਾਣ। ਪਰ ਅਗਲੇ ਹੀ ਦਿਨ*
*ਇਹ ਫਿਰ ਉਵੇਂ ਹੀ ਹਰੀ-ਭਰੀ ਤੇ ਉਸੇ ਸਥਿਤੀ ਵਿੱਚ*
*ਮੁੜ ਖੜੀ ਸੀ। ਇਹ ਚਮਤਕਾਰ ਸੀ – ਟ੍ਰਿਸਟਨ ਅਤੇ*
*ਇਸੁਲਟ ਦਾ।*

ਕਈ ਵਾਰ ਸੋਚਦਾ ਹਾਂ ਕਿ ਆਪਣੇ ਆਪ ਉਪਰ ਇੱਕ ਕਬਰ ਦਾ ਉਸਰੇ ਹੋਣਾ ਕਿੰਨਾ ਖ਼ੂਬਸੂਰਤ ਹੁੰਦਾ ਹੋਵੇਗਾ।

ਹਵਾ ਵਿੱਚ ਝੰਡੇ ਲਹਿਰਾ ਰਹੇ ਸਨ, ਸੜਕਾਂ ਉਪਰ ਤੂਤੀਆਂ ਵਜਾਈਆਂ ਜਾ ਰਹੀਆਂ ਸਨ ਅਤੇ ਚੇਤਨਤਾ ਵਿੱਚ ਵਿਚਾਰਾਂ ਨੂੰ ਵੇਖਣ ਵਾਂਗ, ਨਿੱਕੇ-ਨਿੱਕੇ ਹਵਾਈ-ਜਹਾਜ਼ ਆਪਣੇ ਪ੍ਰਸਥਾਨ-ਬਿੰਦੂਆਂ ਉਪਰ ਵਾਪਸ ਪਰਤ ਰਹੇ ਸਨ। ਹੋ ਸਕਦੈ ਇਹਨਾਂ ਵਿੱਚੋਂ ਕਿਸੇ ਇੱਕ ਵਿੱਚ, ਮੈਂ ਹਸਪਤਾਲ ਦੀ ਖਿੜਕੀ ਵਿੱਚੀਂ ਬਾਹਰ ਝਾਕਦੇ ਹੋਏ ਸੋਚਿਆ, ਸਾਵਿੱਤਰੀ ਹੀ ਬੈਠੀ ਹੋਵੇ। ਇੱਕ ਲੰਮੇ ਅਰਸੇ ਤੋਂ ਮੈਨੂੰ ਉਸਦਾ ਕੋਈ ਖ਼ਤ-ਪੱਤਰ ਨਹੀਂ ਸੀ ਆਇਆ, ਪਰ ਮੈਂ ਇਹ ਜਾਣਦਾ ਸੀ ਕਿ ਉਹ ਆ ਰਹੀ ਹੈ। ਮੈਂ ਜਾਣਦਾ ਸੀ ਕਿ ਉਹ ਆਵੇਗੀ ਅਤੇ ਜਿਉਂ ਹੀ ਉਹ ਆਵੇਗੀ ਮੈਂ ਜਾਣ ਜਾਵਾਂਗਾ।

ਲੰਦਨ ਵਿੱਚ ਇੱਕ ਸੰਜਮੀ ਜੋਸ਼ ਦਾ ਵਾਤਾਵਰਨ ਸੀ, ਜਿਵੇਂ ਰਾਜਕੁਮਾਰ, ਜਲੂ, ਸਿਪਾਹੀ ਅਤੇ ਸਿਆਸਤਦਾਨ; ਰੰਗਮੰਚੀ-ਕਲਾਕਾਰ, ਕਮਾਨੀਆਂ ਉਪਰ ਕੰਮ ਕਰਨ ਵਾਲੇ ਮਜ਼ਦੂਰ, ਘੋੜਸਵਾਰ ਪੁਲਿਸ, ਘਰਾਂ ਅਤੇ ਬੁਰਜਾਂ ਉਪਰ ਲੱਗੀਆਂ ਬਿਜਲੀ ਦੀਆਂ ਜੁਗਤੀ-ਬੱਤੀਆਂ, ਕਹਿਣ ਦਾ ਭਾਵ, ਇਹ ਸਭ ਅੰਤਰ-ਪ੍ਰੀਵਰਤਿਤ ਅਸਤਿਤਵ ਲੱਗ ਰਹੀਆਂ ਸਨ ਜਿਵੇਂ ਮਨੁੱਖ ਆਪਣੇ ਆਪ ਨੂੰ ਖੋਜ ਰਿਹਾ ਹੋਵੇ। ਅਨੇਕ ਹੋਣ ਦਾ ਮਤਲਬ, ਇੱਕ ਹੋ ਜਾਣਾ ਹੀ ਹੈ ਕਿਉਂਕਿ ਜਦੋਂ ਅਨੇਕ, ਅਨੇਕਾਂ ਵਿੱਚੋਂ ਕਿਸੇ ਇੱਕ ਨਾਲ ਗੱਲ ਕਰਦਾ ਹੈ ਤਾਂ ਇੰਜ ਲੱਗਦਾ ਹੈ ਜਿਵੇਂ ਆਪਣੇ ਆਪ ਨਾਲ ਹੀ ਗੱਲ ਕਰ ਰਿਹਾ ਹੋਵੇ। ਪਦਾਰਥ ਆਵਾਜ਼ਾਂ

ਵਿੱਚ ਡੁੱਬ ਗਏ ਪ੍ਰਤੀਤ ਹੁੰਦੇ ਹਨ, ਅਤੇ ਆਵਾਜ਼ਾਂ ਪਦਾਰਥਾਂ ਨੂੰ ਜਨਮ ਦੇ ਰਹੀਆਂ ਪ੍ਰਤੀਤ ਹੁੰਦੀਆਂ ਹਨ; ਸੜਕਾਂ ਮਨ ਦੀ ਅਵਸਥਾ ਅਨੁਸਾਰ ਚੌੜੀਆਂ ਜਾਂ ਭੀੜੀਆਂ ਪ੍ਰਤੀਤ ਹੁੰਦੀਆਂ ਹਨ; ਜਦੋਂ ਕਿ ਪਦਾਰਥ ਦੂਰੀਆਂ ਅਤੇ ਖ਼ਾਹਸ਼ਾਂ ਅਨੁਸਾਰ ਖ਼ਤਮ ਹੁੰਦੇ ਤੇ ਮੁੜ ਸੁਰਜੀਤ ਹੁੰਦੇ ਪ੍ਰਤੀਤ ਹੁੰਦੇ ਹਨ। ਮਨੁੱਖ ਨੇ ਉਹਨਾਂ ਤੀਹ ਦਿਨਾਂ ਲਈ ਆਪਣੇ ਆਪ ਨੂੰ ਇੱਕ ਵਾਧੂ ਆਜ਼ਾਦੀ ਦੇ ਰੱਖੀ ਸੀ।

ਪਰਤ ਰਹੇ ਹਵਾਈ-ਜਹਾਜ਼ ਆਪਣੇ ਆਪ ਵਿੱਚ ਪੂਰੀ ਤਰ੍ਹਾਂ ਯਕੀਨਬੱਧ ਪ੍ਰਤੀਤ ਹੋ ਰਹੇ ਸਨ ਉਹਨਾਂ ਸਾਰਸਾਂ ਵਾਂਗ ਜੋ ਆਪਣੇ-ਆਪਣੇ ਸਾਥੀ ਨਾਲ ਬਗ਼ਲਗੀਰ ਹੁੰਦੇ ਹਨ। ਇਹ ਕੋਈ ਵੀ ਨਹੀਂ ਸੀ ਸੋਚ ਰਿਹਾ ਕਿ ਟੇਮਸ ਇੱਕ ਨਦੀ ਤੋਂ ਵੱਧ ਕੁਝ ਹੋਰ ਵੀ ਹੋ ਸਕਦੀ ਹੈ ਜਾਂ ਕਿ ਜਿੱਥੇ ਕਿਤੇ ਤੁਸੀਂ ਛੂਹੋਗੇ ਉਥੇ ਸੰਗੀਤ ਪੈਦਾ ਨਹੀਂ ਹੋਵੇਗਾ। ਅਸਲ ਵਿੱਚ ਹੈਰਾਨੀ ਵਾਲੀ ਗੱਲ ਇਹ ਸੀ ਕਿ ਹਰੇਕ ਆਦਮੀ ਨੇ ਹਰੇਕ ਔਰਤ ਨੂੰ ਕਿਉਂ ਨਹੀਂ ਸੀ ਛੂਹਿਆ ਤੇ ਉਸ ਨੂੰ ਇੱਕ ਸਮਾਰਕ ਵਿੱਚ ਕਿਉਂ ਨਾ ਤਬਦੀਲ ਕੀਤਾ ਤੇ ਫਿਰ ਆਪਣੇ ਆਪ ਨਾਲ ਹੀ ਪਿਆਰ ਕਰਦੇ ਹੋਏ (ਕਿਉਂਕਿ ਧੁਰ ਤੋਂ ਅਤੇ ਹਮੇਸ਼ਾ ਹੀ ਵਿਅਕਤੀ ਕੇਵਲ ਆਪਣੇ ਆਪ ਨਾਲ ਹੀ ਪਿਆਰ ਕਰਦਾ ਆਇਆ ਹੈ) ਕਿਸੇ ਬੁੱਤ ਨੂੰ ਬਾਹਾਂ ਵਿਚ ਵਲ ਕੇ ਜਲੂਸ ਦੀ ਸ਼ਕਲ ਵਿੱਚ ਲੰਦਨ ਦੀਆਂ ਗਲੀਆਂ ਵਿੱਚ ਕਿਉਂ ਨਹੀਂ ਘੁੰਮਿਆ ਜਿੱਥੇ ਦੋਹੇਂ ਪਾਸੀਂ ਝੰਡੀਆਂ ਲਹਿਰਾ ਰਹੀਆਂ ਸਨ ਅਤੇ ਹਰ ਥਾਂ ਕਮਾਨੀਆਂ ਲੱਗੀਆਂ ਹੋਈਆਂ ਸਨ। ਗੱਲ ਕੇਵਲ ਏਨੀ ਹੀ ਨਹੀਂ ਸੀ ਕਿ ਇਹ ਰਾਣੀ ਦੀ ਤਾਜਪੋਸ਼ੀ ਹੋ ਰਹੀ ਸੀ, ਸਗੋਂ ਇਹ ਵੀ ਸੀ ਕਿ ਆਦਮੀ ਇੱਕ ਮਨੁੱਖ ਦੇ ਤੌਰ ਤੇ ਆਪਣੀ ਪੂਰਨਤਾ ਨੂੰ ਖੋਜ ਰਿਹਾ ਸੀ, ਖ਼ਾਮੋਸ਼ੀ ਵਿੱਚ ਇੱਕ ਧੁਨੀ ਵਾਂਗ ਜਾਂ ਠੰਡੇ, ਡੂੰਘੇ ਪਾਣੀਆਂ ਵਿੱਚ ਕਿਸੇ ਹੰਸ ਵਾਂਗ। ਅਸੀਂ ਆਜ਼ਾਦ ਸੀ, ਇਸੇ ਲਈ ਰੌਸ਼ਨ ਸੀ।

ਹਸਪਤਾਲ ਵਿੱਚ ਨਰਸਾਂ ਨੂੰ ਮੁੜ-ਮੁੜ ਇਹ ਯਕੀਨ ਹੋ ਰਿਹਾ ਪ੍ਰਤੀਤ ਹੁੰਦਾ ਸੀ ਕਿ ਮਹਾਰਾਣੀ ਸਾਨੂੰ ਵੇਖਣ ਆਵੇਗੀ, ਉਹ ਸਾਨੂੰ ਇੱਕ-ਇੱਕ ਨੂੰ ਆ ਕੇ ਮਿਲੇਗੀ। ਜਦੋਂ ਉਹ ਸਾਨੂੰ ਬਿਸਤਰਿਆਂ ਵਿੱਚ ਲਿਟਾਉਂਦੀਆਂ ਜਾਂ ਥਰਮਾਮੀਟਰ ਵੇਖਦੀਆਂ, ਤਾਂ ਉਹ ਖੁੱਲ੍ਹੇ ਹੁਨਾਲੀ ਅਕਾਸ਼ ਦੀ ਚੁੜਾਈ ਨੂੰ ਤੱਕਦੀਆਂ। ਉਹਨਾਂ ਨੂੰ ਪੱਕਾ ਯਕੀਨ ਸੀ ਕਿ ਮਹਾਰਾਣੀ ਸਾਨੂੰ ਜ਼ਰੂਰ ਵੇਖਣ ਆਵੇਗੀ ਅਤੇ ਸਾਡੇ ਨਾਲ ਹੱਥ ਮਿਲਾਏਗੀ, ਅਤੇ ਸਾਡੇ ਪਵਿੱਤਰ ਨਾਂ ਉਚਾਰਦੀ ਹੋਈ ਉਹ ਆਪਣੇ ਹੱਥ ਵਿੱਚ ਫੜੀ ਇੱਕ ਚੌਰ (ਗੁਲਾਬੀ ਖੰਭਾਂ ਅਤੇ ਭੋਜ ਬਿਰਛ ਦੇ ਤੀਲਿਆਂ ਦੀ ਬਣੀ) ਨਾਲ ਸਾਡੀਆਂ ਸਾਰੀਆਂ ਬੀਮਾਰੀਆਂ ਨੂੰ ਦੂਰ ਕਰ ਦੇਵੇਗੀ। ਹਾਂ, ਉਹ ਆਵੇਗੀ ਤੇ ਸਾਨੂੰ ਮਿਲੇਗੀ, ਸਾਨੂੰ ਹਰ ਇੱਕ ਨੂੰ, ਨਰਸਾਂ ਸੋਚਦੀਆਂ ਸਨ ਹਾਲਾਂ ਕਿ ਉਹ ਅਜਿਹਾ ਮੂੰਹੋਂ ਨਹੀਂ ਸਨ ਬੋਲਦੀਆਂ। ਮਰੀਜ਼ ਸਾਰੀ ਰਾਤ ਆਪਣੇ ਬਿਸਤਰਿਆਂ ਉਪਰ ਬੈਠ ਕੇ ਆਪਣੇ ਆਪ ਨੂੰ ਪੁੱਛਦੇ ਕਿ ਕੀ ਇਹ ਵਾਕਿਆ ਹੀ ਇੱਕ ਸਚਾਈ ਏ ਜਾਂ ਕੋਈ ਕ੍ਰਿਸ਼ਮਾ ? ਨਾਲ ਦੇ ਦਰਵਾਜ਼ੇ ਕੋਲ ਡੇਂਗੂ ਬੁਖ਼ਾਰ ਨਾਲ ਪੀੜਿਤ ਇੱਕ ਮਲਯ ਡਾਕਟਰ ਸੀ ਜੋ ਆਪਣੇ ਬਿਸਤਰੇ ਵਿੱਚ ਪਾਠ ਕਰਦਾ ਹੋਇਆ ਦਹਾੜਦਾ ਸੀ — ਲਗਦਾ ਸੀ — ਉਹ ਇੱਕ ਮੁਸਲਮਾਨ ਸੀ ਅਤੇ ਉਹ

ਆਪਣੇ ਆਪ ਨੂੰ ਜਿਵੇਂ ਇੱਕ ਤਕਰੀਰ ਕਰ ਰਿਹਾ ਸੀ: "ਸ਼ਾਂਤ ਹੋ ਜਾਓ, ਮੇਰੇ ਪੁੱਤਰ, ਮਰੇ ਬੱਚੇ, ਕਿਆਮਤ ਦਾ ਮਹਾਨ ਦਿਨ ਜ਼ਰੂਰ ਆਵੇਗਾ।" ਤੂਤੀ ਦੀ ਗੂੰਜ ਸੁਣਾਈ ਦਿੰਦੀ ਅਤੇ ਸੜਕਾਂ ਉਪਰ ਝੰਡੇ ਲਹਿਰਾਉਂਦੇ ਦਿਖਦੇ। ਇਹਨਾਂ ਦਿਨਾਂ ਦੌਰਾਨ ਕੋਈ ਨਹੀਂ ਮਰ ਸਕਦਾ ਸੀ ਕਿਉਂਕਿ ਮੁਰਦੇ ਢੋਣ ਲਈ ਨਾ ਤਾਂ ਸਮਾਂ ਸੀ ਨਾ ਕੋਈ ਥਾਂ। ਘੋੜਿਆਂ ਨੂੰ ਕਈ ਹੋਰ ਕੰਮਾਂ 'ਤੇ ਲਾਇਆ ਹੋਇਆ ਸੀ ਅਤੇ ਲੋਕ ਅਜਿਹੇ ਮੱਹਤਵਪੂਰਨ ਕੰਮਾਂ ਵਿੱਚ ਰੁੱਝੇ ਹੋਏ ਸਨ ਕਿ ਕਿਸੇ ਨੂੰ ਮੌਤ ਬਾਰੇ ਸੋਚਣ ਦੀ ਵਿਹਲ ਹੀ ਨਹੀਂ ਸੀ। ਇਸੇ ਕਰਕੇ ਹੀ ਤਾਂ ਹਰ ਹਵਾਈ-ਜਹਾਜ਼ ਕਿਸੇ ਸੁਪਨੇ ਵਿੱਚ ਤੱਕੀ ਉਸ ਰੇਲਗੱਡੀ ਵਾਂਗ ਦ੍ਰਿੜ੍ਹ ਭਰੋਸੇ ਨਾਲ ਉਡ ਰਿਹਾ ਸੀ ਜੋ ਆਪਣੇ ਰਾਹ ਭਾਲਦੀ ਹਰ ਥਾਂ ਜਾਂਦੀ ਹੈ। ਉਸ ਸਲਤਨਤ ਵਿੱਚ ਨਾ ਤਾਂ ਕੋਈ ਸਟੇਸ਼ਨ-ਮਾਸਟਰ ਹੁੰਦੇ ਹਨ ਅਤੇ ਨਾ ਹੀ ਉਥੇ ਕੋਈ ਦੁਰਘਟਨਾ ਵਾਪਰਦੀ ਹੈ। ਤੁਹਾਡੇ ਬੱਚੇ ਸਟੇਸ਼ਨ 'ਤੇ ਬੈਠੇ ਹਨ, ਅਤੇ ਫੁੱਲਾਂ ਨਾਲ ਢੱਕਿਆ ਸਟੇਸ਼ਨ ਹਵਾ ਵਿੱਚ ਉਠ ਰਿਹਾ ਹੈ। ਤੁਸੀਂ ਮਹਿਸੂਸ ਕਰਦੇ ਕਿ ਤੁਸੀਂ ਪਾਰਕਾਂ ਵਿੱਚ ਘੁੰਮੋਗੇ, ਅਤੇ ਰੁੱਖ ਜਗਮਗਾ ਪੈਣਗੇ; ਤੁਸੀਂ ਕਿਸੇ ਨਾਲ ਵੀ ਗੱਲ ਕਰੋਗੇ ਤਾਂ ਉਹ ਤੁਹਾਡੇ ਨਾਲ ਤੁਹਾਡੀ ਭਾਸ਼ਾ ਵਿੱਚ ਗੱਲ ਕਰੇਗਾ। ਜਦੋਂ ਇਊਸਟਨ ਸਟੇਸ਼ਨ 'ਤੇ ਗੱਡੀ ਨੇ ਸੀਟੀ ਮਾਰੀ ਤਾਂ ਇਹ ਮੈਨੂੰ ਇੰਜ ਲੱਗਾ ਜਿਵੇਂ ਚਾਚਾ ਸੀਤਾਰਾਮ ਦੇ ਧੋਬੀ ਦਾ ਖੋਤਾ ਪਿਛਵਾੜੇ ਵਿੱਚ ਹੀਂਗ ਰਿਹਾ ਹੋਵੇ ਅਤੇ ਸੁਪਨਾ ਵੇਖ ਰਿਹਾ ਹੋਵੇ ਕਿ ਉਹ ਰਾਜੇ ਦੇ ਮੈਲੇ ਵਸਤਰ ਢੋ ਰਿਹਾ ਹੈ।

ਅਸਲ ਵਿੱਚ ਹਰ ਚੀਜ਼ ਅਸਲੀਅਤ ਵਿੱਚ ਜਿਊ ਰਹੀ ਸੀ, ਇੱਕ ਅਜਿਹੇ ਢੰਗ ਨਾਲ ਕਿ ਹਰ ਵਾਰ ਜਦੋਂ ਲਿਫ਼ਟ ਉਪਰ ਆਉਂਦੀ ਤਾਂ ਤੁਸੀਂ ਇਹ ਸੋਚਦੇ ਕਿ ਇਸਦਾ ਦਰਵਾਜ਼ਾ ਖੁੱਲ੍ਹੇਗਾ ਤੇ ਕੋਈ, ਉਸ ਵਿੱਚੋਂ ਬਾਹਰ ਆਵੇਗੀ ਅਤੇ ਤੁਸੀਂ ਉਸਦੀ ਜਲਤਰੰਗ ਵਰਗੀ ਆਵਾਜ਼ ਸੁਣੋਗੇ ਜਿਵੇਂ ਪਾਣੀ ਨਾਲ ਭਰੇ ਇੱਕ ਭਾਂਡੇ ਵਿੱਚੋਂ ਆਵਾਜ਼ ਨਿਕਲਦੀ ਹੈ ਜਿਸਨੂੰ ਤੁਸੀਂ ਵਾਰ-ਵਾਰ ਸੁਣ ਸਕਦੇ ਹੋ।

ਉਹਨੀਂ ਦਿਨੀਂ ਮੈਨੂੰ ਇੰਜ ਲੱਗਦਾ ਸੀ ਜਿਵੇਂ ਇਸ ਸੰਸਾਰ ਨੇ ਬਰਫ-ਯੁੱਗ ਦੇ ਸ਼ੁਰੂ ਵਿੱਚ, ਪਹਿਲੀ ਮਨੁੱਖ ਜਾਤੀ ਦੇ ਅਰੰਭ ਵਿੱਚ ਕਦੇ ਆਪਣੇ ਆਪ ਨੂੰ ਕੋਈ ਸਵਾਲ ਕੀਤਾ ਸੀ ਤੇ ਉਸ ਦਾ ਜਵਾਬ ਉਸਨੂੰ ਹੁਣ ਮਿਲ ਜਾਵੇਗਾ; ਤੂਤੀਆਂ-ਨਗਾਰਿਆਂ ਨਾਲ, ਸਿਪਾਹੀਆਂ ਦੀ ਪਰੇਡ ਨਾਲ, ਪ੍ਰਧਾਨ-ਮੰਤਰੀਆਂ ਅਤੇ ਰਾਜ-ਮੰਤਰੀਆਂ ਦੇ ਜਲੂਸ ਨਾਲ, ਲਾਟਪਾਦਰੀਆਂ ਅਤੇ ਮਹਾਰਾਜਿਆਂ ਦੇ ਇਕੱਠ ਵਿੱਚ, ਉਸ ਪ੍ਰਸ਼ਨ ਦਾ ਜਵਾਬ ਦੇ ਦਿੱਤਾ ਜਾਵੇਗਾ; ਕਿਸੇ ਸ਼ਬਦ ਜਾਂ ਤੋਹਫ਼ੇ ਦੇ ਰੂਪ ਵਿੱਚ ਨਹੀਂ ਸਗੋਂ ਇੱਕ ਬਿੰਦੂ, ਚਿੰਨ੍ਹ, ਇੱਕ ਪਹਿਚਾਣ ਦੇ ਰੂਪ ਵਿੱਚ। ਉਹ ਥਾਂ ਵੀ ਵਿਖਾ ਦਿੱਤੀ ਜਾਵੇਗੀ ਜਿੱਥੇ ਮਨੁੱਖ ਨੇ ਆਪਣੇ ਨੂੰ ਇਕਾਗਰ ਚਿੱਤ ਕੀਤਾ ਸੀ, ਇਹ ਸਭ ਇੱਕ ਬਿੰਦੂ ਵਿੱਚ; ਜਿੱਥੇ ਮਨੁੱਖ, ਆਪਣੇ ਆਪਨੂੰ ਆਜ਼ਾਦ ਕਰਦੇ ਹੋਏ, ਆਖ਼ਰ ਆਪੇ ਹੀ ਦੂਸਰੇ ਨੂੰ ਜਾਣ ਲਵੇਗਾ, ਸਚਾਈ ਨੂੰ — ਕਿ ਪ੍ਰਮਾਤਮਾ ਦੀ ਸਲਤਨਤ ਅੰਤਰੀਵੀ ਹੈ ਅਤੇ ਠੋਸ। "ਸਾਡੇ ਪੈਰ ਤੁਹਾਡੇ ਦਰਵਾਜ਼ਿਆਂ ਵਿੱਚ ਅਟਕ ਜਾਣਗੇ, ਓ ਯੇਰੋਸਾਲੇਮ : ਯੇਰੋਸਾਲੇਮ ਇੱਕ ਸ਼ਹਿਰ ਦੇ ਰੂਪ ਵਿੱਚ ਇੰਜ ਉਸਰਿਆ ਏ ਕਿ ਇਹ ਆਪਣੇ ਆਪ ਵਿੱਚ ਏਕਤਾ ਦਾ ਰੂਪ ਦਿਖਦਾ ਏ। ਆਓ,

ਯੇਰੋਸਾਲੇਮ ਦੀ ਸ਼ਾਂਤੀ ਲਈ ਅਰਦਾਸ ਕਰੀਏ : ਉਹਨਾਂ ਅੰਦਰ ਪਿਆਰ ਦੀ ਭਾਵਨਾ ਹੋਰ ਵੀ ਉਜਾਗਰ ਹੋਵੇਗੀ ਜੋ ਤੈਨੂੰ ਪਿਆਰ ਕਰਨ। ਤੇਰੀਆਂ ਕੰਧਾਂ ਵਿੱਚ ਵੀ ਸ਼ਾਂਤੀ ਦਾ ਵਾਸ ਹੋਵੇ ਅਤੇ ਮਹਿਲਾਂ ਵਿੱਚ ਬਹੁਲਤਾ।" ਅਤੇ ਬੁਧੁੰਮੇਕਾਏ ਦੇ ਮਹਿਲ ਅਤੇ ਸਾਮਰਾਜ ਵਾਂਗ, ਛੇ ਭੈਣਾਂ ਪ੍ਰਗਟ ਹੋ ਜਾਣਗੀਆਂ ਅਤੇ ਕੌਰਦੀ-ਬਾਂਦਰ ਨੂੰ ਦੁੱਧ ਵਿੱਚ ਸੁੱਟਿਆ ਜਾਵੇਗਾ; ਅਨੇਕਾਂ ਆਵਾਜ਼ਾਂ ਸੁਣਾਈ ਦੇਣਗੀਆਂ, ਚੀਜ਼ਾਂ ਵਿਖਾਈ ਦੇਣਗੀਆਂ ਅਤੇ ਜ਼ਿੰਦਗੀ ਦੀ ਛੂਹ ਨਸੀਬ ਹੋਵੇਗੀ। ਇਹ ਸੰਸਾਰ ਪਹਿਲਾਂ ਨਹੀਂ ਸੀ, ਇਹ ਸੰਸਾਰ ਹੁਣ ਤੋਂ ਬਾਅਦ ਵੀ ਕਦੇ ਨਸ਼ਟ ਨਹੀਂ ਹਵੇਗਾ ਪਰ ਇਸ ਘੜੀ ਸੁਮੁੱਰਤਾ ਦੀ ਪੁਨਰਸਿਰਜਣਾ ਹੋ ਰਹੀ ਹੈ; 'ਹੇ ਪ੍ਰਭੂ, ਤੂੰ ਹੀ ਹੈ,' ਦੀ ਆਵਾਜ਼ ਆਵੇਗੀ, ਅਤੇ ਘੰਟੀਆਂ ਖੜਕ ਉਠਣਗੀਆਂ, ਤੇ ਇੱਕ ਪਲ ਲਈ ਉਹ ਰੁਕੇਗੀ ਤੇ ਮਹਾਰਾਣੀ ਬਣ ਜਾਵੇਗੀ। ਹਰ ਵਿਅਕਤੀ ਮਹਾਰਾਜਾ ਪੈਦਾ ਹੋਇਆ ਸੀ ਅਤੇ ਇੱਕ ਮਹਾਰਾਣੀ ਬਣ ਗਿਆ ਸੀ। ਹਰ ਵਿਅਕਤੀ ਮਹਾਰਾਜਾ ਪੈਦਾ ਹੋਇਆ ਸੀ ਅਤੇ ਜਿਸ ਘੜੀ ਦੂਸਰਾ ਹੱਥ ਆਪਣੇ ਆਪ ਗਤੀਸ਼ੀਲ ਹੋਇਆ, ਮਹਾਰਾਣੀ ਬਣ ਗਿਆ — ਕਿਉਂਕਿ ਕਦੇ ਕੋਈ ਚੀਜ਼ ਗਤੀਸ਼ੀਲ ਨਹੀਂ ਹੁੰਦੀ, ਕਦੇ ਕੁਝ ਨਹੀਂ ਕਿਹਾ ਜਾਂਦਾ, ਵਿਅਕਤੀ ਖ਼ੁਦ ਹੀ ਸੱਚ ਹੈ।

*ਤੁਹਾਡੀ ਸਵਰਗਮਈ ਤਾਜਪੋਸ਼ੀ*
*ਸੁੱਖ, ਜੀਵਨ ਅਤੇ ਪਿਆਰ ਦੀ ਅੱਗ ਹੈ।*

ਹੇ ਪ੍ਰਭੂ ! ਇਹੋ ਜਿਹੀ ਮਹਾਰਾਣੀ ਦੀ ਤਾਜਪੋਸ਼ੀ ਕੀਤੀ ਜਾਵੇਗੀ, ਹਾਂ ਇਹੋ ਜਿਹੀ ਮਹਾਰਾਣੀ ਦੀ ਤਾਜਪੋਸ਼ੀ ਕੀਤੀ ਜਾਵੇਗੀ, ਮੈਂ ਆਪਣੇ ਆਪ ਨੂੰ ਕਿਹਾ ਅਤੇ ਸੌਂ ਗਿਆ।

ਫਿਰ ਇੱਕ ਦਿਨ ਮੈਂ ਸੁਣਿਆ, "ਥਾਰੇਕੋਪਲਾਸਟੀ, ਥਾਰੇਕੋਪਲਾਸਟੀ," ਇਹ ਇੱਕ ਖ਼ੂਬਸੂਰਤ ਗੀਤ ਦੀ ਧੁਨ ਬਣ ਗਿਆ ਤੇ ਭਾਵੇਂ ਮੈਂ ਛੋਟੀ ਮਾਂ ਨੂੰ ਬੁਲਾਵਾਂ ਜਾਂ ਚਾਚਾ ਸੀਤਾਰਾਮ ਨੂੰ, ਉਹ ਹਮੇਸ਼ਾ ਮੈਨੂੰ ਆਖਦੇ, "ਥਾਰੇਕੋਪਲਾਸਟੀ", ਉਪਰੇਸ਼ਨ-ਮੇਜ਼ ਦੀਆਂ ਤਣੀਆਂ ਬੋਲੀਆਂ, "ਕੀ ਹਾਲ ਏ ਪਿਆਰੇ ?" ਤੇ ਮੈਂ ਸਫ਼ੈਦ-ਪੂਣੀ ਵਾਂਗ ਹੋ ਗਿਆ। ਸਫ਼ੈਦ-ਪੂਣੀ ਵਾਂਗ ਹੋਣਾ ਹੀ ਚੰਗੀ ਗੱਲ ਹੈ। ਤੁਸੀਂ ਆਪਣੇ ਆਪ ਨੂੰ ਹਲਕਾ ਮਹਿਸੂਸ ਕਰਦੇ ਹੋ। ਡਾ. ਬਰਨਹਸ ਨੇ ਕਿਹਾ, "ਅੱਛਾ ਜੀ, ਨਮਸਤੇ ! ਮੈਂ ਤੁਹਾਨੂੰ ਦੱਸਿਆ ਸੀ— ਇਹ ਚਾਂਦੀ ਵਾਂਗ ਖਰਾ ਏ। ਮੈਂ ਤੁਹਾਡੇ ਲਈ ਅਰਦਾਸ ਕਰਦਾ ਹਾਂ।"

ਉਪਰੇਸ਼ਨ-ਮੇਜ਼ ਦੀਆਂ ਤਣੀਆਂ ਮੁੜ ਗਿਰਜੇ ਦੀਆਂ ਘੰਟੀਆਂ ਵਾਂਗ ਗੁਣਗੁਣਾਈਆਂ, ਸਾਫ਼ ਹਵਾ ਮੁੱਲਵਾਨ ਲੱਗਦੀ ਸੀ ਅਤੇ ਸ਼ੂਨਤਾ ਵਿਚੋਂ, ਖ਼ਾਲੀਪਨ ਵਿੱਚੋਂ ਸੰਸਾਰ ਦੀ ਮੁੜ ਸਿਰਜਣਾ ਹੋਈ ਸੀ। ਆਵਾਜ਼ ਕਿੰਨੀ ਸੱਚੀ ਸੀ। ਬੁਰਾਈ ਫੇਫੜੇ ਦਾ ਕੇਵਲ ਇੱਕ ਅੰਗ ਹੈ ਅਤੇ ਬੁਰਾਈ ਦੀ ਬੁਰਾਈ, ਬੁਰਾਈ ਹੈ। ਜਾਗਣਾ, ਨੀਂਦ ਵਿੱਚ ਕੀਤੇ ਕਿਸੇ ਵਾਅਦੇ ਵਾਂਗ ਸੰਸਾਰ ਨੂੰ ਵੇਖਣਾ ਹੈ। ਸੱਚ ਤਾਂ ਅੰਦਰ ਹੀ ਦਿਖਦਾ ਹੈ। ਜਦੋਂ ਇਸਨੂੰ ਬਾਹਰ ਵੇਖਿਆ ਜਾਂਦਾ ਹੈ ਤਾਂ ਯਥਾਰਥਕਤਾ ਹੁੰਦੀ ਹੈ, ਯਾਦਾਸ਼ਤ ਨੂੰ ਦਿੱਤਾ ਗਿਆ ਇੱਕ ਨਾਂ, ਉਪਰ ਤੋਂ ਸੁਣੇ ਗਏ ਝਰਨੇ ਵਾਂਗ ਹਲਕਾ ਅਤੇ ਅਸਪਸ਼ਟ। ਮਨੁੱਖ ਆਤਮ ਗਿਆਨ

ਨੂੰ ਸੰਸਾਰ ਵਿੱਚੋਂ ਭਾਲਦਾ ਹੈ ਪਰ ਉਸਨੂੰ ਇਹ ਪਤਾ ਹੋਣਾ ਚਾਹੀਦਾ ਹੈ ਕਿ ਇਹ ਉਹ ਖ਼ੁਦ ਹੀ ਹੈ— ਆਪਣੇ ਆਪੇ ਤੋਂ ਰਹਿਤ। ਤਦ ਇਹ ਸੰਸਾਰ ਇੱਕ ਤਿਉਹਾਰ ਦੇ ਮੌਕੇ ਵਾਂਗ ਰੌਸ਼ਨ ਹੋ ਜਾਂਦਾ ਹੈ।

ਮੌਤ ਨੂੰ ਇੱਕ ਇਸ਼ਤਿਹਾਰ ਬਣਾ ਕੇ ਰੱਖ ਦਿੱਤਾ ਗਿਆ ਸੀ ਤੇ ਉਸਨੂੰ ਦਰਵਾਜ਼ੇ ਕੋਲ ਛੱਡ ਦਿੱਤਾ ਗਿਆ ਸੀ। ਉਹ ਅੰਦਰ ਨਹੀਂ ਸੀ ਆ ਸਕਦੀ। ਕੋਈ ਵੀ ਅੰਦਰ ਨਹੀਂ ਸੀ ਆ ਸਕਦਾ — ਸਿਰਫ਼ ਚਿੱਟੀ ਮਲਮਲ ਵਿੱਚ ਕੱਜੀ ਹੋਈ ਮਹਾਰਾਣੀ ਹੀ ਅੰਦਰ ਆ ਸਕਦੀ ਸੀ। ਤੇ ਉਸਦੇ ਪਿੱਛੇ-ਪਿੱਛੇ ਸੋਲਾਂ ਦਾਸੀਆਂ। ਉਹ ਹਸਪਤਾਲ ਦੇ ਵਿਹੜੇ ਵਿਚਲੇ ਪੱਥਰ-ਰਾਹ ਰਾਹੀਂ ਆਵੇਗੀ, ਪੌੜੀਆਂ ਚੜ੍ਹੇਗੀ, ਲਾਲ-ਹਰੀ ਰੌਸ਼ਨੀ ਨਾਲ ਜਗਮਗਾਉਂਦੇ ਬਰਾਂਡਿਆਂ ਵਿੱਚੀਂ ਚੁੱਪਚਾਪ ਲੰਘੇਗੀ ਅਤੇ ਸਾਡੇ ਕੋਲ ਝੁਕ ਕੇ ਅਰਦਾਸ ਕਰੇਗੀ। ਅਰਦਾਸ ਤੋਂ ਬਾਅਦ ਉਹ ਹੱਸੇਗੀ ਅਤੇ ਅਸੀਂ ਆਪਣੀਆਂ ਅੱਖਾਂ ਖੋਲ੍ਹਾਂਗੇ। ਤਾਪਮਾਨ ਦੇ ਚਾਰਟ ਸ਼ੂਟ ਵੱਟਦੇ ਖਿੜਕੀ ਰਾਹੀਂ ਬਾਹਰ ਨਿਕਲ ਜਾਣਗੇ, ਜਿਵੇਂ ਬਦੀ ਪਰਿੰਦੇ ਬਣ ਕੇ ਫੁੱਲ ਪੌਦਿਆਂ ਉਪਰ ਬੈਠ ਜਾਂਦੀ ਹੈ। ਮਹਾਰਾਣੀ ਕਾਫ਼ੀ ਦੇਰ ਤਕ ਸਾਡੇ ਦਰਮਿਆਨ ਰਹੇਗੀ ਤੇ ਇਹ ਸੰਸਾਰ ਇੱਕ ਰੌਸ਼ਨਮਈ ਗੀਤ ਨਾਲ ਗੂੰਜ ਉਠੇਗਾ।

*ਹੇ ਰੌਸ਼ਨਮਈ ਦਿਵਦੇਵੀ, ਉਹਨਾਂ ਨਾਲ ਵਧੋ*
*ਦਇਆ ਦੀ ਮੂਰਤੀ ਅਤੇ ਦੈਵੀ ਅਨੰਦਣੀ*
*ਮਹਾਨ ਦੀਪ ਦੀ ਮਹਾਨ ਔਰਤ।*

ਤੇ ਫਿਰ ਉਹ ਆਈ - ਉਹ ਮੁੜ ਆ ਗਈ, ਅਤੇ ਉਸ ਤੋਂ ਬਾਅਦ ਵੀ ਆਈ।

ਇੱਕ ਦਿਨ ਉਹ ਮੇਰੇ ਕੋਲ ਆਈ - ਉਹਨੀਂ ਦਿਨੀਂ ਉਹ ਖ਼ੂਬ ਸਿਗਰਟ ਪੀਣ ਲੱਗ ਪਈ ਸੀ। ਇੱਕ ਲੰਮੀ ਖ਼ਾਮੋਸ਼ੀ ਬਾਅਦ ਉਹ ਬੋਲੀ :

"ਔਰਤ ਤਾਂ ਹੋਣੀ ਹੀ ਨਹੀਂ ਚਾਹੀਦੀ।"

ਮੈਂ ਕਿਹਾ, "ਕਿਉਂ ਸਾਵਿੱਤਰੀ ?"

"ਔਰਤ ਮੌਤ ਦੀ ਹਾਨਣ ਏ।"

"ਮਤਲਬ ?"

"ਮਤਲਬ-ਮੌਤ ਦਾ ਦੂਸਰਾ ਨਾਂ ਔਰਤ ਏ।"

"ਮੈਂ ਕੁਝ ਸਮਝਿਆ ਨਹੀਂ," ਮੈਂ ਵਿਰੋਧ ਵਿੱਚ ਕਿਹਾ।

"ਤੁਸੀਂ ਕਿਹਾ ਸੀ : ਔਰਤ ਸੰਸਾਰ ਏ। ਸੰਸਾਰ ਦਾ ਸੱਚ ਪਰਲੋ ਏ। ਜਾਂ ਸਗੋਂ ਇਹ ਕਿ ਸੱਚ ਦੀ ਹੋਂਦ ਕੇਵਲ ਮੌਤ ਦੀ ਹੋਂਦ ਕਾਰਨ ਹੀ ਏ। ਜੇ ਸੰਸਾਰ, ਸੰਸਾਰ ਹੀ ਰਹਿੰਦਾ ਤਾਂ ਇਥੇ ਕੋਈ ਸੱਚ ਨਹੀਂ ਸੀ ਹੋਣਾ।"

"ਹਾਂ, ਇਹ ਤਾਂ ਹੈ। ਜੇ ਆੱਕਸੀਜਨ ਆੱਕਸੀਜਨ ਹੁੰਦੀ ਜਾਂ ਗੈਂਡਾ ਗੈਂਡਾ ਹੁੰਦਾ ਤਾਂ ਕੋਈ ਸੱਚ ਨਜ਼ਰ ਨਾ ਆਉਂਦਾ। ਤਦ ਕੇਵਲ ਮੌਤ ਨਜ਼ਰ ਆਉਂਦੀ ਅਤੇ ਉਸਦਾ ਮੁਕਟ ਹੁੰਦਾ - ਪਿਰਾਮਿਡ। ਪਰ ਤੂਤਨਖ਼ਾਨ ਅਤੇ ਉਸਦੇ ਤਾਜ ਦੇ ਬਾਵਜੂਦ ਵੀ ਮੌਤ

ਨਹੀਂ ਹੈ। ਮੌਤ ਆਪਣੇ ਆਪ ਨਹੀਂ ਹੋ ਸਕਦੀ, ਕਿਉਂਕਿ ਜੋ ਅਜਿਹਾ ਕਹਿੰਦਾ ਏ ਉਹ ਵਿਦਵਾਨ ਨਹੀਂ ਹੋ ਸਕਦਾ।"

"ਤਦ ਫਿਰ ਔਰਤ ਤੂਤਨਖਾਮਨ ਏ। ਔਰਤ ਨੂੰ ਮਰਨਾ ਹੀ ਹੋਵੇਗਾ, ਆਪਣੇ ਤਾਜ ਅਤੇ ਪਿਰਾਮਿਡ ਸਮੇਤ। ਜਾਂ ਸਗੋਂ ਔਰਤ ਨੂੰ ਖ਼ੁਦ ਮੌਤ ਬਣਨਾ ਹੋਵੇਗਾ। ਔਰਤ ਇੱਕ ਬੀਮਾਰੀ ਏ, ਆਦਮੀ ਦੀ ਇਤਿਹਾਸਿਕ ਬੰਸਾਵਲੀ।

"ਤੇ ਆਦਮੀ ?"

"ਸੱਚ," ਉਸ ਕਿਹਾ, "ਪਰਮ ਜੋਤੀ। ਅਸੀਂ ਤਾਂ ਨਕਲੀ ਹਾਂ, ਢੌਂਗੀ। ਅਸੀਂ ਝੂਠ ਸਿਰਜਦੇ ਹਾਂ – ਜੋ ਜੀਵਨ ਏ, ਸਸਤਾ ਵਿਖਾਵਾ ਏ। ਇਸੇ ਕਰਕੇ ਹੀ ਤਾਂ ਆਦਮੀਆਂ ਨੂੰ ਸਾਡੇ ਪ੍ਰਤੀ ਏਨੀ ਘ੍ਰਿਣਾ ਏ।"

"ਕੀ ਤੁਸੀਂ ਮੇਰੇ ਨਾਲ ਅਦਲਾ-ਬਦਲੀ ਕਰੋਗੇ ?" ਮੈਂ ਪੁੱਛਿਆ।

"ਹਾਂ, ਜੇ ਤੁਹਾਨੂੰ ਇਹ ਬੇਹੂਦਾ ਚੋਲਾ ਪਸੰਦ ਹੋਵੇ ."

"ਜੇ ਤੁਸੀਂ ਮੇਰਾ ਰੂਪ ਹੋ ਜਾਵੋ, ਤਾਂ ਫਿਰ ਕੋਈ ਸਮੱਸਿਆ ਨਹੀਂ।"

"ਉਹ ਕਿਵੇਂ ?"

"ਤਾਂ ਤੁਸੀਂ ਮੇਰਾ ਰੂਪ ਹੋ ਕੇ, ਅਸਲੀ ਸਾਵਿੱਤਰੀ ਬਣ ਜਾਵੋਗੇ।"

"ਤੇ ਸਤਿਆਵਾਨ ਕੌਣ ਏ ?"

"ਆਪਣਾ ਆਪਾ, ਸੱਚ," ਮੈਂ ਕਿਹਾ 'ਤੇ ਡੂੰਘਾ ਸਾਹ ਭਰਿਆ।* ਮੇਰੇ ਜ਼ਖ਼ਮ ਕਾਫ਼ੀ ਹੱਦ ਤਕ ਭਰ ਗਏ ਸਨ ਅਤੇ ਉਹ ਚਮੜੀ ਨਾਲ ਇੱਕਮਿੱਕ ਹੋ ਰਹੇ ਸਨ। "ਨਹੀਂ, ਸਤਿਆਵਾਨ ਨਹੀਂ ਮਰ ਸਕਦਾ। ਆਦਮੀ ਨੂੰ ਆਪਣੇ ਆਪ ਵਿੱਚ ਖ਼ੁਦ ਅਤੇ ਆਪਣੀ ਲਾੜੀ ਹੋਣਾ ਚਾਹੀਦੈ। ਤੁਹਾਨੂੰ ਯਾਦ ਹੋਵੇਗਾ — ਮੈਂ ਇੱਕ ਵਾਰ ਕਿਹਾ ਸੀ ਕਿ ਸਭ ਲਾੜੀਆਂ ਬਨਾਰਸ ਦੀ ਪੈਦਾਇਸ਼ ਹੁੰਦੀਆਂ ਹਨ।"

"ਜੇ ਬਨਾਰਸ ਆਪਣੇ ਅੰਦਰ ਏ, ਮੇਰੇ ਪ੍ਰਭੂ, ਤਾਂ ਫਿਰ ਲਾੜੀ ਵੀ ਬਨਾਰਸ 'ਚ ਏ।"

"ਫਿਰ ਵੀ ਆਦਮੀ ਨੂੰ ਮਰਨਾ ਹੀ ਹੋਵੇਗਾ, ਸਾਵਿੱਤਰੀ।"

"ਕਦੇ ਕੋਈ ਔਰਤ ਨਹੀਂ ਸੀ। ਕੋਈ ਔਰਤ ਹੋ ਹੀ ਨਹੀਂ ਸਕਦੀ। ਜਦੋਂ ਟ੍ਰੀਸਟਨ ਮਰ ਗਿਆ ਤਾਂ ਇਸੂਲਟ ਆਈ ਸੀ। ਇਸੂਲਟ ਹਮੇਸ਼ਾ ਦੇਰੀ ਨਾਲ ਪਹੁੰਚਦੀ ਏ।"

"ਜੇ ਇਸੂਲਟ ਮਰ ਗਈ ਹੁੰਦੀ ?"

"ਇਸੂਲਟ ਤਾਂ ਖ਼ੁਦ ਮੌਤ ਸੀ। ਜਦੋਂ ਮੌਤ ਮਰਦੀ ਏ......"

"ਟ੍ਰੀਸਟਨ ਜਨਮ ਲੈਂਦਾ ਏ ਤੇ ਉਥੇ ਕਦੇ ਕੋਈ ਇਸੂਲਟ ਪੈਦਾ ਨਹੀਂ ਹੁੰਦੀ।"

"ਤਾਂ ਫਿਰ ਇਸੂਲਟ ਨਾਲ ਕੀ ਵਾਪਰਦਾ ਏ ?"

"ਉਹ ਟ੍ਰੀਸਟਨ ਬਣ ਜਾਂਦੀ ਏ।"

"ਟ੍ਰੀਸਟਨ, ਨਹੀਂ ਮਰਦਾ।"

"ਸਤਿਆਵਾਨ ਨਹੀਂ ਮਰੇਗਾ, ਸਾਵਿੱਤਰੀ।"

"ਸੱਚ ਨੂੰ ਤਾਂ ਰਹਿਣਾ ਚਾਹੀਦਾ ਏ," ਉਸਨੇ ਕਿਹਾ।

"ਕਿਉਂ ?"

"ਕਿਉਂਕਿ ਸਾਵਿੱਤਰੀ ਨੇ ਜ਼ਿੰਦਾ ਰਹਿਣਾ ਏ।"

"ਔਰਤ ਦੀ, ਰਾਣੀ ਦੇ ਰੂਪ ਵਿੱਚ ਤਾਜਪੋਸ਼ੀ ਕੀਤੀ ਜਾਂਦੀ ਏ" ਮੈਂ ਕਿਹਾ।

"ਉਹ ਕਿਵੇਂ ?" ਉਸ ਪੁੱਛਿਆ।

"ਆਦਮੀ ਆਪਣੀ ਹੀ ਮੌਤ ਦਾ ਅਨੰਦ ਲੈਂਦਾ ਏ। ਆਦਮੀ ਲਈ, ਮੌਤ ਪਾਰਗਾਮੀ ਏ।"

"ਤੇ ਪਾਰਗਾਮਨਤਾ ?"

"ਪਾਰਗਾਮਨਤਾ ਦੀ ਆਪਣੀ ਹੀ ਸ਼ਾਨ ਏ। ਆਦਮੀ ਲਈ ਸ਼ੋਭਾ, ਜਸ, ਦੇਹ-ਪਰਿਵਰਤਨ ਏ। ਮਾਂ-ਮਰੀਅਮ ਦੀ ਵਾਸਤਵਿਕ ਪ੍ਰਕਿਰਤੀ ਸੁਰਗ-ਗਮਨ ਦੀ ਏ, ਮਿਅਰਾਜ ਦੀ ਨਹੀਂ।"

"ਤਾਂ ਫਿਰ ?" ਉਸ ਪੁੱਛਿਆ।

"ਤਾਂ ਫਿਰ ਔਰਤ ਬਲੀਦਾਨ ਏ।"

"ਤੇ ਬਲੀਦਾਨ ਵਿੱਚੋਂ ਕੀ ਉਪਜਦਾ ਏ ?"

"ਸੰਸਾਰ।"

"ਤੇ ਸੰਸਾਰ ਵਿੱਚੋਂ ?"

"ਇੱਕ ਰਾਜ।"

"ਤੇ ਇੱਕ ਰਾਜ ਵਿੱਚੋਂ ?"

"ਇੱਕ ਰਾਣੀ। ਤੇ ਇੰਜ ਆਦਮੀ ਨੇ ਆਪਣੇ ਆਪ ਨੂੰ ਵਾਪਸ ਕਰ ਦਿੱਤਾ।"

"ਇੰਜ ਆਦਮੀ ਸਦੀਵੀ ਏ - ਅਮਰ ਏ," ਉਸਨੇ ਕਿਹਾ। "ਉਸਦੀ ਇੱਕ ਰਾਣੀ ਦੇ ਰੂਪ ਵਿੱਚ ਤਾਜਪੋਸ਼ੀ ਕੀਤੀ ਜਾਂਦੀ ਏ।"

"ਇੰਦਰ ਦੇਵਤਾ, ਤ੍ਰਿਸਤੁਭ ਛੰਦ-ਬਹਿਰ," ਮੈਂ ਗੁਣਗੁਣਾਇਆ।

*ਪੰਚਦਸ ਪੱਥਰ। ਸੋਮ ਰਾਜਾ,*
*ਮੈਨੂੰ ਦੈਵੀ-ਸ਼ਕਤੀ ਦਾ ਹੀ ਸਹਾਰਾ ਹੈ*
*ਮੈਂ ਖੱਤਰੀ ਬਣ ਗਿਆ ਹਾਂ।*
*ਹੇ ਪ੍ਰਭੂ, ਹੇ ਪਿਤਾ, ਹੇ ਪਿਤਾ, ਹੇ ਪ੍ਰਭੂ*
*ਮੈਂ ਜੋ ਕੁਝ ਵੀ ਹਾਂ, ਆਪ ਨੂੰ ਅਰਪਣ ਹੁੰਦਾ ਹਾਂ*
*ਇਹ ਮੇਰਾ ਬਲੀਦਾਨ, ਮੇਰਾ ਤੋਹਫ਼ਾ, ਮੇਰੀ ਮੁਸ਼ੱਕਤ*
*ਅਤੇ ਮੇਰੀ ਭੇਟਾ ਹੈ।*
*ਅਗਨੀ ਮੇਰੀ ਗਵਾਹੀ ਭਰੇ, ਵਾਯੂ ਮੇਰੇ ਮਨ ਨੂੰ ਸੁਣੇ*
*ਅਦਿਤਿਆ ਮੇਰਾ ਘੋਸ਼ਣਾ-ਕਰਤਾ ਬਣੇ*
*ਮੈਂ ਜੋ ਵੀ ਹਾਂ, ਹਾਂ।*

ਚਾਰ-ਸ਼ੇਰਾਂ ਦੀ ਸਵਾਰੀ ਉਪਰ ਹੁਣ ਇੱਕ ਨਵੀਂ ਰਾਣੀ ਦਾ ਚਿਹਰਾ ਵਿਖਾਈ ਦੇ ਰਿਹਾ ਸੀ। ਰਿਗ-ਵੇਦ ਪਰਿਣਾਮ ਦੀ ਧੁਨੀ ਹੈ।

ਉਹਨੀਂ ਦਿਨੀਂ ਉਹ ਅਕਸਰ ਮੈਨੂੰ ਵੇਖਣ ਆਉਂਦੀ ਸੀ। ਉਹ ਬਿਨਾਂ ਦੱਸੇ ਹੀ ਆ ਜਾਂਦੀ ਸੀ। ਉਸ ਮਹੀਨੇ ਹਸਪਤਾਲ ਦੇ ਨਿਯਮਾਂ ਵਿੱਚ ਵੀ ਕਾਫ਼ੀ ਢਿੱਲ ਕਰ ਦਿੱਤੀ ਗਈ ਲੱਗਦੀ ਸੀ ਅਤੇ ਮੁਲਾਕਾਤੀ ਆਪਣੀ ਮਰਜ਼ੀ ਅਨੁਸਾਰ ਅੰਦਰ ਆ-ਜਾ ਸਕਦੇ ਸਨ। ਕੇਵਲ ਨਰਸਾਂ ਨੂੰ ਅਕਸਰ ਵਧੇਰੇ ਕੰਮ ਕਰਨਾ ਪੈਂਦਾ ਸੀ। ਉਹਨਾਂ ਨੂੰ ਅਫ਼ਸੋਸ ਸੀ ਕਿ ਤਾਪਮਾਨ ਚਾਰਟ, ਮੌਸਮ-ਵਿਗਿਆਨ ਦੇ ਚਾਰਟਾਂ ਵਾਂਗ ਆਪਣੇ ਆਪ ਰੇਖਾਵਾਂ ਅੰਕਿਤ ਕਿਉਂ ਨਹੀਂ ਕਰ ਸਕਦੇ। ਸਾਵਿੱਤਰੀ ਆਉਂਦੀ ਅਤੇ ਦੇਰ-ਦੇਰ ਤਕ ਨੀਝ ਲਾ ਕੇ ਮੇਰਾ ਚਾਰਟ ਵੇਖਦੀ ਰਹਿੰਦੀ। ਸਿਸਟਰ ਜਿਆਂ ਤੋਂ ਆਪਣੀ ਮੌਜੂਦਗੀ ਦੀ ਖਿਮਾ ਮੰਗਦੀ ਹੋਈ ਉਹ ਮੇਰਾ ਟੈਂਪਰੇਚਰ ਲੈਂਦੀ ਅਤੇ ਆਖਦੀ, "ਮੇਰੇ, ਪਿਆਰੇ, ਅੱਜ ਤੁਹਾਨੂੰ ਬੁਖ਼ਾਰ ਕਾਫ਼ੀ ਘੱਟ ਏ," ਜਾਂ, "ਓਹ ਮੈਨੂੰ ਪਤਾ ਏ, ਮੈਂ ਹੀ ਬੁਖ਼ਾਰ ਹਾਂ, ਮੈਂ ਹੀ ਤਾਪ ਹਾਂ।" ਫਿਰ ਉਹ ਡੂੰਘਾ ਸਾਹ ਭਰਦੀ ਅਤੇ ਜਿਉਂ ਹੀ ਉਹ ਆਪਣੀਆਂ ਅੱਖਾਂ ਪੂੰਝਦੀ ਤਾਂ ਉਹਨਾਂ ਵਿਚਲਾ ਕੱਜਲ ਬਾਹਰ ਫੈਲ ਜਾਂਦਾ। ਉਹ ਉਸਨੂੰ ਆਪਣੀ ਨੀਲੀ ਬੰਗਲੌਰੀ ਸਾੜ੍ਹੀ ਜਾਂ ਚਿੱਟੀ ਲਖਨਵੀ ਸਾੜ੍ਹੀ ਨਾਲ ਪੂੰਝਦੀ ਅਤੇ ਉਸ ਉਪਰ ਧੱਬਾ ਪੈ ਜਾਂਦਾ - ਮੇਰਾ ਚਿੰਨ੍ਹ। "ਮੈਨੂੰ ਇਸਦੇ ਨਾਲ ਹੀ ਜਲਾਉਣ ਦਾ ਵਾਅਦਾ ਕਰੋ", ਉਹ ਰੁਮਾਂਚਿਕਤਾਪੂਰਵਕ ਆਖਦੀ। ਤੇ ਮੈਂ ਜਵਾਬ ਦਿੰਦਾ :

"ਮੌਤ ਇਸਤਰੀ-ਲਿੰਗ ਏ, ਪੁਲਿੰਗ ਨਹੀਂ। ਇਸ ਲਈ ਉਸਨੂੰ ਖ਼ੁਦ ਹੀ ਆਪਣੇ ਆਪ ਨੂੰ ਜਲਾਉਣਾ ਹੋਵੇਗਾ।"

ਫਿਰ ਉਹ ਮੀਰਾ ਦਾ ਕੋਈ ਭਜਨ ਗੁਣ-ਗੁਣਾਉਣ ਲੱਗ ਪੈਂਦੀ ਜਿਸ ਨਾਲ ਹਸਪਤਾਲ ਦੇ ਉਸ ਕਮਰੇ ਵਿੱਚ ਇੱਕ ਅਲਾਹੀ ਸ਼ਾਂਤੀ, ਸੁਗੰਧੀ ਅਤੇ ਵੱਡਪਣ ਛਾ ਜਾਂਦਾ ਅਤੇ ਸੂਰਜ ਦੀ ਲਿਸ਼ਕ ਹੋਰ ਵੀ ਵਧੇਰੇ ਰੌਸ਼ਨ ਹੋ ਜਾਂਦੀ ਪ੍ਰਤੀਤ ਹੁੰਦੀ ਕਿਉਂਕਿ ਇੱਕ ਰਾਜਪੂਤ ਰਾਣੀ ਬਿੰਦਾਵਨ ਵਿੱਚ ਕ੍ਰਿਸ਼ਣ ਲਈ ਗਾ ਰਹੀ ਸੀ।

"ਮੇਰੇ ਪ੍ਰੀਤਮ, ਮੇਰੇ ਪ੍ਰੀਤਮ," ਉਹ ਆਪਣੇ ਬੁੱਲ੍ਹਾਂ ਨੂੰ ਮੇਰੇ ਬੁੱਲ੍ਹਾਂ ਨਾਲ ਛਹਾਉਂਦੇ ਹੋਏ ਆਖਦੀ," ਕਾਸ਼ ਕਿ ਮੈਂ ਤੁਹਾਡੇ ਸਾਰੇ ਗ਼ਮ ਚੂਸ ਸਕਦੀ ਹੁੰਦੀ।" ਤੇ ਉਹ ਆਪਣਾ ਸਿਰ ਮੇਰੀ ਛਾਤੀ ਉਪਰ ਰੱਖ ਕੇ ਮੈਨੂੰ ਮਹਿਸੂਸ ਕਰਨ ਦੀ ਕੋਸ਼ਿਸ਼ ਕਰਦੀ।

"ਤੁਹਾਨੂੰ ਪਤੈ— ਮੈਂ ਤੁਹਾਨੂੰ ਪਿਆਰ ਨਹੀਂ ਕਰਦੀ ?" ਇੱਕ ਦਿਨ ਉਸਨੇ ਮੈਨੂੰ ਕਿਹਾ।

"ਮੈਂ ਜਾਣਦਾ ਹਾਂ," ਮੈਂ ਕਿਹਾ, "ਕਿਉਂਕਿ ਜੇ ਤੂੰ ਪਿਆਰ ਕਰਦੀ ਹੁੰਦੀ ਤਾਂ ਸਭ ਕੁਝ ਬਿੰਦਾਵਨ ਵਰਗਾ ਹੁੰਦਾ।"

"ਤਾਂ ਫਿਰ ਤੁਸੀਂ ਬੰਸਰੀ ਕਿਉਂ ਨਹੀਂ ਵਜਾਉਂਦੇ ਜਿਸ ਨਾਲ ਮੈਂ ਆਪਣੀਆਂ ਗਾਵਾਂ, ਬੱਚਿਆਂ ਅਤੇ ਆਪਣੇ ਪਤੀ ਕਹਾਉਣ ਵਾਲੇ ਉਸ ਆਦਮੀ ਨੂੰ ਛੱਡ ਦੇਵਾਂ ?"

"ਪਤੀ-ਕਹਾਉਣ ਵਾਲਾ ਆਦਮੀ, ਇੰਜ ਨਾ ਕਹਿ। ਉਹ ਤੇਰਾ ਪਤੀ ਏ ਤੇ ਤੂੰ ਮੇਰੀ ਏਂ।"

"ਬੇਸ਼ਕ ਉਹ ਹੈ। ਅਫ਼ਸੋਸ, ਉਹ ਮੇਰਾ ਪਤੀ ਏ।"

"ਪਰਤਾਪ ਇੱਕ ਚੰਗਾ ਆਦਮੀ ਏ, ਸਾਵਿੱਤਰੀ। ਇੱਕ ਪਤੀ ਦੇ ਰੂਪ ਵਿਚ ਉਸ

ਤੋਂ ਵਧੀਆ ਹੋਰ ਕੋਈ ਨਹੀਂ ਹੋ ਸਕਦਾ।"

"ਪਰ ਫਿਰ ਬ੍ਰਿੰਦਾਵਨ ਕਿੱਥੇ ਏ ?"

"ਜਿੱਥੇ ਕ੍ਰਿਸ਼ਣ ਏ।

"ਤੇ ਕ੍ਰਿਸ਼ਣ ਕੌਣ ਏ ?"

"ਮੈਂ, ਜਦੋਂ ਮੈਂ ਰਾਮ ਨਹੀਂ ਹੁੰਦਾ। ਜਿੱਥੇ ਮਨ ਨਹੀਂ ਹੈ," ਮੈਂ ਕਹਿਣਾ ਜਾਰੀ ਰੱਖਿਆ, "ਤਨ ਨਹੀਂ ਹੈ ਉਥੇ ਹੀ ਉਸਦਾ ਘਰ, ਬ੍ਰਿੰਦਾਵਨ ਹੈ ਅਤੇ ਉਥੇ ਉਹ ਮੁਰਾਰੀ ਜਗਮਗਾਉਂਦਾ ਹੈ।"

"ਤਾਂ ਫਿਰ ਰਾਧਾ ਦਾ ਇਹ ਪਾਪ ਕਿਉਂ ?"

"ਕਿਉਂਕਿ ਕ੍ਰਿਸ਼ਣ ਹਾਲੇ ਕ੍ਰਿਸ਼ਣ ਨਹੀਂ ਏ। ਤੇ ਜਦੋਂ ਉਹ ਕ੍ਰਿਸ਼ਣ ਹੋਵੇਗਾ ਤਾਂ ਰਾਧਾ ਰਾਧਾ ਦੇ ਰੂਪ ਵਿੱਚ ਨਹੀਂ ਹੋਵੇਗੀ ਸਗੋਂ ਖ਼ੁਦ ਹੀ ਕ੍ਰਿਸ਼ਣ ਦੇ ਰੂਪ ਵਿੱਚ ਹੋਵੇਗੀ। ਇਹੀ ਵਿਰੋਧਾਭਾਸ ਏ ਸਾਵਿੱਤਰੀ, ਮਨੁੱਖ ਦਾ ਭਿਅੰਕਰ ਵਿਰੋਧਾਭਾਸ।"

"ਤੇ ਵਿਰੋਧਾਭਾਸ ਹੀ ਬੁਖ਼ਾਰ ਏ। ਹੇ ਪ੍ਰਭੂ, ਮੈਨੂੰ ਦੱਸੋ ਮੈਂ ਕੀ ਨਾ ਕਰਾਂ ਕਿ ਇਹ ਬੁਖ਼ਾਰ ਦੂਰ ਹੋ ਜਾਵੇ, ਇਹ ਬੁਖ਼ਾਰ ਜੋ ਮੈਂ ਹਾਂ..... ਪ੍ਰਭੂ, ਮੈਨੂੰ ਆਪਣੀ ਸ਼ਰਨ ਵਿੱਚ ਲੈ ਲਓ ਤਾਂ ਕਿ ਮੈਂ ਇਸ ਸੰਸਾਰ ਨੂੰ ਭੁੱਲ ਜਾਵਾਂ।"

"ਸਾਵਿੱਤਰੀ, ਕੌਣ ਕਿਸਨੂੰ ਲੈ ਸਕਦਾ ਏ ? ਇੱਕ ਵਾਰ ਮੈਂ ਮਾਦਲੇਨ ਨੂੰ ਦੱਸਿਆ ਸੀ - ਜਿੱਥੇ ਅਸੀਂ ਦੂਜੇ ਤੋਂ ਲੈਂਦੇ ਹਾਂ ਉਥੇ ਕੋਈ ਪਿਆਰ ਨਹੀਂ ਹੁੰਦਾ, ਅਤੇ ਜਿੱਥੇ ਅਸੀਂ ਪਿਆਰ ਕਰਦੇ ਹਾਂ ਉਥੇ ਕੁਝ ਲੈਣ ਲਈ ਨਹੀਂ ਹੁੰਦਾ। ਤੁਸੀਂ ਸਿਰਫ਼ ਆਪਣੇ ਆਪ ਨੂੰ ਹੀ ਲੈ ਸਕਦੇ ਹੋ।"

"ਤਾਂ ਛੇਤੀ ਦੱਸੋ। ਇਹ ਕਿਵੇਂ ਹੋ ਸਕਦਾ ਏ ?"

"ਸ਼ਿਸ਼ ਬਣ ਕੇ।" ਮੈਂ ਇੰਜ ਜਵਾਬ ਦਿੱਤਾ ਜਿਵੇਂ ਮੈਂ ਆਪਣਾ ਪਰਮ - ਭੇਦ ਦਰਸਾ ਰਿਹਾ ਹੋਵਾਂ।

"ਕਿਸ ਪ੍ਰਕਾਰ ਦਾ ਸ਼ਿਸ਼ — ਤੇ ਕਿਸ ਪ੍ਰਤੀ ?"

"ਕ੍ਰਿਸ਼ਣ ਦਾ ਸ਼ਿਸ਼ — ਸੱਚ ਦਾ।" ਉਹ ਸਮਝ ਗਈ। ਉਹ ਕਾਫ਼ੀ ਦੇਰ ਤਕ ਖ਼ਾਮੋਸ਼ ਰਹੀ ; ਫਿਰ ਉਸਨੇ ਖਿੜਕੀ ਬੰਦ ਕਰ ਲਈ ਅਤੇ ਆਪਣਾ ਕੋਟ ਪਾਉਂਦੇ ਹੋਏ ਬੋਲੀ :

"ਰਾਮ, ਮੇਰਾ ਇੱਕ ਸਵਾਲ ਏ।"

"ਹਾਂ, ਸਾਵਿੱਤਰੀ ? ਕੀ ਏ ਉਹ ?"

"ਕੋਈ ਕਿਸਦਾ ਹੁੰਦਾ ਏ ?"

"ਆਪਣੇ ਆਪ ਦਾ, ਸਾਵਿੱਤਰੀ।"

"ਉਸਦਾ ਕੀ ਹੋਵੇਗਾ ਜੋ ਆਪਣੇ ਆਪ ਦੀ ਨਹੀਂ ਹੈ ?"

"ਤਾਂ ਫਿਰ ਉਹ ਕਿਸੇ ਹੋਰ ਦੀ ਹੋਵੇਗੀ।"

"ਪਰ ਜੇ ਉਹ ਪੂਰਨ ਰੂਪ ਵਿੱਚ ਜਾਂ ਲਗਪਗ ਪੂਰਨ ਰੂਪ ਵਿੱਚ ਕਿਸੇ ਦੀ ਹੋ ਚੁੱਕੀ ਹੋਵੇ ਅਤੇ ਉਸ ਨੂੰ ਕਿਸੇ ਹੋਰ ਨਾਲ ਬੰਨ੍ਹਿਆ ਜਾ ਰਿਹਾ ਹੋਵੇ ਜਿਵੇਂ ਕਿਸੇ ਵੱਛੇ

ਨੂੰ ਸੰਗਲ ਨਾਲ ਬੰਨ੍ਹ ਦਿੱਤਾ ਜਾਂਦਾ ਏ ਜਾਂ ਜਿਵੇਂ ਕਿਸੇ ਜਹਾਜ਼ ਨੂੰ ਰੇਡਾਰ ਨਾਲ ਬੰਨ੍ਹ ਦਿੱਤਾ ਜਾਂਦਾ ਏ, ਤਾਂ।"

"ਜਹਾਜ਼ ਨੂੰ ਤਾਂ ਰੇਡਾਰ ਦੀ ਦਿਸ਼ਾ ਜ਼ਰੂਰ ਸਵੀਕਾਰ ਕਰਨੀ ਚਾਹੀਦੀ ਏ ਤਾਂਕਿ ਕੋਈ ਦੁਰਘਟਨਾ ਨਾ ਹੋਵੇ। ਜਾਂ ਤਾਂ ਤੁਸੀਂ ਜਹਾਜ਼ ਹੋ ਤੇ ਤੁਸੀਂ ਰਾਸ਼ਟਰੀ ਤੇ ਅੰਤਰ-ਰਾਸ਼ਟਰੀ ਮਾਨਤਾਵਾਂ ਅਨੁਸਾਰ ਚੱਲਦੇ ਹੋ - ਜਾਂ ਫਿਰ ਤੁਸੀਂ ਉਡਦੇ ਹੀ ਨਹੀਂ।"

"ਤੇ ਜਦੋਂ ਤੁਸੀਂ ਪਹਿਲੀ ਉਡਾਣ ਭਰਦੇ ਹੋ ਤਾਂ ਤੁਹਾਡੇ ਪਰਾਂ ਉਪਰ ਕੋਈ ਹਾਰ ਨਹੀਂ ਲਟਕਾਇਆ ਜਾਂਦਾ ਤੇ ਨਾ ਕੋਈ ਨਾਰੀਅਲ ਤੋੜਿਆ ਜਾਂਦਾ ਏ।"

"ਹਾਂ, ਮੇਰੇ ਕਹਿਣ ਦਾ ਇਹੀ ਭਾਵ ਏ।"

"ਇੰਜ ਜਦੋਂ ਜਹਾਜ਼ ਰੇਡਾਰ ਅਨੁਸਾਰ ਚੱਲਣ ਤੋਂ ਇਨਕਾਰ ਕਰ ਦਿੰਦਾ ਏ ਤੇ ਕੇਵਲ ਵਿਸ਼ਾਲ ਅਸਮਾਨ, ਵਿਸ਼ਾਲ ਸਮੁੰਦਰ ਅਤੇ ਸੂਰਜ ਦੀ ਧੁੱਪ ਵਿੱਚ ਲਿਸ਼ਕ ਰਹੇ ਸਾਂਤਾ ਕਰੂਜ਼ ਦੀ ਧੁੱਪ ਨੂੰ ਹੀ ਪਿਆਰ ਕਰਦਾ ਏ...."

"ਤਾਂ ਉਸ ਨੇ ਹਾਦਸਾ - ਗ੍ਰਸਤ ਹੋਣਾ ਹੀ ਏ।"

"ਤਾਂ ਫਿਰ ਜਹਾਜ਼ ਨੂੰ ਰੇਡਾਰ ਦਾ ਨਿਰਦੇਸ਼ ਮੰਨਣਾ ਹੀ ਚਾਹੀਦੈ ?"

"ਹਾਂ, ਇਹੀ ਉਸਦਾ ਧਰਮ ਏ। ਨਿਯਮ ਦੀ ਪਾਲਣਾ ਹੀ ਧਰਮ ਏ। ਧਰਮ ਦੀ ਉਲੰਘਣਾ ਕਰਨਾ ਦੁੱਖ ਦੇਣਾ ਏ।"

"ਕਿਸਨੂੰ ਦੁੱਖ ਦੇਣਾ ?"

"ਅਸੀਮ ਅਕਾਸ਼ ਨੂੰ - ਇਹ ਜਾਣਦੇ ਹੋਏ ਵੀ ਕਿ ਹਵਾਈ - ਜਹਾਜ਼ ਕੋਈ ਉਡਣ - ਤਸ਼ਤਰੀ ਨਹੀਂ ਏ।" ਮੈਂ ਮੁਸਕਰਾਉਂਦੇ ਹੋਏ ਕਿਹਾ।

"ਦੁੱਖ - ਇਹ ਕੀ ਏ ?" ਉਸਨੇ ਇੱਕ ਪਲ ਮੇਰੇ ਕੋਲ ਖੜਦੇ ਹੋਏ ਉਤਸੁਕਤਾ ਨਾਲ ਪੁੱਛਿਆ।

"ਦੁੱਖ, ਮੈਂ ਉਤਰ ਦਿੱਤਾ," ਕਾਰਜ ਦਾ ਬਕਾਇਆ ਏ।"

"ਤੇ ਸੁੱਖ ?"

"ਸੁੱਖ ਪਿਆਰ ਦੀ ਪਹਿਚਾਣ ਏਂ। "

"ਤਾਂ ਫਿਰ ਮੈਂ ਕੀ ਹੋਵਾਂਗੀ ?" ਉਸਨੇ ਆਪਣੀ ਆਵਾਜ਼ ਨੂੰ ਆਪਣੇ ਸੰਘ ਵਿੱਚ ਫਸੇ ਹੋਏ ਸੁਣਿਆ।

"ਇੱਕ ਪਤਨੀ, ਸਾਵਿੱਤਰੀ, ਇੱਕ ਪਤਨੀ। ਇੱਕ ਸੱਚੀ ਪਤਨੀ।"

"ਇਹ ਤਾਂ ਮੈਂ ਹਾਲੇ ਨਹੀਂ ਬਣ ਸਕੀ ਹਾਂ, ਤੁਹਾਨੂੰ ਪਤਾ ਹੀ ਏ," ਉਸਨੇ ਹੱਸਦੇ ਹੋਏ ਕਿਹਾ।" ਮੈਂ ਬ੍ਰਿੰਦਾਵਨ ਦੀ ਉਡੀਕ ਕਰਦੀ ਰਹੀ ਹਾਂ।"

"ਜਿੱਥੇ ਕਿਤੇ ਕੋਈ ਦੁੱਖ ਨਹੀਂ ਏ, ਸਾਵਿੱਤਰੀ, ਮੇਰੀ ਪਿਆਰੀ ਸਾਵਿੱਤਰੀ, ਉਹ ਥਾਂ ਉਹ ਏ ਜਿੱਥੇ ਕ੍ਰਿਸ਼ਣ ਬੰਸਰੀ ਵਜਾਉਂਦਾ ਏ ਅਤੇ ਗਾਵਾਂ ਸੰਗੀਤ ਸੁਣਨ ਲਈ ਆਪਣੇ ਆਪ ਚਲੀਆਂ ਆਉਂਦੀਆਂ ਨੇ, ਆਪਣੇ ਮੂੰਹ ਉਤਾਂਹ ਚੁੱਕੀ ਆਪਣੇ ਕੰਨ ਚੌੜੇ ਸਫ਼ੈਦ ਮੋਢਿਆਂ ਨਾਲ ਜੋੜੀ। ਉਥੇ ਰੁੱਖ ਫੁੱਲਾਂ ਨਾਲ ਲੱਦੇ ਹੋਣਗੇ, ਮੋਰ ਪੈਲਾਂ ਪਾ ਰਹੇ ਹੋਣਗੇ ਅਤੇ ਅਰਸ਼ ਤੋਂ ਦੇਵਤੇ ਜ਼ਿੰਦਗੀ ਦਾ ਇਹ ਉਤਸਵ ਵੇਖਣ ਲਈ ਧਰਤੀ 'ਤੇ ਆ ਜਾਣਗੇ।"

"ਤੇ ਆਪਣੇ ਦੁੱਖ ਦਾ ਕੋਈ ਕੀ ਕਰੇ ?"

"ਇਹ ਧਿਆਨ ਰੱਖਣ ਵਾਲੀ ਗੱਲ ਏ ਕਿ ਦੁਖੀ ਹੋਣਾ ਦੁੱਖ ਦੇਣਾ ਏ। ਖ਼ੁਸ਼ ਰਹੋ, ਸਾਵਿੱਤਰੀ, ਦੂਜਿਆਂ ਦੀ ਖ਼ੁਸ਼ੀ ਵਿੱਚ ਖ਼ੁਸ਼ ਰਹੋ। ਇਹੀ ਸੱਚ ਏ।"

"ਤੁਸੀਂ ਮੈਥੋਂ ਕੁਝ ਵੱਧ ਹੀ ਉਮੀਦ ਲਾ ਰਹੇ ਹੋ, ਮੇਰੇ ਪ੍ਰੀਤਮ। ਕੀ ਮੈਂ ਹਾਲੇ ਵੀ ਤੁਹਾਨੂੰ ਇੰਜ ਬੁਲਾ ਸਕਦੀ ਹਾਂ ?"

"ਹਾਂ, ਮੇਰੀ ਮਲਕਾ, ਮੇਰੀ ਮਰਯਾਦਾ। ਦੂਜਿਆਂ ਦੀ ਖ਼ੁਸ਼ੀ ਵਿੱਚ ਖ਼ੁਸ਼ ਹੋਣ ਦਾ ਨਾਂ ਹੀ ਪਿਆਰ ਏ।"

ਉਸਨੇ ਮੇਰਾ ਇੱਕ ਪਿਆਰ-ਭਿੰਨਾ ਚੁੰਮਣ ਲਿਆ ਜਿਵੇਂ ਸੱਚ ਉਥੇ ਹੀ ਸੀ, ਬਿਲਕੁਲ ਉਥੇ ਤੇ ਉਹ ਪਲ ਸੱਚ ਦੀ ਸਮੁੱਚਤਾ ਸੀ। ਫਿਰ ਉਹ ਉਥੋਂ ਚਲੀ ਗਈ। ਕੁਝ ਦਿਨਾਂ ਬਾਅਦ ਉਹ ਲੰਦਨ ਵੀ ਛੱਡ ਗਈ। ਅਸਮਾਨ ਨੀਲਾ ਸੀ ਅਤੇ ਹਵਾ ਵਿੱਚ ਗਰਮੀ ਸੀ। ਮੇਰੇ ਫੇਫੜੇ ਮੇਰੇ ਪ੍ਰਤੀ ਦਿਆਲੂ ਸਨ। "ਹਾਂ, ਮਹਾਰਾਣੀ ਦੀ ਤਾਜਪੋਸ਼ੀ ਹੋ ਗਈ ਹੈ, ਮਹਾਰਾਣੀ ਦੀ," ਜਦੋਂ ਮੇਰੀ ਟ੍ਰੇਨ ਵਾਟਰਲੂ ਤੋਂ ਚੱਲੀ, ਮੈਂ ਆਪਣੇ ਆਪ ਨੂੰ ਕਿਹਾ। ਅਗਲੇ ਦਿਨ ਮੈਂ ਪੈਰਿਸ ਵਿੱਚ ਸੀ। ਕੁਝ ਹੀ ਦਿਨਾਂ ਵਿੱਚ ਮੈਂ ਬਰਫ਼ਾਂ ਲੱਦੇ ਇੰਗੇਡੀਨ ਵਿੱਚ ਸੀ। ਮੈਂ ਖ਼ੁਸ਼ ਸੀ, ਬਹੁਤ ਖ਼ੁਸ਼। ਮੈਂ ਬਰਫ਼ ਵਾਂਗ ਸਫ਼ੈਦ ਅਤੇ ਜਵਾਨ ਸੀ। ਬਰਫ਼ ਧਰਤੀ ਦਾ ਆਸ਼ੀਰਵਾਦ ਹੈ। ਇਹ ਤੁਹਾਨੂੰ ਇਹ ਦਰਸਾਉਂਦੀ ਹੈ ਕਿ ਅਨੰਦ ਸੰਪੂਰਨ ਹੈ, ਸਥਾਈ ਹੈ ਅਤੇ ਤੁਹਾਡੇ ਫੇਫੜੇ ਇਸ ਗੱਲ ਦੀ ਗਵਾਹੀ ਭਰਦੇ ਹਨ। ਓਹ ! ਪਹਾੜਾਂ ਦੀ ਅਨੰਦਮਈ ਹਵਾ, ਬਸੰਤ ਦਾ ਸੁਹੱਪਣ, ਆਲਪਸ ਦੇ ਪੌਣ-ਪੁਸ਼ਪ ਅਤੇ ਨੀਲੇ ਸੋਸਨ ਬੂਟੇ; ਲੇਵੇਂਡਰ, ਅਜਵਾਇਣ ਅਤੇ ਰੋਜ਼ਮਰੀ; ਇਹ ਸਭ ਇੰਜ ਲੱਗ ਰਹੇ ਸਨ ਜਿਵੇਂ ਮੌਤ ਸਫ਼ੈਦ ਹੋ ਗਈ ਹੋਵੇ, ਜਿਵੇਂ ਅੰਗ-ਅੰਗ ਵਿੱਚ ਖ਼ੂਨ ਅਤੇ ਅੱਖਾਂ ਵਿੱਚ ਤਾਜ਼ਗੀ ਦੀ ਚਮਕ ਹੋਵੇ।

ਸਰੋਜਾ ਨੇ ਮੈਨੂੰ ਖ਼ਤ ਲਿਖੇ ਤੇ ਮੈਂ ਸਮਝ ਸਕਦਾ ਸੀ। ਮਾਦਲੇਨ ਨੇ ਮੈਨੂੰ ਕੋਈ ਖ਼ਤ ਨਾ ਲਿਖਿਆ ਤੇ ਮੈਂ ਉਸਦੀ ਖ਼ਾਮੋਸ਼ੀ ਨੂੰ ਸਮਝ ਸਕਦਾ ਸੀ। ਸ਼ਬਦਾਂ ਅਤੇ ਖ਼ਾਮੋਸ਼ੀਆਂ ਨੇ ਮੁੜ ਆਪਣੇ ਅਰਥ ਪ੍ਰਗਟਾਉਣੇ ਸ਼ੁਰੂ ਕਰ ਦਿੱਤੇ ਸਨ। ਧਰਤੀ ਬੁਖ਼ਾਰ ਦੀ ਵਜਦ ਨਹੀਂ ਸੀ ਸਗੋਂ ਇਹ ਠੋਸ ਸੀ, ਇਸ ਉਪਰ ਮੀਲ-ਪੱਥਰ ਅਤੇ ਰੁੱਖ ਸਨ : ਸਚਿੱਤਰ ਪੋਸਟਕਾਰਡ ਵੇਚਣ ਵਾਲੀਆਂ ਤਮਾਕੂ ਦੀਆਂ ਦੁਕਾਨਾਂ ਸਨ, ਨਿੱਘੀ-ਗਰਮ ਕਾੱਫ਼ੀ ਦੀ ਮਹਿਕ ਅਤੇ ਸਵਿਟਜ਼ਰਲੈਂਡ ਦੀ ਖ਼ੁਸ਼ਬੋ ਸੀ ਜਿਸ ਨਾਲ ਕਮਰਾ ਜੰਗਲ ਵਰਗਾ ਅਤੇ ਪਾਣੀ ਨਿਰਮਲ ਪ੍ਰਤੀਤ ਹੁੰਦਾ ਸੀ।

ਮਨੁੱਖ ਵੇਦਨਾ ਵਿੱਚ ਜਨਮ ਲੈਂਦਾ ਹੈ। ਉਸਦਾ ਪੁਨਰਜਨਮ ਤਨਹਾਈ ਹੈ, ਉਸਦਾ ਗੀਤ ਉਸਦਾ ਆਪਾ। ਜ਼ਰਾਥੁਸਤਰਾ ਨੇ ਇੰਜ ਕਿਹਾ ਸੀ ਤੇ ਅਸਲ ਵਿੱਚ ਸਾਵਿੱਤਰੀ ਨੇ ਆਨੰਦ* ਨੂੰ ਵੀ ਇੰਜ ਹੀ ਕਿਹਾ ਸੀ। ਪਰਸੀਵਾਲ ਧਰਤੀ ਦਾ ਰਾਜਾ ਹੈ। ਉਹ

* ਪਾਠਕਾਂ ਨੂੰ ਇਹ ਦੱਸ ਦੇਣਾ ਯੋਗ ਹੋਵੇਗਾ ਕਿ ਸਾਵਿੱਤਰੀ ਅਤੇ ਆਨੰਦ ਇੱਕ ਗੀਤਨਾਟ ਦਾ ਨਾਂ ਸੀ ਜਿਸ ਨੂੰ ਵੇਗਨਰ ਲਿਖਣਾ ਚਾਹੁੰਦਾ ਸੀ। ਬਾਅਦ ਵਿੱਚ ਉਸਦਾ ਨਾਂ 'ਪਰਸੀਵਾਲ' ਹੋ ਗਿਆ।

ਪਹਾੜਾਂ ਉਪਰ ਚੱਲੇਗਾ ਅਤੇ ਵਨਸੁਵੰਨੀਆਂ ਬਰਫਾਂ ਦੀਆਂ ਲਹਿਰਾਂ-ਦਰ-ਲਹਿਰਾਂ ਨੂੰ ਤੱਕਦਾ ਹੋਇਆ ਪੰਜਿਆਂ ਭਾਰ ਉਹਨਾਂ ਦੀਆਂ ਚੋਟੀਆਂ ਉਪਰ ਜਾ ਖੜੇਗਾ। ਉਹ ਆਪਣੇ ਆਪ ਲਈ ਗੀਤ ਗਾਏਗਾ ਕਿਉਂਕਿ ਆਪਣੇ ਆਪ ਲਈ ਗਾਉਣਾ ਪੂਜਾ ਕਰਨ ਵਾਂਗ ਹੈ। ਜਦੋਂ ਆਲਪਸ ਦੇ ਮੈਦਾਨ ਲਿਸ਼ਕਦੇ ਹਨ, ਤਾਂ ਤੁਸੀਂ ਜਾਣਦੇ ਹੀ ਹੋ ਉਹਨਾਂ ਨੂੰ ਅਕਾਸ਼ ਦੇ ਰੱਹਸਾਂ ਵਿੱਚੀਂ ਇੱਕ ਅਜਿਹੇ ਲੋਕ ਵਿੱਚ ਲੈਜਾਇਆ ਜਾਂਦਾ ਹੈ ਜਿੱਥੇ ਤੁਸੀਂ ਕਦੇ ਨਹੀਂ ਪਹੁੰਚ ਸਕੋਗੇ। ਐ ਮਨੁੱਖ ਆਪਣੇ ਆਪ ਨੂੰ ਇਹ ਦੱਸ, ਰਾਤ ਦੀ ਸਧਾਰਨਤਾ ਵਿੱਚ ਆਪਣੇ ਆਪ ਨੂੰ ਇਹ ਦੱਸ- ਕਿ ਜਿਵੇਂ ਤੂੰ ਆਇਆ ਹੈਂ - ਉਵੇਂ ਹੀ ਤੂੰ ਜਾਣਾ ਵੀ ਜ਼ਰੂਰ ਹੈ ਅਤੇ ਆਪਣੇ ਆਪ ਨੂੰ ਇਸ ਯਕੀਨ ਵਿੱਚ ਬੰਨ੍ਹ ਲੈ ਕਿ ਪਰਮ ਸੱਚ ਹੀ ਅਨੰਦ ਦਾ ਇਕਾਂਤ ਹੈ। ਅਨੰਦ-ਮਈ ਰਹੋ, ਦੂਜਿਆਂ ਦੇ ਅਨੰਦ ਵਿੱਚ ਅਨੰਦ ਮਹਿਸੂਸ ਕਰੋ ਅਤੇ ਇਹ ਧਿਆਨ ਰੱਖੋ ਕਿ ਤੁਸੀਂ ਆਪਣੀ ਨੀਂਦ ਦੀ ਗਹਿਰਾਈ ਵਿੱਚ ਅਨੰਦ ਦੇ ਰੂਪ ਵਿੱਚ ਇਸ ਸੰਸਾਰ ਨੂੰ ਵੀ ਸ਼ਾਮਲ ਕਰਦੇ ਹੋ।

ਜਦੋਂ ਮੈਂ ਪੈਰਿਸ ਵਾਪਸ ਆਇਆ ਤਾਂ ਮੈਂ ਕੈਥਰੀਨ ਅਤੇ ਉਸਦੇ ਬੱਚੇ ਨੂੰ ਸਿਹਤਮੰਦ ਅਤੇ ਖ਼ੁਸ਼ ਪਾਇਆ। ਮੈਨੂੰ ਇੰਜ ਲੱਗਾ ਜਿਵੇਂ ਖ਼ੁਸ਼ੀ ਸਾਡੇ ਤੋਂ ਕੋਈ ਬਹੁਤੀ ਦੂਰ ਦੀ ਸ਼ੈਅ ਨਹੀਂ ਹੈ, ਇਸਨੂੰ ਜਿਵੇਂ ਕਿਸੇ ਕਠਲ ਦੇ ਰੁੱਖ ਤੋਂ ਜਾਂ ਕਿਸੇ ਵੇਲ ਤੋਂ ਬੜੀ ਅਸਾਨੀ ਨਾਲ ਤੋੜਿਆ ਜਾ ਸਕਦਾ ਹੈ। ਮੈਂ ਬੁਲਭਾਰ ਸਿਆਂ ਜਾਰਸਿਆਂ ਦੇ ਨਜ਼ਦੀਕ ਇੱਕ ਕਮਰਾ ਕਿਰਾਏ ਉਤੇ ਲੈ ਲਿਆ ਜੋ ਘਾਟ ਤੋਂ ਬਹੁਤੀ ਦੂਰ ਨਹੀਂ ਸੀ; ਇੰਜ ਮੈਂ ਸ਼ਾਮ ਨੂੰ ਅਕਸਰ ਦਰਿਆ ਵੱਲ ਚਲਾ ਜਾਂਦਾ ਤੇ ਪੈਰਿਸ ਨੂੰ ਆਪਣੇ ਸਾਹਾਂ ਵਿੱਚ ਮਹਿਸੂਸ ਕਰਦਾ। ਅਕਤੂਬਰ ਦੇ ਉਹ ਦਿਨ ਬਹੁਤ ਹੀ ਖ਼ੂਬਸੂਰਤ ਸਨ ਜਦੋਂ ਸੁਹਾਵਣੀ ਹਵਾ ਉਤਰ ਵੱਲੋਂ ਨਾ ਆ ਕੇ ਸਮੁੰਦਰ ਵੱਲੋਂ ਆਉਂਦੀ ਅਤੇ ਇਹ ਗਰਮੀ ਦੀ ਰੁੱਤ ਨੂੰ ਹੋਰ ਲਮਕਾਉਣ ਦਾ ਇਹਸਾਸ ਕਰਵਾਉਂਦੀ। ਇੱਕ ਇਕਹਿਰੇ ਫੇਫੜੇ ਨਾਲ ਤੁਸੀਂ ਆਪਣੇ ਸਰੀਰ ਨੂੰ ਵਧੇਰੇ ਹਲਕਾ-ਫੁਲਕਾ ਮਹਿਸੂਸ ਕਰਦੇ, ਆਪਣੇ ਸਾਹਾਂ ਨੂੰ ਹੋਰ ਗਹਿਰਾ ਅਤੇ ਸਿਆਣਪ ਭਰਪੂਰ। ਨੇਤਰਦਾਮ ਦੇ ਸਾਹਮਣੇ ਮੈਂ 'ਸੁਨਹਿਰੀ-ਮੁਰਗ਼' ਨਾਂ ਦੇ ਇੱਕ ਪੁਰਾਣੇ, ਨਿੱਕੇ-ਜਿਹੇ ਰੈਸਤੋਰਾਂ ਨੂੰ ਜਾਣਦਾ ਸੀ ਤੇ ਮੈਂ ਜਦੋਂ ਵੀ ਉਥੇ ਜਾਂਦਾ ਮਦਾਮ ਚਿਮਏ ਹਮੇਸ਼ਾ ਮੇਰੇ ਲਈ ਹਰੇ ਪੱਤਿਆਂ ਦੀ ਸਲਾਦ ਅਤੇ ਹਾਥੀ-ਚੱਕ ਦੇ ਪੌਦੇ ਤਿਆਰ ਰੱਖਦੀ।

"ਕਾਂਗੜੀ ਪਹਿਲਵਾਨ," ਉਹ ਆਖਦੀ, ਸ਼ਾਇਦ ਇਸ ਕਰਕੇ ਕਿ ਮੈਨੂੰ ਡਾਕਟਰ ਦੀ ਸਲਾਹ ਕਾਰਨ ਬੜਾ ਘੱਟ ਭੋਜਨ ਖਾਣਾ ਪੈਂਦਾ ਸੀ - ਉਹ ਸ਼ਾਕਾਹਾਰੀ ਹੋਣ ਦਾ ਹੋਰ ਕੋਈ ਕਾਰਨ ਨਹੀਂ ਸਮਝ ਸਕਦੀ ਸੀ। "ਕਾਂਗੜੀ ਪਹਿਲਵਾਨ, ਉਸਨੂੰ ਰੱਜ ਕੇ ਖੁਆਉਣਾ ਹੋਵੇਗਾ," ਉਸਨੇ ਪੈਟਰਨ ਨੂੰ ਦੱਸਿਆ। "ਉਸਦਾ ਸਰੀਰ ਨਿਰਾ ਹੱਡੀਆਂ ਦੀ ਮੁੱਠ ਏ। ਜਦੋਂ ਉਤਰੀ-ਪੌਣਾਂ ਚੱਲਣਗੀਆਂ ਤਾਂ ਉਹ ਇਸ ਨੂੰ ਉਡਾ ਕੇ ਦਰਿਆਉਂ ਪਾਰ ਲੈ ਜਾਣਗੀਆਂ ਤੇ ਇਹ ਨੇਤਰਦਾਮ 'ਤੇ ਕਿਸੇ ਸੰਤ ਵਾਂਗ ਚਿਪਕ ਜਾਵੇਗਾ।" ਮੇਰੇ ਖ਼ਿਆਲ 'ਚ ਉਹ ਮੇਰੇ ਬਾਰੇ ਸਮਝ-ਪਰਖ ਦੀ ਸਥਿਤੀ ਤੋਂ ਵੀ ਅਗਾਂਹ ਬਹੁਤ ਕੁਝ ਜਾਣਦੀ ਸੀ ਭਾਵੇਂ ਉਹ ਮੇਰੇ ਬਾਰੇ ਜ਼ਿਆਦਾ ਨਹੀਂ ਸੀ ਬੋਲਦੀ। "ਚੱਲੋ," ਉਸਨੇ ਰਤਾ ਵਿਰੋਧਾਤਮਕ ਸੁਰ ਵਿੱਚ ਕਿਹਾ," ਜਨਾਬ, ਜਦੋਂ ਤੁਸੀਂ ਪੈਰਿਸ ਵਿੱਚ ਆਓ ਤਾਂ ਤੁਹਾਨੂੰ ਹਮੇਸ਼ਾ ਖ਼ੁਸ਼ ਰਹਿਣਾ ਚਾਹੀਦਾ ਏ। ਨਹੀਂ ਤਾਂ ਜ਼ਰਾ ਸੋਚੋ, ਤੁਹਾਡੇ ਪਿਤਾ ਜੀ ਤੁਹਾਨੂੰ ਏਨੀ ਦੂਰ ਕਿਉਂ ਭੇਜਦੇ ? ਮੇਰਾ ਵੀ ਇੱਕ ਪੁੱਤਰ ਏ, ਸਕੂਲ ਪੜ੍ਹਨ ਜਾਂਦਾ ਏ। ਸੋਲ੍ਹਾਂ ਸਾਲਾਂ ਦਾ ਏ ਤੇ ਉਹ ਤੇ ਪੜ੍ਹਾਈ ਵਿੱਚ ਮਾੜਾ ਨਹੀਂ ਏ। ਮੈਂ ਉਸਨੂੰ ਆਖਦੀ ਹਾਂ, 'ਪੁੱਤਰ, ਪੜ੍ਹ, ਜਿੰਨਾ ਜੀ ਕਰਦਾ ਏ ਪੜ੍ਹ। ਪਰ ਮਨ-ਬਹਿਲਾਵੇ ਲਈ ਵੀ ਥੋੜ੍ਹਾ ਸਮਾਂ ਜ਼ਰੂਰ ਕੱਢਣਾ ਚਾਹੀਦਾ ਏ। ਜੇਕਰ ਤੁਸੀਂ ਜਵਾਨੀ 'ਚ ਖ਼ੁਸ਼ ਨਹੀਂ ਰਹਿੰਦੇ ਤਾਂ ਫਿਰ ਕਦੇ ਵੀ ਤੁਸੀਂ ਖ਼ੁਸ਼ ਨਹੀਂ ਰਹਿ ਸਕਦੇ, 'ਕਿੰਨੇ ਯੁੱਧ-ਜੰਗ ਹੋਏ ਨੇ। ਅਮਰੀਕੀ ਸਾਨੂੰ ਫਿਰ ਯੁੱਧ ਦੇ ਮੈਦਾਨ 'ਚ ਧੱਕਣਾ ਚਾਹੁੰਦੇ ਨੇ,' ਤੇ ਜਿੱਥੋਂ ਤਕ ਰੂਸੀਆਂ ਦਾ ਸੰਬੰਧ ਏ,' ਮੈਂ ਆਪਣੇ ਪੁੱਤਰ ਨੂੰ ਦੱਸਦੀ ਹਾਂ, 'ਮਨੁੱਖਤਾ ਦੀਆਂ ਖ਼ੁਸ਼ੀਆਂ ਮੂਰਖਾਂ ਦੇ ਹਵਾਲੇ

ਕਰ ਦਿਓ।' ਮਨੁੱਖਤਾ ਲਈ ਕਿਧਰੇ ਕੋਈ ਖ਼ੁਸ਼ੀ ਨਹੀਂ ਸਵਾਇ ਕੰਮ ਕਰਨ ਵਿੱਚ, ਭਾਵੇਂ ਉਹ ਬੋਤਲਾਂ ਸਾਫ਼ ਕਰਨਾ ਹੋਵੇ, ਆਲੂ ਛਿੱਲਣ ਦਾ ਜਾਂ ਲੇ-ਹਾਲ ਵਿਖੇ ਪਿੱਠਾਂ ਉਪਰ ਭਾਰ ਚੁੱਕਣ ਦਾ। ਤੇ ਜੇ ਥੋਨ ਡਿਊ ਖ਼ੁਦ ਵੀ ਚੱਲ ਕੇ ਤੁਹਾਡੇ ਕੋਲ ਆ ਜਾਵੇ ਤਾਂ ਵੀ ਘਬਰਾਉਣ ਦੀ ਲੋੜ ਨਹੀਂ, ਸ੍ਰੀਮਾਨ, ਤੁਹਾਨੂੰ ਤਾਂ ਵੀ ਆਮਦਨ-ਕਰ ਅਦਾ ਕਰਨਾ ਹੀ ਹੋਵੇਗਾ।"

ਮਦਾਮ ਚਿਮਏ ਮੇਰੀ ਦੇਖਭਾਲ ਇੰਜ ਕਰਦੀ ਸੀ ਜਿਵੇਂ ਮੈਂ ਕੋਈ ਗੁਆਚਿਆ ਹੋਇਆ ਬੱਚਾ ਹੋਵਾਂ। ਉਹ ਮੇਰੇ ਤੋਂ ਵੱਧ ਪੈਸੇ ਲੈਣ ਦੇ ਖ਼ਿਲਾਫ਼ ਅਕਸਰ ਪੈਟ੍ਰਨ ਨੂੰ ਬੋਲਦੀ ਰਹਿੰਦੀ ਸੀ।

"ਉਹ ਤਾਂ ਵਿਚਾਰਾ ਇੱਕ ਵਿਦਿਆਰਥੀ ਏ, ਆਪਣੇ ਮਾਪਿਆਂ ਨੂੰ ਛੱਡ ਕੇ ਕਿੰਨੀ ਦੂਰ ਇਥੇ ਆਇਆ ਏ, ਮਦਾਮ ਲਾ-ਪਾਤ੍ਰੋਨ। ਉਹ ਆਪਣੇ ਮੁਲਕ ਲਈ ਆਪਣੇ ਲੋਕਾਂ ਲਈ ਕਿੰਨਾ ਝੂਰਦਾ ਹੋਵੇਗਾ। ਉਥੇ ਕਿੰਨੀ ਨਿੱਘੀ ਧੁੱਪ ਹੁੰਦੀ ਹੋਵੇਗੀ ਤੇ ਇਥੇ ਸਰਦੀ ਇੰਜ ਪੈਂਦੀ ਏ ਜਿਵੇਂ ਕਿਸੇ ਜੰਗੀ-ਸਿਪਾਹੀ ਦੀ ਵਿਧਵਾ ਆਲਨੇ ਸਾਉ ਬੋਏਸ ਦੀ ਕਬਰ 'ਤੇ ਰੋ ਰਹੀ ਹੋਵੇ। ਇੱਕ ਗੱਲ ਮੈਂ ਤੁਹਾਨੂੰ ਦੱਸ ਦਿਆਂ, ਮਦਾਮ ਲਾ-ਪਾਤ੍ਰੋਨ, ਇਸ ਸਾਲ ਸਾਨੂੰ ਫਿਰ ਜੰਗ ਦਾ ਮੂੰਹ ਵੇਖਣਾ ਪਵੇਗਾ। ਅਮਰੀਕੀਆਂ ਦੀ ਨੀਅਤ ਸਾਫ਼ ਨਹੀਂ ਏ।"

ਮਦਾਮ ਚਿਮਏ ਦੀਆਂ ਗੱਲਾਂ ਅੱਗੇ ਤੁਸੀਂ ਕੋਈ ਦਲੀਲ ਨਹੀਂ ਦੇ ਸਕਦੇ। ਤੁਸੀਂ ਅਖ਼ਬਾਰ ਵਿੱਚ ਛਪੀ ਖ਼ਬਰ ਬਾਰੇ ਕੋਈ ਬਹਿਸ ਨਹੀਂ ਕਰ ਸਕਦੇ। ਫ਼੍ਰਾਂਸ ਵਿੱਚ ਹੁਣ ਕੋਈ ਦੁਵੱਲੀ -ਲੜਾਈ ਨਹੀਂ ਸੀ ਚੱਲ ਰਹੀ : ਤੁਸੀਂ ਜੋ ਚਾਹੋ, ਬੋਲ ਸਕਦੇ ਸੀ, ਜੋ ਚਾਹੋ, ਛਪਵਾ ਸਕਦੇ ਸੀ। ਆਜ਼ਾਦ ਫ਼੍ਰਾਂਸ - ਇਹ ਅਖ਼ਬਾਰ ਉਥੋਂ ਦੇ ਬਹਾਦਰ ਲੋਕਾਂ ਨੇ ਸ਼ੁਰੂ ਕੀਤਾ ਸੀ, ਸੋ ਇਹ ਕੁਝ ਵੀ ਝੂਠ ਨਹੀਂ ਛਾਪ ਸਕਦਾ। ਇਸ ਦੇ ਕਾਲਮਾਂ ਵਿੱਚ ਅਨੇਕਾਂ ਮ੍ਰਿਤਕਾਂ ਦੇ ਬੋਲ ਛਪੇ ਸਨ, ਮਦਾਮ ਚਿਮਏ ਨੇ ਕਿਹਾ। ਉਸਦਾ ਪਤੀ ਰੇਨੋ ਮੋਟਰ ਕਾਰਖ਼ਾਨੇ ਵਿੱਚ ਕੰਮ ਕਰਦਾ ਹੁੰਦਾ ਸੀ ਅਤੇ ਉਥੇ ਉਹਨਾਂ ਨੂੰ ਅਜਿਹੀਆਂ ਗੱਲਾਂ ਦਾ ਪਤਾ ਲੱਗਦਾ ਸੀ ਜੋ ਇੱਕ ਮੰਤਰੀ ਵੀ ਨਹੀਂ ਸੀ ਜਾਣਦਾ ਹੁੰਦਾ।

"ਇੱਕ ਮੰਤਰੀ ਨੂੰ ਕਿੰਨੀ ਕੁ ਜਾਣਕਾਰੀ ਹੁੰਦੀ ਏ ?" ਮਾਦਾਮ ਚਿਮਏ ਦੀ ਭਰਵੀਂ ਦਲੀਲ ਹੁੰਦੀ।" ਉਹ ਇਕੱਲਾ ਤਾਂ ਕਿਤੇ ਜਾਂਦਾ ਹੀ ਨਹੀਂ ਏ। ਜਿੱਥੇ ਜਾਵੇ ਦੋਹੀਂ ਪਾਸੀਂ ਮੋਟਰ ਸਾਈਕਲਾਂ 'ਤੇ ਸਵਾਰ ਸਿਪਾਹੀ ਹੁੰਦੇ ਨੇ ਤੇ ਅੱਗੇ-ਅੱਗੇ ਉਸਦਾ ਸਕੱਤਰ। ਉਸਦੇ ਸਹਾਇਕ ਹੀ ਤਾਂ ਉਸਨੂੰ ਪੂਰੇ ਫ਼੍ਰਾਂਸ ਦੀਆਂ ਖ਼ਬਰਾਂ ਲਿਆ ਕੇ ਦਿੰਦੇ ਨੇ - ਪੂਰੇ ਸੰਸਾਰ ਦੀਆਂ।"

ਮਦਾਮ ਚਿਮਏ ਨੂੰ, ਨਿਰਸੰਦੇਹ ਸਭ ਗੱਲਾਂ ਬਾਰੇ ਪਤਾ ਆਪਣੇ ਪਤੀ ਰਾਹੀਂ ਹੀ ਲੱਗਦਾ ਸੀ ਤੇ ਉਹ ਕਿੰਨੀਆਂ ਭਿਆਨਕ ਗੱਲਾਂ ਤੋਂ ਵਾਕਫ਼ ਸੀ। ਤੇ ਉਸਦਾ ਪਤੀ ਇਹ ਸਭ ਗੱਲਾਂ ਆਪਣੇ ਸਾਥੀਆਂ ਤੋਂ ਸੁਣਦਾ ਸੀ।

"ਓਹ! ਇਸ ਸੰਸਾਰ ਵਿੱਚ ਤੁਹਾਡੇ ਵਰਗੇ ਪਤਲੇ - ਦੁਬਲੇ ਆਦਮੀ ਬਿਲਕੁਲ ਨਹੀਂ ਹੋਣੇ ਚਾਹੀਦੇ," ਉਸਨੇ ਦੁਹਰਾਇਆ, "ਤੇ ਨਾ ਹੀ ਬੀਮਾਰ। ਇਹ ਸੰਸਾਰ ਤਾਂ ਪਾਰਕ-ਦੇ-ਪ੍ਰਿੰਸੇ ਦੇ ਲੋਕਾਂ ਵਾਂਗ ਖ਼ੁਸ਼ਦਿਲ ਹੋਣਾ ਚਾਹੀਦਾ ਏ। ਖੇਡਣ ਦੇ ਸਮੇਂ ਖੇਡੋ ਅਤੇ

ਕੰਮ ਦੇ ਸਮੇਂ ਕੰਮ ਕਰੋ। ਕੀ ਤੁਸੀਂ ਮਾਂਟੇ ਕਾਰਲੋ ਬਾਰੇ ਜਾਣਦੇ ਹੋ, ਸ਼੍ਰੀਮਾਨ ?" ਉਸਨੇ ਪੁੱਛਿਆ। "ਉਥੇ। ਏਨੀ ਧੁੱਪ ਪੈਂਦੀ ਏ ਕਿ ਤੁਸੀਂ ਸਭ ਪੰਛੀਆਂ ਨੂੰ ਉਨ੍ਹਾਂ ਦੇ ਪਿੰਜਰਿਆਂ 'ਚੋਂ ਬਾਹਰ ਕੱਢ ਦੇਣਾ ਚਾਹੁੰਦੇ ਹੋ।"

ਮਦਾਮ ਚਿਮਏ ਦਾ ਇੱਕ ਦੁਸ਼ਮਣ ਵੀ ਸੀ। ਇਹ ਉਹ ਆਦਮੀ ਸੀ ਜੋ ਉਸ ਦੇ ਸਾਹਮਣੇ ਹੀ ਪੰਛੀਆਂ ਦਾ ਵਿਉਪਾਰ ਕਰਦਾ ਸੀ। ਜਿੰਨੀ ਨਫ਼ਰਤ ਉਹ ਅਮਰੀਕੀਆਂ ਨਾਲ ਕਰਦੀ ਸੀ, ਉਸ ਤੋਂ ਕਿਤੇ ਵੱਧ ਉਹ ਉਸ ਆਦਮੀ ਨਾਲ ਕਰਦੀ ਸੀ। ਇਸ ਆਦਮੀ ਪਾਸ ਅਨੇਕਾਂ ਚੰਡੋਲ ਪੰਛੀ, ਲੰਮੀ ਪੂਛ ਵਾਲੇ ਤੋਤੇ, ਕਨੇਰੀ – ਚਿੜੀਆਂ, ਬਗਲੇ ਅਤੇ ਸਵਰਗੀ – ਪੰਛੀ ਸਨ; ਤੇ ਉਹ ਇਹਨਾਂ ਪੰਛੀਆਂ ਲਈ ਅਨਾਜ ਵੇਚਦਾ ਸੀ ਤੇ ਦਵਾਈਆਂ ਵੀ। ਉਹ ਪੰਛੀਆਂ ਵਾਸਤੇ ਖ਼ੂਬਸੂਰਤ ਪਿੰਜਰੇ ਵੀ ਬਣਾਉਂਦਾ ਸੀ – "ਇਹ ਪੇਕਿਨ ਦੇ ਪਿੰਜਰੇ ਹਨ," ਉਹ ਆਪਣੇ ਗਾਹਕਾਂ ਨੂੰ ਦਿਖਾਉਂਦਾ, "ਤੇ ਇਹ ਪਿੰਜਰੇ ਕੰਬੋਡੀਆ ਦੇ ਹਨ, ਤੇ ਇਹ ਅਰਬ ਦੇ, ਤੇ ਇਹ ਮਾਰਤੀਨੀਕਿਊ ਜਜ਼ੀਰੇ ਦੇ।" ਤੁਸੀਂ ਆਪਣੇ ਪੰਛੀਆਂ ਨੂੰ ਲਾਖ, ਲੋਹੇ ਜਾਂ ਬਲੂਤ ਦੀ ਲੱਕੜ ਦੇ ਪਿੰਜਰਿਆਂ ਵਿੱਚ ਕੈਦ ਕਰ ਸਕਦੇ ਹੋ, ਇਹ ਸਭ ਤੁਹਾਡੀ ਜੇਬ ਅਤੇ ਰੁਚੀ ਉਪਰ ਨਿਰਭਰ ਕਰਦਾ ਹੈ।

"ਸ਼੍ਰੀਮਾਨ," ਮਦਾਮ ਚਿਮਏ ਨੇ ਆਪਣੀ ਗੱਲ ਜਾਰੀ ਰੱਖੀ, "ਇਸ ਨਾਲੋਂ ਤਾਂ ਕਿਤਾਬ-ਫ਼ਰੋਸ਼ ਬਣਨਾ ਕਿਤੇ ਚੰਗਾ ਏ। ਆਪਣੇ ਦੋਸਤ ਜਿਆਂ ਨੂੰ ਹੀ ਲੈ ਲਵੋ। ਮੈਂ ਉਸਨੂੰ ਪਿਛਲੇ ਤੀਹ ਸਾਲਾਂ ਤੋਂ ਜਾਣਦੀ ਹਾਂ। ਉਹ ਕਦੇ ਬੁੱਢਾ ਨਹੀਂ ਹੋਇਆ, ਹਮੇਸ਼ਾ ਤੁਹਾਡੇ ਵਰਗੇ ਭਲੇ ਪੁਰਖਾਂ ਦੀ ਖਿਦਮਤ ਵਿੱਚ ਲੱਗਾ ਰਹਿੰਦਾ ਏ। ਤੇ ਜਦੋਂ ਕਦੇ ਉਸ ਕੋਲ ਵਿਦੇਸ਼ੀ ਮੁੰਡੇ-ਖੁੰਡੇ ਆ ਜਾਂਦੇ ਨੇ ਤਾਂ ਕੀ ਤੁਸੀਂ ਸੋਚਦੇ ਹੋ ਕਿ ਸਾਡਾ ਜਿਆਂ ਉਹਨਾਂ ਨੂੰ ਨੰਗੀਆਂ ਔਰਤਾਂ ਬਾਰੇ ਗੰਦੇ ਨਾਵਲ ਵੇਚੇਗਾ ? ਨਹੀਂ ਜਨਾਬ, ਕਦੇ ਨ੍ਹੀਂ। ਮੈਂ ਉਸਨੂੰ ਆਖਦੀ ਹਾਂ, ਜਿਆਂ, ਤੈਨੂੰ ਤਾਂ ਇੱਕ ਪਾਦਰੀ ਬਣਨਾ ਚਾਹੀਦਾ ਸੀ। ਤੂੰ ਕਿੰਨਾ ਨੇਕ ਦਿਲ ਇਨਸਾਨ ਏਂ।' 'ਔਹ,' ਉਹ ਹੱਸ ਪੈਂਦਾ ਏ, ਮੇਰੀ ਨੇਕੀ ਮੇਰੇ ਕਾਰੋਬਾਰ ਦੇ ਨਾਲ ਹੀ ਖ਼ਤਮ ਹੋ ਜਾਂਦੀ ਏ। ਘਰ ਵਿੱਚ ਮੈਂ ਇੱਕ ਬੜਾ ਜ਼ਾਲਮ ਵਿਅਕਤੀ ਹਾਂ। ਮੇਰੇ ਦੋ ਬੱਚੇ ਹਨ ਤੇ ਇੱਕ ਭਿਆਨਕ ਬੀਵੀ; ਉਹ ਸਪੇਨੀ-ਐਂਡਾਲੂਜੀ ਏ। ਤੁਹਾਨੂੰ ਪਤੈ, ਮੈਂ ਕਦੇ-ਕਦੇ ਉਹਨੂੰ ਕੁਟਾਪਾ ਵੀ ਚਾੜ੍ਹਦਾ ਹਾਂ।' ਹੋ ਸਕਦੈ, ਉਹ ਉਸਨੂੰ ਕੁੱਟਦਾ ਵੀ ਹੋਵੇ; ਪਰ ਮੈਂ ਇਹ ਕਿਵੇਂ ਜਾਣ ਸਕਦੀ ਹਾਂ ? ਮੇਰਾ ਪਤੀ, ਉਹ ਤਾਂ ਮੈਨੂੰ ਕਿਸੇ ਪੰਛੀ ਦੇ ਇੱਕ ਖੰਭ ਨਾਲ ਹੀ ਛੂਹੇਗਾ। ਇਕੱਤੀ ਸਾਲ ਹੋ ਗਏ ਨੇ ਸਾਡੇ ਵਿਆਹ ਨੂੰ ਜਨਾਬ। ਮੈਂ ਇੱਕ ਪੰਛੀ ਵਾਂਗ ਪ੍ਰਸੰਨ-ਚਿੱਤ ਹਾਂ, ਤੇ ਮੇਰਾ ਪੁੱਤਰ ਵੀ ਹਮੇਸ਼ਾ ਖ਼ੁਸ਼ ਰਹਿੰਦਾ ਏ। ਕਿਤਾਬਾਂ ਵੇਚਣਾ ਕਿਤੇ ਚੰਗਾ ਏ, ਗਿਆਨ ਨਾਲ ਭਰਪੂਰ ਕਿਤਾਬਾਂ, ਤੇ ਜੇ ਚਾਹੋ ਤਾਂ ਤੁਸੀਂ ਰੇਖਾ-ਚਿੱਤਰ ਤੇ ਮੈਡਲ ਵੀ ਵੇਚ ਸਕਦੇ ਹੋ, ਪਰੰਤੂ ਪੰਛੀ ਵੇਚਣਾ...... ! ਉਹ ! ਮੇਰਾ ਵੱਸ ਚੱਲੇ ਤਾਂ ਮੈਂ ਉਸ ਆਦਮੀ ਨੂੰ ਜਾਲ ਵਿੱਚ ਬੰਦ ਕਰ ਕੇ, ਗਿੱਟੇ ਤੋਂ ਧੂੰਹਦੀ ਹੋਈ ਸੀਨ ਨਦੀ ਦੇ ਪਾਣੀ 'ਚ ਡੁਬੋ ਦਿਆਂ। ਕੀ ਤੁਹਾਡੇ ਮੁਲਕ 'ਚ ਵੀ ਏਦਾਂ ਹੀ ਪੰਛੀਆਂ ਨੂੰ ਫੜਦੇ ਨੇ ?"

ਸੜਕ ਤੋਂ ਪਾਰ ਮੇਰਾ ਕਿਤਾਬ-ਫ਼ਰੋਸ਼ ਦੋਸਤ ਜਿਆਂ ਮੈਨੂੰ ਮੇਰੀ ਲੋੜ ਦੀਆਂ ਕਿਤਾਬਾਂ

ਦਿੰਦਾ ਰਹਿੰਦਾ ਸੀ। ਉਸਨੂੰ ਬੱਸ ਇਹ ਦੱਸਣ ਦੀ ਹੀ ਲੋੜ ਹੁੰਦੀ ਸੀ ਕਿ ਮੈਨੂੰ ਕਿਹੜੀ ਅਤੇ ਕਿਸ ਤਰ੍ਹਾਂ ਦੀ ਕਿਤਾਬ ਚਾਹੀਦੀ ਹੈ ਤੇ ਉਹ ਆਪਣਾ ਪਟਕਾ ਪਿਛਾਂਹ ਸਰਕਾਉਂਦਾ ਹੋਇਆ ਆਪਣੀ ਅੱਖ ਮਟਕਾਉਂਦਾ ਝੱਟ ਜਾਣ ਜਾਂਦਾ ਸੀ ਕਿ ਉਹ ਪੁਸਤਕ ਕਿਸ ਕੋਲ ਮਿਲੇਗੀ। ਇੰਜ ਮੈਂ ਉਸ ਤੋਂ ਹੀ ਆਪਣੇ ਬੇਡਿਅਰ, ਲੀ, ਗੈਸਟਨ, ਪੈਰਿਸ ਤੇ ਹੋਰਨਾਂ ਨੂੰ ਹਾਸਲ ਕੀਤਾ ਸੀ। ਮੇਰੇ ਕੰਮ 'ਚ ਪ੍ਰਗਤੀ ਹੁੰਦੀ ਗਈ।

ਮੈਂ ਭਾਰਤ ਵਾਪਸ ਜਾਣ ਦੀ ਕਾਹਲ ਵਿੱਚ ਨਹੀਂ ਸੀ : ਆਖ਼ਰ ਉਥੇ ਹੁਣ ਮੈਂ ਜਾਣਾ ਵੀ ਕਿਸ ਖ਼ਾਤਰ ਸੀ ? ਛੋਟੀ ਮਾਂ ਸਰੋਜਾ ਦੇ ਨਾਲ ਰਹਿਣ ਲਈ ਅਲਾਹਾਬਾਦ ਚਲੀ ਗਈ ਸੀ, ਜਿਥੇ ਹੁਣ ਸੁਬਰਾਮਣੀਆ ਦੀ ਬਦਲੀ ਹੋ ਗਈ ਸੀ। ਉਹ ਉਥੇ ਬਹੁਤ ਖ਼ੁਸ਼ ਸੀ ਕਿਉਂਕਿ ਉਹ ਹਰ ਸਵੇਰ ਗੰਗਾ ਵਿੱਚ ਇਸ਼ਨਾਨ ਕਰਦੀ ਸੀ। ਸੁਕੁਮਾਰੀ ਅਤੇ ਉਸਦਾ ਪਤੀ ਦੋਵੇਂ ਬੰਬਈ ਵਿੱਚ ਸਨ। ਸੁਕੁਮਾਰੀ ਕਮਿਊਨਿਸਟ ਪਾਰਟੀ ਵਿੱਚ ਸ਼ਾਮਲ ਹੋ ਗਈ ਸੀ। ਮੇਰੇ ਵੱਲ ਉਸਦੇ ਖ਼ਤਾਂ ਦੀ ਗਿਣਤੀ ਦਿਨ-ਬ-ਦਿਨ ਘਟਦੀ ਚਲੀ ਗਈ। ਮੈਂ ਉਸ ਲਈ ਮਹਾਂਪ੍ਰਤਿਕ੍ਰਿਆਵਾਦੀ ਸੀ ਤੇ ਉਹ ਮੇਰੇ ਪ੍ਰਤੀ ਉਸ ਕਿਸਮ ਦੀ ਹੀ ਨਫ਼ਰਤ ਕਰਦੀ ਸੀ ਜੋ ਭੈਣ-ਭਰਾ ਅਕਸਰ ਇੱਕ ਦੂਜੇ ਨਾਲ ਕਰਦੇ ਹੁੰਦੇ ਹਨ ਜਦੋਂ ਉਹ ਇਕ ਦੂਜੇ ਨਾਲ ਸਹਿਮਤ ਨਹੀਂ ਹੁੰਦੇ। ਇਸਤੋਂ ਇਲਾਵਾ ਕ੍ਰਿਸ਼ਣਾਮਾਚਾਰੀ ਨਾਲ ਵਿਆਹ ਕਰਾਉਣ ਪਿੱਛੋਂ ਸੁਕੁਮਾਰੀ ਲਈ ਰਾਜਨੀਤੀ ਉਸਦੇ ਵਿਸ਼ਵਾਸ ਦਾ ਇੱਕ ਕਾਰਜ ਬਣ ਗਈ ਸੀ, ਇੱਕ ਅਜਿਹਾ ਫ਼ਰਜ਼ ਜੋ ਉਸਦੀ ਖ਼ੁਸ਼ੀ ਨਾਲ ਬੱਝਾ ਹੋਇਆ ਸੀ। ਆਪਣੇ ਪਤੀ ਨਾਲ ਪਿਆਰ ਕਰਨਾ ਅਤੇ ਉਸਦੀ ਪੂਜਾ ਕਰਨਾ ਉਸ ਲਈ ਜ਼ਰੂਰੀ ਹੋ ਗਿਆ ਸੀ। ਉਹ ਏਨੀ ਕੱਟੜ ਹਿੰਦੂ ਸੀ ਕਿ ਸਵਾਮੀ-ਭਗਤੀ ਕੀਤੇ ਬਗੈਰ ਨਹੀਂ ਰਹਿ ਸਕਦੀ ਸੀ। ਤਦ ਉਸਨੂੰ ਆਪਣਾ ਇੱਕ ਵਿਰੋਧੀ, ਆਪਣਾ ਦੁਸ਼ਮਣ ਲੱਭਣਾ ਜ਼ਰੂਰੀ ਸੀ। ਟ੍ਰਾਟਸਕੀ ਤਾਂ ਇੱਕ ਅੰਤਰਨਿਕਾਸੀ ਜ਼ਰੂਰਤ ਹੈ।

ਸਰੋਜਾ ਮਨਮੌਜਣ ਸੀ। ਉਸਦੇ ਖ਼ਤ ਅਪ੍ਰਸੰਗਕ ਹੁੰਦੇ। ਕੇਵਲ ਇੱਕ ਖ਼ਤ ਵਿੱਚ ਉਸਨੇ ਖ਼ਾਸ ਗੱਲ ਕਹੀ ਸੀ, "ਮੇਰੇ ਲਈ ਤਾਂ ਜ਼ਿੰਦਗੀ ਦਾ ਅੰਤ ਆ ਗਿਆ ਹੈ। ਜ਼ਿੰਦਗੀ ਤੋਂ ਮੇਰਾ ਭਾਵ ਉਮੀਦ, ਕੰਮ ਤੇ ਖ਼ਾਹਸ਼ਾਂ ਦੀ ਪੂਰਤੀ ਤੋਂ ਹੈ। ਮੈਂ ਕਿਸੇ ਚੀਜ਼ ਦੀ ਉਮੀਦ ਨਹੀਂ ਰੱਖਦੀ, ਸਵਾਇ ਇਸ ਦੇ ਕਿ ਮੈਂ ਤੁਹਾਨੂੰ ਲੋਚਦੀ ਰਹਿੰਦੀ ਹਾਂ। ਵੀਰ ਜੀ, ਛੇਤੀ ਵਾਪਸ ਆ ਜਾਓ।"

ਬਿਬਲਿਓਥੇਕ ਨੇਸ਼ਨਲ ਵਿੱਚ ਕੰਮ ਕਰਦੇ ਹੋਏ ਮੈਂ ਕਦੇ-ਕਦੇ ਸਰੋਜਾ ਦੀ ਚਿੱਠੀ ਖੋਲ੍ਹ ਲੈਂਦਾ ਤੇ ਉਸਨੂੰ ਬਾਰ-ਬਾਰ ਪੜ੍ਹਦਾ ਤੇ ਸੋਚਦਾ ਕਿ ਇਸ ਪੂਰੀ ਕਾਇਨਾਤ ਵਿੱਚ ਘੱਟੋ-ਘੱਟ ਇੱਕ ਪ੍ਰਾਣੀ ਤਾਂ ਅਜਿਹਾ ਹੈ ਜਿਸ ਕੋਲ ਮੈਂ ਆਪਣੇ ਦਿਲ ਦੇ ਪੂਰੇ ਨਿੱਘ ਸਹਿਤ, ਸਾਫ਼ ਤੇ ਹੰਝੂ ਭਰੀਆਂ ਅੱਖਾਂ ਨਾਲ ਜਾ ਸਕਦਾ ਹਾਂ। ਪਰ ਇਸ ਕੰਮ ਲਈ ਮੇਰੇ ਪਾਸ ਇੱਕ ਘਰ ਦਾ ਹੋਣਾ ਬਹੁਤ ਜ਼ਰੂਰੀ ਹੈ, ਮੈਨੂੰ ਆਪਣੇ ਘਰ ਵਾਪਸ ਜਾਣਾ ਹੋਵੇਗਾ। ਉਸ ਘਰ ਵਿੱਚ ਮੈਂ ਸਰੋਜਾ ਨੂੰ ਬੁਲਾ ਸਕਾਂਗਾ ਤੇ ਛੋਟੀ ਮਾਂ ਛੇ ਮਹੀਨੇ ਮੇਰੇ ਕੋਲ ਰਹੇਗੀ ਤੇ ਛੇ ਮਹੀਨੇ ਆਪਣੀਆਂ ਧੀਆਂ ਕੋਲ। ਤੇ ਇੱਕ ਦਿਨ ਮੈਂ ਆਪਣੇ ਆਪ ਨੂੰ ਕਿਹਾ - ਮੈਂ ਛੋਟੀ ਮਾਂ ਨੂੰ ਯੂਰਪ ਲੈ ਆਵਾਂਗਾ। ਉਸ ਨੂੰ ਘੁੰਮਣ-ਫਿਰਨ ਦਾ ਬੜਾ ਸ਼ੌਕ ਏ। ਮੈਂ ਉਸਨੂੰ ਜੇਨੇਵਾ ਦੀ ਝੀਲ ਵਿਖਾਵਾਂਗਾ, ਮੈਂ ਉਸਨੂੰ ਪੈਰਿਸ ਵਿੱਚ

ਲਯ ਇਲਵੈਲਿਡਸ ਵਿਖਾਵਾਂਗਾ । ਹੋ ਸਕਦੈ, ਮੈਂ ਉਸਨੂੰ ਲੰਦਨ ਵੀ ਲੈ ਜਾਵਾਂ ਤੇ ਉਥੇ ਉਸਨੂੰ ਸੇਂਟਪਾੱਲ ਏਬੀ ਅਤੇ ਲੰਦਨ ਦਾ ਬੁਰਜ ਵਿਖਾਵਾਂ । "ਉਹ, ਨਾ ਨਾ, ਹੋਰ ਸਮੁੰਦਰੀ ਤੋਰੀ ਨਹੀਂ ।" ਮੈਨੂੰ ਪੂਰਾ ਯਕੀਨ ਸੀ, ਕਲਕੱਤਾ ਰੇਲਵੇ ਸਟੇਸ਼ਨ 'ਤੇ ਉਸਨੂੰ ਖਵਾਈ ਗਈ ਮੱਛੀ ਨੂੰ ਯਾਦ ਕਰਦੇ ਹੋਏ ਉਹ ਜ਼ਰੂਰ ਕਹੇਗੀ । (ਬੰਗਾਲ ਦੇ ਸੂਝਵਾਨ ਬ੍ਰਾਹਮਣਾਂ ਵਾਂਗ, ਕੈਥਾਰ ਵੀ, ਮੈਂ ਪੜ੍ਹ ਚੁੱਕਾ ਸੀ, ਇਸ 'ਸਮੁੰਦਰੀ-ਤੋਰੀ' ਨੂੰ ਖਾ ਸਕਦੇ ਸਨ, ਕਿਉਂਕਿ ਮੱਛੀਆਂ ਅਪਵਿੱਤਰ ਮੈਥੁਨ ਤੋਂ ਨਹੀਂ ਪੈਦਾ ਹੋਈਆਂ ਅਤੇ ਜੇ ਉਹਨਾਂ ਨੂੰ ਪਾਣੀ 'ਚੋਂ ਬਾਹਰ ਕੱਢ ਲਈਏ ਤਾਂ ਉਹ ਮਰ ਜਾਂਦੀਆਂ ਹਨ !) ਸ਼ਾਇਦ ਮੈਂ ਛੋਟੀ ਮਾਂ ਨੂੰ ਇਥੇ ਲਿਆਉਣ ਲਈ ਮਨਾ ਹੀ ਲਵਾਂ । ਹੋ ਸਕਦਾ ਹੈ ਸਰੋਜਾ ਵੀ ਆ ਜਾਵੇ । ਮੈਂ ਆਪਣੇ ਖ਼ਿਆਲਾਂ ਵਿੱਚ ਡੁੱਬੀ ਹੋਇਆ ਸੀ । ਮੈਂ ਆਪਣਾ ਚਸ਼ਮਾ ਸਾਫ਼ ਕੀਤਾ ਤੇ ਮੁੜ ਇੱਨੋਸੈਂਟ ਤੀਸਰੇ ਦੇ ਫ਼ਤਵਿਆਂ 'ਚ ਖੁੱਭ ਗਿਆ । ਇਸ ਸੂਝਵਾਨ ਤੇ ਭਲੇ ਪੁਰਖ ਨੂੰ ਕਾਫ਼ਰਾਂ ਦੀ ਪਵਿੱਤਰਤਾ ਅਤੇ ਰੋਮਨ-ਚਰਚ ਦੀ ਨਿਰੰਤਰਤਾ ਵਿੱਚੋਂ ਇੱਕ ਨੂੰ ਚੁਣਨਾ ਪੈ ਗਿਆ ਸੀ । ਇਸ ਦਾ ਸੰਬੰਧ ਕ੍ਰਾਈਸਟ ਚਰਚ ਨਾਲ ਨਹੀਂ ਸੀ ਸਗੋਂ ਕੁਆਰੀ ਮਰੀਅਮ ਦੀ ਸੰਪਰਦਾਇ ਨਾਲ ਸੀ । ਔਰਤ ਨੂੰ ਹੀ ਸੰਸਾਰ 'ਤੇ ਰਾਜ ਕਰਨਾ ਚਾਹੀਦਾ ਹੈ ।

ਅਚਾਨਕ ਮੈਨੂੰ ਸਾਵਿੱਤਰੀ ਦੇ ਉਹ ਆਖ਼ਰੀ ਸ਼ਬਦ ਯਾਦ ਆ ਗਏ ਜੋ ਉਸਨੇ ਮੈਨੂੰ ਨਹੀਂ ਸਨ ਕਹੇ ਸਗੋਂ ਲੰਦਨ ਵਿੱਚ ਹਸਪਤਾਲ ਦੀ ਇੱਕ ਨਰਸ ਨੂੰ ਕਹੇ ਸਨ । "ਆਦਮੀ ਕਿਵੇਂ ਦੁੱਖ ਭੋਗਦੇ ਨੇ ।" ਉਸਨੇ ਸਿਸਟਰ ਜਿਆਂ ਨੂੰ ਕਮਰੇ 'ਚੋਂ ਬਾਹਰ ਜਾ ਕੇ ਦਰਵਾਜ਼ਾ ਬੰਦ ਹੋਣ ਤੋਂ ਪਹਿਲਾਂ ਕਿਹਾ ਸੀ; ਮੇਰੇ ਖ਼ਿਆਲ 'ਚ ਉਹ ਕੁਝ ਦੇਰ ਹੋਰ ਰੁਕਣਾ ਚਾਹੁੰਦੀ ਸੀ, ਕਿਸੇ ਨੂੰ ਕੁਝ ਕਹਿਣ ਲਈ, ਕਿਸੇ ਨੂੰ ਵੀ । "ਸਿਸਟਰ ਜਿਆਂ, ਆਦਮੀ ਵਿਚਾਰੇ ਕਿਵੇਂ ਦੁੱਖ ਭੋਗਦੇ ਨੇ ! ਇੱਕ ਔਰਤ ਦਾ ਦੁੱਖ ਤਾਂ ਸਰੀਰਕ-ਰੂਪ ਵਿੱਚ ਜ਼ਾਹਰਾ ਹੁੰਦਾ ਏ, ਕਿਉਂ ਜੋ ਇਸ ਦੀ ਇੱਕ ਸ਼ੁਰੂਆਤ ਹੁੰਦੀ ਹੈ ਇਸੇ ਲਈ ਇਸਦਾ ਇੱਕ ਅੰਤ ਵੀ ਹੁੰਦਾ ਹੈ ।" "ਤੁਸੀਂ ਠੀਕ ਕਹਿੰਦੇ ਹੋ, ਮਦਾਮ," ਸਿਸਟਰ ਜਿਆਂ ਨੇ ਕਿਹਾ ਸੀ । "ਮੈਂ ਹਮੇਸ਼ਾ ਆਪਣੀ ਡਿਊਟੀ ਮਰਦਾਂ ਦੀ ਵਾਰਡ ਨਾਲੋਂ ਔਰਤਾਂ ਦੀ ਵਾਰਡ ਵਿੱਚ ਲਗਾਉਣਾ ਪਸੰਦ ਕਰਦੀ ਹਾਂ । ਔਰਤਾਂ ਤਾ ਸੋਚਦੀਆਂ ਪ੍ਰਤੀਤ ਹੁੰਦੀਆਂ ਹਨ ਕਿ ਇੱਕ ਵਾਰ ਸਰੀਰ ਠੀਕ ਹੋ ਗਿਆ ਤਾਂ ਸਮਝ ਲਵੋ ਸਭ ਕੁਝ ਠੀਕ-ਠੀਕ ਹੋ ਗਿਆ ।" "ਤੇ ਆਦਮੀ ?" ਸਾਵਿੱਤਰੀ ਨੇ ਪੁੱਛਿਆ ਸੀ । "ਓਹ ! ਆਦਮੀ, ਮਦਾਮ – ਓਹ, ਮੈਂ ਰਾਮਾਸਵਾਮੀ ਬਾਰੇ ਨਹੀਂ ਕਹਿ ਰਹੀ, ਉਹ ਤਾਂ ਏਨਾ ਨੇਕ ਮਰੀਜ਼ ਏ, ਪਰ ਮੈਂ ਆਮ ਆਦਮੀ ਦੀ ਗੱਲ ਕਰਦੀ ਹਾਂ – ਆਦਮੀ ਦੇ ਅੰਦਰ ਇੱਕ ਉਦਾਸੀ ਲੁਕੀ ਹੁੰਦੀ ਹੈ । ਹਰ ਆਦਮੀ ਸਲੀਬ 'ਤੇ ਲਟਕੇ ਇੱਕ ਈਸਾ ਵਾਂਗ ਹੁੰਦਾ ਏ ।"

ਵਿਚਾਰਾ ਇੱਨੋਸੈਂਟ ਤੀਸਰਾ ਵੀ ਸਲੀਬ 'ਤੇ ਲਟਕੇ ਇੱਕ ਅਜਿਹੇ ਈਸਾ ਵਾਂਗ ਹੀ ਸੀ । ਉਸਨੇ ਕੁਆਰੀ ਮਰੀਅਮ ਨੂੰ ਆਪਣਾ ਕਰਜ਼ਾ ਚੁਕਾਇਆ ਤੇ ਧਰਮ – ਅਦਾਲਤ ਦੀ ਨੀਂਹ ਰੱਖ ਦਿੱਤੀ ।

ਹਾਂ, ਵਾਕਈ ਹੀ, ਆਦਮੀ ਕਿਵੇਂ ਦੁੱਖ ਭੋਗਦੇ ਹਨ । ਔਰਤ ਦਾ ਦੁੱਖ ਤਾਂ, ਆਖਾਂ ਕਹਿ ਸਕਦੇ ਹਾਂ, ਇੱਕ ਤਰ੍ਹਾਂ ਨਾਲ ਸਰੀਰ-ਮੁਖੀ ਹੁੰਦਾ ਹੈ । ਇਸ ਦਾ ਇੱਕ ਆਦਿ

ਹੁੰਦਾ ਹੈ ਤੇ ਇਸੇ ਲਈ ਇਸਦਾ ਇੱਕ ਅੰਤ ਵੀ ਹੁੰਦਾ ਹੈ। ਪਰੰਤੂ ਆਦਮੀ ਦਾ ਦੁੱਖ ਗੰਗਾ ਦੇ ਨਾਲ-ਨਾਲ ਚੱਲਦੀ ਕਿਸੇ ਜਰਨੈਲੀ ਸੜਕ ਵਾਂਗ ਹੁੰਦਾ ਹੈ, ਰੁੱਖਾਂ ਵਿੱਚ ਚੱਲਦੀ ਕੋਈ ਛਾਂਦਾਰ ਸੜਕ, ਪ੍ਰਾਚੀਨ ਤੇ ਜਿਵੇਂ ਇਹ ਰੁੱਖ ਸਮੇਂ ਦੇ ਨਾਲ-ਨਾਲ ਝੁਕਦੇ ਰਹੇ ਹੋਣ, ਮੀਹਾਂ ਤੇ ਧੁੱਪ ਤੋਂ ਲੁਕਦੇ ਰਹੇ ਹੋਣ। ਪਰ ਰਾਤ ਆਉਂਦੀ ਹੈ ਤੇ ਸਭ ਦੀ ਛਾਤੀ ਵਿੱਚ ਆ ਚੁਭਦੀ ਹੈ - ਰਾਤ ਸੁੱਤੇ ਪਏ ਪਿੰਡਾਂ ਵਿੱਚੀਂ, ਚੁੰਗੀ ਘਰਾਂ ਵਿੱਚੀਂ, ਯਾਤਰੀ-ਨਿਵਾਸਾਂ ਵਿੱਚੀਂ ਤੇ ਦਰਿਆਵਾਂ ਕੰਢੇ ਬਣੀਆਂ ਕਾਫਲਾ - ਸਰਾਵਾਂ ਵਿੱਚੀਂ ਗੁਜ਼ਰਦੀ ਹੈ। ਤੇ ਇੱਕ ਤੀਰਥ-ਯਾਤਰਾ ਹਮੇਸ਼ਾ ਚੱਲਦੀ ਰਹਿੰਦੀ ਹੈ - ਇੱਕ ਪਰਾਵਰਾਜਿਕਾ, ਆਦਮੀ ਟੋਕਰੀਆਂ ਅਤੇ ਕੰਬਲ ਚੁੱਕੀ ਤੁਰੇ ਜਾਂਦੇ ਹਨ, ਔਰਤਾਂ ਰੋਂਦੀਆਂ - ਕੁਰਲਾਉਂਦੀਆਂ ਤੇ ਸੁੱਤੇ ਹੋਏ ਬੱਚੇ, ਬੌਲਦ ਹੋਰ ਚੱਲਣ ਤੋਂ ਲਾਚਾਰ, ਕਾਰਾਂ ਲੋਕਾਂ ਨੂੰ ਧੂਹੀ ਲੈ ਜਾਂਦੀਆਂ ਹਨ ਤੇ ਕਾਰਾਂ ਦੀ ਭੌਂ-ਭੌਂ ਕੰਨ ਖਾਂਦੀ ਹੈ। ਪਰ ਪਹੁ-ਫੁਟਾਲਾ ਹੁੰਦੇ ਹੀ ਹੋ ਸਕਦੈ ਕੋਈ ਤੋਤਾ ਕਿਸੇ ਬੋਹੜ ਦੇ ਰੁੱਖ ਉਪਰ ਆ ਕੇ ਬੈਠ ਜਾਵੇ ਤੇ ਉਸਦੇ ਪੱਕੇ-ਪੱਕੇ ਫਲ ਖਾਣ ਲੱਗੇ ਤੇ ਗਾਉਣਾ ਸ਼ੁਰੂ ਕਰ ਦੇਵੇ। ਇਹ ਸਭ ਆਦਮੀ ਦੀ ਖ਼ੁਸ਼ੀ ਹੈ। ਆਦਮੀ ਦੀ ਗ਼ਮੀ ਇਸ ਧਰਤੀ ਨਾਲ ਕੋਈ ਸੰਬੰਧ ਨਹੀਂ ਰੱਖਦੀ। ਉਸ ਲਈ ਵਿਆਹ ਕਰਾਉਣ ਦਾ ਮਤਲਬ ਇਸ ਧਰਤੀ ਨਾਲ ਜੁੜਨਾ ਹੁੰਦਾ ਹੈ ਜਿਵੇਂ ਕੈਥਰੀਨ ਦੇ ਵਿਆਹ ਨੇ ਜਾਰਜੇਜ਼ ਨੂੰ ਇੱਕ ਫ੍ਰਾਂਸੀਸੀ ਬਣਾ ਦਿੱਤਾ ਹੈ। ਹੁਣ ਉਹ ਕਹਿ ਸਕਦਾ ਹੈ," ਅਸੀਂ ਦੂਸਰੇ ਫ੍ਰਾਂਸੀਸੀ," ਤੇ ਉਹ ਵੀ ਬੜੇ ਮਾਣ ਨਾਲ। ਇਸ ਧਰਤੀ ਨੂੰ ਜਾਨਣ ਲਈ ਆਦਮੀ ਦਾ ਵਿਆਹੇ ਜਾਣਾ ਬਹੁਤ ਜਰੂਰੀ ਹੈ। "ਕੁੱਖ (ਭਗ) ਮਹਾਨ ਪ੍ਰਾਕ੍ਰਿਤੀ (ਕੁਦਰਤ) ਹੈ ਤੇ ਕੁੱਖ ਦਾ ਕਾਬਜ਼ (ਭਗਵਾਨ) ਸ਼ਿਵ ਹੈ।

ਸ਼ਾਮ ਨੂੰ ਖਾਣਾ ਖਾਣ ਤੋਂ ਬਾਅਦ ਮੈਂ ਅਕਸਰ ਜਾਰਜੇਜ਼ ਅਤੇ ਕੈਥਰੀਨ ਨੂੰ ਮਿਲਣ ਚਲਾ ਜਾਂਦਾ ਸੀ। ਮੈਂ ਬੁਲਭਾਰ ਸਿਆਂ ਮਿਸ਼ੇਲ ਤਕ ਜਾਂਦਾ ਸੀ ਅਤੇ ਗਾਰ ਮੰਪਾਰਨਾਸ ਤੋਂ 83 ਨੰਬਰ ਬੱਸ ਲੈਂਦਾ ਜੋ ਮੈਨੂੰ ਐਵੇਨਿਊ ਬੋਸਕਵੇਟ ਵਿੱਚੀਂ ਲੈ ਜਾਂਦੀ ਹੋਈ ਲਯ ਇਨਵੈਲਿਡਸ ਦੇ ਪਿੱਛੇ ਪਲਾਸ ਦਯ ਅਲਮ ਪਹੁੰਚਾ ਦਿੰਦੀ ਸੀ। ਕੁਝ ਦੇਰ ਮੈਂ ਦਰਿਆ ਕਿਨਾਰੇ ਟਹਿਲਦਾ ਤੇ ਉਥੋਂ 63 ਨੰਬਰ ਗੱਡੀ ਲੈ ਕੇ ਸਿੱਧਾ ਲਾ ਮੁਲੇ ਪਹੁੰਚ ਜਾਂਦਾ। ਉਥੋਂ ਮੈਂ ਪੈਦਲ ਰਾਊ ਮਿਸ਼ੇਲ ਆਂਜ ਚਲਾ ਜਾਂਦਾ। ਜਦੋਂ ਮੈਂ ਪੌੜੀਆਂ ਚੜ੍ਹਦਾ ਤਾਂ ਮੈਨੂੰ ਮਾਦਲੇਨ, ਚਾਚਾ ਚਾਰਲਸ ਤੇ ਤਾਂਤ ਜ਼ੂਥਿ ਦੀਆਂ ਪੁਰਾਣੀਆਂ ਯਾਦਾਂ ਆ ਘੇਰਦੀਆਂ। ਮਾਦਲੇਨ ਵਲੋਂ ਬਹੁਤ ਘੱਟ ਖ਼ਤ - ਪੱਤਰ ਆ ਰਹੇ ਸਨ ਤੇ ਅਕਸਰ ਉਹਨਾਂ ਖ਼ਤਾਂ ਵਿੱਚ ਕਿਸੇ ਅਜਿਹੇ ਬਿੱਲ ਬਾਰੇ ਪੁੱਛਿਆ ਗਿਆ ਹੁੰਦਾ ਸੀ ਜਿਸਦਾ ਮੈਂ ਭੁਗਤਾਨ ਨਹੀਂ ਸੀ ਕੀਤਾ ਹੁੰਦਾ ਜਾਂ ਫਿਰ ਕਿਸੇ ਕਿਤਾਬ ਦਾ ਜ਼ਿਕਰ ਹੁੰਦਾ ਜੋ ਮੈਂ ਲਾਇਬ੍ਰੇਰੀ ਨੂੰ ਵਾਪਸ ਨਹੀਂ ਸੀ ਕੀਤੀ ਹੁੰਦੀ। ਹੁਣ ਉਹ ਕਦੇ ਮੇਰੀ ਸਿਹਤ ਬਾਰੇ ਨਾ ਪੁੱਛਦੀ ਤੇ ਆਪਣੇ ਬਾਰੇ ਵੀ ਕਹਿਣ ਲਈ ਉਸ ਪਾਸ ਕੁਝ ਨਾ ਹੁੰਦਾ। "ਮੈਂ ਹੁਣ ਇੱਕ ਵਿਅਕਤੀ ਨਹੀਂ ਰਹੀ ਹਾਂ, ਇਸ ਲਈ ਇਸ ਬਾਰੇ ਕਾਹਦੇ ਲਈ ਗੱਲ ਕੀਤੀ ਜਾਵੇ ? ਸਰੀਰ ਬਾਰੇ ਕੋਈ ਵੀ ਖ਼ਬਰ, ਸਰੀਰ ਨੂੰ ਆਪੇ ਹੀ ਸੁਣਨ ਦਿਓ ਤੇ ਬਾਕੀ ਬਾਰੇ ਤਾਂ ਵਿਅਕਤੀ ਆਪਣੇ ਆਪ ਨੂੰ ਕੇਵਲ ਆਪ ਹੀ ਦੱਸ ਸਕਦਾ ਹੁੰਦਾ ਹੈ। ਇਸ ਲਈ ਅਸਲ ਵਿੱਚ, ਕਹਿਣ ਲਈ ਕੁਝ ਵੀ ਨਹੀਂ ਹੈ। ਇਸੇ ਕਰਕੇ ਹੀ ਤਾਂ ਮੈਂ ਤੁਹਾਡੇ ਬਾਰੇ ਤੁਹਾਥੋਂ ਕੁਝ

ਵੀ ਨਹੀਂ ਪੁੱਛਦੀ ਹਾਂ," ਉਸਨੇ ਮੈਨੂੰ ਲੰਦਨ ਵਿੱਚ ਇਹ ਲਿਖਿਆ ਸੀ। ਪਰ ਮੈਨੂੰ ਕੈਥਰੀਨ ਰਾਹੀਂ ਪਤਾ ਲੱਗ ਗਿਆ ਸੀ, ਕਿਉਂ ਜੋ ਉਸਦੇ ਬਹੁਤ ਸਾਰੇ ਦੋਸਤ ਮਾਦਲੇਨ ਨੂੰ ਵੀ ਮਿਲਣ ਜਾਂਦੇ ਸਨ, ਕਿ ਉਹ ਲਗਾਤਾਰ ਬੀਮਾਰ ਚੱਲ ਰਹੀ ਹੈ। ਇੱਕ ਦਿਨ ਬਗ਼ੀਚੇ ਵਿੱਚ ਚੀਲ ਦੇ ਰੁੱਖ ਦੀ ਇੱਕ ਟਾਹਣੀ ਛਾਂਗਦੇ ਸਮੇਂ ਉਸਨੇ ਆਪਣੀ ਉਂਗਲ 'ਤੇ ਸੱਟ ਲਗਵਾ ਲਈ ਤੇ ਜ਼ਖ਼ਮ ਛੇ ਹਫ਼ਤੇ ਭਰਿਆ ਰਿਹਾ। ਉਸਨੇ ਵਰਤ ਰੱਖ ਕੇ ਜ਼ਖ਼ਮ ਠੀਕ ਕਰਨ ਦੀ ਕੋਸ਼ਿਸ਼ ਕੀਤੀ ਤੇ ਜਦੋਂ ਇਹ ਲਗਪਗ ਠੀਕ ਹੋਣ ਵਾਲਾ ਹੀ ਸੀ ਤਾਂ ਉਸਨੂੰ ਬੁਖ਼ਾਰ ਚੜ੍ਹ ਗਿਆ। ਤਦ ਉਸਨੇ ਫਲਾਂ ਦਾ ਰਸ ਪੀਣਾ ਸ਼ੁਰੂ ਕੀਤਾ ਪਰ ਇਸ ਨਾਲ ਵੀ ਤਾਪ ਨਾ ਘਟਿਆ। ਆਖ਼ਰ ਉਸਨੂੰ ਪੈਂਨਸਲੀਨ ਦਾ ਟੀਕਾ ਲਗਵਾਉਣਾ ਹੀ ਪਿਆ ਤਾਂ ਜਾ ਕੇ ਉਹ ਠੀਕ ਹੋਈ।

ਹੁਣ ਤਕ ਮਾਦਲੇਨ ਇਹ ਫ਼ੈਸਲਾ ਕਰ ਚੁੱਕੀ ਸੀ ਕਿ ਉਸਨੂੰ ਭਿਲਾ ਲੇਰੋਸ਼ੇ ਵੀ ਛੱਡ ਦੇਣਾ ਚਾਹੀਦਾ ਹੈ – ਬਗ਼ੀਚਾ ਉਸ ਲਈ ਸਭ ਤੋਂ ਵੱਡਾ ਬੋਝ ਸੀ। ਇਸਤੋਂ ਇਲਾਵਾ ਇਸ ਜਗ੍ਹਾ ਨੂੰ ਮਾਨਣ ਵਾਲਾ ਵੀ ਉਥੇ ਕੌਣ ਸੀ ? ਉਸਨੇ ਰੂ-ਸਿਆਂ-ਜੇਨਿਏਅ ਵਿਖੇ ਮੋੜ 'ਤੇ, ਡਾਕਖ਼ਾਨੇ ਦੇ ਨਜ਼ਦੀਕ ਹੀ ਕਮਰੇ ਲੈ ਲਏ ਸਨ। ਇਹ ਇੱਕ ਚੁੱਪ – ਗੜੁੱਪ ਗਲੀ ਸੀ ਤੇ ਸਭ ਤੋਂ ਉਪਰਲੀ ਮੰਜ਼ਿਲ 'ਤੇ, ਉਸਨੇ ਕੈਥਰੀਨ ਨੂੰ ਲਿਖਿਆ ਸੀ, ਉਸਨੇ ਦੋ ਵੱਡੇ-ਵੱਡੇ ਕਮਰੇ ਕਿਰਾਏ 'ਤੇ ਲੈ ਲਏ ਸਨ (ਮਕਾਨ ਮਾਲਕ ਇੱਕ ਰਿਟਾਇਰਡ ਕਸਟਮ- ਅਧਿਕਾਰੀ ਸੀ ਤੇ ਰੱਬ ਦਾ ਸ਼ੁਕਰ ਸੀ ਕਿ ਉਹਨਾਂ ਦੇ ਕੋਈ ਬੱਚਾ ਨਹੀਂ ਸੀ) ਮਾਦਲੇਨ ਨੇ ਕੁਝ ਅਣ-ਲੋੜੀਂਦਾ ਫ਼ਰਨੀਚਰ ਜਿਸ ਵਿੱਚ ਹਰੇ ਰੰਗ ਦੀਆਂ ਕੁਰਸੀਆਂ, ਇੱਕ ਵੱਡਾ ਫਾਲਤੂ ਪਲੰਗ ਤੇ ਦੋ ਅਲਮਾਰੀਆਂ (18ਵੀਂ ਸਦੀ ਦੀਆਂ ਬਣੀਆਂ ਜੋ ਕਿਹਾ ਜਾਂਦਾ ਹੈ, ਉਹਨਾਂ ਨੂੰ ਕਿਸੇ ਅੰਗ੍ਰੇਜ਼ ਪੂਰਵਜ ਤੋਂ ਮਿਲੀਆਂ ਸਨ) ਵੀ ਸ਼ਾਮਲ ਸਨ, ਕੈਥਰੀਨ ਦੇ ਘਰ ਭੇਜ ਦਿੱਤੀਆਂ ਸਨ। "ਤੇਰਾ ਪਰਿਵਾਰ ਵੱਡਾ ਏ – ਮੇਰੇ ਕਹਿਣ ਦਾ ਮਤਲਬ, ਛੇਤੀ ਹੀ ਤੇਰਾ ਪਰਿਵਾਰ ਵੱਡਾ ਹੋ ਜਾਵੇਗਾ, ਤੇ ਇੱਕ ਇਕੱਲੇ ਜੀਅ ਨੂੰ ਏਨੇ ਸਾਰੇ ਸਮਾਨ ਦੀ ਕੀ ਲੋੜ ਏ ?" ਉਸਨੇ ਕੈਥਰੀਨ ਨੂੰ ਲਿਖਿਆ ਸੀ। ਮੇਰੇ ਖ਼ਿਆਲ ਵਿੱਚ ਕੈਥਰੀਨ ਨੇ ਉਹ ਖ਼ਤ ਮੈਨੂੰ ਕਿਸੇ ਵਿਸ਼ੇਸ਼ ਮਕਸਦ ਵਜੋਂ ਵਿਖਾਇਆ ਸੀ। ਅਕਸਰ ਉਸ ਕਮਰੇ ਵਿੱਚ ਦਾਖ਼ਲ ਹੁੰਦੇ ਹੋਏ ਉਥੇ ਹਰੇ-ਰੰਗੀ ਕੁਰਸੀਆਂ ਵੇਖਣਾ ਬੜਾ ਅਜੀਬ ਲੱਗਦਾ ਸੀ। ਮੈਂ ਪਿਛਾਂਹ ਮੁੜ ਕੇ ਵੇਖਦਾ ਕਿ ਹੁਣੇ ਦਰਵਾਜ਼ਾ ਖੁੱਲ੍ਹੇਗਾ ਅਤੇ ਮਾਦਲੇਨ ਇਹ ਆਖਦੇ ਹੋਏ ਅੰਦਰ ਦਾਖ਼ਲ ਹੋਵੇਗੀ, "ਓਹ ! ਇਹ ਪ੍ਰੋਫ਼ੈਸਰ, ਇਹ ਔਰਤਾਂ ! ਇਹ ਕਦੇ ਕੋਈ ਹੌਸਲੇ ਵਾਲਾ ਕੰਮ ਨਹੀਂ ਕਰਨਗੀਆਂ। ਇਹ ਇੱਕ ਦੂਜੇ ਨਾਲ ਲੜਦੀਆਂ ਰਹਿਣਗੀਆਂ ਪਰ ਇਹ ਕਿਸੇ ਸਿਧਾਂਤ ਪਿੱਛੇ ਕਦੇ ਨਹੀਂ ਲੜਨਗੀਆਂ। ਮੈਂ ਤਾਂ ਉਕਤਾ ਗਈ ਹਾਂ, ਇਹਨਾਂ ਤੋਂ !" ਨਹੀਂ, ਮਾਦਲੇਨ ਕਦੇ ਵੀ ਔਰਤਾਂ ਪ੍ਰਤੀ ਵਧੇਰੇ ਦਇਆਵਾਨ ਨਹੀਂ ਹੋਈ।

ਚਾਚਾ ਚਾਰਲਸ ਕਦੇ-ਕਦੇ ਰੂਆਂ ਤੋਂ ਆ ਜਾਂਦਾ ਸੀ। ਉਹ ਰਸੋਈ ਦੇ ਨਾਲ ਲੱਗਦੇ ਕਮਰੇ ਵਿੱਚ ਸੌਂਦਾ ਜਿੱਥੇ ਮੈਂ ਸਭ ਤੋਂ ਪਹਿਲਾਂ ਠਹਿਰਿਆ ਸੀ। ਕਦੇ-ਕਦਾਈਂ ਉਹ ਹੋਤੇਲ-ਦੇ-ਪਾਰਕ, ਰਉ ਦਯ ਸੇਨ ਵਿਖੇ ਮੇਰੇ ਨਵੇਂ ਕਮਰਿਆਂ 'ਚ ਵੀ ਆ ਜਾਂਦਾ ਸੀ ਤੇ ਮੈਨੂੰ ਕਿਧਰੇ ਸੈਰ ਲਈ ਲੈ ਜਾਣ ਦੀ ਕੋਸ਼ਿਸ਼ ਕਰਦਾ, ਕਿਤੇ ਵੀ।

"ਓਹ, ਮੇਰੀ ਧੀ, ਉਹ ਨਿਰੀ ਆਪਣੀ ਮਾਂ 'ਤੇ ਗਈ ਏ। ਮੇਰੀ ਪਹਿਲੀ ਬੀਵੀ ਜ਼ੂਬਿ ਵਰਗੀ ਨਹੀਂ ਸੀ। ਉਹ ਗਿਰਜੇ ਦੇ ਚੂਹੇ ਵਰਗੀ ਸੀ - ਮੋਟੀ, ਗੁੜਗੁਲੀ, ਬਦਬੋਦਾਰ - ਜੋ ਹਰ ਰੋਜ਼ ਮੂੰਹ ਹਨੇਰੇ ਪ੍ਰਾਰਥਨਾ ਲਈ ਗਿਰਜੇ ਜਾਂਦੀ, ਆਪਣੇ ਪਤੀ ਅਤੇ ਆਪਣੀ ਧੀ ਲਈ ਖਾਣਾ ਤਿਆਰ ਕਰਦੀ, ਆਪਣੀ ਧੀ ਨੂੰ ਗਿਰਜੇ ਅਤੇ ਸਕੂਲ ਭੇਜਣ ਲਈ ਤਿਆਰ ਕਰਦੀ ਤੇ ਬਾਕੀ ਸਾਰਾ ਸਮਾਂ ਬਿਸਤਰੇ 'ਚ ਲੇਟ ਕੇ ਸਾਧੂਆਂ - ਸੰਤਾਂ ਦੀਆਂ ਜੀਵਨੀਆਂ ਪੜ੍ਹਦੀ ਰਹਿੰਦੀ। ਸਮੇਂ ਦੇ ਬੀਤਣ ਦੇ ਨਾਲ-ਨਾਲ ਕੈਥਰੀਨ ਵੀ ਆਪਣੀ ਮਾਂ ਵਰਗੀ ਬਣ ਜਾਵੇਗੀ। ਉਸ ਅੰਦਰ ਕੋਈ ਰਸ ਨਹੀਂ, ਮੈਂ ਉਸਨੂੰ ਇਹ ਨਹੀਂ ਕਹਿ ਸਕਦਾ, 'ਆਓ ਆਪਾਂ ਕਿਧਰੇ ਚੱਲੀਏ', ਇਹ ਹਮੇਸ਼ਾ ਬੱਚਿਆਂ ਦੇ ਖਿਡੌਣੇ ਜਾਂ ਆਪਣੀ ਪਿਆਰੀ ਬੱਚੀ ਲਈ ਪੋਤੜੇ ਖ਼ਰੀਦਣ ਲਈ ਬਾਜ਼ਾਰ ਦਯ ਹੋਤੇਲ ਦਯ ਵਿਲ ਜਾਣਾ ਪਸੰਦ ਕਰਦੀ ਏ। ਸ਼ੈਤਾਨ ਨੂੰ, ਗੁਲਾਬੀ ਮਾਸ ਦੇ ਨਿੱਕੇ-ਨਿੱਕੇ ਗੋਲ ਟੁੱਕੜੇ।" ਚਾਚਾ ਚਾਰਲਸ ਨੇ ਕਿਹਾ ਤੇ ਉਹ ਪਹਿਲਾਂ ਮੈਨੂੰ ਪਲੇਸ ਕਿਲਚੀ ਲੈ ਗਿਆ ਤੇ ਫਿਰ ਮੋਂਮਾਰਤਰ।

ਮੇਰਾ ਆਪਣਾ ਵਿਚਾਰ ਇਹ ਸੀ - ਭਾਵੇਂ ਇਸ ਨੂੰ ਸਾਬਤ ਕਰਨ ਲਈ ਮੇਰੇ ਪਾਸ ਕੋਈ ਸਬੂਤ ਨਹੀਂ ਸੀ - ਕਿ ਤਾਂਤ ਜ਼ੂਬਿ ਦੇ ਬੀਮਾਰ ਹੋ ਜਾਣ ਪਿੱਛੋਂ, ਚਾਚਾ ਚਾਰਲਸ ਦੇ ਪੈਰਿਸ ਆਉਣ ਦਾ ਕਾਰਨ ਸਿਰਫ਼ ਆਪਣੀ ਪੋਤਰੀ ਨੂੰ ਵੇਖਣ ਤੋਂ ਇਲਾਵਾ ਕੁਝ ਹੋਰ ਵੀ ਸੀ। ਉਸ ਵਲੋਂ ਬੇਧਿਆਨੀ ਵਿੱਚ ਕਹੇ ਕੁਝ ਸ਼ਬਦਾਂ ਤੋਂ ਤਾਂ ਇਹ ਨਹੀਂ ਲੱਗਦਾ ਕਿ ਜਦੋਂ ਵੀ ਪੈਰਿਸ ਆਉਂਦਾ ਹੈ ਤਾਂ ਹਰ ਵਾਰ ਆਪਣੀ ਧੀ ਨੂੰ ਮਿਲਣ ਆਉਂਦਾ ਹੈ। ਇਸ ਤੋਂ ਇਲਾਵਾ ਰਾਤ ਦੇ ਖਾਣੇ ਪਿੱਛੋਂ ਉਹ ਰੋਜ਼ਾਨਾ ਬਿਨਾਂ ਲੇਬਲ ਦੇ ਇੱਕ ਗੋਲ ਜਿਹੀ ਸ਼ੀਸ਼ੀ ਵਿੱਚੋਂ ਕੁਝ ਅਜੀਬ ਜਿਹੀਆਂ ਗੋਲੀਆਂ ਜ਼ਰੂਰ ਖਾਂਦਾ ਸੀ।

"ਹੁਣ ਮੈਂ ਜਵਾਨ ਨਹੀਂ ਰਿਹਾ," ਇੱਕ ਸ਼ਾਮ ਉਸਨੇ ਕਿਹਾ ਸੀ। "ਪਰ ਇਹ ਕੋਈ ਕਾਰਨ ਨਹੀਂ ਕਿ ਮੇਰੀ ਤੋਂਦ ਨਿਕਲ ਆਏ। ਮੈਂ ਤੁਹਾਡੇ ਵਰਗਾ ਤਾਂ ਕਦੇ ਨਹੀਂ ਹੋ ਸਕਦਾ ਰਾਮ। ਪਰ ਮੈਂ ਹੰਰਿਅਤ ਵਰਗਾ ਵੀ ਨਹੀਂ ਦਿਖਣਾ ਚਾਹੁੰਦਾ।" ਉਸਦੇ ਚਿਹਰੇ ਤੋਂ ਲੱਗਦਾ ਸੀ ਕਿ ਉਹ ਬਿਨਾਂ ਕਿਸੇ ਧਾਰਨਾ ਦੇ ਬੋਲ ਰਿਹਾ ਸੀ। "ਵੇਖੋ, ਤੁਹਾਡੇ ਖਿਆਲ 'ਚ ਮੈਂ ਅੱਗੇ ਨਾਲੋਂ ਕਾਫ਼ੀ ਪਤਲਾ ਨਹੀਂ ਹੋ ਗਿਆ ? ਓਹ, ਮੈਨੂੰ ਅੰਤਾਂ ਦਾ ਕੰਮ ਕਰਨਾ ਪੈਂਦਾ ਏ ! ਜਦੋਂ ਕੰਮ-ਧੰਦਾ ਮਾੜਾ ਪੈ ਜਾਵੇ ਤਾਂ ਲੋਕਾਂ ਦੇ ਮਨ ਬਦਲ ਜਾਂਦੇ ਨੇ। ਇਹ ਭੈੜੇ ਸਾਲਾਂ ਦਾ ਮਤਲਬ ਏ ਕਿ ਨੋਟਰੀ ਲਈ ਬਹੁਤ ਜ਼ਿਆਦਾ ਕੰਮ। ਲੋਕ ਜੰਗ ਤੋਂ ਬਹੁਤ ਬੁਰੀ ਤਰ੍ਹਾਂ ਡਰੇ ਹੋਏ ਨੇ। ਤੁਹਾਡੇ ਖ਼ਿਆਲ 'ਚ ਕੀ ਜੰਗ ਹੋਵੇਗੀ, ਰਾਮ ?"

"ਨਹੀਂ," ਮੈਂ ਬਿਨਾਂ ਕਿਸੇ ਯਕੀਨ ਦੇ ਜਵਾਬ ਦਿੱਤਾ।

ਇਹੋ ਜਿਹੀ ਗੱਲਬਾਤ ਤੋਂ ਬਾਅਦ, ਮੈਂ ਅਕਸਰ ਆਖਦਾ, "ਹੁਣ ਮੈਂ ਰਤਾ ਕੁ ਸੈਰ ਕਰਾਂਗਾ ਤੇ ਫਿਰ ਵਾਪਸ ਜਾ ਕੇ ਕੰਮ ਕਰਾਂਗਾ," ਤੇ ਮੈਨੂੰ ਜਾਂਦੇ ਨੂੰ ਵੇਖ ਕੇ ਉਹ ਹਮੇਸ਼ਾ ਉਦਾਸ ਹੋ ਜਾਂਦਾ। ਵਿਚਾਰਾ ਚਾਚਾ ਚਾਰਲਸ, ਉਹ ਹਮੇਸਾ ਕਿਸੇ ਨੂੰ ਆਪਣੇ ਨਾਲ ਰੱਖਣਾ ਚਾਹੁੰਦਾ ਸੀ ਤਾਂਕਿ ਉਹ ਹੱਸ ਸਕੇ, ਗੱਲਾਂ ਕਰ ਸਕੇ ਤੇ ਸ਼ਰਾਬ ਪੀ ਸਕੇ ਤੇ ਹੋ ਸਕਦੈ ਆਪਣੇ ਲਈ ਕੋਈ ਔਰਤ ਵੀ ਲੈਜਾ ਸਕੇ ; ਉਸਦਾ ਸਾਥੀ ਵੀ ਆਪਣੀ

ਮਰਜ਼ੀ ਨਾਲ ਸਾਂਵਲੀ ਜਾਂ ਗੋਰੀ ਤੀਵੀਂ ਚੁਣ ਸਕਦਾ ਸੀ ਤੇ ਮੇਰੇ ਖ਼ਿਆਲ 'ਚ ਉਹ ਉਸ ਦੇ ਵੀ ਪੈਸੇ ਦੇ ਦਿੰਦਾ ਹੋਵੇਗਾ। ਜਾਰਜੇਜ਼ ਨੇ ਇੱਕ ਵਾਰ ਮੈਨੂੰ ਦੱਸਿਆ ਸੀ ਕਿ ਕੋਈ ਕੋਮਲ - ਤਿੱਖੀ ਆਵਾਜ਼ ਵਾਲੀ, ਅਜੀਬ ਜਿਹੀ ਔਰਤ ਹਰ ਵੀਰਵਾਰ ਸ਼ਾਮ ਨੂੰ ਇਹ ਜਾਨਣ ਲਈ ਫ਼ੋਨ ਕਰਦੀ ਹੈ ਕਿ ਕੀ ਚਾਚਾ ਚਾਰਲਸ ਘਰ ਹੀ ਹੈ।

"ਉਸਦੀ ਆਵਾਜ਼ ਦੇ ਲਹਿਜੇ ਤੋਂ ਮੈਂ ਇਹ ਵੇਖ ਸਕਦਾ ਹਾਂ ਕਿ ਉਹ ਔਰਤ ਇੱਕ ਖ਼ਾਸ ਤਬਕੇ ਵਿੱਚੋਂ ਏ," ਜਾਰਜੇਜ਼ ਨੇ ਕਿਹਾ। "ਉਹ ਬੜੀ ਨਫੀਸ ਤੇ ਸਾਊ ਸੁਭਾਅ ਵਾਲੀ ਲੱਗਦੀ ਏ। ਕੈਥਰੀਨ ਦਾ ਕਹਿਣਾ ਏ ਕਿ ਅਜਿਹੀਆਂ ਔਰਤਾਂ ਆਪਣੇ ਚਰਿੱਤਰ ਨੂੰ ਲੁਕਾਉਣ ਲਈ ਇਸ ਤਰ੍ਹਾਂ ਮਿੱਠੀ ਆਵਾਜ਼ 'ਚ ਬੋਲਦੀਆਂ ਨੇ ਕਿ ਜੇ ਕੋਈ ਗੜਬੜ ਹੋ ਜਾਵੇ ਤਾਂ ਉਹ ਰਊਮਿਸ਼ੇਲ ਆਂਜ ਆ ਸਕੇ ਅਤੇ ਜੋ ਕੁਝ ਕਹਿਣਾ ਹੋਵੇ ਕਹਿ ਸਕੇ।"

"ਉਹ ਹਮੇਸ਼ਾ ਜਾਣਦੀਆਂ ਹੁੰਦੀਆਂ ਨੇ ਕਿ ਅੰਤਿਮ ਨਿਰਣੇ 'ਤੇ ਪੁੱਜਣ ਲਈ ਕਿਸ ਨੂੰ ਪਹੁੰਚ ਕਰਨੀ ਚਾਹੀਦੀ ਏ," ਕੈਥਰੀਨ ਨੇ ਕਿਹਾ।

"ਰਊ ਮਿਸ਼ੇਲ ਆਂਜ ਵਿੱਚ ਰਹਿਣ ਵਾਲੀ ਧੀ ਨਾਲੋਂ ਅੱਛਾ ਹੋਰ ਕੀ ਏ ?" ਜਾਰਜੇਜ਼ ਕਹਿੰਦਾ ਗਿਆ।" ਉਹ ਆਦਮੀ ਜਾਂ ਔਰਤ ਦੀ ਹੈਸੀਅਤ ਬਾਰੇ ਉਸਦੇ ਰਹਿਣ ਦੀ ਥਾਂ ਤੋਂ ਜਾਣੇ ਜਾਂਦੇ ਨੇ। ਇਸਤੋਂ ਇਲਾਵਾ, ਉਹਨਾਂ ਦੇ ਆਪਣੇ ਪ੍ਰਾਈਵੇਟ ਜਸੂਸ ਵੀ ਹੁੰਦੇ ਹਨ। ਚਲੋ ਛੱਡੋ, ਵਿਚਾਰਾ ਚਾਚਾ ਚਾਰਲਸ — ਉਹ ਆਪਣੇ ਵਿਆਹਾਂ ਵਿੱਚ ਕੋਈ ਬਹੁਤਾ ਕਾਮਯਾਬ ਨਹੀਂ ਹੋ ਸਕਿਆ। ਇੱਕ ਔਰਤ ਤਾਂ ਉਸਤੋਂ ਬਹੁਤ ਘੱਟ ਸਭਿਅਕ ਸੀ ਤੇ ਦੂਜੀ, ਇੱਕ ਭਾਵੀ ਰਾਜਦੂਤ ਦੀ ਰਹਿ ਚੁਕੀ ਬੀਵੀ ਸੀ। ਉਹ ਏਨਾ ਨੇਕ ਬੰਦਾ ਏ ਕਿ ਉਸ ਬਾਰੇ ਸੋਚ ਕੇ ਤਾਂ ਹਰ ਇੱਕ ਦਾ ਮਨ ਉਦਾਸ ਹੋ ਜਾਂਦਾ ਏ।"

ਪਰ ਕੈਥਰੀਨ ਕਾਨੂੰਨੀ ਪਰਿਣਾਮਾਂ ਬਾਰੇ ਬੜੀ ਫ਼ਿਕਰਮੰਦ ਸੀ। ਕੁਝ ਵੀ ਹੋਵੇ, ਉਹ ਇੱਕ ਨੋਟਰੀ-ਪਬਲਿਕ ਦੀ ਧੀ ਸੀ।

"ਵਾਹ-ਵਾਹ," ਚਾਚਾ ਚਾਰਲਸ ਨੇ ਇੱਕ ਦਿਨ ਮੈਨੂੰ ਕਿਹਾ, "ਮੈਂ ਠੱਗਾਂ ਦਾ ਠੱਗ ਹਾਂ, ਤੁਹਾਨੂੰ ਪਤੈ, ਰਾਮ। ਮੈਂ ਤੁਹਾਡੇ ਗਾਂਧੀ ਵਰਗਾ ਨਹੀਂ ਹਾਂ ਕਿ ਜੇ ਕੋਈ ਤੁਹਾਡੀ ਸੱਜੀ ਗੱਲ੍ਹ 'ਤੇ ਥੱਪੜ ਮਾਰੇ ਤਾਂ ਤੁਸੀਂ ਖੱਬੀ ਅੱਗੇ ਕਰ ਦਿਓ। ਮੈਂ ਤਾਂ ਆਪਣੇ ਥੱਪੜ ਪੈਣ ਤੋਂ ਪਹਿਲਾਂ ਹੀ ਅਗਲੇ ਦੇ ਥੱਪੜ ਜੜ ਦਿੰਦਾ ਹਾਂ। ਮੈਂ ਤਾਂ ਬੱਸ ਸਾਰਾ ਦਿਨ ਇਹੀ ਵੇਖਦਾ ਹਾਂ ਕਿ ਕਿਵੇਂ ਲੋਕ ਇਕ-ਦੂਜੇ ਤੋਂ ਠਗੇ ਜਾਣ ਦੇ ਬਚਾਅ ਵਿੱਚ ਲੱਗੇ ਰਹਿੰਦੇ ਨੇ। ਪਰ ਜਦੋਂ ਇੱਕ ਆਦਮੀ ਇਸ ਗੱਲ ਦਾ ਹਿਸਾਬ ਲਗਾਉਣ ਲੱਗ ਪੈਂਦਾ ਏ ਕਿ ਕੋਈ ਆਦਮੀ ਉਸਨੂੰ ਠਗ ਲਵੇਗਾ ਤਾਂ ਇਸਦਾ ਇਹ ਮਤਲਬ ਏ ਕਿ ਉਹ ਖ਼ੁਦ ਵੀ ਕਿਸੇ ਦਿਨ ਸਮਾਂ ਆਉਣ 'ਤੇ ਦੂਸਰੇ ਆਦਮੀ ਨਾਲ ਇਹੀ ਹਰਕਤ ਕਰੇਗਾ। ਇਸ ਮੁਲਕ 'ਚ ਪਿਆਰ ਨਾਂ ਦੀ ਕੋਈ ਚੀਜ਼ ਨਹੀਂ। ਇਹ ਬਾਲਜ਼ਾਕ ਦਾ ਦੇਸ਼ ਏ," ਉਸਨੇ ਆਪਣੀ ਗੱਲ ਇਸ ਅੰਦਾਜ਼ ਵਿੱਚ ਮੁਕਾਈ ਜਿਵੇਂ ਉਹ ਕਿਸੇ ਧਰਮ-ਗ੍ਰੰਥ ਵਿੱਚੋਂ ਹਵਾਲੇ ਦੇ ਰਿਹਾ ਹੋਵੇ।

ਕਦੇ-ਕਦੇ ਮੈਂ ਜਾਰਜੇਜ਼ ਅਤੇ ਕੈਥਰੀਨ ਦੇ ਨਾਲ ਕੂਆਂ ਚਲਾ ਜਾਂਦਾ- ਅਸੀਂ ਸਵੇਰੇ ਜਾ ਕੇ ਉਸੇ ਸ਼ਾਮ ਵਾਪਸ ਪਰਤ ਆਉਂਦੇ, ਕਦੇ-ਕਦੇ ਤਾਂ ਪੰਦਿਆ ਲਾਰਸ਼, ਬਰਨਾਨ

ਅਤੇ ਮੈਂਟੇਸ ਵਿੱਚੋਂ ਲੰਘਦੇ ਹੋਏ ਵਾਪਸੀ 'ਤੇ ਸਾਨੂੰ ਰਾਤ ਦੇ ਬਾਰਾਂ ਵੀ ਵੱਜ ਜਾਂਦੇ ਸਨ । ਤਾਂਤ ਜ਼ੁਬਿ ਨੂੰ ਮਿਲ ਕੇ ਮੈਨੂੰ ਹਮੇਸ਼ਾ ਖ਼ੁਸ਼ੀ ਮਹਿਸੂਸ ਹੁੰਦੀ । ਇਹ ਸੱਚ ਹੈ ਕਿ ਬੀਮਾਰੀ ਕਾਰਨ ਉਸਦਾ ਚਿਹਰਾ ਕਾਫ਼ੀ ਖ਼ਰਾਬ ਹੋ ਗਿਆ ਸੀ ਪਰ ਉਹ ਹਾਲੇ ਵੀ ਪਹਿਲਾਂ ਵਾਂਗ ਖ਼ੂਬਸੂਰਤ ਕਹਾਣੀਆਂ ਸੁਣਾ ਸਕਦੀ ਸੀ । ਉਹ ਬਾਰ-ਬਾਰ ਸਾਨੂੰ ਉਸ ਕੇਂਦਰੀ-ਯੂਰਪੀ ਦੂਤ ਦੀਆਂ ਕਹਾਣੀਆਂ ਸੁਣਾਉਂਦੀ ਜਿਸਦੇ ਇਸ਼ਕ ਦੇ ਕਿੱਸੇ ਸਾਰੇ ਮੁਲਕਾਂ ਵਿੱਚ ਮਸ਼ਹੂਰ ਸਨ ਪਰ ਇਸ ਦੇ ਬਾਵਜੂਦ ਉਸਨੂੰ ਸਾਰੇ ਹੀ ਨੌਕਰੀ ਦੇਣ ਨੂੰ ਤਿਆਰ ਰਹਿੰਦੇ । ਫਿਰ ਜਦੋਂ ਜੰਗ ਖ਼ਤਮ ਹੋਈ ਤੇ ਹਰ ਇੱਕ ਨੂੰ ਉਸਦੇ ਨਿਜੀ-ਵਰਤਾਰੇ ਨੂੰ ਪਰਖਣ-ਜੋਖਣ ਦਾ ਸਮਾਂ ਮਿਲ ਗਿਆ ਤਾਂ ਗੱਲ ਨਿੱਤਰ ਕੇ ਸਾਹਮਣੇ ਆਈ ਕਿ ਉਸਨੇ ਲਗਪਗ ਸਾਰੀਆਂ ਸਰਕਾਰਾਂ ਨਾਲ ਧੋਖਾ ਕੀਤਾ ਸੀ, ਕਦੇ ਮੂਰਖ ਬਣ ਕੇ, ਕਦੇ ਸ਼ਰਾਬੀ ਬਣ ਕੇ ਕਦੇ ਬਦਕਾਰ ਬਣ ਕੇ ।

"ਵਾਹ, ਵਾਹ !" ਤਾਂਤ ਜ਼ੁਬਿ ਨੇ ਕਿਹਾ, "ਉਸਦੇ ਇਸ਼ਕ ਦੇ ਚਿੰਨ੍ਹ ਉਸਦੇ ਚਿਹਰੇ ਉਤੇ ਉੱਕਰੇ ਹੋਏ ਸਨ । ਉਹ ਆਪਣੀਆਂ ਔਰਤਾਂ ਨੂੰ ਇੰਜ ਇਸਤੇਮਾਲ ਕਰਦਾ ਜਿਵੇਂ ਉਹ ਆਪਣੇ ਕਲਾਈ ਦੇ ਬਟਨ ਜਾਂ ਆਪਣੀਆਂ ਐਨਕਾਂ ਨੂੰ ਇਸਤੇਮਾਲ ਕਰਦਾ ਹੈ । ਉਹਨਾਂ ਨੂੰ ਜਦੋਂ ਚਾਹੁੰਦਾ ਲੁਕੋ ਵੀ ਲੈਂਦਾ । ਅਫ਼ਸੋਸ ! ਹੁਣ ਉਹ ਮਹਾਨ ਪਰੰਪਰਾ ਖ਼ਤਮ ਹੋ ਗਈ ਏ । ਹੁਣ ਤੁਹਾਨੂੰ ਆਪਣੀ ਖ਼ਾਤਰ ਕਰਾਉਣ ਲਈ ਕੰਜਰੀਆਂ ਨੂੰ ਬੁਲਾਉਣਾ ਪੈਂਦਾ ਏ । ਕਿਹਾ ਜਾਂਦਾ ਏ ਮਿਸਰ ਵਿੱਚ ਵਿਆਹਾਂ ਦੇ ਮੌਕੇ 'ਤੇ ਬਰਾਤੀਆਂ ਨੂੰ ਸਿੱਠਣੀਆਂ ਦੇਣ ਲਈ ਕੰਜਰੀਆਂ ਨੂੰ ਬੁਲਾਇਆ ਜਾਂਦਾ ਸੀ । ਇੰਜ ਵੇਖ ਕੇ ਲਾੜੀ ਬਹੁਤ ਖ਼ੁਸ਼ ਹੁੰਦੀ ਸੀ : ਬੇਇੱਜ਼ਤੀ ਵਿੱਚ ਕਿਸਮਤ ਲੁਕੀ ਹੁੰਦੀ ਏ, ਇਹ ਇੱਕ ਪ੍ਰਾਚੀਨ ਮਾਨਵਵਾਦੀ ਸਿਧਾਂਤ ਏ । ਓਹ, ਰਾਮ ! ਤੁਸੀਂ ਜਿੰਨਾ ਜ਼ਿਆਦਾ ਇਸ ਕਾਇਨਾਤ ਵਿੱਚ ਘੁੰਮਦੇ ਹੋ, ਉਨਾ ਹੀ ਵੱਧ ਇਹ ਵਰਤਾਰਾ ਤੁਹਾਨੂੰ ਵੇਖਣ ਵਿੱਚ ਮਿਲੇਗਾ । ਆਦਮੀ ਬਹੁਤ ਭੋਂਦਾ ਤੇ ਮੂਰਖ ਕਿਸਮ ਦਾ ਜੀਵ ਏ ! ਜੇ ਤੁਸੀਂ ਇਸ ਦੀ ਬਹੁਤ ਜ਼ਿਆਦਾ ਇੱਜ਼ਤ ਕਰਨ ਲੱਗ ਪੈਂਦੇ ਹੋ ਤਾਂ ਇਹ ਤੁਹਾਡੇ ਨਾਲ ਹੀ ਧੋਖਾ ਕਰੇਗਾ । ਜੇ ਤੁਸੀਂ ਉਸ ਨਾਲ ਸੱਜਣਤਾ ਦਾ ਵਿਵਹਾਰ ਕਰਦੇ ਹੋ ਤਾਂ ਉਹ ਇਹ ਸਵੀਕਾਰ ਕਰੇਗਾ ਤੇ ਤੁਹਾਨੂੰ ਬੇਇੱਜ਼ਤ ਕਰੇਗਾ । ਇਸ ਲਈ ਤੁਹਾਨੂੰ ਚਾਹੀਦਾ ਏ ਕਿ ਤੁਸੀਂ ਕਦੇ-ਕਦੇ ਉਸਨੂੰ ਗਰਮ ਪਾਣੀ ਵਿੱਚ ਡੁਬਕੀ ਦਿਓ ਤੇ ਕਦੀ-ਕਦੀ ਠੰਡੇ ਪਾਣੀ ਵਿੱਚ ਜਿਵੇਂ ਡਾਕਟਰਾਂ ਨੇ ਮੈਨੂੰ ਸਲਾਹ ਦਿੱਤੀ ਏ । ਜੇ ਤੁਸੀਂ ਮੇਰੇ ਤੋਂ ਇਹ ਪੁੱਛੋ ਕਿ ਕੌਣ ਨਕਾਰਾ ਹੋ ਗਿਆ ਏ, ਮੈਂ ਜਾਂ ਇਹ ਸੰਸਾਰ ਤਾਂ ਮੈਂ ਇਹ ਕਹਾਂਗੀ ਕਿ ਮੈਂ ਅਤੇ ਇਹ ਸੰਸਾਰ । ਮੇਰਾ ਚਿਹਰਾ ਇਸ ਪਾਸੇ ਵੱਲ ਮੁੜਿਆ ਏ ਪਰ ਉਹਨਾਂ ਦੇ ਮੂੰਹ ਤਾਂ ਪਿਛਾਂਹ ਵੱਲ ਨੂੰ ਇੰਜ ਮੁੜੇ ਹੋਏ ਨੇ, ਜਿਵੇਂ ਸ਼ੈਤਾਨ ਦੇ ਹੁੰਦੇ ਨੇ । ਜੀਊਣਾ ਤਾਂ ਬੱਸ ਮੂਰਖਤਾ ਭਰਿਆ ਕਾਰਜ ਏ ਤੇ ਉਸ ਤੋਂ ਵੀ ਵੱਧ ਮੂਰਖਤਾ ਭਰਿਆ ਕਾਰਜ ਮਰਨਾ ਏ, ਕੀ ਇਹ ਠੀਕ ਨਹੀਂ ? ਜ਼ਰਾ ਉਸ ਮੂਰਖ ਔਰਤ, ਲਾ-ਕੰਤੇ ਦਯ ਨੋਏਲ ਬਾਰੇ ਸੋਚੋ - ਮੈਂ ਉਸਨੂੰ ਲਾ — ਦਰੇਜ-ਦ-ਉਜੇ ਦੇ ਰਾਹੀਂ ਬਹੁਤ ਚੰਗੀ ਤਰ੍ਹਾਂ ਜਾਣਦੀ ਸੀ — ਉਹ ਕਬਰ ਵਿੱਚ ਆਪਣੀ ਭਿਆਨਕ ਤਨਹਾਈ ਬਾਰੇ ਲਿਖ ਸਕਦੀ ਸੀ : ਮੈਂ ਜੋ ਆਪਣੇ ਸਾਰੇ ਜੀਵਨ ਵਿੱਚ ਕਦੇ ਇਸ ਧਰਤੀ ਉਪਰ ਇਕੱਲੀ ਨਹੀਂ ਸੁੱਤੀ ।' ਮੈਂ ਤੁਹਾਥੋਂ ਪੁੱਛਦੀ ਹਾਂ, ਸੂਝਵਾਨ ਆਦਮੀ, ਕੀ ਕਦੇ

ਕੋਈ ਇੱਕਲੇ ਦੇ ਸਿਵਾ ਕੁਝ ਹੁੰਦਾ ਏ ? ਮੈਨੂੰ ਦੱਸੋ, ਚਾਰਲਸ, ਕੀ ਤੁਸੀਂ ਮੇਰੇ ਨਾਲ ਸ਼ਾਦੀ ਇਸ ਕਰਕੇ ਕੀਤੀ ਸੀ ਕਿ ਤੁਸੀਂ ਇੱਕਲੇ ਸੀ ? ਬੋਲੋ ? ਤੁਸੀਂ ਮੇਰੇ ਨਾਲ ਇਸ ਕਰਕੇ ਸ਼ਾਦੀ ਕੀਤੀ ਕਿਉਂਕਿ ਤੁਹਾਨੂੰ ਇੱਕ ਪਤਨੀ ਦੀ ਲੋੜ ਸੀ, ਇੱਕ ਔਰਤ ਦੀ ਜੋ ਤੁਹਾਡੀ ਕਮੀਜ਼ ਨੂੰ ਬਟਨ ਲਾ ਸਕੇ, ਤੇ ਜਦੋਂ ਤੁਹਾਡੇ ਮੂੰਹ 'ਚੋਂ ਰਾਲ ਡਿਗੇ ਤਾਂ ਉਸਨੂੰ ਸਾਫ਼ ਕਰ ਸਕੇ। ਉਹ, ਪਿਆਰੇ, ਵਿਆਹ ਇੱਕ ਬਹੁਤ ਚੰਗੀ ਪ੍ਰਥਾ ਏ। ਇਹ ਤੁਹਾਨੂੰ ਵਧੀਆ ਢੰਗ ਨਾਲ ਕਬਰ ਲਈ ਤਿਆਰ ਕਰਦੀ ਏ। ਤੁਸੀਂ ਸਿਆਂ ਮੈਦਾਰ ਵਿਖੇ ਇੱਕ-ਦੂਜੇ ਦੇ ਕਰੀਬ ਦਫ਼ਨਾਏ ਜਾਂਦੇ ਹੋ ਤੇ ਅਨੰਤ ਕਾਲ ਤਕ - ਤੁਸੀਂ ਸੁਣ ਰਹੇ ਹੋ ਨਾ - ਅਨੰਤ ਕਾਲ ਤਕ - 'ਸ਼੍ਰੀ ਅਤੇ ਸ਼੍ਰੀਮਤੀ ਚਾਰਲਸ ਰੂਸੇਲਿਨ, ਨੋਟੇਅਰ ਰੂਆ (ਸੇਨ ਇਨਫਰਿਏ) ਕਹਿਲਾਉਂਦੇ ਹੋ। ਯੂਨਾਨੀ ਘੱਟੋ-ਘੱਟ ਮ੍ਰਿਤਕਾਂ ਲਈ ਮਰਸੀਏ ਤਾਂ ਲਿਖਦੇ ਹੀ ਸਨ। ਇੰਜ ਉਹ ਮੌਤ ਨੂੰ ਖ਼ੂਬਸੂਰਤ ਬਣਾ ਦਿੰਦੇ ਸਨ। ਜੀਵਨ ਵਿੱਚ ਹਰ ਕੰਮ-ਪਿਆਰ, ਵਿਆਹ....... ਲਈ ਸਮਾਂ ਹੁੰਦਾ ਏ, ਤੇ ਫਿਰ - ਆਖ਼ਰ 'ਚ ਸਭ ਖ਼ਤਮ। ਪਰ ਹੁਣ, ਨੋਟੇਅਰ, ਚਾਰਲਸ ਰੂਸੇਲਿਨ।" ਤਾਂਤ ਜ਼ੂਬਿ ਹੱਸ ਪਈ। ਹੁਣ ਤਕ ਚਾਚਾ ਚਾਰਲਸ ਕਮਰੇ ਵਿੱਚੋਂ ਬਾਹਰ ਨਿਕਲ ਚੁੱਕਿਆ ਸੀ ; ਉਸਨੂੰ ਮੌਤ ਬਾਰੇ ਸੁਣਨ ਤੋਂ ਸਖ਼ਤ ਨਫ਼ਰਤ ਸੀ। "ਇਹਨੇ ਜਦੋਂ ਆਉਣਾ ਹੋਵੇਗਾ, ਆਪੇ ਆ ਜਾਵੇਗੀ, ਜਿਵੇਂ ਮੇਰਾ ਕਾਰਿੰਦਾ ਕਰਦਾ ਏ। ਇਹਨੂੰ ਜਲਦੀ ਆਉਣ ਲਈ ਕਿਉਂ ਕਿਹਾ ਜਾਵੇ ? ਆਪਣੀ ਕੁਰਸੀ ਦਾ ਚਮੜਾ ਜਾਂ ਬੋਤਲਾਂ ਦੀ ਸ਼ਰਾਬ ਕਿਉਂ ਖ਼ਰਾਬ ਕਰਾਂ ? ਮੈਂ ਜਾਣਦਾ ਹਾਂ, ਮੇਰੀ ਅਰਥੀ ਨਾਲ ਤਾਂ ਕੋਈ ਕੁੱਤਾ ਵੀ ਨਹੀਂ ਭੌਂਕੇਗਾ।"

ਇੰਜ ਸਾਡੀ ਗੱਲਬਾਤ ਉਦੋਂ ਤਕ ਚੱਲਦੀ ਰਹਿੰਦੀ ਜਦੋਂ ਤਕ ਜਾਰਜੇਜ਼ ਕੈਥਰੀਨ ਵੱਲ ਨਾ ਵੇਖਦਾ ਤੇ ਕੈਥਰੀਨ ਮੇਰੇ ਵੱਲ ਨਾ ਵੇਖਦੀ। ਫਿਰ ਅਸੀਂ ਸਹਿਜੇ-ਸਹਿਜੇ ਜਾਮ ਲਈ ਉਠ ਪੈਂਦੇ। ਵਿਚਾਰਾ ਚਾਚਾ ਚਾਰਲਸ ਇਕੱਲਾ ਹੀ ਰਹਿ ਜਾਂਦਾ। ਉਹ ਸਾਨੂੰ ਕਾਰ ਦੇ ਦਾਰਵਾਜ਼ੇ ਤਕ ਛੱਡਣ ਆਉਂਦਾ ਤੇ ਇੱਕ ਪੈਰ ਉਸਦੀ ਪੱਟੀ ਉਪਰ ਟਿਕਾ ਕੇ ਖੰਘ ਬਾਰੇ, ਸਰਦੀ ਬਾਰੇ ਜਾਂ ਆਪਣੇ ਗਾਹਕਾਂ ਬਾਰੇ ਤੇ ਮਿਉਂਸੀਪਲ-ਕਰਾਂ ਬਾਰੇ ਉਦੋਂ ਤਕ ਗੱਲਾਂ ਕਰੀ ਜਾਂਦਾ, ਜਦੋਂ ਤਕ ਤਾਂਤ ਜ਼ੂਬਿ ਚੀਕ ਦੇ ਉਸਨੂੰ ਇਹ ਨਾ ਆਖਦੀ, "ਤੁਸੀਂ ਠੰਡ ਨਾ ਲਵਾ ਲੈਣਾ ! ਕੋਟ ਤੇ ਪਾ ਲੈਂਦੇ, ਪਾਪਾ।" ਤੇ ਉਸ ਪਿੱਛੋਂ ਕਾਰ ਹਿਲਦੀ ਤੇ ਸਾਨੂੰ ਝੂਟੇ ਦਿੰਦੀ ਕਿਤੇ ਦੀ ਕਿਤੇ ਨਿਕਲ ਜਾਂਦੀ - ਕੈਥਰੀਨ ਬੜੇ ਧਿਆਨ ਅਤੇ ਵਿਸ਼ਵਾਸ ਨਾਲ ਕਾਰ ਚਲਾਉਂਦੀ; - ਮੈਂ ਉਸਦੇ ਨਾਲ ਦੀ ਸੀਟ 'ਤੇ ਬੈਠਾ ਪਿਛਲੀ ਸੀਟ 'ਤੇ ਬੈਠੇ ਜਾਰਜੇਜ਼ ਵੱਲ ਮੂੰਹ ਮੋੜਦਾ ਅਤੇ ਅਸੀਂ ਇੱਕ-ਦੂਜੇ ਨਾਲ ਜੋ ਮਨ ਵਿੱਚ ਆਉਂਦਾ, ਗੱਲਾਂ ਕਰੀ ਜਾਂਦੇ।

ਚੀਨੀ ਭਾਸ਼ਾ ਵਿੱਚ ਜਾਰਜੇਜ਼ ਦੇ ਖੋਜ-ਕਾਰਜ ਨਾਲ ਉਸਨੂੰ ਨੈਸਤੂਰਵਾਦ ਅਤੇ ਬੁੱਧਮਤ ਦਰਮਿਆਨ ਰਿਸ਼ਤਿਆਂ ਦੇ ਬੜੇ ਰੌਚਿਕ ਸਿਧਾਂਤਾਂ ਦਾ ਪਤਾ ਲੱਗਾ ਸੀ। ਉਹ ਹਾਲੇ ਵੀ ਫੂਕਿਨ ਸਟੀਲੀ ਉਪਰ ਅਤੇ ਕੰਵਲ ਅਤੇ ਸਲੀਬ ਦਰਮਿਆਨ ਸੰਬੰਧਾਂ ਉਪਰ ਕੰਮ ਕਰ ਰਿਹਾ ਸੀ। ਉਸਦੇ ਦਿਲ ਅਤੇ ਦਿਮਾਗ਼ ਉਪਰ ਹਮੇਸ਼ਾ ਈਸਾਈ ਧਰਮ ਛਾਇਆ ਰਹਿੰਦਾ ਸੀ ਜਦੋਂ ਕਿ ਵੇਦਾਂਤ ਨੂੰ ਸਾਬਤ ਕਰਨ ਲਈ ਮੈਂ ਇਤਿਹਾਸ ਨਾਲ ਜੋੜ ਤੋੜ ਕਰਦਾ ਰਹਿੰਦਾ ਸੀ। ਜੇਕਰ ਸਪਸ਼ਟ ਢੰਗ ਵਿੱਚ ਕਿਹਾ ਜਾਵੇ ਤਾਂ ਇਹ ਇੰਜ ਲੱਗੇਗਾ

ਕਿ ਲਗਪਗ ਕੋਈ ਵੀ ਸਿਧਾਂਤ ਵਧੇਰੇ ਤੱਥਾਂ ਨਾਲ ਮੇਲ ਖਾ ਜਾਂਦਾ ਹੈ, ਜਿਵੇਂ ਕਿ ਕਿਸੇ ਵੀ ਢੰਗ ਨਾਲ ਕੁਸ਼ਲਤਾ ਪੂਰਵਕ ਸ਼ਤਰੰਜ ਖੇਡੀ ਜਾ ਸਕਦੀ ਹੈ। ਫਰਕ ਕੇਵਲ ਇਹੀ ਹੈ ਕਿ ਤੁਸੀਂ ਕਿੰਨੇ ਕੁ ਮਾਮਲਿਆਂ ਵਿੱਚ ਇਹ ਕਹਿ ਸਕਦੇ ਹੋ ਕਿ ਤੁਸੀਂ ਸੱਚਮੁੱਚ ਆਪਣੇ ਆਪ ਤੋਂ ਕਾਇਲ ਹੋ ? ਦੂਜਿਆਂ ਨੂੰ ਕਾਇਲ ਕਰਨਾ ਅਸਾਨ ਹੈ, ਪਰ ਤੁਸੀਂ ਆਪਣੇ ਆਪ ਨੂੰ ਧੋਖਾ ਨਹੀਂ ਦੇ ਸਕਦੇ। ਤੇ ਇਹੀ, ਆਖ਼ਰ, ਅੱਛੇ ਖੋਜ-ਕਾਰਜ ਦੀ ਇੱਕੋ-ਇੱਕ ਕਸੌਟੀ ਹੈ।

ਕੈਥਰੀਨ ਕਾਰ ਚਲਾਉਣ ਵਿੱਚ ਬੜੀ ਖ਼ੁਸ਼ ਸੀ ਤੇ ਉਹ ਸਾਨੂੰ ਮੰਤੇ ਦੀਆਂ ਕੁਝ ਥਾਵਾਂ ਵੱਲ ਇਸ਼ਾਰੇ ਕਰਦੀ ਜਿੱਥੇ ਉਹ ਆਪਣੇ ਦਾਦੇ ਨਾਲ ਕਦੇ ਆਈ ਸੀ ਜਾਂ ਜਿੱਥੇ ਸਿਆਂਤ ਉਵਾਂ ਦੇ ਮੇਲੇ 'ਤੇ ਉਹ ਘੋੜੇ ਉਪਰੋਂ ਡਿਗ ਪਈ ਸੀ, ਜ਼ਿੰਦਗੀ, ਉਸ ਲਈ ਯਾਦਾਂ ਦੀ ਇੱਕ ਪਟਾਰੀ ਸੀ। ਤੇ ਇੱਕ ਚੰਗੀ ਜ਼ਿੰਦਗੀ ਉਹੀ ਕਹੀ ਜਾ ਸਕਦੀ ਹੈ ਜੋ ਯਾਦਾਂ ਦੀਆਂ ਲੜੀਆਂ ਨਾਲ ਭਰੀ ਪਈ ਹੋਵੇ। ਖ਼ੁਦ ਮੌਤ ਵੀ ਜਦੋਂ ਆਵੇਗੀ ਤਾਂ ਇੱਕ ਯਾਦਗਾਰੀ ਘਟਨਾ ਬਣ ਕੇ ਆਵੇਗੀ।

ਸ਼ਾਂਤ ਤੇ ਮਾਣ-ਮੱਤੇ ਦਰਿਆ ਸੀਨ, ਜਿਸਨੇ ਰਾਜਿਆਂ-ਮਹਾਰਾਜਿਆਂ ਨੂੰ ਸ਼ਕਤੀ ਦਿੱਤੀ ਸੀ ਅਤੇ ਫ਼੍ਰਾਂਸੀਸੀ ਭਾਸ਼ਾ ਨੂੰ ਪਰਿਸ਼ੁੱਧਤਾ, ਦੇ ਨਾਲ-ਨਾਲ ਉਸ ਰਾਤ ਚੱਲਦੇ ਹੋਏ ਮੈਂ ਆਪਣੇ ਹੀ ਖ਼ਿਆਲਾਂ ਵਿੱਚ ਡੁੱਬ ਗਿਆ ਅਤੇ ਮੈਨੂੰ ਕਦੇ ਕੋਈ ਤੇ ਕਦੇ ਕੋਈ ਵਿਅਕਤੀ ਯਾਦ ਆਉਣ ਲੱਗਾ। ਮੈਂ ਸੋਚ ਰਿਹਾ ਸੀ ਕਿ ਪਤਾ ਨਹੀਂ ਮਾਦਲੇਨ ਮੇਰੇ ਨਾਲ ਦੁਬਾਰਾ ਬੋਲੇਗੀ ਵੀ ਜਾਂ ਨਹੀਂ, ਪਤਾ ਨਹੀਂ ਸਾਵਿੱਤਰੀ ਭਾਰਤ ਪਹੁੰਚ ਗਈ ਹੋਵੇਗੀ ਜਾਂ ਨਹੀਂ, ਕੀ ਉਹ ਖ਼ੁਸ਼ ਹੋਵੇਗੀ, ਸੱਚਮੁੱਚ ਖ਼ੁਸ਼ ? - ਕੀ ਰਾਡਾਰ ਨੇ ਵਾਕਈ ਹੀ ਹਵਾਈ-ਜਹਾਜ਼ ਨਾਲ ਆਪਣਾ ਸੰਪਰਕ ਕਾਇਮ ਕਰ ਲਿਆ ਹੈ। ਮੈਂ ਹੈਰਾਨ ਹੋ ਗਿਆ ਸੀ ਕਿ ਸੂਰਜਪੁਰ ਦੇ ਮਹਿਲਾਂ ਵਿੱਚ ਵਾਪਸ ਜਾ ਕੇ ਸਾਵਿੱਤਰੀ ਨੂੰ ਕਿਹੋ ਜਿਹਾ ਲੱਗ ਰਿਹਾ ਹੋਵੇਗਾ, ਸ਼ਾਹੀ-ਮਹਿਲ ਜਿੱਥੇ ਸਾਰਾ ਦਿਨ ਗੀਤ-ਸੰਗਤ ਚੱਲਦਾ ਰਹਿੰਦਾ ਹੈ, ਜਿੱਥੇ ਮਹਾਰਾਜਾ ਦੇ ਜਨਮ ਦਿਨ ਤੇ ਹਵਾਈ-ਫ਼ਾਇਰ ਕੀਤੇ ਜਾਂਦੇ ਹਨ — ਮਹਾਰਾਜਾ ਪੰਜ ਤੋਪਾਂ ਦੀ ਸਲਾਮੀ ਦਾ ਹੱਕਦਾਰ ਤਾਂ ਹੈ ਹੀ ਸੀ - ਅਤੇ ਰਾਤ ਨੂੰ ਪਾਰਟੀਆਂ ਹੁੰਦੀਆਂ ਹਨ ਜਿੱਥੇ ਇੱਕ ਸ਼ਾਨਦਾਰ ਭਾਰਤ ਦੀ ਉਸਾਰੀ ਵਾਸਤੇ ਪ੍ਰਤਿਪਾਦਕ ਕਾਂਗਰਸੀਏ ਅਤੇ ਪੁਰਾਣੇ ਉਜੱਡ ਰਈਸ-ਵਰਗ ਦੇ ਲੋਕ ਆਪਸ ਵਿੱਚ ਮਿਲਦੇ-ਜੁਲਦੇ ਹਨ। ਪਰ ਉਹਨਾਂ ਦਾ ਕਿਆਸਿਆ ਭਾਰਤ ਕਦੇ ਮੇਰਾ ਭਾਰਤ ਨਹੀਂ ਹੋ ਸਕੇਗਾ, ਨਾ ਹੀ ਇਹ ਸਾਵਿੱਤਰੀ ਦਾ ਭਾਰਤ ਹੋ ਸਕਦਾ ਹੈ। ਅਸਲ ਵਿੱਚ ਇਹ ਭਾਰਤ ਕਿਸੇ ਦਾ ਵੀ ਭਾਰਤ ਨਹੀਂ ਹੋਵੇਗਾ, ਜਦੋਂ ਤਕ ਕਿ ਕੋਈ ਠੰਰੁਮੇ ਨਾਲ ਬੈਠ ਕੇ ਇਹ ਨਹੀਂ ਸੋਚਦਾ ਕਿ ਅਸਲ ਵਿੱਚ ਭਾਰਤ ਕੀ ਹੈ।

ਭਾਰਤ ਕੋਈ ਦੇਸ਼ ਨਹੀਂ ਹੈ, ਜਿਵੇਂ ਫ਼੍ਰਾਂਸ ਜਾਂ ਇੰਗਲੈਂਡ ਹੈ; ਭਾਰਤ ਤਾਂ ਇੱਕ ਆਦਰਸ਼ ਹੈ, ਇੱਕ ਸਿਧਾਂਤ। ਉਥੇ ਕਿਉਂ ਜਾਇਆ ਜਾਵੇ, ਮੈਂ ਸੋਚਿਆ; ਮੈਂ ਇੱਕ ਪਰਵਾਸੀ ਪੈਦਾ ਹੋਇਆ ਸੀ ਤੇ ਮੈਂ ਇਸੇ ਰੂਪ ਵਿੱਚ ਹੀ ਪੂਰਾ ਜੀਵਨ ਬਿਤਾ ਸਕਦਾ ਹਾਂ। ਮੈਂ ਜਿੱਥੇ ਕਿਤੇ ਵੀ ਗਿਆ ਹਾਂ, ਆਪਣਾ ਭਾਰਤ ਆਪਣੇ ਨਾਲ ਚੁੱਕੀ ਰੱਖਿਆ ਹੈ। ਪਰ ਗੰਗਾ ਦੇ ਦਰਸ਼ਨ ਨਾ ਕਰ ਸਕਣਾ, ਇਸ ਵਿੱਚ ਬਾਰ-ਬਾਰ ਡੁਬਕੀਆਂ ਨਾ ਲਗਾ ਸਕਣਾ......

ਨਹੀਂ, ਗੰਗਾ ਮੇਰੇ ਲਈ ਇੱਕ ਅੰਤਰੀਵੀ ਸੱਚ ਵਾਂਗ ਹੈ, ਇੱਕ ਵਿਸ਼ਵਾਸ ਵਾਂਗ ਹੈ, ਮੇਰੀ ਬ੍ਰਾਹਮਈ ਪਰੰਪਰਾ ਦਾ ਆਦਿ ਅਤੇ ਅੰਤ ਵੀ ਇਹੀ ਹੈ। ਮੈਂ ਵਾਪਸ ਭਾਰਤ ਜਾਵਾਂਗਾ, ਗੰਗਾ ਦੇ ਦਰਸ਼ਨਾਂ ਲਈ ਅਤੇ ਹਿਮਾਲੀਆ ਦੇ ਦਿਓਦਾਰਾਂ ਨੂੰ ਤੱਕਣ ਲਈ, ਅਤੇ ਜੰਗਲਾਂ ਵਿੱਚ ਘੁੰਮਦੇ ਹਿਰਨਾਂ ਦੇ ਝੁੰਡਾਂ ਲਈ, ਜੰਗਲ ਦੀ ਡੂੰਘੀ, ਖ਼ਾਮੋਸ਼ੀ ਵਿੱਚ ਹਾਥੀ ਦੀ ਚੰਘਾੜ ਸੁਨਣ ਲਈ। ਹਾਂ, ਮੈਂ ਵਾਪਸ ਭਾਰਤ ਜਾਵਾਂਗਾ, ਕਿਉਂਕਿ ਇਹੀ ਭਾਰਤ ਮੇਰਾ ਪ੍ਰਾਣ ਹੈ, ਮੇਰੀ ਖ਼ੁਸ਼ੀ, ਮੇਰੀ ਸਿਆਣਪ, ਮੇਰੀ ਕੋਮਲਤਾ ਸਭ ਕੁਝ ਇਹੀ ਹੈ; ਇਹ ਮੇਰੀ ਮਾਂ ਹੈ। ਮੈਂ ਮਹਿਸੂਸ ਕੀਤਾ ਕਿ ਮੈਂ ਹਾਲੇ ਵੀ ਕਿਸੇ ਚੀਜ਼ ਨੂੰ ਪਿਆਰ ਕਰ ਸਕਦਾ ਸੀ : ਕਿਸੇ ਦਰਿਆ, ਕਿਸੇ ਪਹਾੜ, ਕਿਸੇ ਔਰਤ ਦੇ ਨਾਂ ਨੂੰ.......

ਮੈਂ ਚਾਹਿਆ –ਕਾਸ਼ ਕਿ ਮੈਂ ਕੋਈ ਦਰਿਆ ਹੁੰਦਾ, ਰੁੱਖ ਹੁੰਦਾ ਜਾਂ ਪਦਧਾਰੀ ਖ਼ਾਮੋਸ਼ੀ ਦਾ ਇੱਕ ਰੁਝਾਨ ਹੁੰਦਾ।

ਮੇਰਾ ਖੋਜ-ਕਾਰਜ ਧੀਰਜਪੂਰਵਕ ਚੱਲ ਰਿਹਾ ਸੀ ਅਤੇ ਕਦੀ-ਕਦੀ ਇਸ ਵਿੱਚ ਬੜੀ ਤੇਜ਼ੀ ਨਾਲ ਪ੍ਰਗਤੀ ਹੋ ਰਹੀ ਸੀ। ਮੈਂ ਥੋੜ੍ਹਾ ਚਿਰ ਪਹਿਲਾਂ ਹੀ 'ਪਵਿੱਤਰ-ਪਿਆਲੇ' ਉਪਰ ਆਪਣਾ ਨੌਵਾਂ ਅਧਿਆਏ ਸਮਾਪਤ ਕੀਤਾ ਸੀ ਜਿਸ ਵਿੱਚ ਉਸਦੀ ਇਤਿਹਾਸਿਕ ਮਹੱਤਤਾ ਅਤੇ ਤਕਦੀਰ ਉਪਰ ਰੌਸ਼ਨੀ ਪਾਈ ਗਈ ਸੀ ਅਤੇ ਮੈਂ ਇਸ ਸੰਬੰਧੀ ਸਿਰਫ਼ ਹੁਣ ਦੋ ਹੋਰ ਅਧਿਆਏ ਹੀ ਲਿਖਣੇ ਸਨ। ਪਰ ਜਦੋਂ ਮੈਂ ਦਸਵੇਂ ਅਧਿਆਏ 'ਤੇ ਪਹੁੰਚਿਆ – ਜੋ ਕਿ ਬਹਿਸ਼ਤ ਸੰਬੰਧੀ ਸੀ – ਤਾਂ ਮੈਨੂੰ ਬਹੁਤ ਹੀ ਧਿਆਨ ਨਾਲ ਚੱਲਣਾ ਪੈਣਾ ਸੀ ਕਿਉਂਕਿ ਸੋਰਬੋਨ ਦੇ ਬਜ਼ੁਰਗ ਪ੍ਰੋਫ਼ੈਸਰ ਨਾ ਕੇਵਲ ਚਲਾਕ ਲੋਕ ਹੀ ਸਨ ਸਗੋਂ ਅਕਸਰ ਕੱਟੜ ਅਤੇ ਸਿਧਾਂਤਵਾਦੀ ਵੀ ਸਨ; ਤੁਹਾਨੂੰ ਇਹ ਨਿਸ਼ਚਿਤ ਕਰਨਾ ਸੀ ਕਿ ਹਰ ਪਹਿਲੂ ਉਪਰ ਪਹਿਲਾਂ ਤੋਂ ਹੀ ਭਲੀਭਾਂਤ ਵਿਚਾਰ ਕਰ ਲਿਆ ਗਿਆ ਹੈ, ਨਹੀਂ ਤਾਂ ਫ਼ਜ਼ੂਲ ਤੇ ਅਕਸਰ ਉਤੇਜਨਾਪੂਰਵਕ ਵਾਦ-ਵਿਵਾਦ ਵਿੱਚ ਫਸਿਆ ਜਾ ਸਕਦਾ ਸੀ। ਮੈਂ ਕਈ ਥੀਸਿਸ ਵੇਖੇ ਸਨ ਅਤੇ ਨਹੀਂ ਜਾਣਦਾ ਸੀ ਕਿ ਕਿਵੇਂ ਅਕਸਰ ਸਵੈ-ਸਪਸ਼ਟ ਚੀਜ਼ ਵੀ ਇਹਨਾਂ ਵਿਦਵਾਨਾਂ ਨੂੰ ਸਪਸ਼ਟ ਨਹੀਂ ਲੱਗਦੀ ਸੀ, ਖ਼ਾਸ ਕਰਕੇ ਜਦੋਂ ਉਹ ਕਾਫ਼ੀ ਸਮੇਂ ਤੋਂ ਸੋਰਬੋਨ ਵਿਖੇ ਆਪਣੇ ਅਹੁਦੇ ਉਤੇ ਹੋਣ। ਉਹਨਾਂ ਲਈ ਹੁਣ ਕੋਈ ਉਪਲਬਧੀ ਬਾਕੀ ਨਹੀਂ ਸੀ, ਸਿਵਾਇ ਕਾਲੇਜ ਦਯ ਫ਼੍ਰਾਂਸ ਦੇ ਅਹੁਦੇ ਦੇ ਅਤੇ ਉਹ ਹਰੇਕ ਨੂੰ ਨਹੀਂ ਮਿਲਦਾ ਸੀ। ਬਾਕੀ ਕੰਮ ਲਈ ਵਿਰਾਮ-ਚਿੰਨ੍ਹ ਲਗਾਉਂਦੇ ਰਹੋ ਅਤੇ ਪਾਸਕਲ ਜਾਂ ਏਗ੍ਰਿਪ-ਦ-ਆਵਿਨ ਦੇ ਕਿਸੇ ਗ੍ਰੰਥ ਵਿੱਚ ਸਬਦ ਜੋੜਾਂ ਦੀਆਂ ਗ਼ਲਤੀਆਂ ਕੱਢਦੇ ਰਹੋ ਜਿਸਦੀ ਕਿਸੇ ਪੁਰਾਣੇ ਸਾਥੀ ਨੇ, ਜੋ ਹੁਣ ਮਰ ਚੁੱਕਾ ਹੈ, ਕੋਈ ਦਸ ਜਾਂ ਵੀਹ ਸਾਲ ਲਾਕੇ ਸੰਪਾਦਨਾ ਕੀਤੀ ਸੀ। ਡਾ. ਰੋਬਿਆਂ ਬੇਸੋਇਗਾਂਕ, ਜੋ ਠੇਠ ਸੋਰਬੋਨ ਪ੍ਰੋਫ਼ੇਸਰ ਨਹੀਂ ਸੀ, ਨੇ ਕਿਹਾ ਸੀ ਇਹਨਾਂ ਬੁੱਢੇ ਵਿਦਵਾਨਾਂ ਲਈ ਹਰੇਕ ਪਰਿਕਲਪਨਾ ਕਿਸੇ ਦੂਸਰੇ ਦੀ ਕਬਰ ਨੂੰ ਆਪਣੇ ਹੀ ਢੰਗ ਨਾਲ ਪੁੱਟਣ ਦਾ ਸਾਧਨ ਹੁੰਦੀ ਹੈ। ਲਾਸ਼-ਪਰੀਖਣ ਹਮੇਸ਼ਾ ਹੀ ਇੱਕ ਪਹੇਲੀ ਸਿੱਧ ਹੁੰਦੀ ਸੀ। ਉਸ ਢੰਗ ਨਾਲ ਸਭ ਲਾਸ਼ਾਂ ਦਾ ਵਿਵਹਾਰ ਵੱਖਰਾ-ਵੱਖਰਾ ਹੁੰਦਾ ਹੈ ਭਾਵੇਂ ਉਹਨਾਂ ਦੀਆਂ ਸਧਾਰਨ ਬੀਮਾਰੀਆਂ ਕੁਝ ਵੀ ਹੋਣ। ਡਾ. ਰੋਬਿਆਂ ਬੇਸੋਇਗਾਂਕ ਨੇ ਦੱਸਿਆ ਕਿ ਇਸਤੋਂ ਵਿਅਕਤੀ ਦੀ ਮਹੱਤਤਾ ਦਾ ਪਤਾ ਲੱਗਦਾ ਹੈ। ਮੌਤ ਵਿੱਚ ਵੀ ਤੁਸੀਂ ਵੱਖਰੇ ਹੀ ਹੁੰਦੇ ਹੋ, ਚਾਹੇ ਤੁਸੀਂ ਕੈਂਸਰ ਨਾਲ

ਮਰਦੇ ਹੋ ਜਾਂ ਦਿਲ ਫੇਲ੍ਹ ਹੋ ਜਾਣ ਕਰਕੇ। ਪਰ ਮ੍ਰਿਤਕ ਵਿਦਵਾਨ ਸੋਰਬੋਨ ਵਾਲਿਆਂ ਲਈ ਇੱਕ ਵਿਸ਼ੇਸ਼ ਚਰਚਾ ਦਾ ਵਿਸ਼ਾ ਹੁੰਦਾ : ਉਸ ਵਿਚੋਂ ਬੋ ਆਉਂਦੀ ਸੀ। "ਸਾਰੀਆਂ ਕਬਰਾਂ ਵਿੱਚੋਂ ਬੋ ਆਉਂਦੀ ਏ," ਡਾ. ਰੋਥਿਆਂ ਬੇਸੇਇਗਾਂਕ ਨੇ ਕਿਹਾ, "ਤੇ ਉਹ ਇਸ ਖ਼ਮੀਰ ਉਠਾਉਣ ਵਾਲੇ ਜੀਵਵਿਸ਼ ਦੀ ਸੁਆਦਲੀ ਨਮੀ ਦਾ ਰਸ ਲੈਂਦੇ ਨੇ। ਇਹ ਉਹਨਾਂ ਦੇ ਡੁਬੋਨੇ ਦੀ ਥਾਂ ਲੈ ਲੈਂਦੀ ਏ।" ਡਾ. ਰੋਥਿਆਂ ਬੇਸੇਇਗਾਂਕ ਨੇ ਕਿਹਾ। ਉਹ ਆਪਣਏ ਵਿਸ਼ੇ ਵਿੱਚ ਪੂਰਾ ਮਾਹਰ ਸੀ।

ਮੇਰਾ ਦਸਵਾਂ ਅਧਿਆਏ ਵਿਸ਼ੇਸ਼ ਕਰਕੇ ਬੜਾ ਮੁਸ਼ਕਲ ਸੀ ਕਿਉਂਕਿ ਇਸ ਵਿੱਚ ਬਹਿਸ਼ਤ ਦੇ ਅਧਿਆਤਮਕ ਪ੍ਰਤੀਕਵਾਦ ਸੰਬੰਧੀ ਲਿਖਿਆ ਜਾਣਾ ਸੀ। ਹਿੰਦੂ ਵਿਚਾਰਧਾਰ ਅਨੁਰਸਾਰ ਸਾਨੂੰ ਜੀਵਨ ਵਿੱਚ ਨਾ ਕੇਵਲ ਸਤਯ ਅਤੇ ਅਸਤਯ ਦਾ ਹੀ ਸਾਹਮਣਾ ਕਰਨਾ ਪੈਂਦਾ ਹੈ ਸਗੋਂ ਮਿਥਿਆ ਯਾਨੀ ਭਰਮ ਦਾ ਵੀ ਸਾਹਮਣਾ ਕਰਨਾ ਪੈਂਦਾ ਹੈ - ਜਿਵੇਂ ਇੱਕ ਖ਼ਰਗੋਸ਼ ਦੇ ਸਿਰ ਉਪਰ ਸਿੰਙ ਜਾਂ ਕਿਸੇ ਬਾਂਝ ਔਰਤ ਦਾ ਪੁੱਤਰ। ਮੇਰਾ ਇਹ ਤਰਕ ਸੀ ਕਿ ਸਵਰਗ ਸਚਾਈ ਦਾ ਵਿਪਰੀਤ-ਕ੍ਰਮ ਹੈ। ਸਪਸ਼ਟ ਰੂਪ ਨਾਲ ਤੱਕਣਾ ਜਰੂਰੀ ਨਹੀਂ ਕਿ ਉਚਿਤ ਢੰਗ ਨਾਲ ਤੱਕਣਾ ਹੋਵੇ - ਤੁਸੀਂ ਕਿਸੇ ਵਸਤੂ ਨੂੰ ਪੁੱਠੇ ਰੂਪ ਵਿੱਚ ਵੀ ਵੇਖ ਸਕਦੇ ਹੋ। ਜਿਵੇਂ ਹਿਰਨ ਮਰੀਚਕਾ ਤੋਂ ਜਲ ਪੀਣ ਗਿਆ ਹੀ ਸੀ। ਅਸੰਭਵ ਵੀ ਕਈ ਵਾਰ ਖ਼ੂਬਸੂਰਤ ਬਣ ਜਾਂਦਾ ਹੈ। ਪਿਆਰ ਆਪਣੇ ਹੀ ਪ੍ਰਤੀ ਵੰਡਿਆ ਜਾਂਦਾ ਹੈ, ਜਿਵੇਂ ਅਭਿੰਗ ਪੇਤਿ ਆਭਿੰਗ ਅਤੇ ਅਭਿੰਗ-ਦ-ਪਾਪ ਵਿੱਚ ਵੰਡਿਆ ਗਿਆ। ਦੋਵਾਂ ਦੇ ਦਰਮਿਆਨ ਰੋਨ ਹੈ ਅਤੇ ਸਿਆਂਤ ਬੇਨੇਜ ਦਾ ਟੁੱਟਿਆ ਪੁਲ। ਤੁਸੀਂ ਦਰਿਆ ਵਿੱਚ ਦੂਰ ਤਕ ਜਾ ਸਕਦੇ ਹੋ ਪਰ ਉਸਨੂੰ ਪਾਰ ਨਹੀਂ ਕਰ ਸਕਦੇ। ਪੇਤਿ ਆਭਿੰਗ ਸਵਰਗ ਬਣਿਆ ਰਹੇਗਾ। ਇਹ ਦਰਿਆ ਵਿੱਚ ਵੇਖੇ ਗਏ ਆਭਿੰਗ ਵਾਂਗ ਹੈ; ਤੁਸੀਂ ਦਰਿਆ ਵਿੱਚ ਪਰਛਾਵੇਂ ਨੂੰ ਤੱਕਦੇ ਹੋ ਅਤੇ ਅਨੰਦ ਮਾਣਦੇ ਹੋ, ਤੁਸੀਂ ਇਸਨੂੰ ਇੱਕ ਬੱਚੇ ਵਾਂਗ ਵੇਖ ਸਕਦੇ ਹੋ ਤੇ ਅਨੰਦ ਮਾਣ ਸਕਦੇ ਹੋ; ਪਰ ਤੁਸੀਂ ਆਪਣਾ ਹੱਥ ਪਾਣੀ ਵਿੱਚ ਪਾਉਂਦੇ ਹੋ ਤੇ ਇਸਨੂੰ ਫੜਨਾ ਚਾਹੁੰਦੇ ਹੋ, ਛੂਹਣਾ ਚਾਹੁੰਦੇ ਹੋ ਤਾਂ ਤੁਹਾਡੇ ਹੱਥ ਵਿੱਚ ਸਿਰਫ਼ ਪਾਣੀ ਹੀ ਆਉਂਦਾ ਹੈ। ਇੰਜ ਹਿਰਨ ਮਾਰੀਚਕਾ ਤੋਂ ਪਾਣੀ ਪੀਂਦਾ ਹੈ ਜਾਂ ਬਾਂਝ ਔਰਤ ਦੇ ਪੁੱਤਰ ਪੈਦਾ ਹੁੰਦਾ ਹੈ।

ਅਪਧਰਮ, ਮੈਂ ਅੱਗੇ ਲਿਖਿਆ, ਸੰਭਵ ਸੱਚ ਹੈ ਜੋ ਸੱਚ ਵਾਂਗ ਵਿਖਾਈ ਦਿੰਦਾ ਹੈ। ਅਪਧਰਮ ਕਲਪਨਾ-ਪ੍ਰਧਾਨ ਹੁੰਦਾ ਹੈ ਜਿਵੇਂ ਪੇਤਿ ਆਭਿੰਗ ਕਲਪਨਾ-ਪ੍ਰਧਾਨ ਹੈ, ਅਪਧਰਮ ਸਵਰਗ ਦਾ ਵਚਨ ਹੈ। ਅਪਧਰਮ ਇੱਕ ਅਜਿਹਾ ਪੁਲਿੰਗ ਹੈ ਜੋ ਹਿਫ਼ਾਜ਼ਤ ਲਈ ਇਸਤ੍ਰੀ ਲਿੰਗ 'ਚ ਤਬਦੀਲ ਹੋ ਗਿਆ, ਅਸਲੀਅਤ ਦੇ ਡਰੋਂ —ਜਿਵੇਂ ਮਹਾਰਾਣੀ ਵਿਕਟੋਰੀਆ ਦੇ ਅਧੀਨ ਠੋਸ ਸੁਨਹਿਰੀ ਇੰਗਲੈਂਡ। ਸਵਰਗ ਇੱਕ ਤੰਗ ਗਲੀ ਵਿੱਚ ਇਸਤ੍ਰੀ ਲਿੰਗਕ ਨਿਰੰਤਰਤਾ ਹੈ, ਇਹ ਮੌਤ ਦਾ ਦੈਵੀਕਰਨ ਹੈ, ਵਿਨਾਸ਼ਤਾ ਦੀ ਸਦੀਵਤਾ ਹੈ; ਸਵਰਗ ਇਸ ਕਰਕੇ ਫ਼ਰਿਸ਼ਤਿਆਂ ਨਾਲ ਭਰਿਆ ਪਿਆ ਹੈ। ਸਦੀਵਤਾ ਇੱਕ ਪੁਰਸ਼ਵਾਚੀ ਧਾਰਨਾ ਹੈ। ਸਦੀਵਤਾ ਨੂੰ ਸਵੀਕਾਰ ਕਰਨਾ ਵਿਨਾਸ਼ਤਾ ਦਾ ਮੁਕਾਬਲਾ ਕਰਨਾ ਹੈ। ਵਿਘਟਨ ਦਾ ਮਤਲਬ ਮੁੜ ਜਨਮ ਲੈਣਾ ਨਹੀਂ ਹੈ। ਪਰੰਤੂ ਸਵਰਗ ਨੇ ਲਗਾਤਾਰ ਰਹਿਣਾ ਹੈ, ਜਿਵੇਂ ਇੱਕ ਭੂਤ ਨੇ- ਨਾ ਕੇਵਲ ਹਨੇਰੇ ਵਿੱਚ ਸਗੋਂ ਰੌਸ਼ਨੀ ਵਿੱਚ

ਵੀ। ਵਿਨਾਸ਼ਤਾ ਨੂੰ ਚੁਣੌਤੀ ਨਾ ਦੇਣਾ, ਸਗੋਂ ਉਸਦਾ ਬਣੇ ਰਹਿਣਾ ਪਦਾਰਥ ਦੀ ਵਾਸਤਵਿਕਤਾ ਦੀ ਪੁਸ਼ਟੀ ਕਰਨਾ ਹੈ। ਸਮੇਂ ਤੋਂ ਬਾਹਰ ਸਿਰਜੇ ਗਏ ਕਿਸੇ ਸਵਰਗ ਵਿੱਚ, ਕਿਸੇ ਅਡਰੇ ਜਿਹੇ ਨੀਲੇ ਸਵਰਗ ਵਿੱਚ, ਜਿਵੇਂ ਕਿਸੇ ਮਧਕਾਲੀ ਹੱਥਲਿਖਤਾਂ ਵਿੱਚ ਵੇਖਣ ਨੂੰ ਮਿਲਦਾ ਹੈ— ਮਹਾਰਾਣੀਆਂ, ਬਾਗ਼ਾਂ, ਮਹਿਲਾਂ ਅਤੇ ਬੁਰਜ-ਮੀਨਾਰਾਂ ਸਹਿਤ, ਚਿੱਟੇ-ਘੋੜਿਆਂ, ਬਾਤਾਂ ਸੁਣਾਉਣ ਵਾਲੇ ਗਿਠਮੁਠੀਏ, ਇੱਕ-ਸਿੰਗੇ ਘੋੜੇ ਅਤੇ ਤੂਤੀਆਂ ਵਜਾਉਂਦੇ ਫ਼ਰਿਸ਼ਤੇ; ਦੁੱਧ-ਵਹਿੰਦੇ ਬਹਿਸ਼ਤ ਦੇ ਦਰਿਆ ਸਹਿਤ, ਤੁਸੀਂ ਪਿਆਰ ਦੀ ਅਲਹਿਦਗੀ ਨੂੰ ਸਿਰਜਦੇ ਹੋ। ਤੁਸੀਂ ਆਪਣੇ ਸਰੀਰ ਨੂੰ ਸਵਰਗ ਵਾਸਤੇ ਪਵਿੱਤਰ ਰੱਖਦੇ ਹੋ। ਤੁਸੀਂ ਅੱਗ ਵਿੱਚ ਕੁੱਦ ਪੈਂਦੇ ਹੋ ਤੇ ਸ਼ੁੱਧ ਬਣ ਜਾਂਦੇ ਹੋ ਕਿਉਂਕਿ ਤੁਸੀਂ ਸਵਰਗ ਵਿੱਚ ਚਲੇ ਜਾਓਗੇ। ਇੰਜ ਸਵਰਗ ਪਿਆਰ ਦੀ ਪੂਰਤੀ ਹੋ ਨਿਬੜਦਾ ਹੈ।

ਇੱਕ ਹਰੇ ਜ਼ਮੁਰਦ ਉਪਰ
ਸਵਰਗ ਦੀ ਖ਼ਾਹਸ਼ ਉਕਰੀ ਹੋਈ ਸੀ
ਇਸ ਵਸਤੂ ਦਾ ਨਾਂ ਸੀ - ਪਵਿੱਤਰ ਪਿਆਲਾ।

ਬੁਰਜ ਮੀਨਾਰ, ਨੀਲੇ ਅਕਾਸ਼ ਅਤੇ ਫ਼ਰਿਸ਼ਤਿਆਂ ਦਾ ਸੰਗੀਤ ਯਕੀਨੀ ਹੈ। ਇਸ ਕਰਕੇ ਤੁਸੀਂ ਆਪਣੇ ਪਿਆਰ ਨੂੰ ਸਭ ਤੋਂ ਵੱਖਰੇ ਕਰਦੇ ਹੋਏ ਉਸਨੂੰ ਕਿਸੇ ਬੁਰਜ ਵਿੱਚ, ਕਿਸੇ ਮਹਿਲ ਵਿੱਚ ਰੱਖ ਸਕਦੇ ਹੋ। ਤੁਸੀਂ ਟੁੱਟੇ ਹੋਏ ਪੁਲ ਦੇ ਅਖੀਰ ਤਕ ਜਾ ਸਕਦੇ ਹੋ ਅਤੇ ਪੇਤਿ ਆਭਿੰਗ ਨੂੰ ਤੱਕ ਸਕਦੇ ਹੋ। ਤੇ ਇਸ ਪਾਸੇ ਖਲੋ ਕੇ ਤੁਸੀਂ ਟੱਪੇ ਗਾ ਸਕਦੇ ਹੋ। ਪਵਿੱਤਰ ਹੋਣ ਦੇ ਨਾਤੇ ਬਹਿਸ਼ਤ ਦੀਆਂ ਕੁਆਰੀਆਂ ਫੁੱਲੀਆਂ ਨਹੀਂ ਸਮਾਉਣਗੀਆਂ। ਉਹਨਾਂ ਦੀਆਂ ਛਾਤੀਆਂ ਭਰਪੂਰ ਹੋਣਗੀਆਂ, ਉਹਨਾਂ ਦੇ ਅੰਗ-ਅੰਗ ਵਿੱਚ ਸ਼ੋਖ਼ੀ ਤੇ ਖ਼ੂਬਸੂਰਤੀ ਹੋਵੇਗੀ ਅਤੇ ਉਹਨਾਂ ਦੇ ਸਿਰਾਂ ਉਪਰ ਮੁਕਟ ਹੋਣਗੇ। ਕਿਧਰੇ ਕੋਈ ਦੁੱਖ-ਤਕਲੀਫ਼ ਨਹੀਂ, ਸਿਰਫ਼ ਪਿਆਰ ਹੀ ਪਿਆਰ ਹੋਵੇਗਾ। ਇਸੇ ਦਰਮਿਆਨ ਤੁਸੀਂ ਤੁਰਕਾਂ ਨਾਲ ਲੜਨ ਲਈ ਉਥੋਂ ਨਿਕਲ ਤੁਰਦੇ ਹੋ, ਘੋੜੇ 'ਤੇ ਅਤੇ ਪੈਦਲ। ਪਵਿੱਤਰ ਧਰਤੀ ਹਰ ਹਾਲਤ ਵਿੱਚ ਆਜ਼ਾਦ ਹੋਣੀ ਚਾਹੀਦੀ ਹੈ। ਉਥੇ ਹੋ ਸਕਦੈ ਬੇਸ਼ੁਮਾਰ ਖ਼ੂਬਸੂਰਤ ਔਰਤਾਂ ਹੋਣ। ਤੁਸੀਂ ਉਹਨਾਂ ਨਾਲ ਵਿਆਹ ਕਰਵਾ ਸਕਦੇ ਹੋ, ਬੱਚੇ ਪੈਦਾ ਕਰ ਸਕਦੇ ਹੋ ਅਤੇ ਲੁੱਟ ਦੇ ਮਾਲ ਸਹਿਤ ਸੂਰਮਿਆਂ ਵਾਂਗ ਵਾਪਸ ਘਰਾਂ ਨੂੰ ਪਰਤ ਸਕਦੇ ਹੋ। ਫਿਰ ਤੁਸੀਂ ਆਪਣੀ ਤਲਵਾਰ ਦੇਵੀ ਮੂਹਰੇ ਲਿਟਾ ਕੇ ਉਸਦੀ ਪੂਜਾ ਵਿੱਚ ਲੱਗ ਜਾਂਦੇ ਹੋ। ਉਹ ਤੁਹਾਡੀ ਤਲਵਾਰ ਨੂੰ ਸੁੰਘਦੀ ਹੈ ਤੇ ਤੁਸੀਂ ਉਸ ਲਈ ਗੀਤ ਗਾਉਂਦੇ ਹੋ।

ਮੈਂ ਇੱਕ ਦਿਲ-ਰਹਿਤ ਇਨਸਾਨ ਹਾਂ
ਤੇ ਮੈਂ ਦਿਲ ਤੋਂ ਬਗ਼ੈਰ ਹੀ ਜੀ ਰਿਹਾ ਹਾਂ
ਮੇਰੇ ਕੋਈ ਅੰਗ ਨਹੀਂ ਹਨ, ਨਾ ਹੱਥ ਨਾ ਪੈਰ
ਪਿਆਰ ਵਿੱਚ ਬਿਨ ਪਿਆਰ (ਮੈਂ) ਜੀ ਰਿਹਾ ਹਾਂ
ਮੈਂ ਜੀਉਂਦੇ ਜੀ ਮੋਇਆਂ ਵਾਂਗ ਹਾਂ।
ਸਵਰਗ ਦੀ ਇਹ ਸਹੀ ਤਸਵੀਰ ਹੈ।

ਰੂੜੀਵਾਦੀ ਹੋਣਾ, ਇੱਕ ਸਮਾਰਥ ਹੋਣਾ, ਮੈਂ ਆਪਣੇ ਆਪਨੂੰ ਕਿਹਾ, ਅਸਲੀਅਤ

ਨੂੰ ਸਵੀਕਾਰ ਕਰਨਾ ਹੈ। ਸਟਾਲਿਨ ਰੂੜੀਵਾਦ ਹੈ; ਕਿਸੇ ਯਸੂਹੀ ਪਾਦਰੀ ਵਾਂਗ ਖ਼ਰ੍ਹਵਾ ਤੇ ਮੁਸ਼ਕ ਮਾਰਦਾ, ਉਹ ਕਿਸੇ ਧਰਮ-ਵਿਦਿਆਲੇ ਦੀ ਉਪਜ ਹੈ। ਪਰੰਤੂ ਟ੍ਰਾਟਸਕੀ ਖ਼ੂਬਸੂਰਤੀ ਦਾ, ਸਵਰਗ ਦਾ ਯਕੀਨ ਦੁਵਾਉਂਦਾ ਹੈ। ਇੱਕ ਕਹਾਵਤ ਬੜੀ ਮਸ਼ਹੂਰ ਹੈ ਕਿ ਜਦੋਂ ਟ੍ਰਾਟਸਕੀ ਖ਼ੂਬਸੂਰਤ ਸੰਸਾਰ-ਇਨਕਲਾਬ ਬਾਰੇ ਬੋਲ ਰਿਹਾ ਸੀ ਤਾਂ ਸਟਾਲਿਨ ਸੋਵੀਅਤ ਰੂਸ ਦੇ ਪਸ਼ੂ-ਭੰਡਾਰ ਦੀ ਗਿਣਤੀ-ਮਿਣਤੀ ਵਿੱਚ ਲੱਗਾ ਹੋਇਆ ਸੀ। ਉਹ ਇਹ ਜਾਨਣਾ ਚਾਹੁੰਦਾ ਸੀ ਕਿ ਕੀ ਉਥੋਂ ਦੇ ਕਿਸਾਨਾਂ ਪਾਸ ਖਾਣ-ਪੀਣ ਲਈ ਕਾਫ਼ੀ-ਕੁਝ ਹਾਸਲ ਹੈ ਤੇ ਉਹਨਾਂ ਦੇ ਬੱਚਿਆਂ ਲਈ ਲੋੜ ਅਨੁਸਾਰ ਦੁੱਧ ਉਪਲਬਧ ਹੈ।

ਫਿਰ ਬੋਨਾਪਾਰਟ ਨੇ ਫ੍ਰਾਂਸੀਸੀ ਇਨਕਲਾਬ ਨੂੰ ਮੋੜ ਦਿੱਤਾ ਅਤੇ ਇਸ ਨੂੰ ਵਾਸਤਵਿਕ ਬਣਾਇਆ। ਉਸਨੇ ਸੜਕਾਂ ਬਣਵਾਈਆਂ, ਪੁਲ ਬਣਵਾਏ, ਇੱਕ ਮਿਲਟਰੀ ਅਕਾਦਮੀ ਸ਼ੁਰੂ ਕੀਤੀ, ਨਿਆਂ-ਪਾਲਿਕਾ ਸਥਾਪਤ ਕੀਤੀ, ਵਿਦਿਆ ਦੀ ਵਿਵਸਥਾ ਵਿੱਚ ਨਵੀਨਤਾ ਲਿਆਂਦੀ ਅਤੇ ਰਾਬੇਸਪਿਅਰ ਦੇ ਗਣਰਾਜ ਨੂੰ ਇੱਕ ਪੂਰਨ ਮਨੁੱਖੀ ਅਨੁਭਵ ਵਿੱਚ ਤਬਦੀਲ ਕਰ ਦਿੱਤਾ। ("ਰਾਬੇਸਪਿਅਰ ਖ਼ੁਦ," ਪੇਗੀ ਨੇ ਕਿਹਾ, "ਇੱਕ ਰਾਜਤੰਤਰਵਾਦੀ ਸੀ।") ਪਰ ਬੋਨਾਪਾਰਟ ਵੀ ਗ਼ਲਤੀ ਖਾ ਗਿਆ ਜਦੋਂ, ਸੰਸਾਰ ਨੂੰ ਬਦਲਣ ਤੋਂ ਬਾਅਦ, ਉਸਨੇ ਇਸ ਤਬਦੀਲੀ ਦਾ ਇੱਕ ਮਾਤਰ ਕਾਰਨ ਆਪਣੇ ਆਪ ਨੂੰ ਦਰਸਾਉਣਾ ਸ਼ੁਰੂ ਕੀਤਾ, ਕਾਂਸਲ ਬੋਨਾਪਾਰਟ ਤੋਂ ਉਸਨੇ ਆਪਣੇ ਆਪਨੂੰ ਫ੍ਰਾਂਸ ਦਾ ਬਾਦਸ਼ਾਹ ਬਣਾ ਲਿਆ। ਇੱਕ ਅਵਿਕਤੀਗਤ ਇਨਕਲਾਬੀ ਤੋਂ ਉਸਨੇ ਆਪਣੇ ਆਪਨੂੰ ਇੱਕ ਨਾਇਕ ਵਿੱਚ ਤਬਦੀਲ ਕਰ ਲਿਆ; ਇੱਕ ਵਿਅਕਤੀ, ਇੱਕ ਹਉਮੈ ਦੇ ਰੂਪ ਵਿੱਚ ਉਹ ਇਤਿਹਾਸ ਵਿੱਚ ਦਾਖ਼ਲ ਹੋਇਆ। ਉਹ ਇਹ ਜਾਣਦਾ ਸੀ ਕਿ ਇਹ ਅਨੁਚਿਤ ਸੀ, ਇਸੇ ਲਈ ਉਸਦੀ ਇਹ ਨਿਰਾਸ਼ਾਜਨਕ ਖ਼ਾਹਸ਼ ਸੀ ਕਿ ਪੋਪ ਉਸਦੀ ਤਾਜਪੋਸ਼ੀ ਕਰੇ ਅਤੇ ਉਸਨੂੰ ਸਮਰਾਟ ਘੋਸ਼ਿਤ ਕਰੇ ਤਾਂਕਿ ਉਹ ਅਵਿਕਤੀਗਤ ਹੈਸੀਅਤ ਨੂੰ ਮੁੜ ਹਾਸਲ ਕਰ ਸਕੇ - ਸੰਪੂਰਨਤਾ ਦਾ ਚੋਰ, ਪਰਮ ਸੱਤਾ ਵਰਗਾ ਬਣ ਜਾਣਾ ਚਾਹੁੰਦਾ ਸੀ। ਤੇ ਇੰਜ ਬਾਦਸ਼ਾਹ ਨ. ਨ. ਨ: ਨ....... ਹੋ ਗਿਆ ਨਹੀਂ ਤਾਂ ਨੇਪੋਲੀਅਨ ਨੇ ਹਿਟਲਰ ਵਾਂਗ ਹੀ ਕਿਸੇ ਖੱਡ ਦੇ ਬੰਕਰ ਵਿੱਚ ਆਪਣੇ ਆਪ ਨੂੰ ਖ਼ਤਮ ਕਰ ਲੈਣਾ ਸੀ।

ਕੈਥਾਰ, ਸ਼ੁੱਧ ਹਿਟ੍ਲਰ, ਜੋ ਸਿਰਫ਼ ਹਰੀਆਂ ਸਬਜ਼ੀਆਂ ਹੀ ਖਾਂਦਾ ਸੀ, ਕਿਸੇ ਮੰਗੇਸੁਰ ਵਿੱਚ ਰਹਿੰਦਾ ਸੀ (ਟ੍ਰੀਸਟਨ ਅਤੇ ਪਾਰਸੀਫਾਲ ਨੂੰ ਯਾਦ ਕਰੋ) ਅਤੇ ਆਪਣੀ ਹੀ ਮਿੱਥ ਦੀ ਕਰੜਾਈ ਵਿੱਚ ਖ਼ਤਮ ਹੋ ਗਿਆ। ਉਸਨੇ ਏਵਾ ਬ੍ਰਾਊਨ ਨਾਲ ਵਿਆਹ ਕੀਤਾ :- ਉਸਨੇ ਉਸਦੀ ਮੌਤ ਬਣਨਾ ਸੀ। ਬੰਕਰ ਵਿੱਚ ਸਵਰਗ ਦਾ ਅੰਤ ਹੋ ਗਿਆ।

ਬੀਟ੍ਰਿਸ, ਸਵਰਗ ਵਿੱਚ ਬੀਟ੍ਰਿਸ ਸੁੰਦਰ ਹੈ। ਪਰ ਉਹ ਕਿਵੇਂ ਇੱਕ ਅਸੰਭਵ ਜ਼ਾਲਮ ਬਣ ਜਾਂਦੀ ਹੈ। ਉਹੀ ਤਾਂ ਦਾਂਤੇ ਨੂੰ ਸੱਚ ਦਾ ਮਾਰਗ ਵਿਖਾਉਣਾ ਚਾਹੁੰਦੀ ਹੈ। ਉਹ ਜਿਸ ਨੂੰ ਉਸਦੇ ਰਾਹੀਂ ਰੌਸ਼ਨੀ ਨੂੰ ਤੱਕਣਾ ਚਾਹੀਦਾ ਸੀ, ਹੁਣ ਉਸਨੂੰ ਰੌਸ਼ਨੀ ਵਿਖਾਉਣਾ ਚਾਹੁੰਦੀ ਹੈ। ਇਹ ਸੱਚ ਦਾ ਉਲਟ - ਕ੍ਰਮ ਹੈ। ਜਿੱਥੇ ਸੰਸਾਰ ਖ਼ੁਦ ਆਪਣਾ ਵਿਨਾਸ਼ ਨਹੀਂ ਕਰ ਸਕਦਾ, ਚਾਹੇ ਇਹ ਬੁੱਧਮਤ ਵਿੱਚ ਹੋਵੇ ਤੇ ਚਾਹੇ ਈਸਾਈਮਤ ਵਿੱਚ, ਤਾਂ ਇਸਨੂੰ ਸੰਸਾਰ ਨੂੰ ਇਸਤ੍ਰੀਵਾਚੀ ਬਣਾਉਣਾ ਪੈਂਦਾ ਹੈ। ਜਿਵੇਂ ਸੰਤਾਨ ਦੀ ਉਪਜ ਕੇਵਲ

ਔਰਤ ਰਾਹੀਂ ਹੀ ਹੋ ਸਕਦੀ ਹੈ — ਬੱਚੇ ਤੋਂ ਬਾਅਦ ਬੱਚਾ - ਪੀੜ੍ਹੀ ਤੋਂ ਬਾਅਦ ਪੀੜ੍ਹੀ, ਇਵੇਂ ਹੀ ਤੁਸੀਂ ਆਪਣੀ ਮਰਜ਼ੀ ਅਨੁਸਾਰ ਜਿੰਨੇ ਚਾਹੋ ਉਨੇ ਹੀ ਸਵਰਗ ਸਿਰਜ ਸਕਦੇ ਹੋ। ਬੁੱਧ ਧਰਮ ਤਿੱਬਤ ਵਿੱਚ ਗਿਆ ਤੇ ਉਥੇ ਉਸਨੇ ਅਨੇਕਾਂ ਸਵਰਗ ਬਣਾ ਦਿੱਤੇ। ਹਿੰਦੂ ਧਰਮ ਵਿੱਚ ਤੰਤਰ ਨੇ ਪ੍ਰਵੇਸ਼ ਕੀਤਾ ਅਤੇ ਇਸਤ੍ਰੀ ਪੂਜਾ ਨੇ ਸੰਸਾਰ ਨੂੰ ਵਾਸਤਵਿਕ ਬਣਾ ਦਿੱਤਾ। ਇੰਜ ਮਨੁੱਖ ਅਮਰ ਹੋ ਗਿਆ। ਉਹ ਮਹਾਂ-ਮਾਨਵ ਬਣ ਗਿਆ, ਆਪਣੇ ਹੀ ਆਪ ਦਾ ਗ਼ੁਲਾਮ। ਅਜਿਹੇ ਸਾਰੇ ਮਹਾਂ - ਮਾਨਵਾਂ ਦਾ ਅੰਤ ਕਿਸੇ ਸੜ੍ਹਾਂਦ ਵਿੱਚ ਜਾਂ ਖੱਡ ਦੇ ਬੰਕਰ ਵਿੱਚ ਹੁੰਦਾ ਹੈ। ਏਵਾ ਬ੍ਰਾਊਨ ਨੇ ਇਹ ਵਿਖਾਇਆ ਕਿ ਸੰਸਾਰ ਵਾਸਤਵਿਕ ਹੈ। ਆਦਮਖ਼ੋਰ, ਮਹਾਂ-ਮਾਨਵ ਹਿਟਲਰ, ਗੈਸ —ਚੈਂਬਰਾਂ ਅਤੇ ਨਜ਼ਰਬੰਦੀ ਕੈਂਪਾਂ ਦਾ ਈਜਾਦਕਾਰ ਇੱਕ ਸਾਧਾਰਨ ਬੰਦੇ ਵਾਂਗ ਮਰ ਗਿਆ। ਬਿਲਕੁਲ ਇੱਕ ਗੁਮਨਾਮ ਵਿਅਕਤੀ ਵਾਂਗ। ਰਾਵਣ ਨੂੰ ਉਸਦੇ ਦਸ ਸਿਰਾਂ ਨੇ ਹੀ ਹਰਾਇਆ ਸੀ। ਹਰ ਚਮਤਕਾਰ ਨੂੰ ਹਮੇਸ਼ਾ ਖੋਖਲੇਪਣ ਵਿੱਚ ਹੀ ਖ਼ਤਮ ਹੋਣਾ ਪੈਂਦਾ ਹੈ।

ਪਰੰਤੂ ਸਮਾਰਥ— ਕੋਈ ਇੰਨੋਸੈਂਟ -ਤੀਸਰਾ ਜਾਣਦਾ ਹੈ ਕਿ ਇਹ ਸੰਸਾਰ ਇੱਕ ਗੋਰਖ-ਧੰਦਾ ਹੈ ਤੇ ਇੰਜ ਸਾਰੇ ਸੰਸਾਰ ਗੋਰਖ ਧੰਦੇ ਹਨ ਤੇ ਉਹ ਆਪਣੇ ਹੀ ਅੰਦਰ ਝਾਤੀ ਮਾਰਦਾ ਹੈ। ਜਿੱਥੇ ਤੁਸੀਂ ਹੋ, ਸਵਰਗ ਲੋਪ ਹੋ ਜਾਂਦਾ ਹੈ ਅਤੇ ਸੰਸਾਰ ਆਪਣੀ ਗਤੀ ਨਾਲ ਚੱਲਦਾ ਰਹਿੰਦਾ ਹੈ। ਦੋਵੇਂ ਵੱਖ-ਵੱਖ ਅਨੁਭਵ ਨਹੀਂ ਹਨ ਪਰੰਤੂ ਇਹ ਅਨੁਭਵ ਹੀ ਸਮੁੱਚਤਾ ਵਿੱਚ ਵੇਖਿਆ ਗਿਆ ਅਨੁਭਵ ਹੈ। ਤੁਸੀਂ ਸੰਸਾਰ ਨੂੰ ਵੇਖੋ ਜਾਂ ਨਾ ਵੇਖੋ, ਤੁਸੀਂ ਹੋ।

ਇਹ ਲਿਖਦੇ ਹੋਏ ਮੈਨੂੰ ਰਾਧਾ ਅਤੇ ਕ੍ਰਿਸ਼ਣ ਦੀ ਇੱਕ ਬੜੀ ਪ੍ਰਭਾਵਮਈ ਕਹਾਣੀ ਯਾਦ ਆ ਜਾਂਦੀ ਹੈ :

"ਇੱਕ ਦਿਨ ਰਾਧਾ ਨੇ ਕ੍ਰਿਸ਼ਣ ਬਾਰੇ ਅਧਿਕਾਰ ਦੀ ਭਾਵਨਾ ਨਾਲ ਸੋਚਿਆ। 'ਮੇਰਾ ਕ੍ਰਿਸ਼ਣ', ਉਸਨੇ ਆਪਣੇ ਆਪ ਨੂੰ ਇੰਜ ਕਿਹਾ ਜਿਵੇਂ ਕੋਈ ਕ੍ਰਿਸ਼ਣ ਨੂੰ ਵੀ ਉਵੇਂ ਹੀ ਆਪਣੇ ਅਧਿਕਾਰ ਅਧੀਨ ਰੱਖ ਸਕਦਾ ਹੈ ਜਿਵੇਂ ਕਿਸੇ ਗਾਂ-ਬੈਲਦ ਜਾਂ ਕਿਸੇ ਜ਼ੇਵਰ ਨੂੰ ਰੱਖਿਆ ਜਾਂਦਾ ਹੈ। ਸੰਪੂਰਨ ਪ੍ਰਭੂ ਕ੍ਰਿਸ਼ਣ ਇੱਕਦਮ ਰਾਧਾ ਦੇ ਵਿਚਾਰਾਂ ਨੂੰ ਜਾਣ ਗਏ। ਤੇ ਜਦੋਂ ਸੰਪੂਰਨ ਪ੍ਰਭੂ ਕਿਸੇ ਗੱਲ ਤੋਂ ਜਾਣੂ ਹੁੰਦੇ ਹਨ ਤਾਂ ਜਾਣੀ ਗਈ ਗੱਲ ਆਪਣੇ ਆਪ ਵਿੱਚ ਇੱਕ ਕਾਰਜ ਦਾ ਕਾਰਜ-ਮਾਤਰ ਹੀ ਹੁੰਦੀ ਹੈ ; ਘਟਨਾਵਾਂ ਉਸਦੀ ਇੱਛਾ ਅਨੁਸਾਰ ਨਹੀਂ ਘਟਦੀਆਂ ਸਗੋਂ ਉਸਦੀ ਇੱਛਾ ਆਪਣੇ ਆਪ ਵਿੱਚ ਉਸਦੀ ਇੱਛਾ ਦੀ ਆਪਣੀ ਹੀ ਸਿਰਜਣਾ ਹੁੰਦੀ ਹੈ ਜਿਵੇਂ ਕ੍ਰਮ ਉਸਦੇ ਆਪਣੇ ਹੀ ਕ੍ਰਮ ਦੀ ਸਿਰਜਣਾ ਹੁੰਦੀ ਹੈ।

"ਇੰਜ ਦੁਰਵਾਸਾ ਰਿਸ਼ੀ ਦੀ ਆਮਦ ਦੀ ਸੂਚਨਾ ਮਿਲੀ।

" 'ਪ੍ਰਭੂ, ਉਹ ਦਰਿਆ ਦੇ ਪਰਲੇ ਪਾਸੇ ਆਏ ਬੈਠੇ ਨੇ', ਦੂਤ ਨੇ ਕਿਹਾ," ਤੇ ਉਹਨਾਂ ਆਪਣੀਆਂ ਸ਼ੁਭ ਇੱਛਾਵਾਂ ਭੇਜੀਆਂ ਨੇ।'

"ਤਦ ਕ੍ਰਿਸ਼ਣ ਮਹਿਲ ਦੇ ਅੰਦਰਲੇ ਕਮਰਿਆਂ ਵਿੱਚ ਗਏ ਅਤੇ ਰਾਧਾ ਨੂੰ ਬੋਲੇ, 'ਰਾਧਾ, ਮਹਾਨ ਰਿਸ਼ੀ ਦੁਰਵਾਸਾ ਜੀ ਪਧਾਰੇ ਨੇ। ਸਾਨੂੰ ਚਾਹੀਦਾ ਏ, ਅਸੀਂ ਉਹਨਾਂ ਨੂੰ ਭੋਜਨ ਛਕਾਈਏ।'

" 'ਉਹ, ਤਾਂ ਮੈਂ ਖ਼ੁਦ ਭੋਜਨ ਤਿਆਰ ਕਰਾਂਗੀ,' ਰਾਧਾ ਨੇ ਕਿਹਾ ਅਤੇ ਕ੍ਰਿਸ਼ਣ ਇਹ ਸੁਣ ਕੇ ਬਹੁਤ ਖ਼ੁਸ਼ ਹੋਏ। ਇੰਜ ਉਹ ਵਾਪਸ ਬੈਠਕ ਵਿੱਚ ਚਲੇ ਗਏ ਅਤੇ ਕੁਝ ਦੇਰ ਬਾਅਦ ਰਾਧਾ ਭੋਜਨ ਤਿਆਰ ਕਰ ਕੇ ਲੈ ਆਈ। 'ਭੋਜਨ ਤਿਆਰ ਏ, ਮੇਰੇ ਪ੍ਰਭੂ। ਤੇ ਮੈਂ ਇਹ ਖ਼ੁਦ ਰਿਸ਼ੀਵਰ ਦੁਰਵਾਸਾ ਜੀ ਪਾਸ ਲੈ ਕੇ ਜਾਵਾਂਗੀ।'

" 'ਖ਼ੂਬ, ਬਹੁਤ ਖ਼ੂਬ।' ਸ੍ਰੀ ਕ੍ਰਿਸ਼ਣ ਬੋਲੇ, ਉਹ ਆਪਣੀ ਪਤਨੀ ਦੀ ਰਿਸ਼ੀਆਂ ਪ੍ਰਤੀ ਸ਼ਰਧਾ ਨੂੰ ਵੇਖ ਕੇ ਅਤੀ ਪ੍ਰਸੰਨ ਸਨ।

"ਮੈਂ ਬੱਸ ਗਈ ਤੇ ਆਈ, 'ਰਾਧਾ ਨੇ ਕਿਹਾ, ਅਤੇ ਉਹ ਹਾਲੇ ਮਸੀਂ ਮਹਿਲ ਦੇ ਦਰਵਾਜ਼ੇ ਤਕ ਹੀ ਪਹੁੰਚੀ ਹੋਵੇਗੀ ਕਿ ਉਸਨੂੰ ਇਹ ਯਾਦ ਆਇਆ ਕਿ ਯਮੁਨਾ ਵਿੱਚ ਤਾਂ ਹੜ੍ਹ ਆਇਆ ਹੋਇਆ ਹੈ। ਕੋਈ ਵੀ ਕਿਸ਼ਤੀ ਵਾਲਾ ਪਾਰ ਨਹੀਂ ਲੈ ਜਾਏਗਾ। ਉਹ ਵਾਪਸ ਸ੍ਰੀ ਕ੍ਰਿਸ਼ਣ ਪਾਸ ਆਉਂਦੀ ਹੈ ਅਤੇ ਬੇਨਤੀ ਕਰਦੀ ਹੈ, 'ਮੇਰੇ ਪ੍ਰਭੂ, ਮੈਂ ਇਹ ਭੋਜਨ ਕਿਵੇਂ ਲੈ ਜਾ ਸਕਦੀ ਹਾਂ ? ਦਰਿਆ ਵਿੱਚ ਤਾਂ ਹੜ੍ਹ ਆਇਆ ਹੋਇਆ ਏ।'

'ਦਰਿਆ ਨੂੰ ਕਹਿਣਾ, 'ਸ੍ਰੀ ਕ੍ਰਿਸ਼ਣ ਨੇ ਉਤਰ ਦਿੱਤਾ, ਬ੍ਰਹਮਚਾਰੀ ਕ੍ਰਿਸ਼ਣ ਦੀ ਇੱਛਾ ਏ ਕਿ ਉਹ ਤੇਰੇ ਪਾਰ ਜਾਣ ਲਈ ਰਾਹ ਬਣਾਵੇ।'

"ਤੇ ਰਾਧਾ ਪ੍ਰਸੰਨਚਿਤ ਉਥੋਂ ਤੁਰ ਪਈ। ਪਰ ਅਚਾਨਕ ਉਸਨੂੰ ਇਹ ਖ਼ਿਆਲ ਆਇਆ ਕਿ ਜੋ ਕੁਝ ਸ੍ਰੀ ਕ੍ਰਿਸ਼ਣ ਨੇ ਉਸਨੂੰ ਕਿਹਾ ਸੀ ਉਹ ਤਾਂ ਸਰਾਸਰ ਝੂਠ ਹੈ। ਉਸ ਤੋਂ ਵੱਧ ਚੰਗੀ ਤਰ੍ਹਾਂ ਹੋਰ ਕੌਣ ਜਾਣਦਾ ਸੀ ਕਿ ਸ੍ਰੀ ਕ੍ਰਿਸ਼ਣ ਬ੍ਰਹਮਚਾਰੀ ਹਨ ਜਾਂ ਨਹੀਂ ? 'ਵਾਹ, ਕਿੰਨਾ ਖ਼ੂਬਸੂਰਤ ਝੂਠ ਏ, ਖ਼ੂਬਸੂਰਤ ਝੂਠ', ਉਸਨੇ ਆਪਣੇ ਆਪ ਨੂੰ ਕਿਹਾ ਅਤੇ ਜਦੋਂ ਉਹ ਦਰਿਆ ਕੋਲ ਆਈ ਤਾਂ ਉਸ ਕਿਹਾ, 'ਬ੍ਰਹਮਚਾਰੀ ਭਗਵਾਨ ਸ੍ਰੀ ਕ੍ਰਿਸ਼ਣ ਚਾਹੁੰਦੇ ਹਨ ਕਿ ਮੇਰੇ ਲਈ ਨਦੀ ਪਾਰ ਕਰਨ ਲਈ ਰਸਤਾ ਬਣ ਜਾਏ।'

"ਤੇ ਨਿਰਸੰਦੇਹ ਦਰਿਆ ਦਾ ਪਾਣੀ ਉਪਰ ਨੂੰ ਉਠਿਆ ਅਤੇ ਉਥੇ ਹੀ ਸ਼ਾਂਤ ਹੋ ਗਿਆ ਪਰੰਤੂ ਅਚਾਨਕ ਹੀ ਪਾਣੀ ਉਪਰ ਇੱਕ ਪੌੜੀ ਪਹੇ ਵਰਗੀ ਇੱਕ ਨਿੱਕੀ ਜਿਹੀ ਪਗਡੰਡੀ ਬਣ ਗਈ ਜਿਸ ਉਪਰ ਦੀ ਚੱਲਦੀ ਹੋਈ ਰਾਧਾ ਦਰਿਆ ਨੂੰ ਪਾਰ ਕਰ ਗਈ। ਦਰਿਆ ਦੇ ਦੂਜੇ ਪਾਸੇ ਪਹੁੰਚ ਕੇ ਰਾਧਾ ਨੇ ਦਰਿਆ ਦਾ ਧੰਨਵਾਦ ਕੀਤਾ ਤੇ ਮਹਾਨ ਰਿਸ਼ੀ ਦੁਰਵਾਸਾ ਨੂੰ ਜਾ ਨਮਸਕਾਰ ਕੀਤੀ, ਅਨੇਕਾਂ ਆਦਰਮਈ ਸ਼ਬਦਾਂ ਵਿੱਚ ਉਹਨਾਂ ਨੂੰ ਜੀ ਆਇਆਂ ਕਿਹਾ ਤੇ ਫਿਰ ਜ਼ਮੀਨ ਉਪਰ ਪੱਤੇ ਵਿਛਾ ਕੇ ਉਸ ਉਪਰ ਉਹਨਾਂ ਦੇ ਖਾਣ ਲਈ ਭੋਜਨ ਲਗਾ ਦਿੱਤਾ।

"ਦੁਰਵਾਸਾ ਨੂੰ ਕਾਫ਼ੀ ਭੁੱਖ ਲੱਗੀ ਹੋਈ ਸੀ। ਤੇ ਭੋਜਨ ਖਾਂਦੇ ਵਕਤ ਇੰਜ ਲੱਗ ਰਿਹਾ ਸੀ ਜਿਵੇਂ ਉਸਦੀ ਹਥੇਲੀ ਉਸਦੇ ਸੰਘ ਤਕ ਜਾ ਰਹੀ ਹੋਵੇ। "ਵਾਹ, ਵਾਹ,' ਉਸ ਨੇ ਕਿਹਾ ਅਤੇ ਡਕਾਰ ਮਾਰਿਆ। ਉਹ ਚੌਲ, ਦਹੀਂ ਤੇ ਹੋਰ ਕਈ ਮਿੱਠੇ-ਸਲੂਣੇ ਪਦਾਰਥ ਖਾ ਕੇ ਖ਼ੁਸ਼ ਹੋ ਗਿਆ ਸੀ। ਜਿੰਨਾ ਵੀ ਖਾਣਾ ਪਰੋਸਿਆ ਗਿਆ ਸੀ, ਉਹ ਸਭ ਖਾ ਗਿਆ ਸੀ। ਉਹ ਉਠਿਆ, ਦਰਿਆ ਵੱਲ ਗਿਆ ਅਤੇ ਆਪਣੇ ਹੱਥ ਸਾਫ਼ ਕੀਤੇ। ਰਾਧਾ ਵੀ ਭਾਂਡਿਆਂ ਨੂੰ ਧੋਣ ਲਈ ਦਰਿਆ ਕੰਢੇ ਚਲੀ ਗਈ, ਉਸਨੇ ਪੱਤਿਆਂ

ਨੂੰ ਯਮੁਨਾ ਵਿੱਚ ਸੁੱਟ ਦਿੱਤਾ । ਫਿਰ ਉਹ ਵਾਪਸ ਜਾਣ ਲਈ ਖੜੀ ਹੋ ਗਈ । ਤਦ ਉਸਨੂੰ ਅਚਾਨਕ ਯਾਦ ਆਇਆ ਕਿ ਦਰਿਆ ਵਿੱਚ ਤਾਂ ਹੜ੍ਹ ਆਇਆ ਹੋਇਆ ਹੈ । ਸ਼੍ਰੀ ਕ੍ਰਿਸ਼ਣ ਨੇ ਤਾਂ ਉਸਨੂੰ ਦਰਿਆ ਦੇ ਇਸ ਪਾਸੇ ਵੱਲ ਆਉਣ ਲਈ ਦੱਸਿਆ ਸੀ ਕਿ ਉਸਨੇ ਦਰਿਆ ਨੂੰ ਕੀ ਕਹਿਣਾ ਹੈ ਪਰ ਵਾਪਸੀ ਲਈ ਦਰਿਆ ਨੂੰ ਕੀ ਆਖਣਾ ਹੈ, ਇਹ ਤਾਂ ਉਸ ਪੁੱਛਿਆ ਹੀ ਨਹੀਂ ਸੀ ।

"ਉਸਦੇ ਪੁੱਛਣ ਤੋਂ ਪਹਿਲਾਂ ਹੀ ਦੁਰਵਾਸਾ ਉਸ ਦੀ ਪ੍ਰੇਸ਼ਾਨੀ ਨੂੰ ਖ਼ੁਦ ਹੀ ਸਮਝ ਗਏ ਕਿਉਂਕਿ ਰਿਸ਼ੀਆਂ ਪਾਸ ਵੀ ਸਭ ਕੁਝ ਜਾਨਣ ਦੀ ਸ਼ਕਤੀ ਹੁੰਦੀ ਹੈ - ਇਸ ਲਈ ਉਸ ਕਿਹਾ- 'ਦਰਿਆ ਨੂੰ ਕਹੋ- ਸਦੀਵੀ ਉਪਵਾਸੀ ਦੁਰਵਾਸਾ ਦਾ ਦਰਿਆ ਨੂੰ ਕਹਿਣਾ ਏ, 'ਰਸਤਾ ਦਿਓ ਤਾਂਕਿ ਰਾਧਾ ਲੰਘ ਕੇ ਅਗਲੇ ਕੰਢੇ ਪਹੁੰਚ ਸਕੇ ।' "

"ਰਾਧਾ ਨੇ ਰਿਸ਼ੀ ਦਾ ਕਹਿਣਾ ਮੰਨਿਆਂ ਪਰ ਉਸਦਾ ਮਨ ਬਹੁਤ ਦੁਖੀ ਹੋਇਆ । ਮੈਂ ਖ਼ੁਦ ਉਸਨੂੰ ਖਾਣਾ ਖਾਂਦੇ ਤੱਕਿਆ ਹੈ, ਕਿਵੇਂ ਉਸਦੀ ਹਥੇਲੀ ਉਸਦੇ ਸੰਘ ਤਕ ਜਾਂਦੀ ਸੀ, ਉਸਨੇ ਡਕਾਰ ਮਾਰਿਆ ਸੀ ਤੇ ਬੜੇ ਸੰਤੋਖ ਵਿੱਚ ਆਪਣੇ ਢਿਡ ਉਪਰ ਹੱਥ ਫੇਰਿਆ ਸੀ ।

ਇਹ ਸਰਾਸਰ ਝੂਠ ਏ, ਮਹਾਂ-ਝੂਠ,' ਉਸਨੇ ਕਿਹਾ, ਪਰ ਉਹ ਸੋਚਾਂ ਵਿੱਚ ਮਗਨ ਹੋਈ ਚੁੱਪਚਾਪ ਦਰਿਆ ਵੱਲ ਚਲੀ ਗਈ ।' ਐ ਦਰਿਆ !' ਉਸ ਕਿਹਾ, 'ਦੁਰਵਾਸਾ, ਜੋ ਹਮੇਸ਼ਾ ਉਪਵਾਸ ਵਿੱਚ ਹੀ ਰਹਿੰਦੇ ਨੇ, ਦਾ ਕਹਿਣਾ ਏ, ਮੈਨੂੰ ਜਾਣ ਲਈ ਰਸਤਾ ਦਿੱਤਾ ਜਾਵੇ ।'

"ਤੇ ਦਰਿਆ ਨੇ ਆਪਣੇ ਅੰਦਰ ਇੱਕ ਪੈਂਡੂ ਪਗਡੰਡੀ ਜਿੰਨਾ ਰਾਹ ਬਣਾ ਦਿੱਤਾ, ਲਹਿਰਾਂ ਸਥਿਰ ਹੋ ਗਈਆਂ । ਇੰਜ ਉਹ ਦੂਜੇ ਕੰਢੇ ਪਹੁੰਚ ਗਈ ਤੇ ਭਾਰੀ ਮਨ ਨਾਲ ਮਹਿਲਾਂ ਨੂੰ ਪਰਤ ਗਈ । 'ਹਾਂ, ਪ੍ਰਾਕ੍ਰਿਤੀ ਇੱਕ ਝੂਠ ਏ, ਪ੍ਰਾਕ੍ਰਿਤੀ ਝੂਠ ਵਿੱਚ ਵਿਸ਼ਵਾਸ ਕਰਦੀ ਏ ਤੇ ਉਸਦਾ ਕਹਿਣਾ ਮੰਨਦੀ ਏ । ਪ੍ਰਭੂ, ਇਹ ਕੇਹਾ ਸੰਸਾਰ ਏ,' ਉਸਨੇ ਆਪਣੇ ਆਪ ਨੂੰ ਕਿਹਾ ਤੇ ਸੋਗ-ਕਮਰੇ ਵਿੱਚ ਜਾ ਕੇ ਆਪਣੇ ਆਪ ਨੂੰ ਬੰਦ ਕਰ ਲਿਆ ਤੇ ਸਿਸਕੀਆਂ ਭਰਨ ਲੱਗੀ । 'ਪ੍ਰਭੂ, ਇਹ ਸੰਸਾਰ ਕਿੰਨਾ ਝੂਠਾ ਏ, ਕਿੰਨਾ ਝੂਠਾ ਏ ।'

"ਸ੍ਰੀ ਕ੍ਰਿਸ਼ਣ ਜੋ ਸਭ ਕੁਝ ਜਾਣਦੇ ਸਨ, ਸਹਿਜੇ ਜਿਹੇ ਸੋਗ-ਕਮਰੇ ਵਿੱਚ ਦਾਖ਼ਲ ਹੋਏ : 'ਪ੍ਰੀਤਮਾ, ਕਿਸ ਕਾਰਨ ਏਨੀ ਦੁਖੀ ਹੋ ? ਉਸ ਕਿਹਾ ।

"ਮੇਰੇ ਪ੍ਰਭੂ,' ਉਹ ਕਹਿਣ ਲੱਗੀ, 'ਦਰਿਆ ਇਸ ਗੱਲ 'ਚ ਵਿਸ਼ਵਾਸ ਕਰਦਾ ਏ ਕਿ ਤੁਸੀਂ ਬ੍ਰਹਮਚਾਰੀ ਹੋ ਤੇ ਮੈਂ ਤੁਹਾਡੀ ਪਤਨੀ ਇਸ ਗੱਲ ਤੋਂ ਮੁਨਕਰ ਨਹੀਂ ਹੋਵਾਂਗੀ ਤਾਂ ਹੋਰ ਕੌਣ ਹੋਵੇਗਾ ? ਤੇ ਫਿਰ ਮੈਂ ਦੁਰਵਾਸਾ ਰਿਸ਼ੀ ਕੋਲ ਗਈ ਤੇ ਉਹਨਾਂ ਹਥੇਲੀ ਭਰ-ਭਰ ਖਾਣਾ ਖਾਧਾ ਪਰ ਉਹ ਆਖਦੇ ਹਨ, "ਦਰਿਆ ਨੂੰ ਕਹਿਣਾ ਸਦੀਵੀ ਉਪਵਾਸੀ ਦੁਰਵਾਸਾ ਤੁਹਾਨੂੰ ਕਹਿੰਦਾ ਏ ਕਿ ਤੁਸੀਂ ਰਾਧਾ ਲਈ ਰਸਤਾ ਦਿਓ ਤਾਂਕਿ ਉਹ ਦਰਿਆ ਪਾਰ ਕਰ ਸਕੇ ।" ਤੇ ਦਰਿਆ ਮੈਨੂੰ ਰਸਤਾ ਦੇ ਦਿੰਦਾ ਏ, ਇੱਕ ਪੈਂਡੂ-ਪਗਡੰਡੀ ਜਿੰਨਾ ਚੌੜਾ ਰਸਤਾ ਦੇ ਦਿੰਦਾ ਏ ਤੇ ਮੈਂ ਉਸ ਉਪਰ ਚੱਲ ਕੇ ਇਸ ਪਾਸੇ ਆ ਜਾਂਦੀ ਹਾਂ । ਇਹ ਸੰਸਾਰ ਇੱਕ ਵੱਡੀ ਗੱਪ ਏ, ਇੱਕ ਅਪਮਾਨ ਏ, ਇੱਕ ਝੂਠ ।'

"ਇਹ ਸੰਸਾਰ, ਐ ਪਿਆਰੀ, ਇੱਕ ਝੂਠ ਨਹੀਂ ਏ, ਇਹ ਤਾਂ ਇੱਕ ਭ੍ਰਮ ਏ। ਇਸ ਤੋਂ ਇਲਾਵਾ ਤੂੰ ਮੈਨੂੰ ਇਹ ਦੱਸ -ਕੀ ਮੇਰਾ ਸਰੀਰ ਤੇਰਾ ਪਤੀ ਏ, ਰਾਧਾ ?'

" 'ਨਹੀਂ ਮੇਰੇ ਪ੍ਰਭੂ।'

" 'ਕੀ ਮੇਰਾ ਮਨ ਤੇਰਾ ਪਤੀ ਏ, ਰਾਧਾ ?'

" 'ਨਹੀਂ, ਮੇਰੇ ਪ੍ਰਭੂ।'

" 'ਤਾਂ ਫਿਰ ਉਹ ਕੀ ਏ ਜਦੋਂ ਤੂੰ ਆਪਣੇ ਆਪ ਨੂੰ ਕਹਿੰਦੀ ਏ, "ਕ੍ਰਿਸ਼ਣ, ਮੇਰੇ ਪਤੀ" '?

" 'ਯਕੀਨਨ ਕੁਝ ਉਹ ਜੋ ਸਰੀਰ ਤੋਂ ਪਰ੍ਹੇ ਏ, ਮਨ ਤੋਂ ਵੀ ਪਰੇ ਏ— ਮੂਲ ਤੱਤ।

" 'ਤੇ ਮੈਨੂੰ ਇਹ ਦੱਸ ਪਿਆਰੀ, ਕੀ ਤੂੰ ਉਸ ਨੂੰ ਆਪਣੇ ਵੱਸ ਵਿੱਚ ਕਰ ਸਕਦੀ ਏਂ, ਮੂਲ ਤੱਤ ਨੂੰ ਕਬਜ਼ੇ ਵਿੱਚ ਕਰ ਸਕਦੀ ਏਂ ?'

" 'ਨਹੀਂ, ਮੇਰੇ ਪ੍ਰਭੂ, ਪਰਮਪੂਰਨ ਨੂੰ ਮੈਂ ਕਿਵੇਂ ਕਬਜ਼ੇ ਵਿੱਚ ਕਰ ਸਕਦੀ ਹਾਂ ? "ਮੈਂ" ਪਰਮਪੂਰਨ ਹੈ।' ਤੇ ਉਹ ਪ੍ਰਭੂ ਦੇ ਚਰਨਾਂ ਵਿੱਚ ਪੈ ਗਈ ਤੇ ਸਭ ਰਹੱਸ ਸਮਝ ਗਈ ਤੇ ਉਸ ਪਿੱਛੋਂ ਉਹ ਹਮੇਸ਼ਾ ਸੱਚ ਦੀ ਰੌਸ਼ਨੀ ਵਿੱਚ ਰਹੀ।

ਮੁਕਤ ਹੋਣਾ, ਇਹ ਜਾਨਣਾ ਹੈ ਕਿ ਵਿਅਕਤੀ ਸਰੀਰ ਤੇ ਮਨ ਤੋਂ ਪਰ੍ਹੇ ਹੈ, ਮੁਕਤ ਹੈ ; ਪਿਆਰ ਕਰਨਾ, ਇਹ ਜਾਨਣਾ ਹੈ ਕਿ ਵਿਅਕਤੀ ਹੀ ਪਿਆਰ ਹੈ ; ਪਵਿੱਤਰ ਹੋਣਾ ਇਹ ਜਾਨਣਾ ਹੈ ਕਿ ਵਿਅਕਤੀ ਹੀ ਪਵਿੱਤਰਤਾ ਹੈ। ਅਪਵਿੱਤਰਤਾ ਤਾਂ ਕਰਮ ਅਤੇ ਪ੍ਰਤੀਕਰਮ ਵਿੱਚੋਂ ਜਨਮ ਲੈਂਦੀ ਹੈ : ਜੋ ਜਨਮ ਲੈਂਦਾ ਹੈ ਉਸਨੇ ਜ਼ਰੂਰ ਮਰਨਾ ਹੈ, ਜਿਸਦਾ ਕੋਈ ਰੂਪ ਹੈ ਉਸਨੇ ਜ਼ਰੂਰ ਮਿਟਣਾ ਹੈ, ਸੜਨਾ-ਗਲਣਾ ਹੈ। ਬੋਦਲਿਆਰ ਦਾ ਲਾ ਸ਼ਾਰਗ ਇੱਕ ਤੱਥ ਸੀ; ਲਾ-ਸ਼ਾਰਗ ਇੱਕ ਸਵੀਕਾਰ ਕਰਨ ਯੋਗ ਤੱਥ ਸੀ, ਤਾਂ ਕਿ ਸਿਜ਼ਾਂ, ਮੰ-ਸਿਆਂਤ-ਭਿਕਹੋਇਆਰ ਦੇ ਕਾਸ਼ਨੀ ਅਤੇ ਵੇਗਮਈ ਅਕਾਸ਼ ਨੂੰ ਚਿੱਤਰ ਸਕੇ। ਇੱਕ ਕੈਥਾਰ ਬਣਨ ਲਈ ਬਪਤਿਸਮਾ ਲੈਕੇ ਅੱਗ ਵਿੱਚ ਕੁੱਦਣ ਦੀ ਲੋੜ ਨਹੀਂ ਕਿਉਂਕਿ ਤੁਸੀਂ ਕੈਥਾਰ ਤੋਂ ਇਲਾਵਾ ਹੋਰ ਹੋ ਹੀ ਕੀ ? ਹਰੇਕ ਵਿਅਕਤੀ ਆਪਣੇ ਸਰੀਰ ਅਤੇ ਮਨ ਤੋਂ ਪਰ੍ਹੇ ਇੱਕ ਕੈਥਾਰ ਹੈ। ਗੰਗਾ ਸਾਰੇ ਪਾਪਾਂ ਨੂੰ ਧੋ ਦਿੰਦੀ ਹੈ। ਮ੍ਰਿਤਕ ਦੀਆਂ ਅਸਥੀਆਂ ਵੀ, ਜਿਨ੍ਹਾਂ ਨੂੰ ਅੱਗ ਨੇ ਜਲਾ ਦਿੱਤਾ ਹੈ, ਗੰਗਾ ਦੇ ਪਾਣੀਆਂ ਵਿੱਚ ਘੁਲ ਕੇ ਮੁਕਤੀ ਹਾਸਲ ਕਰ ਲੈਂਦੀਆਂ ਹਨ।

ਸਕਲ ਕਲੁਸ਼ ਭੰਗੇ ਸਵਰਗ ਸੋਪਾਨ ਸੰਗੇ।
ਤਰਲਤ੍ਰ ਰੰਗੇ ਦੇਵੀ ਗੰਗੇ ਪ੍ਰਸੀਦ।
ਸਭ ਪਾਪਾਂ ਨੂੰ ਧੋਣ ਵਾਲੀ
ਨਦੀਆਂ ਦੀ ਸਖੀ
ਨ੍ਰਿਤ ਕਰਨ ਵਾਲੀ ਟਿਮਟਿਮਾਉਂਦੀ
ਗੰਗਾ ਮਾਂ, ਮੈਂ ਤੈਨੂੰ ਪੂਜਦਾ ਹਾਂ।

ਇੱਕ ਪ੍ਰਾਚੀਨ ਵੇਦਾਂਤ-ਗ੍ਰੰਥ ਵਿੱਚ ਕਿਹਾ ਗਿਆ ਹੈ, ਤੁਸੀਂ ਜਿੱਥੇ ਵੀ ਹੋ, ਬਨਾਰਸ ਹਰ ਥਾਂ ਹੈ, ਅਤੇ ਸਭ ਨਦੀਆਂ ਗੰਗਾ ਹਨ। ਇਸ ਦਾ ਬੋਧ ਪਾਉਣਾ ਹੀ ਇੱਕ ਸੱਚਾ

ਕੈਥਾਰ ਬਣਨਾ ਹੈ। ਬਾਕੀ ਸਭ ਕੁਫ਼ਰ ਹੈ।

ਪਰ ਕੈਥਾਰਾਂ ਪ੍ਰਤੀ ਮੈਂ ਏਨਾ ਭਾਵਕ ਸੀ, ਜਿਵੇਂ ਮੈਂ ਬੋਧੀਆਂ ਲਈ ਸਾਂ, ਕਿ ਮੈਂ ਮਹਿਸੂਸ ਕੀਤਾ ਮੈਨੂੰ ਹੇਠਾਂ ਦੱਖਣ ਵੱਲ ਜ਼ਰੂਰ ਜਾਣਾ ਚਾਹੀਦਾ ਹੈ ਅਤੇ ਲਾਂਗਦਕ ਦੀ ਰੌਸ਼ਨੀ ਵਿੱਚ ਇਸ ਸਚਾਈ ਦੀਂ ਸਚਾਈ ਨੂੰ ਤੱਕਣਾ ਚਾਹੀਦਾ ਹੈ। ਫਿਰ ਵੀ ਚਰਚ ਦੀ ਵੀ ਇੱਕ ਆਪਣੀ ਹੀ ਸਚਾਈ ਸੀ - ਇਹ ਯਾਦ ਰੱਖਣ ਵਾਲੀ ਗੱਲ ਹੈ ਕਿ ਇੰਨੋਸੈਂਟ ਤੀਸਰਾ ਕਿੰਨਾ ਦਿਆਲੂ ਅਤੇ ਕਿਰਪਾਲੂ ਈਸਾਈ ਸੀ। ਦੂਜੇ ਪਾਸੇ ਅਸੀਂ ਉਹਨਾਂ ਲੋਕਾਂ ਨੂੰ ਕਿਵੇਂ ਨਿੰਦ ਸਕਦੇ ਹਾਂ ਜੋ ਆਪਣੀਆਂ ਅੱਖਾਂ ਵਿਚ ਅਥਾਹ ਸੁੰਦਰਤਾ ਅਤੇ ਚਿਹਰਿਆਂ ਉਪਰ ਦ੍ਰਿੜ੍ਹ ਦੈਵੀ ਵਿਸ਼ਵਾਸ ਦੀ ਚਮਕ ਰੱਖਦੇ ਹੋਏ ਮੰਸੇਗੁਏ ਦੀ ਦੰਦੀ ਤੋਂ ਹੇਠਾਂ ਕੁੱਦ ਪਏ ਸਨ ਜਾਂ ਜਿਨ੍ਹਾਂ ਨੇ ਆਪਣੇ ਹੱਥਾਂ ਵਿੱਚ ਹੋਲੀ ਗ੍ਰੇਲ ਲੈਂਦੇ ਹੋਏ ਆਪਣੇ ਆਪ ਨੂੰ ਓਰੋਲੋਕ ਦੀਆਂ ਗੁਫਾਵਾਂ ਵਿੱਚ ਬੰਦ ਕਰ ਲਿਆ ਸੀ ? ਉਹਨਾਂ ਲਈ ਮੌਤ ਹੀ ਆਪਣੇ ਆਪ ਵਿੱਚ ਜੀਵਨ ਸੀ।

ਕੈਥਾਰ, ਸੰਤ, ਇਸ ਸੰਸਾਰ ਨੂੰ ਆਪਣੀ ਸੋਚ ਵਿੱਚ ਢਾਲਣਾ ਚਾਹੁੰਦਾ ਹੈ - ਉਹ ਜੋ ਸਰਬਉਚ ਅਰਾਜਕਤਾਵਾਦੀ ਹੈ। ਗਿਆਨੀ ਵਿਅਕਤੀ ਜਾਣਦਾ ਹੈ ਕਿ ਸੰਸਾਰ ਸਿਰਫ਼ ਇੱਕ ਅਨੁਭਵ ਹੈ; ਉਹ ਰਾਜਾ ਹੈ, ਉਹ, ਕ੍ਰਿਸ਼ਣ, ਰਾਜਿਆਂ ਦਾ ਰਾਜਾ। ਇੱਕ ਅਨੇਕ ਨਹੀਂ ਹੋ ਸਕਦਾ, ਪਰ ਅਨੇਕ ਇੱਕ ਹੋ ਸਕਦਾ ਹੈ ਅਤੇ ਇੰਜ ਇੱਕ ਆਪਣੇ ਗ਼ੈਰ-ਦਵੈਤੀ ਸ੍ਰੋਤ ਤੋਂ ਸ੍ਰੇਸ਼ਟ ਹੋ ਜਾਂਦਾ ਹੈ, ਏਕਮਦਵਯਮ, ਦੋ-ਨਹੀਂ-ਇੱਕ ਸੱਚ ਹੈ। ਇਹਨਾਂ ਦੋਹਾਂ ਦੇ ਦਰਮਿਆਨ ਨੈਤਿਕਤਾਵਾਦੀ ਹੈ, ਫਰਨੀ ਦਾ ਰਿਪਬਲੀਕਨ ਜਿਸਦਾ ਇੱਕ ਪੈਰ ਰਾਜਤੰਤਰਵਾਦੀ ਫ੍ਰਾਂਸ ਵਿੱਚ ਤੇ ਦੂਜਾ ਜਵਿਗਲੀ ਦੇ ਸਵਿਟਜ਼ਰਲੈਂਡ ਵਿੱਚ, ਝੀਲ ਅਤੇ ਯਾਦਾਂ ਦੇ ਚਿੰਤਨ ਵਿੱਚ ਹੈ - ਯਾਦਾਂਪੂਰਨ ਭਰਾ ਜੀ, ਮੇਰੇ ਭਰਾ ਜੀ - ਇਹ ਸੰਸਾਰ ਸੁੰਦਰ ਨਹੀਂ ਹੈ - ਤੁਸੀਂ ਸੁੰਦਰਤਾ ਹੋ। ਸੁੰਦਰ ਨੂੰ ਨਾ ਵੇਖੋ, ਸੁੰਦਰਤਾ ਬਣੋ, ਮੇਰੇ ਪਾਰਸੀਫਾਲ।

ਮੈਂ ਦੁਬਾਰਾ ਮੰਪੇਇਏ ਗਿਆ - ਹੈਨਰੀ - ਚੌਥੇ ਦੇ ਖ਼ੂਬਸੂਰਤ ਕਮਾਨੀਦਾਰ ਸ਼ਹਿਰ ਵਿੱਚ। ਉਥੇ ਮੈਂ ਬੁਲਭਾਰ ਲੇਦੂਏ ਰੋਲਿਨ ਵਿਖੇ ਇੱਕ ਕਮਰਾ ਲੈ ਲਿਆ ਜੋ ਲਯ ਪੇਰੂ ਵਿੱਚੋਂ ਨਿਕਲਦੇ ਨਾਲੇ ਦੇ ਬਿਲਕੁਲ ਕਰੀਬ ਸੀ। ਉਸ ਚਮਕੀਲੀ ਅਤੇ ਸਾਫ਼ ਹਵਾ ਵਿੱਚ ਘਰ ਦੇ ਪਿਛਵਾੜੇ ਅਤੇ ਅੱਗੇ ਚੱਕਰ ਲਗਾਉਂਦੇ ਹੋਏ, ਕਾਲੇ ਗਿਰਜੇ ਨੂੰ ਮੁੜ ਵੇਖਣ ਲਈ ਥੇਜ਼ਿਏ ਤਕ ਜਾਂਦੇ ਹੋਏ, ਕਬਰਿਸਤਾਨ ਨੂੰ ਵੇਖਣ ਲਈ ਸੇਟ ਤਕ ਜਾਂਦੇ ਹੋਏ, ਰੇਲਗੱਡੀ ਰਾਹੀਂ ਕਾਰਕਾਸਨ ਤਕ ਜਾਂਦੇ ਹੋਏ, ਧਰਤੀ ਨੂੰ ਮਹਿਸੂਸ ਕਰਦੇ ਹੋਏ ਅਤੇ ਲਾਂਗਦਕ ਦੀਆਂ ਔਰਤਾਂ ਅਤੇ ਮਰਦਾਂ ਨੂੰ ਤੱਕਦੇ ਹੋਏ, ਮੈਂ ਜਿੰਨਾ ਕੁਝ ਸਮਝ ਗਿਆ ਸੀ, ਉਨਾ ਕੋਈ ਇਤਿਹਾਸ ਵੀ ਕਿਸੇ ਨੂੰ ਨਹੀਂ ਸਮਝਾ ਸਕਦਾ ਸੀ। ਧੁੱਪ ਬਹੁਤ ਹੀ ਮਿਹਰਬਾਨ ਸੀ। ਸਰੂ ਦੇ ਰੁੱਖਾਂ ਵਿੱਚ ਡਾਢੀ ਅਨੁਬੋਧਕਤਾ ਸੀ ਤੇ ਇਵੇਂ ਹੀ ਗੈਰਿਗ ਦੇ ਬਲੂਤ-ਰੁੱਖ; ਇਹ ਥਾਂ ਇੱਕ ਅਜਿਹੇ ਪਿਆਰ ਨਾਲ ਭਰੀ ਜਾਪਦੀ ਸੀ ਜਿਸ ਦਾ ਹਾਲੇ ਕੋਈ ਨਾਂ ਨਹੀਂ ਸੀ ਅਤੇ ਜਿਸਨੇ ਧਰਤੀ ਨੂੰ ਪਵਿੱਤਰ ਬਣਾ ਦਿੱਤਾ ਸੀ। ਲਾਂਗਦਕ ਦੀ ਭੱਟ-ਕਲਾ ਨੇ ਆਧੁਨਿਕ ਆਦਮੀ ਦਾ ਨਿਰਮਾਣ ਕੀਤਾ ਸੀ ਜਿਵੇਂ ਕਿ ਡੇਨਿਸ ਦਯ ਰੂਮੇ ਨੇ ਦਰਸਾਇਆ ਹੈ ਅਤੇ ਫ੍ਰਾਂਸ ਦਾ ਢਾਡੀ ਪਾਲ ਵੇਲੇਰੀ ਦਾ ਪੂਰਵਜ ਸੀ। ਸੇਟ

ਦੇ ਕਥਰਸਤਾਨ ਨੂੰ ਸਾਰਥਕ ਕਰਨ ਲਈ ਕੁਆਰੀ ਮਰੀਅਮ ਨੂੰ ਵੀ ਹੋਣਾ ਹੀ ਸੀ। ਭੂਮਧ ਸਾਗਰ ਕੇਵਲ ਖ਼ੁਸ਼ੀ ਵਰਤਾਉਣ ਲਈ ਹੀ ਬਣਿਆ ਸੀ। ਉਸ ਧੁੱਪ ਵਿੱਚ, ਉਸ ਜਵਾਲਾਮੁਖੀ ਮਿੱਟੀ ਦੀ ਛੂਹ ਵਿੱਚ, ਮਨੁੱਖ ਆਪਣੀ ਵਾਸਤਵਿਕ ਸਦੀਵਤਾ ਵਿੱਚ ਯਕੀਨ ਕਰ ਸਕਦਾ ਸੀ। ਯੂਨਾਨ ਨੇ ਜੀਵਨ ਨੂੰ ਵਾਸਤਵਿਕ ਬਣਾਇਆ। ਮੰਸੇਗੁਏ ਨੇ ਮੌਤ ਨੂੰ ਵਾਸਤਵਿਕ ਬਣਾਇਆ। ਮੌਤ ਵਿੱਚ ਯਕੀਨ ਕਰਨਾ ਆਤਮ-ਹੱਤਿਆ ਕਰਨ ਬਰਾਬਰ ਹੈ — ਕੈਥਾਰ ਬਰਨਾਰਡ ਬੋਰਡ ਨੇ ਬਪਤਿਸਮਾ ਲੈਣਾ ਸਵੀਕਾਰ ਨਹੀਂ ਸੀ ਕੀਤਾ ਕਿਉਂਕਿ ਉਸ ਦਾ ਵਿਚਾਰ ਸੀ ਕਿ ਉਹ ਮਰ ਨਹੀਂ ਸਕਦਾ :ਅਜਿਹਾ ਜੀਵਨ ਜੋ ਆਪਣੇ ਆਪਨੂੰ ਮੌਤ ਤੋਂ ਪਰ੍ਹੇ ਵਧਾ ਲੈ ਜਾਂਦਾ ਹੈ, ਸਭ ਮੌਤਾਂ ਤੋਂ ਪਰ੍ਹੇ, ਉਹ ਰੂੜੀਵਾਦੀ ਹੈ, ਸੱਚਾ ਨਿਯਮ ਹੈ। "ਮੈਂ ਕਦੇ ਵੀ ਕਿਸੇ ਵੀ ਸਮੇਂ ਮੌਤ ਦੇ ਅਧੀਨ ਨਹੀਂ ਹਾਂ," ਰਿਗ-ਵੇਦ ਦਾ ਕਹਿਣਾ ਹੈ। ਮੌਤ ਇਕਮਾਤਰ ਵਾਸਤਵਿਕ ਮਾਯਾ ਹੈ, ਮ੍ਰਿਤਯੂ ਜਾਂ ਮਾਰ ਹੈ। ਮਨੁੱਖ ਹਮੇਸ਼ਾ ਮੌਤ ਦੀ ਮੌਤ ਖੋਜਦਾ ਹੈ।

ਤੁਸੀਂ ਜ਼ਿੰਦਗੀ ਜਿਊਂਦੇ ਹੋਏ ਮੌਤ ਬਾਰੇ ਸੋਚ ਸਕਦੇ ਹੋ। ਕੀ ਤੁਸੀਂ ਮੌਤ ਵਿੱਚ ਰਹਿ ਕੇ ਜ਼ਿੰਦਗੀ ਬਾਰੇ ਸੋਚ ਸਕਦੇ ਹੋ ? ਲਾ ਸ਼ਾਰਗ ਨੇ ਆਤਮਾ ਨੂੰ ਸਿੱਧ ਕੀਤਾ। ਵੇਲੇਰੀ ਨੇ ਬਟ੍ਰੇਂਡ ਬਾਰਨ ਦਾ ਪਾਲਣ ਕੀਤਾ।

ਪ੍ਰਕਾਸ਼ !........ ਜਾਂ ਤੂੰ, ਮੌਤ !

ਜੀਵਨ ਨੂੰ ਮੌਤ ਵਿੱਚ ਬਦਲਣ ਦੇ ਬਦਲੇ ਮੌਤ ਨੂੰ ਜੀਵਨ ਦਾ ਅੰਗ ਬਣਾਉਣਾ ਹੋਵੇਗਾ। ਕਥਰਸਤਾਨ ਭੂਮਧ ਸਾਗਰ ਨੂੰ ਸਿੱਧ ਕਰਦਾ ਸੀ। ਪਹਾੜੀ ਉਤੇ ਫੈਲੀ ਧੁੱਪ ਵਿੱਚ ਉਠੇ ਹੋਏ ਦੰਦੇਦਾਰ ਸਰੂ ਦੇ ਰੁੱਖ, ਗਿਰਜੇ ਦਾ ਭੱਦਾ ਬੁਰਜ ਅਤੇ ਉਸਦਾ ਖ਼ਾਲੀ ਘੰਟਾ ਇਹ ਦਰਸਾ ਰਿਹਾ ਸੀ ਕਿ ਵਿਸ਼ਾਲ ਨੀਲਾ, ਮੁਕਤ ਭੂਮਧ ਸਾਗਰ ਕਿੰਨਾ ਸੁਭਾਵਿਕ, ਕਿੰਨਾ ਵਾਸਤਵਿਕ ਸੀ। ਭੂਮਧ ਸਾਗਰ ਵਿੱਚ ਸੇਟ ਸ਼ਾਮਲ ਹੈ। "ਸਾਗਰ, ਸਾਗਰ, ਹਮੇਸ਼ਾ ਲਈ ਨਵਾਂ ਨਕੋਰ।"

ਖਰ੍ਹਵੇ ਖਰੀਂਢੇ ਲਾਂਗਦਕ ਵਿੱਚ ਪ੍ਰੋਭਾਂਸ ਦੀ ਗਤੀਮਈ ਅਤੇ ਸਵੈ-ਭਰੋਸੇਮੰਦ ਮਿਠਾਸ ਨਹੀਂ ਸੀ। ਰੋਨ ਇਹਨਾਂ ਦੋਵਾਂ ਨੂੰ ਆਪਸ ਵਿੱਚ ਨਖੇੜਦੀ ਸੀ, ਨੀਲੀ-ਹਰੀ, ਮਾਂ ਰੋਨ ! ਅਤੇ ਜਿੱਥੇ ਰੋਨ ਭੂਮਧ ਸਾਗਰ ਨਾਲ ਮਿਲਦੀ ਸੀ ਉਥੇ ਇੱਕ ਮੁੱਢ ਖੜਾ ਸੀ, ਸਿਆਂਤ-ਮਾਰਿ-ਦਯ-ਸਿਆਰ ਦਾ ਚਰਚ ਜਿੱਥੇ ਆ ਕੇ ਮੇਰੀ ਮਾਦਲੇਨ ਉਤਰੀ ਸੀ ਤੇ ਜਿੱਥੇ ਅੱਜ ਵੀ ਜਿਪਸੀ ਆਪਣੇ ਰਾਜੇ ਦੀ ਤਾਜਪੋਸ਼ੀ ਕਰਨ ਆਉਂਦੇ ਹਨ। ਇਥੋਂ ਅੱਗੇ ਜਿੱਥੇ ਭੂਮਧਸਾਗਰ ਅੰਦਰ ਵੱਲ ਨੂੰ ਮੁੜਦਾ ਹੈ, ਅਤੇ ਸਨੇਹ ਪੂਰਵਕ ਕੋਮਲਤਾ ਨਾਲ ਧਰਤੀ ਵਿੱਚ ਵੜ ਜਾਂਦਾ ਹੈ ਅਤੇ ਲਿਗੁਰਿਆ ਦੀਆਂ ਕਿਲ੍ਹੇ-ਬੰਦ ਪਹਾੜੀ ਟੀਸੀਆਂ ਬਣਾਉਣ ਲਈ ਫਿਰ ਮੁੜਦਾ ਹੈ, ਉਥੇ ਇਟਲੀ ਹੈ। ਉਥੇ ਮਨੁੱਖ ਆਪਣੇ ਆਪ ਨੂੰ ਸੰਪੂਰਨ ਸਮਝਦਾ ਹੈ ਅਤੇ ਇੰਜ ਉਸਨੇ ਸਵਰਗ ਨੂੰ ਖੋਜਿਆ ਜਿੱਥੇ ਸ਼ਾਹਬਲੂਤ ਉਗਦੇ ਹਨ। ਮੈਂ ਆਪਣੇ ਆਪ ਨੂੰ ਆਪਣੇ ਅੰਦਰ ਬੰਦ ਕਰ ਲਿਆ ਸੀ ਮੈਂ ਆਪਣੇ ਆਪਨੂੰ ਅਲਹਿਦਗੀ ਦੇ ਅਸਤਿਤਵ ਦੀ ਮੌਜੂਦਗੀ ਵਿੱਚ ਸਭ ਤੋਂ ਅਡਰਾ ਕਰਨਾ ਚਾਹਿਆ। ਗੰਗਾ ਦੀ ਭੈਣ, ਮਾਂ ਰੋਨ ਦੂਜੇ ਪਾਸੇ ਵਹਿੰਦੀ ਸੀ। ਮਾਦਲੇਨ ਦੀ ਸਲਤਨਤ ਮੇਰਾ ਸੰਸਾਰ ਨਹੀਂ ਸੀ; ਉਸਦੇ ਰੁੱਖ, ਕੰਵਾਰੀਆਂ, ਬੋਧੀ ਕਬੂਤਰ ਮੇਰੀ ਸਮਝ ਤੋਂ ਬਾਹਰ ਸਨ। ਮੈਂ

ਯੂਨੀਕਾਰਨਾਂ ਦਰਮਿਆਨ ਰਹਿ ਰਿਹਾ ਸੀ । ਮੈਂ ਮਾਦਲੇਨ ਨੂੰ ਖਤ ਲਿਖੇ ਪਰ ਮੈਨੂੰ ਕੋਈ ਉੱਤਰ ਨਾ ਆਇਆ ।

ਉਹ ਦਿਨ ਕਈ ਸ਼ਾਨਦਾਰ ਯਾਦਾਂ ਨਾਲ ਭਰੇ ਹੋਏ ਸੀ । ਕਿਉਂਜੋ ਧੁੱਪ ਨੇ ਮੈਨੂੰ ਵੇਖਣ, ਖੋਜਣ ਦੀ ਅੰਤਰਪ੍ਰੇਰਣਾ ਦੇ ਦਿੱਤੀ ਸੀ, ਮੈਂ ਲਾਇਬ੍ਰੇਰੀਆਂ ਵਿੱਚ ਗਿਆ, ਘਰਾਂ ਵਿੱਚ ਗਿਆ, ਮੱਠਾਂ ਵਿੱਚ ਗਿਆ ਜਿੱਥੋਂ ਮੈਨੂੰ ਕੈਥਾਰਾਂ ਬਾਰੇ ਅਨੇਕਾਂ ਕਹਾਣੀਆਂ ਤੇ ਹੱਥ-ਲਿਖਤਾਂ ਹਾਸਲ ਹੋਈਆਂ, ਕਿਉਂਕਿ ਲਾਂਗਦਕ ਵਿੱਚ ਕੈਥਾਰਵਾਦ ਇੱਕ ਬਹੁਤ ਹੀ ਜ਼ਿੰਦਾਦਿਲ ਪਰੰਪਰਾ ਹੈ, ਉਹਨਾਂ ਦੇ ਧਰਮ ਦੀ ਉਦਾਰਤਾ ਨੇ ਮੈਨੂੰ ਹੈਰਾਨੀ ਵਿੱਚ ਪਾ ਦਿੱਤਾ । ਸਾਵਿੱਤਰੀ ਵੱਲੋਂ ਵੀ ਕਈ ਦਿਨਾਂ ਤੋਂ ਕੋਈ ਪੱਤਰ ਨਹੀਂ ਸੀ ਆਇਆ । ਤਦ ਇੱਕ ਦਿਨ ਉਸ ਵੱਲੋਂ ਇੱਕ ਸਤਰ ਦੀ ਚਿੱਠੀ ਆਈ ਜੋ ਪੈਰਿਸ ਤੋਂ ਕੁਕਸ ਨੇ ਭੇਜੀ ਸੀ : "ਰਾਡਾਰ ਨੇ, ਰਾਮ, ਹਵਾਈ ਜਹਾਜ਼ ਨੂੰ ਉਸਦੀ ਠੀਕ ਥਾਂ 'ਤੇ ਉਤਾਰ ਦਿੱਤਾ ਹੈ । ਮੈਨੂੰ ਮਾਫ਼ ਕਰ ਦੇਣਾ । ਸ." ਲਿਗੁਰਿਆ ਦਾ ਤੱਟ ਅਜਿਹੀ ਹਰਿਆਲੀ ਆਭਾ ਨਾਲ ਚਮਕਣ ਲੱਗਾ ਜੋ ਮੈਂ ਪਹਿਲਾਂ ਕਦੇ ਨਹੀਂ ਸੀ ਤੱਕੀ । ਸਵਰਗ, ਮੈਂ ਸੋਚਿਆ, ਹੈ, ਯਕੀਨਨ ਹੈ......

ਜਨਵਰੀ ਦੇ ਸ਼ੁਰੂ ਵਿੱਚ ਸਰਦੀਆਂ ਦੀ ਇੱਕ ਬਹੁਤ ਹੀ ਠੰਡੀ ਸ਼ਾਮ ਨੂੰ, ਜਦੋਂ ਬਰਫ਼ ਪੈ ਚੁੱਕੀ ਸੀ ਅਤੇ ਪੂਰਾ ਸੰਸਾਰ ਪੁਨਰ-ਸੁਰਜੀਤ ਹੋਇਆ ਪ੍ਰਤੀਤ ਹੁੰਦਾ ਸੀ, ਮੈਂ ਵਾਪਸ ਏਕਸ ਗਿਆ । ਮਾਰਸੇਲ ਦੀਆਂ ਟ੍ਰਾਮ ਕਾਰਾਂ ਦੇ ਚੀਕ-ਚਿਹਾੜੇ ਨੂੰ ਸੁਣ ਕੇ ਸ਼ਹਿਰ ਦੀ ਤਾਜ਼ੀ ਅਤੇ ਸਾਬਣ ਵਰਗੀ ਹਵਾ ਦੀ ਮਹਿਕ ਮਹਿਸੂਸ ਕਰਨਾ ਅਤੇ ਸਹਿਜੇ-ਸਹਿਜੇ ਉਹਨਾਂ ਪਹਾੜੀਆਂ ਅਤੇ ਪਰਬਤਾਂ ਨੂੰ ਖੋਜਣਾ, ਜਿਨ੍ਹਾਂ ਤੋਂ ਕਦੇ ਅੰਤਾਂ ਦੀ ਪਾਵਨਤਾ ਅਤੇ ਮਿਠਾਸ ਮਿਲਦੀ ਸੀ, ਬਹੁਤ ਭਾਵਪੂਰਨ ਸੀ । ਸ਼ਾਇਦ ਮਹਾਤਮਾ ਬੁੱਧ ਇਥੋਂ ਦੀ ਲੰਘੇ ਹੋਣਗੇ, ਕਿਉਂਕਿ ਇਥੋਂ ਦਾ ਕੁਦਰਤੀ ਦ੍ਰਿਸ਼ ਬਹੁਤ ਹੀ ਕੋਮਲ ਅਤੇ ਠੰਡਕ ਭਰਪੂਰ ਦਿਖਾਈ ਦੇ ਰਿਹਾ ਸੀ । ਇੰਜ ਲੱਗਦਾ ਸੀ ਜਿਵੇਂ ਪੱਥਰ ਹਾਥੀ ਹੋਣ ਅਤੇ ਦਇਆਵਾਨ ਭਗਵਾਨ ਬੁੱਧ ਦੀ ਆਮਦ ਵਿੱਚ ਸ਼ਰਧਾ ਭੇਟ ਕਰਨ ਵਜੋਂ ਉਹਨਾਂ ਨੇ ਆਪਣੀਆਂ ਸੁੰਡਾਂ ਆਪਣੀਆਂ ਲੱਤਾਂ ਵਿੱਚ ਝੁਕਾ ਲਈਆਂ ਹੋਣ । ਮਹਾਤਮਾ ਬੁੱਧ ਨੇ ਉਹਨਾਂ ਨੂੰ ਛੂਹਿਆ ਹੋਵੇਗਾ ਤੇ ਆਪਣੇ ਪ੍ਰਭੂ ਪ੍ਰਤੀ ਉਹਨਾਂ ਦਾ ਪਿਆਰ ਏਨਾ ਅਥਾਹ ਸੀ ਕਿ ਉਹਨਾਂ ਕਿਹਾ – ਉਸਦੀ ਛੂਹ ਸਦੀਵੀ ਬਣੀ ਰਹੇ" ਤੇ ਇੰਜ ਉਹ ਸਭ ਪੱਥਰ ਹੋ ਗਏ । ਹਾਥੀਆਂ ਦੀਆਂ ਲੱਤਾਂ ਵਿਚਕਾਰ ਜਿੱਥੇ ਉਹਨਾਂ ਆਪਣੀਆਂ ਸੁੰਡਾਂ ਝੁਕਾ ਰੱਖੀਆਂ ਸਨ, ਗਾਥ ਲੋਕਾਂ ਨੇ ਛੋਟੇ-ਛੋਟੇ ਪੂਜਾਘਰ ਬਣਾ ਦਿੱਤੇ । ਬਾਅਦ ਵਿੱਚ ਰੋਮਨਾਂ ਅਤੇ ਫ੍ਰਾਂਸੀਸੀਆਂ ਨੇ ਹੋਰ ਨਿੱਕੇ-ਨਿੱਕੇ ਪੂਜਾ-ਘਰ ਬਣਾਏ । ਪਹਿਲਾਂ ਇਹ ਪੂਜਾਘਰ ਸੂਰਜ ਦੇਵਤਾ, ਚੰਦਰ ਦੇਵਤਾ, ਅਪੋਲੋ, ਜਿਯਸ ਅਤੇ ਡਾਇਨਾ ਦੀ ਅਰਾਧਨਾ ਲਈ ਬਣਾਏ ਗਏ ਸਨ ਪਰ ਬਾਅਦ ਵਿੱਚ ਸਮੇਂ ਦੇ ਗੇੜ ਨੇ ਇਹਨਾਂ ਪੂਜਾ-ਘਰਾਂ ਨੂੰ ਪ੍ਰਭੂ ਦੀ ਮਾਂ, ਕੁਆਰੀ ਮਰੀਅਮ ਦੇ ਚੈਪਲਾਂ ਵਿੱਚ ਤਬਦੀਲ ਕਰ ਦਿੱਤਾ । ਜਦੋਂ ਬੱਸ ਉਪਰ ਵੱਲ ਨੂੰ ਜਾ ਰਹੀ ਸੀ ਤਾਂ ਮੈਂ ਉਹਨਾਂ ਮੰਦਰਾਂ ਨੂੰ ਤੱਕ ਕੇ ਸ਼ਰਧਾਪੂਰਵਕ ਸਿਰ ਝੁਕਾਇਆ । ਜਿੱਥੇ ਕਿਤੇ ਪਿਆਰ ਹੈ, ਉਥੇ ਪਵਿੱਤਰਤਾ ਹੈ ।

ਮੈਂ ਸਿਆਂ-ਸੋਭਿਆਰ ਦੇ ਕੈਥੀਡ੍ਰਲ ਵਿੱਚ ਗਿਆ ਅਤੇ ਇਕੱਲਾ ਘੁੰਮਣ ਲੱਗਾ ।

ਆਪਣੇ ਹੀ ਰਹੱਸ ਨੂੰ ਜਾਨਣ ਲਈ, ਆਪਣੀਆਂ ਹੀ ਯਾਦਾਂ ਨੂੰ ਲੱਭਣ ਲਈ, ਆਪਣੀ ਹੀ ਤਸਵੀਰ ਨੂੰ ਭਾਲਣ ਲਈ, ਇਹ ਵਿਸ਼ਾਲ ਇਮਾਰਤ ਪਤਾ ਨਹੀਂ ਕੀ ਕੀ ਕਹਿ ਰਹੀ ਸੀ। ਲੋਕ ਆਖਦੇ ਹਨ ਕਿ ਮੁਰਦੇ ਬੁਰਜਾਂ ਵਿੱਚ ਵੱਸਦੇ ਹਨ ਤੇ ਸਾਡੇ ਨਾਲ ਦਇਆ ਦੀ ਬੋਲੀ ਬੋਲਦੇ ਹਨ। ਮਾਤਾ, ਪਿਤਾ, ਭਰਾ, ਪਤੀ ਜਾਂ ਪੁੱਤਰ : ਕਹਿੰਦੇ ਹਨ ਕਿ ਅਸੀਂ ਇੱਕ-ਦੂਜੇ ਪ੍ਰਤੀ ਦਇਆ ਦਾ ਵਤੀਰਾ ਅਪਣਾਈਏ, ਇੱਕ-ਦੂਜੇ ਦਾ ਸਤਿਕਾਰ ਕਰੀਏ ਕਿਉਂਕਿ ਮੌਤ ਵਿੱਚ ਕੋਈ ਸਤਿਕਾਰ ਨਹੀਂ ਹੈ। ਮੌਤ ਇੱਕ ਪਰਛਾਵਾਂ ਹੈ, ਰੌਸ਼ਨੀ ਦੀ ਕਾਲਖ ਹੈ।

ਮੈਂ ਸਿਰ ਨਿਵਾਇਆ, ਪਤਾ ਨਹੀਂ ਕਿਉਂ ਅਤੇ ਆਪਣੇ ਆਪ ਤੋਂ ਅੱਖਾਂ ਚੁਰਾਉਣ ਲੱਗਾ। ਮੈਂ ਰੋਇਆ ਨਹੀਂ, ਗਾਇਆ ਵੀ ਨਹੀਂ, ਮੈਂ ਕੁਝ ਨਹੀਂ ਜਾਣਦਾ ਸੀ। ਮੈਂ ਸ਼ਾਇਦ ਖੁਸ਼ੀ ਦੇ ਵਸੇਬੇ ਲਈ ਝੁਕਿਆ ਸੀ ਕਿ ਮ੍ਰਿਤਕਾਂ ਦੀਆਂ ਰੂਹਾਂ ਸਾਡੀਆਂ ਗ਼ਲਤੀਆਂ ਮਾਫ਼ ਕਰ ਦੇਣ ਕਿਉਂਕਿ ਅਸੀਂ ਤਾਂ ਅਗਿਆਨੀ ਜੀਵ ਹਾਂ, ਜੋ ਸੋਚਦੇ ਹਨ ਕਿ ਰੰਨ ਮਨੁੱਖ ਜਾਤੀ ਨੂੰ ਵੰਡਦੀ ਹੈ। ਪ੍ਰੋਭਾਂਸ ਦੇ ਇਹਨਾਂ ਗੌਰਿਗਾਂ ਉਪਰ ਪਿਆਰ ਪੈਦਾ ਹੋਇਆ ਸੀ ਅਤੇ ਜਦੋਂ ਪ੍ਰਾਰਥਨਾ ਕਰਦੇ ਹਾਂ ਤਾਂ ਪਿਆਰ ਸਾਡੇ ਉਪਰ ਆਪ ਵੀ ਮਿਹਰ ਵਰਤਾਉਂਦਾ ਹੈ।

ਅਸੀਂ ਜਿੱਥੇ ਵੀ ਜਾਂਦੇ ਹਾਂ, ਪਿਆਰ ਸਾਡੇ ਕਦਮਾਂ ਵਿੱਚ ਇੱਕ ਪ੍ਰਵਿਰਤੀ ਵਜੋਂ ਲਿਸ਼ਕਦਾ ਹੈ। ਬਰਫ਼ ਦੁਬਾਰਾ ਪੈ ਗਈ ਹੈ। ਅਸੀਂ ਆਪਣੇ ਕਦਮਾਂ ਦੀ ਪੈੜਚਾਲ ਛੱਡਦੇ ਹੋਏ ਪਿਆਰ ਨੂੰ ਦੱਸਦੇ ਹਾਂ ਕਿ ਅਸੀਂ ਪਿਆਰ ਕੀਤਾ ਹੈ। ਡਾਕਘਰ ਉਥੇ ਹੀ ਹੋਵੇਗਾ ਪਰ ਉਹ ਚਿੱਠੀਆਂ ਨਹੀਂ ਲੈਂਦਾ ਹੋਵੇਗਾ ਕਿਉਂਕਿ ਉਹ ਸੋਚਦੇ ਹਨ ਕਿ ਕਿਸੇ ਨੇ ਰੰਨ ਦੇ ਪੁਲ ਨੂੰ ਤੋੜ ਦਿੱਤਾ ਹੈ - ਪਰ ਜੇਕਰ ਇੱਥੇ ਸ਼ੈਵੇਲੀਅਰ ਆ ਕੇ ਆਪਣੀਆਂ ਔਰਤਾਂ ਲਈ ਸਲਤਨਤਾਂ ਨੂੰ ਫ਼ਤਹਿ ਕਰ ਸਕਦੇ ਹਨ ਤਾਂ ਇੱਕ ਬ੍ਰਾਹਮਣ ਇੱਕ ਸਧਾਰਨ ਮੂਰਖ ਆਤਮਾ, ਪੌੜੀਆਂ ਚੜ੍ਹ ਕੇ ਭਿਲਾ ਸਿਆਂ ਸੇਸਿਲ ਦੀ ਦੂਜੀ ਮੰਜ਼ਲ ਦੀਆਂ ਬੱਤੀਆਂ ਨੂੰ ਕਿਉਂ ਨਹੀਂ ਵੇਖ ਸਕਦਾ ? ਮੈਂ ਪੌੜੀਆਂ ਚੜ੍ਹਦਾ ਹਾਂ, ਮੈਂ - ਮਾਦਲੇਨ ਦਾ ਪਤੀ।

ਪੌੜੀਆਂ ਦੇ ਦੋਹੇਂ ਪਾਸੇ ਸੋਸਨ ਦੇ ਬੂਟੇ ਲੱਗੇ ਹੋਏ ਸਨ। ਬਰਫ਼ ਨੇ ਉਹਨਾਂ ਨੂੰ ਹੇਠਾਂ ਨੂੰ ਝੁਕਾ ਦਿੱਤਾ ਸੀ ਜੋ ਸੰਗਤਰਿਆਂ ਦੇ ਰੁੱਖਾਂ ਉਪਰੋਂ ਉਹਨਾਂ ਤੇ ਡਿਗ ਰਹੀ ਸੀ। ਮੈਂ ਘੰਟੀ ਵਜਾਈ, ਉਥੇ ਹਾਲੇ ਵੀ ਮੇਰੇ ਨਾਂ ਦੀ ਤਖ਼ਤੀ ਲੱਗੀ ਹੋਈ ਸੀ, "ਕ.ਰ. ਰਾਮਾਸਵਾਮੀ," ਮਾਦਲੇਨ ਪੌੜੀਆਂ ਉਤਰਦੀ ਹੇਠਾਂ ਨੂੰ ਆਈ। ਉਸਦੀ ਚਾਲ ਉਸਦੇ ਹਲਕੇ ਸਰੀਰ ਦਾ ਸੰਕੇਤ ਕਰ ਰਹੀ ਸੀ ਹਾਲਾਂ ਕਿ ਵੇਖਣ ਨੂੰ ਉਹ ਹਾਲੇ ਵੀ ਗੋਲ-ਮਟੋਲ ਸੀ; ਉਸਦਾ ਮੋਟਾਪ ਘਟਿਆ ਨਹੀਂ ਸੀ। ਇਕ ਨਾਟ-ਘਰ ਦੇ ਚੰਦਰਮੇ ਵਾਂਗ ਅਕਾਸ਼ ਵਿੱਚ ਕਿਧਰੇ ਏਕਮ-ਦਾ-ਚੰਨ ਚਮਕ ਰਿਹਾ ਸੀ - ਅਤੇ ਤਾਰਿਆਂ ਦੀ ਅਥਾਹ ਪਵਿੱਤਰਤਾ ਸੀ। ਮਾਦਲੇਨ ਨੇ ਦਰਵਾਜ਼ਾ ਖੋਲ੍ਹਿਆ।

"ਮੈਂ ਹਾਂ," ਮੈਂ ਕਿਹਾ। "ਮੈਂ ਹਾਂ, ਮਾਦਲੇਨ।" ਉਹ ਹੈਰਾਨ ਹੋਈ ਪ੍ਰਤੀਤ ਨਹੀਂ ਹੁੰਦੀ ਸੀ। ਉਹ ਖੁਸ਼ ਵੀ ਨਹੀਂ ਸੀ ਲੱਗ ਰਹੀ, ਨਾ ਹੀ ਉਸ ਅੰਦਰ ਕਿਸੇ ਕਿਸਮ ਦੀ ਕੋਈ ਝਿਜਕ ਵਿਖਾਈ ਦੇ ਰਹੀ ਸੀ।" ਕੀ ਮੈਂ ਅੰਦਰ ਲੰਘ ਆਵਾਂ ?" ਜਿਉਂ ਹੀ

ਉਹ ਵਾਪਸ ਬਗ਼ੀਚੇ ਵੱਲ ਤੁਰੀ, ਮੈਂ ਕਿਹਾ। ਮੈਂ ਆਪਣੇ ਪਿੱਛੇ ਦਰਵਾਜ਼ਾ ਬੰਦ ਕਰ ਦਿੱਤਾ। ਉਸਨੇ ਮੈਨੂੰ ਅੰਦਰ ਲੰਘਾਉਣ ਲਈ ਅੱਧ-ਪਚੱਧਾ ਦਰਵਾਜ਼ਾ ਹੀ ਖੋਲ੍ਹਿਆ ਸੀ।

ਮੈਨੂੰ ਆਪਣਾ ਹੀ ਘਰ ਬੜਾ ਅਜੀਬ ਜਿਹਾ ਲੱਗ ਰਿਹਾ ਸੀ। ਇਹ ਕਿਸੇ ਹੋਰ ਦਾ ਹੀ ਘਰ ਲੱਗ ਰਿਹਾ ਸੀ। ਗਲਿਆਰੇ ਵਿੱਚ ਕੁਝ ਇੱਕ-ਪਹੀਆ ਗੱਡੀਆਂ ਸਨ, ਕੁਝ ਬੋਤਲਾਂ ਅਤੇ ਦੋ ਸਾਈਕਲ। ਮੈਂ ਪੌੜੀਆਂ ਚੜ੍ਹਿਆ। ਕਮਰੇ ਖ਼ਾਲੀ-ਖ਼ਾਲੀ ਸਨ। ਲੱਗਦਾ ਸੀ ਜਿਵੇਂ ਸਾਰੇ ਦਾ ਸਾਰਾ ਫ਼ਰਨੀਚਰ ਗ਼ਾਇਬ ਹੋਵੇ। ਉਥੇ ਉਹੀ ਨੀਵਾਂ ਬਿਸਤਰਾ ਲੱਗਾ ਹੋਇਆ ਸੀ ਜਿਸ ਉਪਰ ਪੀਲੇ ਰੰਗ ਦੀ ਚਾਦਰ ਵਿਛੀ ਹੋਈ ਸੀ। ਬਹੁਤ ਸਾਰੇ ਚੱਕਰ ਅਤੇ ਮੰਡਲ ਸਨ ਜਿਵੇਂ ਤਿੱਬਤੀ ਤਨਾਕਾ ਉਪਰ ਹੁੰਦੇ ਹਨ। ਮੇਜ਼ ਉਪਰ ਪਹਿਲਾਂ ਨਾਲੋਂ ਕੁਝ ਵਧੇਰੇ ਵਜ੍ਰ ਸਸ਼ੋਭਿਤ ਸਨ, ਕੁਝ ਹੋਰ ਦਾਨਵ ਅਤੇ ਇੱਕ ਬਹੁਤ ਹੀ ਖ਼ੂਬਸੂਰਤ ਵੱਡਾ ਸਾਰਾ ਅਵਲੋਕਿਤੇਸ਼ਵਰ ਜਿਸਦੇ ਪੈਰਾਂ ਹੇਠ ਪਾਣੀ ਵਿੱਚ ਲਾਲ ਰੰਗ ਦੇ ਜਪਾ ਫੁੱਲ ਰੱਖੇ ਹੋਏ ਸਨ। ਮੈਂ ਕਮਰੇ ਵਿੱਚ ਪਈ ਇੱਕੋ-ਇੱਕ ਕੁਰਸੀ 'ਤੇ ਜਾਕੇ ਬੈਠ ਗਿਆ – ਉਸਦੀ ਮਾਂ ਵੱਲੋਂ ਦਿੱਤੀਆਂ ਗਈਆਂ ਮਖ਼ਮਲੀ ਕੁਰਸੀਆਂ ਵਿੱਚੋਂ ਇਹੀ ਇੱਕੋ ਉਥੇ ਬਚੀ ਸੀ। ਉਹ ਹਿੰਦੂਆਂ ਵਾਂਗ ਪਸੱਕੜਾ ਮਾਰ ਕੇ ਫ਼ਰਸ਼ ਉਪਰ ਹੀ ਬੈਠ ਗਈ ਅਤੇ ਮੇਜ਼ ਉਪਰ ਪਈ ਮਾਲਾ ਉਠਾ ਲਿਆਈ। ਕਮਰੇ ਵਿੱਚੋਂ ਇੱਕ ਜਾਣੀ-ਪਹਿਚਾਣੀ ਮਹਿਕ ਆ ਰਹੀ ਸੀ— ਇਹ ਸੰਦਲ ਦੀ ਮਹਿਕ ਸੀ।

"ਤੁਸੀਂ ਆਏ ਕਿਉਂ ?"

"ਤੈਨੂੰ ਵੇਖਣ ਲਈ।"

"ਅਠਾਰ੍ਹਾਂ ਤੱਤਾਂ ਦੇ ਪਿੰਜਰ ਤੋਂ ਸਿਵਾ ਤੁਸੀਂ ਹੋਰ ਕੁਝ ਨਹੀਂ ਵੇਖ ਸਕਦੇ।"

"ਪਰ ਅਠਾਰ੍ਹਾਂ ਤੱਤ ਦੂਜੇ ਅਠਾਰ੍ਹਾਂ ਤੱਤਾਂ ਨੂੰ ਤਾਂ ਵੇਖ ਸਕਦੇ ਹਨ," ਮੈਂ ਹੱਸਦੇ ਹੋਏ ਕਿਹਾ।

"ਤਾਂ ਫਿਰ ਮੇਰਾ ਕੋਈ ਮਤਲਬ ਹੀ ਨਹੀਂ," ਉਸਨੇ ਕਿਹਾ ਤੇ ਮਾਲਾ ਫੇਰਨੀ ਸ਼ੁਰੂ ਕਰ ਦਿੱਤੀ। ਮੈਂ ਸੰਦਲ ਦੀ ਖ਼ੁਸ਼ਬੋ ਵਿੱਚ ਉਥੇ ਬੈਠਾ ਰਿਹਾ। ਇੰਦਰ, ਪਰਜਾਪਤੀ ਦੀਆਂ ਤਸਵੀਰਾਂ ਵੇਖਦੇ ਹੋਏ, ਮਹਾਤਮਾ ਬੁੱਧ ਜੋ ਸਨ ਅਤੇ ਮਹਾਤਮਾ ਬੁੱਧ ਜੋ ਹੋਣਗੇ, ਦੀਆਂ ਤਸਵੀਰਾਂ ਨੂੰ ਵੇਖਦੇ ਹੋਏ ਮੈਂ ਅੰਤਰੀਵ ਪਹਾੜਾਂ, ਦਰਿਆਵਾਂ ਅਤੇ ਬਰਫ਼ਾਂ ਨੂੰ ਤੱਕਿਆ, ਪਸ਼ੂਆਂ ਅਤੇ ਮਨੁੱਖਾਂ ਨੂੰ ਇਤਿਹਾਸ ਵਿੱਚੀਂ ਵਿਚਰਦੇ ਹੋਏ ਇੰਜ ਤੱਕਿਆ ਜਿਵੇਂ ਮੈਂ ਕੋਈ ਫਿਲਮ ਵੇਖ ਰਿਹਾ ਹੋਵਾਂ ਜਾਂ ਕੋਈ ਪ੍ਰਾਚੀਨ ਕਥਾ ਪੜ੍ਹ ਰਿਹਾ ਹੋਵਾਂ। ਮੈਂ ਮਾਦਲੇਨ ਨੂੰ ਕਿਸੇ ਸਾਧੂ-ਮਹਾਤਮਾ ਦੇ ਪੈਰਾਂ ਵਿੱਚ ਝੁਕਦੇ ਤੱਕ ਸਕਦਾ ਸੀ ਜੋ ਇਹ ਕਹਿ ਰਹੀ ਹੁੰਦੀ, 'ਮੇਰੇ ਪ੍ਰਭੂ, ਕੀ ਆਪ ਇੱਕ ਮਨੁੱਖ ਹੋ ਜਾਂ ਦੇਵਤਾ ?" ਤੇ ਪੀਲੇ ਵਸਤਰ-ਧਾਰੀ ਸੰਨਿਆਸੀ ਨੇ ਜਵਾਬ ਦਿੱਤਾ, "ਐ ਦੇਵੀ, ਕੀ ਮੈਂ ਜਾਣ ਸਕਦਾ ਹਾਂ ਕਿ ਮੈਂ ਕੌਣ ਹਾਂ ? ਮੈਂ ਤਾਂ ਇੱਕ ਘੁਮੱਕੜ ਹਾਂ, ਇੱਕ ਭੱਟ ਹਾਂ, ਭਿਖ-ਮੰਗਾ ਹਾਂ।" ਅਤੇ ਉਹ ਉਸ ਸੰਨਿਆਸੀ ਨੂੰ ਆਪਣੀ ਦਇਆ ਦੀ ਅਸੀਮਤਾ ਵਿੱਚ ਇੱਕ ਘਰ ਅਤੇ ਇੱਕ ਭਿਖਿਆ-ਪਾਤਰ ਦਿੰਦੀ ਹੈ, ਹੱਥ-ਪੈਰ ਧੋਣ ਲਈ ਗਰਮ ਪਾਣੀ ਅਤੇ ਪੀਣ ਲਈ ਠੰਡਾ ਪਾਣੀ ਦਿੰਦੀ ਹੈ। ਉਹ ਔਰਤ ਸੰਨਿਆਸੀ ਨੂੰ ਅਨੇਕਾਂ ਪ੍ਰਕਾਰ ਦੇ ਖ਼ੁਸ਼ਬੋਦਾਰ ਲੇਪ ਮਲਦੀ ਹੈ ਅਤੇ ਉਸਨੂੰ

ਆਪਣੇ ਅਥਰੂਆਂ ਦੇ ਪਿਆਰ ਵਿੱਚ ਨਹਾਉਂਦੀ ਹੈ; ਔਰਤ ਦੇ ਵਾਲ ਲੰਮੇ ਹੋ ਜਾਂਦੇ ਹਨ, ਘੁੰਗਰਾਲੇ ਅਤੇ ਕਾਲੇ, ਕਿਉਂਕਿ ਉਸਦਾ ਪਿਆਰ ਸ਼ਰਧਾਵਾਨ ਅਤੇ ਸਰਲ ਸੀ। ਉਹ ਉਠਦੀ ਬੈਠਦੀ ਰਹੀ ਜਿਵੇਂ ਪਿਆਰ ਇੱਕ ਸੰਕੇਤ ਹੋਵੇ, ਇੱਕ ਸਜਦਾ ਹੋਵੇ ਅਤੇ ਉਸਨੇ ਸੰਨਿਆਸੀ ਪ੍ਰਤੀ ਆਪਣੇ ਪਿਆਰ ਨੂੰ ਯਾਦ ਕਰਦੇ ਹੋਏ ਆਪਣੀ ਨਕਲ ਕੀਤੀ। ਅਤੇ ਉਸਨੇ ਲੋਕ-ਪਰਲੋਕ ਵਿੱਚ ਲੰਮਾ ਅਤੇ ਭਰਪੂਰ ਜੀਵਨ ਬਿਤਾਇਆ। ਉਹ ਨਹਾ ਕੇ ਆਪਣੇ ਵਾਲਾਂ ਵਿੱਚ ਕੰਘੀ ਕਰਦੀ ਹੈ, ਆਪਣੇ ਆਪ ਨੂੰ ਧੋਂਦੀ-ਸੰਵਾਰਦੀ ਹੈ ਜਿਵੇਂ ਵਿਆਹ ਲਈ ਤਿਆਰ ਹੋ ਰਹੀ ਹੋਵੇ; ਪਰੰਤੂ ਜਦੋਂ ਧਰਤੀ, ਰੁੱਖਾਂ ਅਤੇ ਦਰਿਆਵਾਂ ਦੀ ਰੌਸ਼ਨੀ ਆਈ, ਪਲੂਟੋ ਦੀ ਸਿਆਣਪ, ਦੇਕਾਰਤ ਦੀ ਸਪਸ਼ਟਤਾ ਆਈ ਤਾਂ ਉਸਨੇ ਆਪਣੇ ਆਪ ਨੂੰ ਇੱਕ ਨਾਂ ਅਤੇ ਸਥਾਨ ਦਿੱਤਾ ਅਤੇ ਆਪਣੇ ਆਪ ਨੂੰ ਇੱਕ ਉਤਸਵ ਲਈ ਤਿਆਰ ਕੀਤਾ।

ਉਤਸਵ ਜੋ ਕੁਝ ਨਹੀਂ ਹੁੰਦਾ, ਉਸਦੀ ਯਾਦਗਾਰ ਹੁੰਦਾ ਹੈ; ਅਸੀਂ ਆਪਣੀ ਹੋਂਦ ਨੂੰ ਸਾਬਤ ਕਰਨ ਲਈ ਹੋਂਦਹੀਣ ਦੀ ਪੂਜਾ ਕਰਦੇ ਹਾਂ। ਅਸੀਂ ਆਪਣੇ ਜਨਮ ਦਿਨਾਂ ਦੇ ਅਵਸਰ 'ਤੇ ਇਹ ਕਹਿੰਦੇ ਹੋਏ ਆਪਣੀ ਪੂਜਾ ਕਰਦੇ ਹਾਂ ਕਿ ਸਮਾਂ ਅਨੰਤ ਹੈ। ਅਸੀਂ ਇਹ ਜਾਣਦੇ ਹੋਏ ਆਪਣੇ ਪੁੱਤਰ ਦੀ ਪੂਜਾ ਕਰਦੇ ਹਾਂ ਕਿ ਅਸੀਂ ਮਰ ਜਾਣਾ ਹੈ। ਅਸੀਂ ਇਹ ਜਾਣਦੇ ਹੋਏ ਵੀ ਆਪਣੇ ਪਤੀ-ਪਰਮੇਸ਼ਰ ਦੀ ਪੂਜਾ ਕਰਦੇ ਹਾਂ ਕਿ ਉਹ ਇੱਕ ਮੂਰਖ ਹੈ, ਇੱਕ ਚੋਰ ਹੈ, ਇੱਕ ਹੋਂਦਹੀਣ ਬ੍ਰਾਹਮਣ ਹੈ ਜੋ, "ਨਾਗਅਰਜੁਨ ਦੇ ਅਠ੍ਹਾਰਾਂ ਤੱਤਾਂ-ਭੂਤਾਂ ਦਾ ਬਣਿਆ ਹੈ।" ਇਹ ਸੱਚ ਹੈ ਕਿ ਬਾਹਰ ਬਗ਼ੀਚੇ ਵਿੱਚ ਬਰਫ਼ ਬੜੀ ਸਾਫ਼ ਅਤੇ ਸਫ਼ੈਦ ਹੈ, ਕਿ ਧੁੱਪ ਕਿਸੇ ਦਿਨ ਉਹਨਾਂ ਪੈੜਾਂ ਉਪਰ ਜ਼ਰੂਰ ਚਮਕੇਗੀ ਜੋ ਪਿੱਛੇ ਰਹਿ ਗਈਆਂ ਹਨ; ਇਹ ਵੀ ਸੱਚ ਹੈ ਕਿ ਮਹਾਤਮਾ-ਬੁੱਧ ਇਸ ਰਸਤੇ ਰਾਹੀਂ ਲੰਘੇ ਸਨ ਅਤੇ ਹਾਥੀਆਂ ਨੇ ਝੁਕ ਕੇ ਸੱਜਦਾ ਕੀਤਾ ਸੀ; ਕਿ ਸਿਆਂਤ ਯੁਵਾਂ ਦੀ ਬਲੈਕ ਵਰਜਿਨ ਹਾਲੇ ਵੀ ਜਾਨਲੇਵਾ ਬੀਮਾਰੀਆਂ ਤੋਂ ਮੁਕਤੀ ਦਿਵਾਉਂਦੀ ਹੈ - ਬਲੂਤ ਦੀ ਲੱਕੜ ਨਾਲ ਤਿੰਨ ਵਾਰ ਪਰਦੱਖਣਾ ਲੈਂਦੇ ਹੋਏ ਅਤੇ ਚਾਰ ਵਾਰ "ਓਮ - ਜਰਿਮ," ਦਾ ਪਾਠ, ਲਾਲ ਦੂਦਲ ਦੇ ਘੁਟ ਕੁ ਰਸ ਵਿੱਚ ਸ਼ਹਿਦ ਮਿਲਾ ਕੇ ਅੱਠ ਰਾਤਾਂ ਲਗਾਤਾਰ ਚਿੱਟੀ ਚਾਦਰ 'ਤੇ ਸੌਂ ਕੇ ਅਗਲੀ ਸਵੇਰ ਤੁਸੀਂ ਜੋ ਬੀਮਾਰੀ ਚਾਹੋ ਠੀਕ ਹੋ ਜਾਵੇਗੀ, ਜੋ ਕਹੋਗੇ ਹੱਲ ਹੋ ਜਾਵੇਗਾ। ਪਰ ਪਿਆਰ ਦੇ ਜ਼ਖ਼ਮ, ਮੇਰੇ ਪਿਆਰ ਦੇ ਜ਼ਖ਼ਮ ਨਹੀਂ ਭਰੇ ਜਾ ਸਕਦੇ, ਇਹਨਾਂ ਦਾ ਵਰਨਣ ਨਹੀਂ ਕੀਤਾ ਜਾ ਸਕਦਾ। ਜਿਵੇਂ ਇਹ ਆਇਆ ਸੀ, ਇਵੇਂ ਇਹ ਖ਼ਤਮ ਵੀ ਹੋਣਾ ਹੈ। ਇਸਨੂੰ ਬਣੇ ਰਹਿਣਾ ਨਹੀਂ ਚਾਹੀਦਾ, ਇਸ ਦਾ ਕੋਈ ਨਾਂ ਨਹੀਂ ਹੋ ਸਕਦਾ, ਇਸ ਨੇ ਜ਼ਰੂਰ ਹੀ ਨਸ਼ਟ ਹੋਣਾ ਹੈ ਕਿਉਂਕਿ ਇਹ ਅਠ੍ਹਾਰਾਂ ਤੱਤਾਂ ਦਾ ਬਣਿਆ ਹੋਇਆ ਹੈ। ਪਿਆਰ, ਜੋ ਪਿਆਰ ਹੁੰਦਾ ਹੈ, ਬਚਿਆ ਰਹਿੰਦਾ ਹੈ ਜਿਵੇਂ ਬਲੌਰੀ ਪਾਣੀ ਵਿੱਚ ਫੁੱਲਦਾਰ ਜਪਾ ਪੌਦਾ; ਪਾਣੀ ਵਿੱਚ ਉਹਨਾਂ ਦਾ ਅਕਸ ਲਿਸ਼ਕਦਾ ਹੈ ਜਿਵੇਂ ਮੇਰੀ ਅੱਖ ਵਿੱਚ ਰੱਬ ਲਿਸ਼ਕਦਾ ਹੈ। ਵੇਖੋ, ਇਸ ਵਿੱਚ ਝਾਕ ਕੇ ਵੇਖੋ, ਮੇਰੇ ਬ੍ਰਾਹਮਣ ਨੂੰ ਤੇ ਮੈਨੂੰ ਵੇਖੋ।"

ਬਿਨਾਂ ਕੁਝ ਕਹੇ, ਸਭ ਕੁਝ ਕਹਿ ਦਿੱਤਾ ਗਿਆ ਸੀ। ਤੁਸੀਂ ਕੇਵਲ ਮਾਲਾ ਦੇ ਮਣਕੇ ਫੇਰਦੇ ਵੇਖਦੇ ਹੋ। ਫਿਰ ਤੁਸੀਂ ਉਠ ਕੇ ਪ੍ਰਭੂ ਨੂੰ, ਖ਼ੁਦ ਮਹਾਤਮਾ-ਬੁੱਧ ਨੂੰ ਬਹੁਤ

ਸਾਰੀਆਂ ਗੁੱਸੇ-ਭਰੀਆਂ ਗੱਲਾਂ ਕਰਦੇ ਹੋ । "ਭਗਵਾਨ ਬੁੱਧ, ਮੇਰੇ ਪ੍ਰਭੂ, ਐ ਕਿਰਪਾਲੂ ਤੇ ਦਿਆਲੂ, ਆਪ ਨੇ ਕੰਚਣੀ ਅੰਬਾਪਾਲੀ ਨਾਲ ਗੱਲਬਾਤ ਕੀਤੀ ਅਤੇ ਅਛੂਤ ਚੁੰਡਾ ਦੇ ਹੱਥੋਂ ਭੋਜਨ ਕੀਤਾ, ਕੀ ਆਪ ਮੇਰੀ ਬੇਨਤੀ ਸੁਣ ਰਹੇ ਹੋ ? ਮੇਰਾ ਪਿਆਰ ਉਵੇਂ ਹੀ ਪੱਕੇ ਜਿੰਨੇ ਕਿ ਏਕਸ ਦੇ ਜ਼ੈਤੂਨ ਪ੍ਰਾਚੀਨ ਹਨ ।" ("ਆਹ, ਰੋਮਨਾਂ ਦਾ ਸਮਾਂ ਆ ਗਿਆ ਹੈ," ਸਕਾਰਲੇਟੀ ਨੇ ਕਿਹਾ, ਜਿਵੇਂ ਇਟਲੀਵਾਸੀ ਹੋਣ ਕਰਕੇ ਉਹ ਹਾਲੇ ਵੀ ਰੋਮਨ ਹੋਵੇ ਤੇ ਜਿਵੇਂ ਉਸਨੇ ਫ੍ਰਾਂਸ ਨੂੰ ਜਿੱਤਿਆ ਹੋਵੇ ।) ਹੇ ਭਗਵਾਨ ਬੁੱਧ, ਕੀ ਆਪਨੇ ਹੀ ਸਰੂ ਦੇ ਰੁੱਖ ਨੂੰ ਭੂਰਾ ਅਤੇ ਉਸਦੀ ਛਿੱਲੜ ਨੂੰ ਪੀਲਾ ਬਣਾਇਆ ਹੈ ? ਕੀ ਵਿਅਕਤੀ ਨੂੰ ਕੇਵਲ ਇਸ ਲਈ ਚਮਕਣਾ ਚਾਹੀਦਾ ਹੈ ਕਿ ਉਹ ਮਾਯੂਸ ਹੈ, ਕਿ ਆਦਮੀ ਅਤੇ ਪਤੀ ਨੂੰ ਸਰਦੀ ਦੀ ਸਾਫ਼ ਬਰਫ਼ ਉਤੇ ਬਣਾਏ ਪੈਰ - ਚਿੰਨ੍ਹਾਂ ਨੂੰ ਗਿਣਦੇ ਹੋਏ ਬਾਗ ਦੇ ਬਾਹਰ ਚਲੇ ਜਾਣਾ ਚਾਹੀਦਾ ਹੈ ? ਕੀ ਮਾਲਾ ਦਾ ਮਣਕਾ ਬੁੱਧੀ ਦੀ ਪੌੜੀ ਹੋਵੇਗੀ ? ਕੀ ਵਰਤ ਦੇ ਨਾਲ ਸੱਚਾਈ ਨੂੰ ਸਥੂਲ ਹੋਣਾ ਚਾਹੀਦਾ ਹੈ ? ਇਸ ਵਿੱਚੋਂ ਬਦਬੋ ਆਉਂਦੀ ਹੈ, ਪ੍ਰਭੂ ਬੁੱਧ, ਇਸ ਵਿੱਚੋਂ ਬਹੁਤ ਬਦਬੋ ਆਉਂਦੀ ਹੈ ਕਿ ਧਰਤੀ ਦੀ ਸਲਤਨਤ ਬਾਗ਼ ਦੇ ਦਰਵਾਜ਼ੇ ਅੰਦਰ ਬੰਦ ਹੋ ਜਾਵੇ ।

ਪ੍ਰਭੂ, ਭਾਰਤ ਇੱਕ ਵਿਸ਼ਾਲ ਅਤੇ ਭਟਕਿਆ ਹੋਇਆ ਦੇਸ਼ ਹੈ; ਇਹ ਅਨੇਕਾਂ ਪਰਬਤਾਂ ਅਤੇ ਟੀਸੀਆਂ, ਦਿਆਰ ਅਤੇ ਦੇਵਦਾਰ ਦੇ ਰੁੱਖਾਂ, ਹਾਥੀਆਂ ਅਤੇ ਸ਼ੇਰਾਂ, ਗਾਉਣ ਵਾਲੇ ਪੰਛੀਆਂ ਅਤੇ ਚੀਕਣ ਵਾਲੇ ਉੱਲੂਆਂ ਦਾ ਪਿਆਰਾ ਦੇਸ਼ ਹੇ । ਤੇ ਪ੍ਰਭੂ ਬੁੱਧ, ਅਸੀਂ ਭਾਰਤ ਵਿਚ ਅੰਬ ਉਗਾਉਂਦੇ ਹਾਂ ਅਤੇ ਮੇਰੇ ਦੇਸ਼ ਦੀਆਂ ਔਰਤਾਂ ਰੁੱਖਾਂ ਦੀ ਪੂਜਾ ਕਰਦੀਆਂ ਹਨ । ਬੁੱਧ, ਪ੍ਰਭੂ ਬੁੱਧ, ਆਪਣੇ - ਗ੍ਰਹਿ ਨੂੰ ਤਿਆਗ ਦਿਓ, ਸੁਪਨੇ ਅਤੇ ਖਿਆਲਾਂ ਵਿੱਚ ਦਰਸ਼ਨ ਦਿਓ, ਉਸ ਮੂਰਤੀ ਦੇ ਰੂਪ ਵਿੱਚ ਦਰਸ਼ਨ ਦਿਓ ਜਿਹੋ ਜਿਹੀ ਇੱਕ ਅੰਗ੍ਰੇਜ਼ ਗਵਰਨਰ ਆਪਣੇ ਬਕਸੇ ਵਿੱਚ ਲੰਦਨ ਲੈ ਗਿਆ ਸੀ ਅਤੇ ਜੋ ਅੱਖਾਂ ਵਿੱਚ ਅੱਥਰੂ ਭਰ ਕੇ ਅਤੇ ਵਰਤ ਰੱਖਣ ਕਾਰਨ ਮੋਟੇ ਹੋਏ ਸਰੀਰ ਨੂੰ ਲੈ ਕੇ ਰੋਜ਼ ਰਾਤ ਨੂੰ ਆਉਂਦੀ ਸੀ ਅਤੇ ਕਹਿੰਦੀ ਸੀ, "ਮੈਨੂੰ ਵਾਪਸ ਭੇਜ ਦਿਓ, ਮੈਨੂੰ ਵਾਪਸ ਭੇਜ ਦਿਓ, ਮੈਨੂੰ ਆਪਣੇ ਹੀ ਦੇਸ਼ ਵਾਪਸ ਭੇਜ ਦਿਓ ।" ਇੱਕ ਦਿਨ ਔਰਤ ਨੇ ਬੁੱਧ ਨੂੰ ਵਾਪਸ ਭੇਜ ਦਿੱਤਾ ਅਤੇ ਬ੍ਰਾਈਟਨ ਦਾ ਵਾਤਾਵਰਨ ਸ਼ਾਂਤ ਅਤੇ ਸੁਹਾਵਣਾ ਹੋ ਗਿਆ । ਹੇ ਬੁੱਧ, ਭਗਵਾਨ ਬੁੱਧ, ਬਲੈਕ ਵਰਜਿਨ ਨਾਲ ਕੋਈ ਸੰਬੰਧ ਨਾ ਰੱਖੋ, ਤਿੱਬਤੀ ਮੰਤਰਾਂ ਦਾ ਪਾਠ ਨਾ ਕਰੋ, ਵਰਤ ਨਾ ਰੱਖੋ, ਉਪਦੇਸ਼ ਨਾ ਦਿਓ, ਮਾਲਾ ਨਾ ਫੇਰੋ, ਦਰਵਾਜ਼ਾ ਖੋਲ੍ਹ ਅਤੇ ਬਰਫ਼ ਉਪਰ ਪੈਰ - ਚਿੰਨ੍ਹ ਛੱਡਦੇ ਹੋਏ ਭਾਰਤ ਨੂੰ ਚੱਲ ਪਵੋ, ਜੋ ਹਰ ਜਗ੍ਹਾ ਹੈ ।

ਰੋਨ ਨਦੀ ਗੰਗਾ ਵਾਂਗ ਵਹਿੰਦੀ ਹੈ । ਉਹ ਰੋਨ ਮਾਤਾ ਸੱਤ ਸਮੁੰਦਰਾਂ ਵਿੱਚ ਜਾ ਮਿਲਦੀ ਹੈ, ਅਤੇ ਉਸਨੇ ਆਪਣੇ ਲਈ ਇੱਕ ਚੈਪਲ ਬਣਾਇਆ ਤਾਂਕਿ ਜ਼ਿੰਦਾਦਿਲ ਜਿਪਸੀ ਆਉਣ ਅਤੇ ਸਰਾਹ ਦੇ ਮੰਦਰ ਜਾਣ ਅਤੇ ਉਸਦੀ ਪੂਜਾ ਕਰਨ । ਜਹਾਜ਼, ਤੇਜ ਭੱਜਦੇ ਹੋਏ ਸਮੁੰਦਰੀ ਜਹਾਜ਼ ਭਾਰਤ ਨੂੰ, ਦੂਰ — ਸਥਿਤ ਭਾਰਤ ਨੂੰ ਜਾਂਦੇ ਹਨ । ਐ ਧਰਤੀ ਮਾਤਾ, ਉਥੇ ਜਾਓ, ਰੋਨ ਮਾਤਾ ਉਥੇ ਜਾਓ । ਆਪਣੇ ਆਪ ਨੂੰ ਵਰਤ, ਹੰਝੂਆਂ ਅਤੇ ਪ੍ਰਾਰਥਨਾ ਨਾਲ ਨਸ਼ਟ ਨਾ ਕਰੋ । ਭਾਰਤ ਦੇਵਭੂਮੀ ਹੈ ਅਤੇ ਇਹ ਤੁਹਾਡੇ ਅੰਦਰ ਹੀ ਹੈ । ਭਾਰਤ ਉਥੇ ਹੀ ਹੈ ਜਿੱਥੇ ਤੁਸੀਂ ਵੇਖਦੇ, ਸੁਣਦੇ, ਛੂੰਹਦੇ,

ਚੱਲਦੇ ਅਤੇ ਸੁੰਘਦੇ ਹੋ। ਜਿੱਥੇ ਤੁਸੀਂ ਆਪਣੇ ਅੰਤਰੀਵ ਵਿੱਚ ਡੁਬਕੀ ਲਗਾਉਂਦੇ ਹੋ ਅਤੇ ਅਠ੍ਹਾਰਾਂ ਤੱਤ ਘੁਲ ਜਾਂਦੇ ਹਨ, ਉਹੀ ਭਾਰਤ ਹੈ। ਮੈਂ ਬਰਟਰੇਂਡ ਦਯ ਵਾਰਨ ਨੂੰ ਵੀ ਆਪਣੇ ਨਾਲ ਲੈ ਜਾਂਦਾ ਹਾਂ। ਮੈਂ ਤਾਂ ਪੇਗੀ ਨੂੰ ਵੀ ਆਪਣੇ ਭਾਰਤ ਲੈ ਜਾਵਾਂਗਾ। ਆਓ- ਮਾਂ, ਮਾਂ ਰੋਨ...... ।

ਮੈਂ ਡਾਕਖ਼ਾਨੇ ਦੇ ਛੇ - ਸੱਤ ਚੱਕਰ ਲਗਾਏ ਹੋਣਗੇ। ਫਿਰ ਮੈਂ ਪਲਾਸ - ਦਯ - ਲਾ - ਰੇਪਯੁਬਲਿਕ ਗਿਆ ਅਤੇ ਇੱਕ ਟੈਕਸੀ ਵਿੱਚ ਬੈਠ ਗਿਆ। ਮੈਂ ਕਿਹਾ "ਤਰਸਕਨ" - ਅਤੇ ਚੰਨ, ਬਰਫ਼ ਅਤੇ ਰੋਨ ਸਹਿਤ ਇਹ ਕਿੰਨੀ ਪਿਆਰ ਭਰੀ ਰਾਤ ਸੀ।

ਮੈਂ ਫਿਰ ਆਪਣੇ ਕੰਮ ਵਿੱਚ ਰੁਝ ਗਿਆ। ਹੁਣ ਮੈਂ ਸਮਝ ਗਿਆ ਕਿ ਇਸੁਲਟ ਦੀ ਕਿਸ਼ਤੀ ਜਿਸ ਵਿੱਚ ਪਹਿਲਾਂ ਗੋਰੇ ਤੇ ਫਿਰ ਕਾਲੇ ਸਨ, ਲੁਨਾਅਸ ਦੇ ਲੋਕਾਂ ਨੂੰ ਇੰਜ ਦਿਖੇ ਜਿਵੇਂ ਪਹਿਲਾਂ ਕਾਲੇ ਸਨ। ਖ਼ੂਬਸੂਰਤ ਹੱਥਾਂ ਵਾਲੀ ਇਸੁਲਟ ਨੂੰ ਵਿਧਵਾ ਦੇ ਰੂਪ ਵਿੱਚ ਰਹਿਣਾ ਸੀ। ਪਿਆਰ ਦਾ ਘੁੱਟ ਅਠ੍ਹਾਰਾਂ ਤੱਤਾਂ ਤੋਂ ਬਣਿਆ ਸੀ। ਬਾਂਹ ਅਤੇ ਬੁੱਲ੍ਹ ਇੱਕ-ਦੂਸਰੇ ਨਾਲ ਗੱਲ ਕਰਦੇ ਸਨ। ਰਾਜਾ ਮਾਰਕ ਨੂੰ ਬੇਵਕੂਫ਼ ਨਹੀਂ ਬਣਾਇਆ ਜਾ ਸਕਿਆ। ਉਹ ਸਿਆਣਾ ਸੀ ਅਤੇ ਜਾਣਦਾ ਸੀ ਕਿ ਰਾਜਾ, ਇੱਕ ਸਿਧਾਂਤ ਹੋਣ ਦੇ ਨਾਤੇ ਪਾਪ ਨੂੰ ਸਵੀਕਾਰ ਨਹੀਂ ਕਰ ਸਕਦਾ ਸੀ। ਜਿੱਥੇ ਪਾਪ ਨੂੰ ਸਵੀਕਾਰ ਕੀਤਾ ਜਾਂਦਾ ਹੈ, ਉੱਥੇ ਮੌਤ ਹੀ ਸੱਚ ਹੈ। ਟ੍ਰੀਸਟਨ ਨੇ ਸਫ਼ੇਦ ਹੱਥਾਂ ਵਾਲੀ ਇਸੁਲਟ ਨੂੰ ਦੁਲਹਨ ਦੇ ਰੂਪ ਵਿੱਚ ਅਪਣਾਇਆ ਪਰ ਉਸਦਾ ਸਤਭੰਗ ਨਾ ਕੀਤਾ। ਵਿਭਚਾਰ ਅਤੇ ਕੰਵਾਰੇਪਣ ਦੇ ਦਰਮਿਆਨ ਰੋਨ ਨਦੀ ਹੈ। ਸਿਆਂਤ-ਮਾਰਿ-ਦਯ-ਲਾ-ਮਿਆਰ ਵਿੱਚ ਵਿਆਹ ਕਰਨ ਅਤੇ ਨੱਚਣ ਵਾਲੇ ਜਿਪਸੀ ਜਾਣਦੇ ਹਨ ਕਿ ਕਿਧਰੇ ਕੋਈ ਪਾਪ ਨਹੀਂ ਹੈ। ਜਦੋਂ ਤੁਹਾਡਾ ਰਾਜਾ ਜਿਪਸੀ ਹੋਵੇ ਅਤੇ ਸੜਕ ਲੰਮੀ ਹੋਵੇ ਤਾਂ ਤੁਸੀਂ ਤਕਦੀਰ ਦੇ ਪੱਤਿਆਂ ਨਾਲ ਖੇਡ ਸਕਦੇ ਹੋ। ਰਾਜਾ ਜਾਂ ਰਾਣੀ, ਬੇਗਮ ਜਾਂ ਗੋਲਾ ਇੱਕ ਹੀ ਜੀਵਨ ਦੇ ਅਨੇਕਾਂ ਪਹਿਲੂ ਹਨ। ਪਰ ਜਦੋਂ ਤੁਸੀਂ ਪਹਿਲੂ ਵਿੱਚ ਰਹਿੰਦੇ ਹੋ ਤਾਂ ਸੰਸਾਰ ਤੁਹਾਡਾ ਹੈ। ਤੁਸੀਂ ਫ਼ਸਲ ਵੱਢਦੇ ਹੋ ਅਤੇ ਅਨੰਦ ਮਾਣਦੇ ਹੋ, ਤੁਸੀਂ ਮਹਿਲ ਵਿੱਚ ਰਹਿੰਦੇ ਹੋ ਜਾਂ ਕਿਸੇ ਫੁਟਬਾਲ ਮੈਚ 'ਤੇ ਇਨਾਮ ਵੰਡਦੇ ਹੋ (ਮੈਂ ਕਿਸੇ ਭਾਰਤੀ ਅਖ਼ਬਾਰ ਵਿੱਚ ਪੜ੍ਹਿਆ ਸੀ, 'ਅਲਾਹਾਬਾਦ ਫੁਟਬਾਲ ਫ਼ਾਈਨਲ ਵਿੱਚ ਸਾਵਿੱਤਰੀ ਪੁਰਸਕਾਰ,' ਅਤੇ ਕਿਸੇ ਹੱਟੇ-ਕੱਟੇ ਮੂਰਖ ਨੂੰ ਪੁਰਸਕਾਰ ਦਿੰਦੇ ਹੋਏ ਸਾਵਿੱਤਰੀ ਦੀ ਤਸਵੀਰ ਵੇਖੀ ਸੀ) ਪਰ ਪਿਆਰ ਤਾਂ ਪਹਿਲੂ ਦੇ ਨਾਲ ਨਿਰੰਤਰ ਰਹਿੰਦਾ ਹੈ, ਪਿਆਰ ਖ਼ਲਾਅ ਦੀ ਰੌਸ਼ਨੀ ਹੈ। ਖ਼ਲਾਅ ਵਿੱਚ ਹੀ ਪਦਾਰਥ ਵਿਅਕਤ ਹੁੰਦੇ ਹਨ। ਇਸ ਲਈ ਸੱਜੇ ਖੱਬੇ, ਉੱਤਰ, ਪੂਰਬ ਕਿਧਰੇ ਵੀ ਜਾਓ, ਤੁਸੀਂ ਆਪਣੇ ਆਪ ਤੋਂ ਪਰ੍ਹੇ ਨਹੀਂ ਜਾ ਸਕਦੇ। ਪਿਆਰ, ਮੇਰਾ ਪਿਆਰ ਆਤਮ ਹੈ। ਪਿਆਰ ਨੂੰ ਪਿਆਰ ਕਰਨਾ ਹੀ ਪਿਆਰ ਹੈ।

ਮੈਂ ਇੱਕ-ਸੁਰ ਹਾਂ।

ਸੇਟ ਤੋਂ ਰੇਲਗੱਡੀ ਆਈ ਅਤੇ ਰਾਤ ਦੇ ਹਨੇਰੇ ਵਿੱਚ ਰੋਨ ਦੇ ਨਾਲ-ਨਾਲ ਚੱਲਦੀ ਹੋਈ ਮੈਨੂੰ ਪੈਰਿਸ ਦੀ ਨਿਰਮਲਤਾ ਅਤੇ ਸੰਜਮੀ ਦਿਆਲਤਾ ਵਿੱਚ ਲੈ ਗਈ।

ਹੁਣ ਮੈਂ ਬੁਲੇਭਾਰ ਸਿਆਂ ਮਿਸ਼ੇਲ ਦੇ ਕੋਲ ਜਿੱਥੇ ਰਉ-ਦਯ ਭੋਜਿਰਾਰ ਉਪਰ ਵੱਲ ਲਿਸੇ ਜਿਆਂ ਲੁਈ ਦੇ ਨਾਲ ਜਾਂਦਾ ਹੈ, ਇੱਕ ਕਮਰਾ ਲੈ ਲਿਆ ਹੈ। ਮੇਰਾ ਕਮਰਾ ਸੱਤਵੀਂ ਮੰਜ਼ਲ 'ਤੇ ਹੈ। ਮੈਂ ਕਾਫ਼ੀ ਸਮੇਂ ਤੋਂ ਇਥੇ ਰਹਿਣਾ ਚਾਹ ਰਿਹਾ ਸੀ ਅਤੇ ਹਰ ਹਫ਼ਤੇ ਹੋਟਲ ਵਿੱਚ ਇਸ ਬਾਰੇ ਕਹਿੰਦਾ ਸੀ। ਹੁਣ ਮੈਨੂੰ ਇਹ ਮਿਲ ਗਿਆ ਹੈ। ਇਹ ਇੱਕ ਢਲਵਾਲੂ ਛੱਤ ਵਾਲਾ ਛੋਟਾ ਕਮਰਾ ਹੈ ਪਰ ਮੇਰੀ ਖਿੜਕੀ ਤੋਂ ਪੂਰਾ ਪੈਰਿਸ ਤਾੜ ਦੇ ਪੱਤੇ ਤੋਂ ਬਣੀ ਪੱਖੀ ਵਾਂਗ ਵਿਖਾਈ ਦਿੰਦਾ ਹੈ। ਲਿਏ ਸਿਆਂ ਲੂਈ ਦੀ ਛੱਤ ਤੋਂ ਪਰ੍ਹੇ ਕੰਧਾਂ ਦੀਆਂ ਅਨੇਕਾਂ ਪੰਕਤੀਆਂ, ਮਿਨਾਰ ਅਤੇ ਰੰਗੀਨ ਚਿਮਨੀਆਂ ਅਕਾਸ਼ ਵਿੱਚ ਉਠੀਆਂ ਵਿਖਾਈ ਦਿੰਦੀਆਂ ਹਨ। ਫਿਰ ਅਚਾਨਕ ਹੇਠਾਂ ਵੱਲ ਪੁਲਾਂ ਦੇ ਹੇਠ ਹੀ ਸੀਨ ਅਤੇ ਸੱਜੇ ਪਾਸੇ ਨੇਤਰਦਾਮ ਦਾ ਅਹਾਤਾ ਜਿਵੇਂ ਕਿਸੇ ਨੇ ਅੱਡ ਕਰ ਕੇ ਰੱਖਿਆ ਹੋਵੇ, ਵਿਖਾਈ ਦਿੰਦਾ ਹੈ।

ਚੱਪੂ ਤੋਂ ਲੱਗਣ ਵਾਲੇ ਝਟਕੇ ਮਹਿਸੂਸ ਕਰਦੇ ਹਾਂ ਅਸੀਂ
ਗੈਲੀ ਦਾਸਾਂ ਦੇ ਪੁੱਤਰ ਦਾਸ, ਸੀਨ ਦੇ ਦੋਵਾਂ ਕੰਢਿਆਂ 'ਤੇ
ਨੇਤਰਦਾਮ ਦੇ ਪੈਰਾਂ 'ਚ ਪਏ ਹੋਏ ਅਸੀਂ ਗੈਲੀ ਦਾਸ।

ਆਪਣੇ ਪਿੱਛੇ ਮੈਂ ਇਤਿਹਾਸ ਨੂੰ, ਸਮੇਂ ਦੀ ਭਵਨ-ਨਿਰਮਾਣ ਕਲਾ ਨੂੰ, ਜਿਸਤੋਂ ਲਕਜ਼ਮਬਰਗ ਦੇ ਬਾਗ਼ ਅਤੇ ਮਹਿਲ ਉਸਰੇ ਸਨ, ਵੇਖ ਤਾਂ ਨਹੀਂ ਸਕਦਾ ਪਰ ਮਹਿਸੂਸ ਜ਼ਰੂਰ ਕਰ ਸਕਦਾ ਹਾਂ। ਮੈਂ ਅਕਸਰ ਉਥੇ ਸੈਰ ਕਰਦਾ ਹਾਂ ਅਤੇ ਪਾਰਕ ਦੀ ਸੁੱਧ ਤਾਜ਼ੀ ਹਵਾ ਵਿੱਚ ਸਾਹ ਲੈਂਦਾ ਹਾਂ। ਮੈਂ ਬੱਚਿਆਂ ਨੂੰ ਪਾਣੀ ਵਿੱਚ ਆਪਣੇ ਜਹਾਜ਼ ਚਲਾਉਂਦੇ ਵੇਖਦਾ ਹਾਂ। ਉਹਨਾਂ ਦੇ ਜਹਾਜ਼ ਸੱਚਮੁੱਚ ਕਈ ਦੇਸ਼ਾਂ ਵਿੱਚ ਘੁੰਮਣਗੇ, ਕਈ ਮਹਾਂਦੀਪਾਂ ਦਾ ਚੱਕਰ ਲਗਾਉਣਗੇ।

ਕ੍ਰਿਮਚੀ ਅਤੇ ਸੁਨਹਿਰੇ ਜਹਾਜ਼
ਦਾਲਚੀਨੀ ਅਤੇ ਗੁੱਗਲ ਨਾਲ ਭਰੇ ਹੋਏ
ਦੁਮੰਜ਼ਲੇ ਅਤੇ ਸਮਾਨ ਨਾਲ ਲੱਦੇ ਹੋਏ,
ਨੇਤਰਦਾਮ (ਸਾਡੀ ਦੇਵੀ) ਦੇ ਚਰਨਾਂ ਵਿੱਚ।

ਅਤੇ ਜਦੋਂ ਮੈਂ ਥੱਕ ਜਾਂਦਾ ਹਾਂ ਤਾਂ ਮੈਂ ਜਾ ਕੇ ਉਹਨਾਂ ਸਖ਼ਤ ਕੁਰਸੀਆਂ ਵਿੱਚੋਂ ਇੱਕ 'ਤੇ ਬੈਠ ਜਾਂਦਾ ਹਾਂ ਜੋ ਮੇਦਿਸੀ ਫੁਹਾਰੇ ਦੇ ਕੋਲ ਪ੍ਰੇਮੀਆਂ ਲਈ ਖ਼ਾਸ ਰੂਪ ਵਿੱਚ ਰਾਖਵੀਆਂ ਰੱਖੀਆਂ ਪ੍ਰਤੀਤ ਹੁੰਦੀਆਂ ਹਨ। ਪਾਣੀ ਟਪਕਦਾ ਹੈ ਅਤੇ ਸਾਨੂੰ ਸਮੇਂ ਦੀ ਸੁੱਧਬੁੱਧ ਇੰਜ ਭੁਲਾ ਦਿੰਦਾ ਪ੍ਰਤੀਤ ਹੁੰਦਾ ਹੈ ਜਿਵੇਂ ਇਹ ਇੱਕ ਪਾਸੇ ਨੂੰ ਢਿੱਲਾ ਕੀਤਾ ਗੁਲੂਬੰਦ ਹੋਵੇ। ਇਥੇ ਔਰਤਾਂ ਧੁੱਪ ਵਿੱਚ ਬੈਠ ਆਦਮੀਆਂ ਨਾਲ ਫੁਸਰ-ਫੁਸਰ ਕਰ ਕੇ ਗੱਲਾਂ ਕਰਦੀਆਂ ਹਨ। ਮੈਂ ਆਪਣੀ ਕਿਤਾਬ ਬੰਦ ਕਰਦਾ ਹਾਂ ਅਤੇ ਬੁਲਭਾਰ ਸਿਆਂ ਮਿਸ਼ੇਲ ਵੱਲ ਚੱਲ ਪੈਂਦਾ ਹਾਂ, ਇਹ ਸੋਚਦੇ ਹੋਏ ਕਿ ਪਹਾੜੀ ਦੀ ਟੀਸੀ ਅਤੇ ਨੇਤਰਦਾਮ ਦੇ

ਅਹਾਤੇ ਦਰਮਿਆਨ ਹੀ ਯੂਰਪ ਦੀ ਅਸਲੀ ਪਵਿੱਤਰ ਧਰਤੀ ਹੈ।

"ਜਦੋਂ ਅਸੀਂ ਸ਼੍ਰੇਣੀ ਅਤੇ ਵਰਗ ਬਾਰੇ ਸਰਵ-ਵਿਆਪਕ ਅਰਥਾਂ ਵਿੱਚ ਗੱਲ ਕਰਦੇ ਹਾਂ ਤਾਂ ਕੀ ਇਹ ਮਨ ਤੋਂ ਬਾਹਰ ਦੀ ਅਸਲੀਅਤ ਨਾਲ ਮੇਲ ਖਾਂਦੇ ਹਨ ?" ਇਹ ਪ੍ਰਸ਼ਨ ਮੱਧਕਾਲ ਦੇ ਸ਼ੁਰੂ ਵਿੱਚ ਵਿਦਵਾਨਾਂ ਨੇ ਕੀਤਾ ਸੀ। ਜਦੋਂ ਅਸੀਂ ਮਨੁੱਖ-ਜਾਤੀ ਅਤੇ ਪਸ਼ੂ-ਜਾਤੀ ਬਾਰੇ ਗੱਲ ਕਰਦੇ ਹਾਂ ਤਾਂ ਕੀ ਇਹਨਾ ਸ਼ਬਦਾਂ ਤੋਂ ਸਮੁੱਚ ਦਾ ਭਾਵ ਪ੍ਰਗਟ ਹੁੰਦਾ ਹੈ ? ਅਤੇ ਕੀ ਸਮੁੱਚ ਦੀ ਭਾਵਨਾ ਮਨ ਤੋਂ ਬਾਹਰ ਦੀ ਅਸਲੀਅਤ ਨਾਲ ਮੇਲ ਖਾਂਦੀ ਹੈ ਜਾਂ ਇਹ ਕੇਵਲ ਮਨ ਦਾ ਸੰਕਲਪ ਹੀ ਹੈ ? ਅਤੇ ਜੇਕਰ ਇਹ ਸ਼ਬਦ ਜਾਂ ਆਮ ਅਵਸਥਾਵਾਂ ਕੇਵਲ ਸੰਕਲਪ ਨਹੀਂ ਹਨ ਸਗੋਂ ਅਸਲੀਅਤ ਨਾਲ ਮੇਲ ਖਾਂਦੀਆਂ ਹਨ ਤਾਂ ਉਹਨਾਂ ਦੀ ਪ੍ਰਕਿਰਤੀ ਕੀ ਹੈ ? ਕੀ ਉਹ ਦੇਹਧਾਰੀ ਅਸਤਿਤਵ ਹਨ ? ਤੇ ਉਹਨਾਂ ਦਾ ਅਸਤਿਤਵ ਕਿਹੋ ਜਿਹਾ ਹੈ ? ਕੀ ਉਹ ਇੰਦਰਿਆਵੀ ਜਗਤ ਤੋਂ ਬਾਹਰ ਵਿਦਮਾਨ ਹਨ ਜਾਂ ਉਸਦੇ ਅੰਦਰ ਹੀ ਸਥਿਤ ਹਨ ? ਇਸ ਤਰ੍ਹਾਂ ਅਤੇ ਹਜ਼ਾਰ ਸਾਲਾਂ ਤਕ ਅਬੇਲਾਰਡ, ਸੇਂਟ ਟਾਮਸ ਏਕਵਿਨਾਸ ਅਤੇ ਦਾਂਤੇ ਅਤੇ ਸਭ ਸਾਧੂਆਂ ਅਤੇ ਕਵੀਆਂ ਦੇ ਹੁੰਦੇ ਹੋਏ ਸਦੀਆਂ ਤਕ ਸੋਰਬੋਨ ਦੇ ਬਰਾਂਡਿਆ ਅਤੇ ਸਖ਼ਤ ਜ਼ਮੀਨ ਦੇ ਮਾਧਿਅਮ ਰਾਹੀਂ ਤੁਸੀਂ ਮਹਿਸੂਸ ਕਰਦੇ ਹੋ ਕਿ ਪੱਛਮੀ-ਸੰਸਾਰ ਜਿਊਂਦਾ ਰਿਹਾ ਹੈ ਅਤੇ ਉਸਨੇ ਆਪਣੇ ਆਪ ਨੂੰ ਸੰਵਾਰਿਆ ਹੈ ਅਤੇ ਜੋ ਇਥੇ ਪੈਰਿਸ ਵਿੱਚ ਚੱਲਦਾ ਹੈ ਉਹ ਮੁੜ ਹਾਸਲ ਹੋਏ ਸੱਚ ਦੀ ਸਹਿਜ ਰੌਸ਼ਨੀ ਵਿੱਚ ਕਿਤੇ ਹੋਰ ਵੀ ਚੱਲ ਰਿਹਾ ਹੈ।

ਵਿੱਚ-ਵਿੱਚ ਜਦੋਂ ਮੈਂ ਕੰਮ ਵਿੱਚ ਰੁੱਝਿਆ ਹੁੰਦਾ ਹਾਂ ਅਤੇ ਖ਼ਾਮੋਸ਼ੀ ਵਿੱਚ ਡੁੱਬੇ ਹੋਏ ਮੇਰੇ ਪਾਸ ਕਹਿਣ, ਸੁਣਨ ਜਾਂ ਆਪਣੇ ਆਪ ਨੂੰ ਪ੍ਰਕਾਸ਼ਮਾਨ ਕਰਨ ਲਈ ਕੁਝ ਨਹੀਂ ਹੁੰਦਾ ਤਾਂ ਜਵਾਬ ਲਈ ਮੈਂ ਉਪਰ ਕੰਧਾਂ ਵੱਲ ਤੱਕਦਾ ਹਾਂ, ਨਦੀ ਦੇ ਉਪਰ ਖ਼ਲਾਅ ਨੂੰ ਤੱਕਦਾ ਹਾਂ ਅਤੇ ਨੋਤਰਦਾਮ ਦੇ "ਐ ਦਿਆਲੂ ਮਾਂ, ਐ ਪ੍ਰਭੂ ਦੀ ਜਨਣੀ।" ਉਹ ਹਮੇਸ਼ਾ ਜਾਣ ਜਾਂਦੀ ਹੈ ਅਤੇ ਉਤਰ ਦਿੰਦੀ ਹੈ, ਕਿਉਂਕਿ ਉਹ ਜਗਤ-ਜਨਣੀ ਹੈ।

ਅਤੇ ਜਦੋਂ ਮੈਂ ਤਸੱਲੀਪੂਰਵਕ ਕਿਸੇ ਫ਼ਿਕਰੇ ਨੂੰ ਘੜ ਲੈਂਦਾ ਹਾਂ ਤਾਂ ਖ਼ਾਮੋਸ਼ੀ ਪ੍ਰਤੀ ਇੱਕ-ਇੱਕ ਸ਼ਬਦ ਨੂੰ ਦੁਹਰਾਉਂਦਾ ਹਾਂ ਜੋ ਵਾਪਸ ਆ ਕੇ ਮੁੜ ਹਾਸਲ ਹੋ ਜਾਂਦਾ ਹੈ ਅਤੇ ਪੂਰਨ ਹੁੰਦਾ ਹੈ, ਗੂੰਜ ਵਾਲਾ ਅਤੇ ਸੱਚਾ। ਮੈਂ ਉਸਦੀ ਪ੍ਰਮਾਣਿਕਤਾ ਨੂੰ ਕਾਗ਼ਜ਼ ਉਤੇ ਅੰਕਿਤ ਕਰ ਦਿੰਦਾ ਹਾਂ ਅਤੇ ਹੈਰਾਨ ਹੁੰਦਾ ਹਾਂ ਕਿ ਇਹ ਗੋਲ ਅਤੇ ਚਪਟੀ ਆਕ੍ਰਿਤੀ ਅਰਥ ਦੇ ਸਕਦੀ ਹੈ। ਮੈਂ ਕਿਸੇ ਸਰੋਦੀ ਕਵੀ ਦੀਆਂ ਪੰਕਤੀਆਂ ਦੁਹਰਾਉਂਦਾ ਹਾਂ ਅਤੇ ਫਿਰ ਆਪਣੇ ਆਪ ਨੂੰ ਕਹਿੰਦਾ ਹਾਂ ਕਿ ਕੇਵਲ ਅੱਧੀ ਸਦੀ ਪਹਿਲਾਂ ਇਹਨਾਂ ਗਲੀਆਂ ਵਿੱਚ ਵਰਲੇਨ ਸ਼ਰਾਬ ਪੀ ਕੇ ਘੁੰਮਦਾ ਹੁੰਦਾ ਸੀ ਅਤੇ ਨਹੀਂ ਜਾਣਦਾ ਸੀ ਕਿ ਆਪਣਾ ਹੀ ਨਾਂ ਕਿਵੇਂ ਦੱਸੇ। ਆਪਣਾ ਨਾਂ ਭੁੱਲ ਜਾਣਾ ਅੱਛਾ ਹੈ। ਇਸ ਨਾਲ ਮਨੁੱਖ ਸੰਤ ਬਣ ਜਾਂਦਾ ਹੈ।

ਜਦੋਂ ਮੈਂ ਇਸ ਕਮਰੇ ਵਿੱਚ ਬੈਠ ਕੇ ਕੰਮ ਕਰਦਾ ਹਾਂ ਤਾਂ ਹਰ ਰੋਜ਼ ਸ਼ਾਮ ਨੂੰ ਪੈਰਿਸ ਏਨਾ ਵਧਦਾ ਜਾਂਦਾ ਹੈ — ਭੂਤ, ਪਤਵੰਤੇ-ਸੱਜਣ, ਧਰਮ-ਯੋਧੇ, ਰਾਜੇ, ਕਵੀ—ਕਿ ਮੈਂ ਬਾਹਰ ਜਾਣਾ ਚਾਹੁੰਦਾ ਹਾਂ, ਅਜਿਹੀ ਥਾਂ ਜਾਣਾ ਚਾਹੁੰਦਾ ਹਾਂ ਜਿੱਥੇ ਕਦੇ ਕੋਈ ਆਦਮੀ ਨਾ ਘੁੰਮਿਆ ਹੋਵੇ, ਕਿਸੇ ਨੇ ਆਪਣਾ ਹੀ ਸੰਤਾਪ ਨਾ ਹੰਢਾਇਆ ਹੋਵੇ।

ਮੇਰੇ ਪਾਸ ਬਹੁਤ ਯਾਦਾਂ ਹਨ
ਹਜ਼ਾਰ ਸਾਲਾਂ 'ਚ ਜਿੰਨੀਆਂ ਹੁੰਦੀਆਂ
ਉਸ ਤੋਂ ਵੀ ਵਧੇਰੇ ।

ਫਿਰ ਮੈਂ ਹੇਠਾਂ ਜਾ ਕੇ ਹੋਟਲ ਦੇ ਦਫ਼ਤਰ ਤੋਂ ਜਾਰਜੇਜ਼ ਨੂੰ ਫ਼ੋਨ ਕਰਦਾ ਹਾਂ, ਕਿਉਂਕਿ ਮੇਰੇ ਕਮਰੇ ਵਿੱਚ ਫੋਨ ਨਹੀਂ ਹੈ ਅਤੇ ਜਦੋਂ ਉਹ ਮੈਨੂੰ ਆਉਣ ਲਈ ਕਹਿੰਦੇ ਹਨ - ਜੋ ਉਹ ਹਮੇਸ਼ਾ ਕਹਿੰਦੇ ਹਨ - ਤਾਂ ਮੈਂ ਗਾਰ ਮੋਂਪਾਰਨਾਸ ਵਿਖੇ 83 ਨੰਬਰ ਬਸ ਵਿੱਚ ਚੜ੍ਹ ਜਾਂਦਾ ਹਾਂ, ਹਮੇਸ਼ਾ ਵਾਂਗ ਨਦੀ ਦੇ ਕਿਨਾਰੇ ਥੋੜ੍ਹਾ ਘੁੰਮਦਾ ਹਾਂ, ਫਿਰ ਸੜਕ ਪਾਰ ਕਰਕੇ 63 ਨੰਬਰ ਬਸ ਲੈ ਲੈਂਦਾ ਹਾਂ। ਲਾ-ਮਉਏਤ ਵਿੱਚ ਮੈਂ ਇੰਜ ਪੈਦਲ ਚੱਲਦਾ ਹਾਂ ਜਿਵੇਂ ਮੈਂ ਹੈਦਰਾਬਾਦ ਜਾਂ ਮੈਸੂਰ ਵਿੱਚ ਹੋਵਾਂ। ਗਲੀ ਏਨੀ ਜਾਣੀ-ਪਹਿਚਾਣੀ ਹੋ ਗਈ ਹੈ ਜਿਵੇਂ ਉਥੇ ਅਸੀਂ ਪਿਤਾ-ਪੁੱਤਰ ਘੁੰਮਦੇ ਰਹੇ ਹੋਵੀਏ। ਹਮੇਸ਼ਾ ਕੈਥਰੀਨ ਹੀ ਆਪਣੀ ਮਿੱਠੀ ਮੁਸਕਰਾਹਟ ਨਾਲ ਦਰਵਾਜ਼ਾ ਖੋਲ੍ਹਦੀ ਹੈ-ਜਿਵੇਂ ਆਪਣੀਆਂ ਬਾਹਵਾਂ ਵਿੱਚ ਬੱਚੇ ਨੂੰ ਲੈਣ ਦੇ ਵਿਸ਼ਵਾਸ ਵਾਂਗ ਖ਼ੁਸ਼ੀ ਨੂੰ ਵੀ ਹਾਸਲ ਕੀਤਾ ਜਾ ਸਕਦਾ ਹੈ ।

"ਵੇਰਾ ਸੌਂ ਰਹੀ ਏ," ਇੱਕ ਦਿਨ ਉਸਨੇ ਕਿਹਾ, ਇਹ ਜਾਣਦੇ ਹੋਏ ਕਿ ਵੇਰਾ ਮੇਰੀ ਨਿੱਘੀ ਦੋਸਤ ਬਣ ਗਈ ਹੈ। "ਤੁਹਾਨੂੰ ਪਤੈ, ਰਾਮ, ਉਸਨੂੰ ਬੁਖ਼ਾਰ ਹੋ ਗਿਆ ਸੀ ਤੇ ਮੈਂ ਬਹੁਤ ਡਰ ਗਈ ਸੀ। ਪਰ ਜਾਰਜੇਜ਼ ਨੇ ਕਿਹਾ ਕੋਈ ਖ਼ਾਸ ਗੱਲ ਨਹੀਂ ਏ,ਕੇਵਲ ਬਾਹਰ ਦੇ ਤਾਪਮਾਨ ਦਾ ਅਸਰ ਏ ਜਿਸਨੂੰ ਸਾਡਾ ਜਵਾਨ ਸਰੀਰ ਵੀ ਬਰਦਾਸ਼ਤ ਨਹੀਂ ਕਰ ਸਕਦਾ। ਤੁਸੀਂ ਦੱਸੋ ਕਿਵੇਂ ਹੋ ?"

ਜਦੋਂ ਮੈਂ ਆਪਣਾ ਕੋਟ ਉਤਾਰਿਆ ਤਾਂ ਜਾਰਜੇਜ਼ ਮੇਰੇ ਪਿੱਛੇ ਖੜਾ ਸੀ ; ਮੈਂ ਉਸਨੂੰ ਆਪਣਾ ਸਕਾਰਫ ਅਤੇ ਹੈਟ ਮੈਥੋਂ ਲੈਂਦੇ ਹੋਏ ਅਤੇ ਰੈਕ ਉਤੇ ਟੰਗਦੇ ਹੋਏ ਮਹਿਸੂਸ ਕਰ ਸਕਦਾ ਸੀ। "ਰਾਮ, ਤੁਹਾਨੂੰ ਵੇਖ ਕੇ ਬਹੁਤ ਚੰਗਾ ਲੱਗਦਾ ਏ। ਇਹ ਸੋਚਣਾ ਕਿੰਨਾ ਦੁਖਦਾਈ ਏ ਕਿ ਫ੍ਰਾਂਸ ਵੀ ਰੂਸ ਵਰਗਾ ਬਣ ਰਿਹਾ ਏ। ਲਉਕਸਇਲ 'ਚ ਤਾਪਮਾਨ 25 ਡਿਗਰੀ ਹੇਠਾਂ ਏ। ਕੀ ਤੁਸੀਂ ਇਹ ਸੋਚ ਸਕਦੇ ਹੋ। ਲਕਜ਼ਮਬਰਗ ਵਿੱਚ ਬੁੱਢੇ ਲੋਕ ਵੀ ਸਕੇਟਿੰਗ ਕਰਨ ਲੱਗ ਪਏ ਨੇ।"

"ਜਾਰਜੇਜ਼ ਮੈਨੂੰ ਬਾਇਸ ਵਿੱਚ ਸਕੇਟਿੰਗ ਨਹੀਂ ਕਰਨ ਦੇਵੇਗਾ। ਪਰੰਤੂ ਜਦੋਂ ਮੈਂ ਔਰਤਾਂ ਤੇ ਆਦਮੀਆਂ ਨੂੰ ਸਕੇਟ ਲੈ ਕੇ ਜਾਂਦੇ ਵੇਖਦੀ ਹਾਂ ਤਾਂ ਮੇਰੀ ਵੀ ਬਹੁਤ ਇੱਛਾ ਹੁੰਦੀ ਏ ਕਿ ਜਾਵਾਂ ਅਤੇ 'ਗੀ' ਕਹਾਂ, ਚੱਕਰ ਖਾਵਾਂ ਤੇ ਡਿਗ ਪਵਾਂ। ਮੈਨੂੰ ਬਰਫ਼ ਅਤੇ ਉਹ ਸਭ ਜੋ ਸਫ਼ੈਦ ਏ, ਪਸੰਦ ਏ," ਕੈਥਰੀਨ ਨੇ ਕਿਹਾ। "ਸਫ਼ੈਦ, ਬਰਫ਼ ਵਾਂਗ ਸਫ਼ੈਦ, ਮੇਰਾ ਰੰਗ ਏ।"

ਮੈਂ ਅੰਦਰ ਗਿਆ ਅਤੇ ਅਸੀਂ ਏਕਸ ਵਾਲੀ ਹਰੀ-ਮਖ਼ਮਲੀ ਕੁਰਸੀਆਂ ਉਤੇ ਬੈਠ ਗਏ। ਚਾਚਾ ਚਾਰਲਸ ਬਹੁਤ ਬੀਮਾਰ ਹੋ ਗਏ ਸਨ।

"ਜਦੋਂ ਕੋਈ ਹੱਟਾ-ਕੱਟਾ ਆਦਮੀ ਬੀਮਾਰ ਪੈ ਜਾਂਦਾ ਏ ਤਾਂ ਇੰਜ ਲੱਗਦਾ ਏ ਜਿਵੇਂ ਕੋਈ ਬੌਲਦ ਡਿਗ ਪਿਆ ਹੋਵੇ ਤੇ ਉਸਨੂੰ ਉਠਾਉਣ ਲਈ ਤਿੰਨ ਹੋਰ ਬੌਲਦਾਂ ਦੀ ਜ਼ਰੂਰਤ ਪੈਂਦੀ ਏ," ਕੈਥਰੀਨ ਨੇ ਕਿਹਾ, "ਘੋੜੇ ਵਾਂਗ ਨਹੀਂ। ਜਾਰਜੇਜ਼ ਬੀਮਾਰ ਪੈਂਦਾ ਏ ਤੇ ਇੰਜ ਉਠ ਪੈਂਦਾ ਏ ਜਿਵੇਂ ਉਹ ਕੋਈ ਖੇਡ ਖੇਡ ਰਿਹਾ ਹੋਵੇ, ਮੈਨੂੰ ਉਸਦੀ ਬੀਮਾਰੀ

ਦਾ ਕਦੀਂ ਵਿਸ਼ਵਾਸ ਹੀ ਨਹੀਂ ਹੁੰਦਾ। ਤਾਂਤ ਜ਼ੂਬਿ ਬਹੁਤ ਪ੍ਰੇਸ਼ਾਨ ਏ।"

ਮੈਂ ਵਾਅਦਾ ਕੀਤਾ ਕਿ ਅਸੀਂ ਅਗਲੇ ਹਫ਼ਤੇ ਉਥੇ ਜਾਵਾਂਗੇ। ਤੇ ਫਿਰ ਕੈਥਰੀਨ ਨੇ ਮੈਨੂੰ ਮਾਦਲੇਨ ਦੀ ਚਿੱਠੀ ਦਿੱਤੀ।

ਮਾਦਲੇਨ ਨੇ ਮੇਰੇ ਵੱਲੋਂ ਉਸਨੂੰ ਮਿਲਣ ਬਾਰੇ ਲਿਖਿਆ ਸੀ। "ਇਹ ਕਿਸੇ ਪ੍ਰੇਤ-ਕਹਾਣੀ ਵਾਂਗ ਹੈ," ਉਸਨੇ ਲਿਖਿਆ, "ਰਾਮ, ਭਾਰਤ - ਅਤੇ ਸੰਸਾਰ। ਕੇਵਲ ਧਿਆਨ -ਪ੍ਰਾਰਥਨਾ ਹੀ ਸੱਚ ਹੈ। ਮੈਂ ਪ੍ਰਾਰਥਨਾ ਕਰਦੀ ਹਾਂ ਕਿ ਮੈਨੂੰ ਮੇਰੇ ਪਾਪਾਂ ਲਈ ਮਾਫ਼ ਕੀਤਾ ਜਾਵੇ, ਜਿਨ੍ਹਾਂ ਨੂੰ ਬੁੱਧ ਧਰਮ-ਗ੍ਰੰਥ ਅਗਿਆਨਤਾਵਾਂ ਕਹਿਣਗੇ। ਵੈਸੇ, ਕੈਥੀ, ਕੀ ਤੂੰ ਨਹੀਂ ਸੋਚਦੀ ਕਿ ਰਾਮ ਦੇ ਭਾਰਤ ਜਾਣ ਤੋਂ ਪਹਿਲਾਂ ਸਾਰੀ ਕਾਨੂੰਨੀ ਕਾਰਵਾਈ ਕਰ ਲੈਣਾ ਠੀਕ ਹੋਵੇਗਾ ? ਮੇਰਾ ਭਵਿੱਖ ਤਾਂ ਨਿਸ਼ਚਿਤ ਹੈ। ਮੈਨੂੰ ਕੁਝ ਨਹੀਂ ਚਾਹੀਦਾ : ਮੈਨੂੰ ਅਧਿਆਪਨ ਦੇ ਕਾਰਜ ਤੋਂ ਜੋ ਧਨ ਮਿਲਦਾ ਹੈ, ਉਹ ਮੇਰੇ ਲਈ ਜ਼ਿੰਦਗੀ ਭਰ ਲਈ ਕਾਫ਼ੀ ਹੈ। ਇਸ ਲਈ ਮੈਂ ਸੋਚ ਰਹੀ ਹਾਂ ਕਿ ਵੇਰਾ ਅਤੇ ਉਸ ਤੋਂ ਬਾਅਦ ਜੋ ਆਉਣਗੇ, ਉਹਨਾਂ ਨੂੰ ਸਭ ਕੁਝ ਮਿਲੇ। ਸ਼ਾਰਾਂਤ ਤੇਰੂਆਂ ਵਿਖੇ ਮੇਰੀ ਜਾਇਦਾਦ, ਸਿਆਂ ਮੇਦਾਰ ਵਿਖੇ ਮੇਰੀ ਜ਼ਮੀਨ, ਇਹ ਸਭ ਸਾਡੇ ਪਰਿਵਾਰ ਦੀ ਹੀ ਤਾਂ ਹੈ। ਮੈਂ ਕੇਵਲ ਸੇਂਟੋਜਲ ਵਾਲਾ ਮਾਂ ਦਾ ਮਕਾਨ ਅਪਣੇ ਪਾਸ ਰੱਖਾਂਗੀ। ਕੇਵਲ ਇਹੀ ਇੱਕ ਥਾਂ, ਜਿਸਨੂੰ ਮੈਂ ਆਪਣਾ ਆਖਾਂਗੀ ਤੇ ਉਹ ਵੀ ਉਦੋਂ ਤਕ ਜਦੋਂ ਤਕ ਮੈਂ ਜ਼ਿੰਦਾ ਹਾਂ।

"ਮੇਰੇ ਖ਼ਿਆਲ ਵਿੱਚ ਰਾਮ ਨੂੰ ਵੀ ਮੁਕਤ ਕਰ ਦੇਣਾ ਠੀਕ ਰਹੇਗਾ। ਉਸਨੂੰ ਆਪਣੇ ਹੀ ਦੇਸ਼ ਦੀ ਆਪਣੇ ਤੋਂ ਛੋਟੀ ਕਿਸੇ ਲੜਕੀ ਨਾਲ ਵਿਆਹ ਕਰ ਲੈਣਾ ਚਾਹੀਦਾ ਹੈ। ਉਹ ਭਾਰਤੀ ਔਰਤ ਨਾਲ ਖ਼ੁਸ਼ ਰਹੇਗਾ, ਮੈਨੂੰ ਇਸ ਬਾਰੇ ਕੋਈ ਸ਼ੱਕ ਨਹੀਂ ਹੈ। ਮੈਂ ਜਾਣਦੀ ਹਾਂ ਇਸ ਤਰ੍ਹਾਂ ਦੀ ਗੱਲ ਕਰਨਾ ਬੜਾ ਤਕਲੀਫਦੇਹ ਹੈ ਪਰ ਕਿਸੇ ਨਾ ਕਿਸੇ ਦਿਨ ਤਾਂ ਸਚਾਈ ਦਾ ਸਾਹਮਣਾ ਕਰਨਾ ਹੀ ਪਵੇਗਾ। ਜੋ ਵੀ ਹੋਵੇ, ਰਾਮ ਨੂੰ ਆਪਣੇ ਪਰਿਵਾਰ ਵਿੱਚ ਵਾਪਸ ਜਾਣਾ ਹੀ ਚਾਹੀਦਾ ਹੈ; ਉਸਦੇ ਫੇਫੜੇ ਸਾਡੇ ਦੇਸ਼ ਦੀ ਆਬੋ-ਹਵਾ ਨੂੰ ਹੋਰ ਬਰਦਾਸ਼ਤ ਨਹੀਂ ਕਰ ਸਕਦੇ। ਇਸ ਤੋਂ ਇਲਾਵਾ ਉਹ ਫ੍ਰਾਂਸ ਵਿੱਚ ਕਿਉਂ ਰਹਿਣਾ ਚਾਹੇਗਾ ? ਅੱਜਕੱਲ੍ਹ ਤਲਾਕ ਕਿੰਨਾ ਅਸਾਨ ਹੋ ਗਿਆ ਹੈ ? ਤੂੰ ਸ਼ਾਇਦ ਚਾਚਾ ਚਾਰਲਸ ਨਾਲ ਇਹ ਗੱਲ ਹੁਸ਼ਿਆਰੀ ਨਾਲ ਕਰ ਸਕਦੀ ਏਂ। ਇਸ ਤੋਂ ਅੱਛਾ ਇਹ ਹੈ ਕਿ ਜਦੋਂ ਤਕ ਮੈਂ ਇਥੇ ਕਿਸੇ ਦੀ ਰਾਇ ਲਵਾਂ, ਤੂੰ ਉਥੇ ਕਿਸੇ ਨਾਲ ਸਲਾਹ ਕਿਉਂ ਨਹੀਂ ਕਰਦੀ ?"

ਇਹ, ਨਿਰਸੰਦੇਹ ਅੱਟਲ ਸੀ ਅਤੇ ਇਸ ਅੱਟਲਤਾ ਤੋਂ ਹਾਲੇ ਤਕ ਕੋਈ ਵੀ ਹੈਰਾਨ ਨਹੀਂ ਹੋਇਆ : ਹੈਰਾਨ ਹੋਣ ਤੋਂ ਪਹਿਲਾਂ ਹੀ ਤੁਸੀਂ ਜਾਣ ਜਾਂਦੇ ਹੋ ਕਿ ਕੀ ਵਾਪਰਣ ਵਾਲਾ ਹੈ। ਇਸ ਲਈ ਬੜੀ ਅਸਾਨੀ ਨਾਲ ਮੈਂ ਪੈਰਿਸ ਵਿੱਚ ਇੱਕ ਵਕੀਲ ਨੂੰ ਮਿਲਣਾ ਮੰਨ ਲਿਆ। ਜਾਰਜੇਜ਼ ਰੂਸੀ ਜਨਮ ਦੇ ਇੱਕ ਯੋਗ ਵਕੀਲ ਨੂੰ ਜਾਣਦਾ ਸੀ ਜੋ ਸਾਰੇ ਕੰਮ ਅਸਾਨੀ ਨਾਲ ਕਰਾ ਦੇਵੇਗਾ। ਇਸ ਦਰਮਿਆਨ ਮਾਦਲੇਨ ਏਕਸ ਵਿੱਚ ਇੱਕ ਵਕੀਲ ਨੂੰ ਮਿਲੀ ਅਤੇ ਮਿਆਤਰ ਸ਼ਾਰਪਾਂਤਿਏ ਤੋਂ ਮੈਨੂੰ ਇੱਕ ਸਾਥੀ ਨੂੰ ਮਿਲਣ ਲਈ ਕਿਹਾ ਗਿਆ ਸੀ। ਦੂਸਰੇ ਹਫ਼ਤੇ ਦੇ ਸ਼ਨੀਵਾਰ ਨੂੰ ਅਸੀਂ - ਕੈਥਰੀਨ

ਤੇ ਮੈਂ - ਰਊ ਸਿਆਂ ਦੇਨਿਸ ਦੇ ਕਿਸੇ ਅਨਜਾਣ ਇਲਾਕੇ ਵਿੱਚ ਗਏ। ਪਰਤ ਸਿਆਂ ਮਾਰਤਿਨ ਅਤੇ ਬੁਲੇਭਾਰ ਸਿਬਾਸਤੋਪੋਲ ਤੋਂ ਪਰ੍ਹੇ ਇੱਕ ਨਿੱਕੀ ਜਿਹੀ ਗਲੀ ਸੀ।

"ਰਾਮ, ਤੁਸੀਂ ਜਾਣਦੇ ਹੋ - ਇਹ ਗਲੀਆਂ ਕੀ ਹੈਨ ?"

"ਨਹੀਂ," ਮੈਂ ਕਿਹਾ।

"ਤੁਸੀਂ ਏਨੇ ਸਿੱਧੇ ਸਾਦੇ ਅਤੇ ਭੋਲੇ ਹੋ ਕਿ ਮੈਨੂੰ ਵਿਸ਼ਵਾਸ ਏ ਕਿ ਤੁਸੀਂ ਕਦੇ ਇਸ ਇਲਾਕੇ ਬਾਰੇ ਨਹੀਂ ਸੁਣਿਆ ਹੋਵੇਗਾ। "ਮੈਂ ਸਮਝ ਗਿਆ। "ਪਹਿਲਾਂ" ਕੈਥਰੀਨ ਨੇ ਕਿਹਾ, "ਪੁਲਿਸ ਕਾਰਡਾਂ 'ਤੇ ਜ਼ੋਰ ਦਿੰਦੀ ਸੀ ; ਹੁਣ ਇਹਨਾਂ ਔਰਤਾਂ ਦਾ ਧੰਦਾ ਇਹੀ ਏ, ਸਿਰਫ਼ ਇਹਨਾਂ ਨੂੰ ਨਗਰਪਾਲਿਕਾ-ਕਰ ਨਹੀਂ ਦੇਣਾ ਪੈਂਦਾ।"

ਤੁਹਾਨੂੰ ਯਾਦ ਹੈ, ਇਹ ਮਾਰਚ ਦੇ ਉਸ ਭਿਆਨਕ ਤੂਫ਼ਾਨ ਦੇ ਬਾਅਦ ਦਾ ਦਿਨ ਸੀ। ਹਨੇਰੀ ਨਾਲ ਚਿਮਨੀਆਂ ਦੇ ਢੱਕਣ, ਵਾਇਰਲੈੱਸ-ਤਾਰਾਂ, ਸੁੱਕਣੇ ਪਾਏ ਕੱਪੜੇ ਅਤੇ ਦਫ਼ਤਰਾਂ ਦੇ ਕਾਗ਼ਜ਼ ਉਡ ਗਏ ਸਨ; ਬੱਚਿਆਂ ਦੇ ਖਿਡੌਣੇ ਅਤੇ ਪੁਰਾਣੀਆਂ ਕੁਰਸੀਆਂ ਵੀ ਉਡ ਕੇ ਪਿਛਲੇ ਵਿਹੜੇ ਵਿੱਚ ਜਾ ਪਈਆਂ ਸਨ। ਹਵਾ ਗੈਰੇਜ ਦੇ ਦਰਵਾਜ਼ਿਆਂ ਅਤੇ ਸਕੂਲ ਦੇ ਡਾਟਦਾਰ ਦਰਵਾਜ਼ਿਆਂ ਵਿੱਚ ਚੀਕ ਰਹੀ ਸੀ ਅਤੇ ਚਿਮਨੀਆਂ ਵਿਚ ਗਾ ਰਹੀ ਸੀ। ਖਿੜਕੀਆਂ ਅਤੇ ਚਿਮਨੀਆਂ ਰਾਹੀਂ ਪੰਛੀ, ਪੱਤੇ ਅਤੇ ਰੁਮਾਲ ਉਡ-ਉਡ ਕੇ ਅੰਦਰ ਆ ਰਹੇ ਸਨ। ਬੁਲਭਾਰ ਸਿਬਾਸਤੋਪੋਲ ਦੀਆਂ ਪਿਛਲੀਆਂ ਗਲੀਆਂ ਵਿੱਚ ਉਹਨਾਂ ਨੇ ਹਾਲੇ ਤਕ ਪੂਰੀ ਤਰ੍ਹਾਂ ਸਫ਼ਾਈ ਨਹੀਂ ਕੀਤੀ ਸੀ।

"ਬਸੰਤ ਵਰਗੀ ਗੰਧ ਆ ਰਹੀ ਏ," ਕੈਥਰੀਨ ਨੇ ਗੱਡੀ ਪਾਰਕ ਕਰਦੇ ਹੋਏ ਕਿਹਾ। "ਰਾਮ, ਆਪਣੇ ਆਪ ਨੂੰ ਚੰਗੀ ਤਰ੍ਹਾਂ ਢਗ ਲਓ। ਅਸੀਂ ਕਹਿੰਦੇ ਹਾਂ ਕਿ ਮਾਰਚ ਦੀਆਂ ਹਵਾਵਾਂ ਤੋਂ ਜ਼ਿਆਦਾ ਖ਼ਤਰਨਾਕ ਹੋਰ ਕੁਝ ਨਹੀਂ।"

ਹਾਂ, ਵਾਤਾਵਰਨ ਵਿੱਚ ਬੰਸਤ ਦਾ ਪ੍ਰਭਾਵ ਸੀ। ਮਕਾਨ ਨੰਬਰ ਲੱਭਦੇ ਹੋਏ ਅਸੀਂ ਰਊ ਸਿਆਂ ਪਿੱਯਾਰ ਵਿੱਚ ਇਧਰ-ਓਧਰ ਘੁੰਮਦੇ ਰਹੇ। ਸਾਨੂੰ 17 ਨੰਬਰ ਕਿਤੇ ਨਾ ਮਿਲਿਆ, ਫਿਰ ਅਸੀਂ ਤਾਲਿਆਂ ਦੀ ਇੱਕ ਦੁਕਾਨ ਅੰਦਰ ਵੜੇ। ਇੱਕ ਗੋਲ-ਮਟੋਲ, ਭਾਰੇ-ਭਰਕਮ ਸਰੀਰ ਵਾਲਾ ਆਦਮੀ ਐਪ੍ਰਨ ਪਹਿਨੀ ਬਾਹਰ ਆਇਆ ਅਤੇ ਸਾਨੂੰ ਇਮਾਰਤ ਦਾ ਇੱਕ ਤੰਗ ਦਰਵਾਜ਼ਾ ਵਿਖਾਇਆ। ਅਸੀਂ ਬਦਬੋਦਾਰ ਅਤੇ ਹਨੇਰੀਆਂ ਪੌੜੀਆਂ ਚੜ੍ਹ ਗਏ ਅਤੇ ਹੈਰਾਨ ਸੀ ਕਿ ਉਥੇ ਰੌਸ਼ਨੀ ਕਿਉਂ ਨਹੀਂ ਸੀ।

ਕਿਸੇ ਨੇ ਪੌੜੀਆਂ ਰਾਹੀਂ ਹੇਠਾਂ ਆਉਂਦੇ ਹੋਏ ਕਿਹਾ, "ਵਾਹ, ਵਾਹ, ਜਿਵੇਂ ਹਨੇਰੀ-ਤੂਫ਼ਾਨ ਹੀ ਕਾਫ਼ੀ ਨਹੀਂ ਏ, ਹੁਣ ਬਿਜਲੀ ਵੀ ਗੁੱਲ ਹੋ ਗਈ ਏ। ਅਜੀਬ, ਅਜੀਬ ਹੈ ਇਹ ਦੇਸ਼। ਏਨਾ ਜ਼ਿਆਦਾ ਆਮਦਨ-ਕਰ ਦਿਓ ਤੇ ਏਨੀ ਰੌਸ਼ਨੀ ਵੀ ਨਹੀਂ ਕਿ ਸਾਹਮਣੇ ਕੁਝ ਵਿਖਾਈ ਦੇਵੇ।" ਉਸਨੇ ਮਾਚਸ ਦੀ ਤੀਲੀ ਬਾਲ ਕੇ ਮੇਰੇ ਚਿਹਰੇ ਅੱਗੇ ਕੀਤੀ, ਇਹ ਯਕੀਨ ਕਰਨ ਲਈ ਕਿ ਮੈਂ ਇੱਕ ਹੋਰ ਵਿਅਕਤੀ ਉਥੇ ਸੀ। ਜਦੋਂ ਉਸਨੇ ਮੇਰੇ ਨਾਲ ਕੈਥਰੀਨ ਨੂੰ ਵੇਖਿਆ ਤਾਂ ਦੁਨੀਆ ਕਿਹੋ ਜਿਹੀ ਹੋਵੇਗੀ, ਸਫ਼ੈਦ ਜਾਂ ਕਾਲੀ, ਪਿੱਯਾਰ, ਇਹਦੇ ਬਾਰੇ ਤੁਹਾਡਾ ਕੀ ਵਿਚਾਰ ਏ ?"

ਰਤਾ ਉਚੇ ਰੌਸ਼ਨਦਾਨ ਰਾਹੀਂ ਆਉਣ ਵਾਲੀ ਦੁਪਹਿਰ ਦੀ ਰੋਸ਼ਨੀ ਵਿੱਚ ਕੁਝ-ਕੁਝ ਵਿਖਾਈ ਦੇ ਰਿਹਾ ਸੀ ਮਯਾਤਰ ਸਿਗੋਂ ਉਥੇ ਸੀ।

ਉਸਦੀ ਸੈਕਟਰੀ ਨੇ ਕਾਊਂਟਰ ਦੇ ਪਿੱਛੋਂ ਕਿਹਾ, "ਬਿਜਲੀ ਨਹੀਂ ਏ। ਆਪ ਕਿਰਪਾ ਕਰਕੇ ਬੈਠ ਜਾਓ, ਸ਼੍ਰੀਮਾਨ ਅਤੇ ਸ਼੍ਰੀਮਤੀ ਜੀਓ।" ਅਤੇ ਉਸਨੇ ਇਹ ਜਗਦੀ ਹੋਈ ਮੋਮਬੱਤੀ ਸਾਡੇ ਪਿੱਛੇ ਰੱਖ ਦਿੱਤੀ। "ਮੌਨਿਏ ਸਿਗੋਂ ਕੋਲ ਫ਼ਿਲਹਾਲ ਇੱਕ ਗਾਹਕ ਏ। ਉਹ ਹੁਣੇ ਆਪ ਨੂੰ ਮਿਲਣਗੇ।" ਅਸੀਂ ਬੜੀ ਪ੍ਰੇਸ਼ਾਨੀ ਵਿੱਚ ਦਸ ਮਿੰਟ ਬੈਠੇ ਰਹੇ ਅਤੇ ਸਾਨੂੰ ਇੱਕ-ਦੂਸਰੇ ਨਾਲ ਗੱਲ ਕਰਨ ਲਈ ਵੀ ਕੁਝ ਨਹੀਂ ਸੀ ਸੁਝ ਰਿਹਾ।

"ਵਾਤਾਵਰਨ 'ਚ ਬਸੰਤ ਹੁੰਦੇ ਹੋਏ ਵੀ ਸਭ ਕੁਝ ਹਨੇਰੇ ਵਿੱਚ ਖ਼ਤਮ ਹੋ ਜਾਵੇਗਾ, ਅਜਿਹਾ ਸੋਚਣਾ ਕਿੰਨਾ ਅਜੀਬ ਲੱਗਦਾ ਏ।" ਆਖ਼ਰ ਮੈਂ ਕਿਹਾ ਤੇ ਜੋੜਿਆ, "ਨਿਯਮ ਸਚਾਈ ਦੀ ਮੌਤ ਏ।"

"ਮੈਨੂੰ ਏਨੀ ਛੇਤੀ ਦੋਸ਼ੀ ਨਾ ਠਹਿਰਾਓ," ਕੈਥਰੀਨ ਨੇ ਕਿਹਾ। "ਜੇਕਰ ਚਾਚਾ ਚਾਰਲਸ ਨੇ ਮਨੁੱਖ-ਜਾਤੀ ਦੀ ਬੇਈਮਾਨੀ ਦੇ ਜ਼ੋਰ ਨਾਲ ਧਨ ਨਾ ਜਮ੍ਹਾ ਕੀਤਾ ਹੁੰਦਾ ਤਾਂ ਮੈਂ ਕਿੱਥੇ ਹੁੰਦੀ ?" ਕੁਝ ਵੀ ਹੋਵੇ, ਇਸ ਨਾਲ ਮੈਨੂੰ ਇਹ ਯਕੀਨ ਬੱਝਾ, ਭਲਾਈ ਦਾ ਇਹਸਾਸ ਹੋਇਆ - ਅਸਤਿਤਵ ਦੀਆਂ ਅੰਤੜੀਆਂ ਵਿੱਚ ਜੀਵਨ ਡੂੰਘਾ ਵਹਿੰਦਾ ਹੈ। "ਇਸ ਵਾਰ ਤੇਰੇ ਪੁੱਤਰ ਹੋਣਾ ਚਾਹੀਦਾ ਏ ਤੇ ਜਲਦੀ।" ਮੈਂ ਕੈਥਰੀਨ ਨੂੰ ਆਪਣੇ ਸਦਭਾਵ ਦਾ ਵਿਸ਼ਵਾਸ ਦਿਵਾਉਣ ਲਈ ਕਿਹਾ।

"ਓਹ, ਫ਼ਿਲਹਾਲ ਇੱਕ ਹੀ ਕਾਫ਼ੀ ਏ। ਤੁਹਾਡੇ ਭਾਰਤ ਤੋਂ ਵਾਪਸ ਆਉਣ ਤਕ ਮੇਰੇ ਦੂਸਰਾ ਬੱਚਾ ਹੋ ਜਾਵੇਗਾ, ਮੈਂ ਵਾਅਦਾ ਕਰਦੀ ਹਾਂ।"

ਮੇਰੇ ਪਿੱਛੇ ਵਾਲਾ ਲੱਕੜੀ ਦਾ ਦਰਵਾਜ਼ਾ ਖੁੱਲ੍ਹਿਆ। ਮਯਾਤਰ ਸਿਗੋਂ, ਜੋ ਮੋਟਾ ਜਿਹਾ ਸੀ ਅਤੇ ਜਿਸਨੇ ਕਾਲੇ ਰਿਬਨ ਨਾਲ ਬੰਨ੍ਹੀ, ਨੱਕ ਨਾਲ ਜੁੜੀ ਐਨਕ ਲਾਈ ਹੋਈ ਸੀ, ਨੇ ਸਾਨੂੰ ਅੰਦਰ ਬੁਲਾਇਆ। ਜਿਵੇਂ ਮਿੱਟੀ ਦੇ ਤੇਲ ਦੀ ਲੈਂਪ ਭਾਰਤ ਵਿੱਚ ਰਾਤ ਨੂੰ ਜਗਦੀ ਰਹਿੰਦੀ ਹੈ ਜਦੋਂ ਬੱਚੇ ਸੁੱਤੇ ਹੁੰਦੇ ਹਨ, ਉਵੇਂ ਹੀ ਇੱਕ ਲੈਂਪ ਦੀ ਰੋਸ਼ਨੀ ਦਾ ਸਫ਼ੈਦ ਗੋਲਾ ਮਯਾਤਰ ਸਿਗੋਂ ਦੇ ਡੈੱਸਕ ਦੇ ਹਰੇ ਮੇਜ਼ਪੋਸ਼ ਉਤੇ ਪੈ ਰਿਹਾ ਸੀ। ਉਸਨੇ ਮੈਨੂੰ ਵੇਖਿਆ ਅਤੇ ਮੇਰਾ ਨਾਂ, ਮਾਂ-ਬਾਪ ਦਾ ਨਾਂ, ਜਨਮ-ਤਾਰੀਖ਼ ਆਦਿ ਪੁੱਛ ਕੇ ਤਸੱਲੀ ਕੀਤੀ ਕਿ ਏਕਸ ਦੇ ਵਕੀਲ ਵਲੋਂ ਭੇਜੀ ਗਈ ਸੂਚਨਾ ਸਹੀ ਸੀ। "ਤੁਸੀਂ 10 ਫ਼ਰਵਰੀ 1948 ਨੂੰ ਮੇਰੀ ਆਫ ਦਿ ਸੈਵੰਥ ਐਰਾਂਡਿਸਮੈਂਟ ਵਿੱਚ ਮਾਦਲੇਨ ਰੂਸੇਲਿਨ ਨਾਲ ਵਿਆਹ ਕੀਤਾ ਸੀ। ਕੀ ਇਹ ਸਹੀ ਏ ?"

"ਹਾਂ, ਮਯਾਤਰ।"

"ਹੁਣ ਤੁਸੀਂ ਤਲਾਕ ਚਾਹੁੰਦੇ ਹੋ।"

"ਨਹੀਂ, ਮੈਂ ਨਹੀਂ, ਸਗੋਂ ਮਾਦਲੇਨ ਰੂਸੇਲਿਨ ਤਲਾਕ ਚਾਹੁੰਦੀ ਏ।"

"ਹਾਂ, ਹਾਂ," ਉਸਨੇ ਪਹਿਲਾਂ ਆਪਣੇ ਸਾਹਮਣੇ ਰੱਖੇ ਕਾਗ਼ਜ਼ਾਂ ਨੂੰ ਅਤੇ ਫਿਰ ਮੈਨੂੰ ਵੇਖਦੇ ਹੋਏ ਬੇਯਕੀਨੀ ਨਾਲ ਕਿਹਾ। "ਸ਼੍ਰੀਮਾਨ, ਅਸੀਂ ਆਦਮੀ ਲੋਕ ਬਹੁਤ ਸਦਾਚਾਰੀ ਹਾਂ। ਕੇਵਲ ਔਰਤਾਂ ਹੀ ਸਾਨੂੰ ਖ਼ਰਾਬ ਕਰਦੀਆਂ ਨੇ," ਅਤੇ ਮੇਰੇ ਜਾਣਨ ਤੋਂ ਪਹਿਲਾਂ ਹੀ ਉਸਨੇ ਮੇਰੇ 'ਤੇ ਹਮਲਾ ਕਰ ਦਿੱਤਾ ਸੀ। ਮੈਂ ਉਸਦੀ ਗੱਲ ਨੂੰ ਨਾ ਗੌਲਿਆ। [illegible]

' ? ਇਹ ਪੈਰਿਸ ਦੇ ਵਕੀਲ ਇਹੋ ਜਿਹੇ ਹੀ ਹੁੰਦੇ ਨੇ ।" ਪਰੰਤੂ ਮੇਰਾ ਹਾਲੇ ਵੀ ਇਹ ਵਚਾਰ ਸੀ ਕਿ ਇਹੋ ਜਿਹੀ ਬੇਹੂਦਗੀ ਨੂੰ ਬੇਧਿਆਨ ਨਹੀਂ ਸੀ ਕੀਤਾ ਜਾ ਸਕਦਾ ।

'ਤਾਂ ਤੁਸੀਂ ਆਪਣੀ ਪਤਨੀ ਨੂੰ ਹੁਣ ਪਿਆਰ ਨਹੀਂ ਕਰਦੇ, ਸ਼੍ਰੀਮਾਨ ?" ਮਯਾਤਰ ਜਗੋਂ ਕਹਿੰਦਾ ਗਿਆ ।

"ਮੈਂ ਅਜਿਹਾ ਕਦੇ ਨਹੀਂ ਕਿਹਾ ।"

"ਪਰ ਆਪ ਨੂੰ ਇਹੀ ਕਹਿਣਾ ਹੋਵੇਗਾ । ਇਹੀ ਕਾਨੂੰਨ ਏ । ਕੀ ਤੁਸੀਂ ਸਮਝਦੇ ਹੋ ਕਿ ਕੁਰਸੀ 'ਤੇ ਬੈਠੇ ਜੱਜ ਸਾਡੇ 'ਕੋਪਿਆ' ਨੂੰ ਤੇ ਸਾਡੇ ਮਾਮਲੇ ਨੂੰ ਉਵੇਂ ਹੀ ਨਿਪਟਾ ਦੇਣਗੇ ਜਿਵੇਂ ਅਸੀਂਕੋਈ ਤੋਹਫ਼ਾ ਪੈਕ ਕਰਦੇ ਹਾਂ ਅਤੇ ਉਸ ਤੋਂ ਬਾਅਦ ਸਾਨੂੰ ਅਪਰਟੀਫ ਪੇਸ਼ ਕਰਨਗੇ ?"

"ਮਯਾਤਰ, ਮੈਂ ਵਿਦੇਸ਼ੀ ਹਾਂ," ਮੈਂ ਉਸਨੂੰ ਯਾਦ ਦੁਆਇਆ, "ਤੇ ਮੈਂ ਫ੍ਰਾਂਸੀਸੀ ਕਾਨੂੰਨ ਨਹੀਂ ਜਾਣਦਾ ।"

"ਸ਼੍ਰੀਮਾਨ, ਮੈਂ ਫ੍ਰਾਂਸੀਸੀ ਕਾਨੂੰਨ ਜਾਣਦਾ ਹਾਂ । ਹਾਂ, ਬੇਸ਼ਕ ਤੁਸੀਂ ਵਿਦੇਸ਼ੀ ਹੋ । ਤੁਸੀਂ ਭਾਰਤੀ ਹੋ ।" ਇਹ ਕਹਿੰਦੇ ਹੋਏ ਉਸਨੇ ਆਪਣੇ ਆਪਨੂੰ ਕਿਹਾ ਕਿ ਕਿਉਂਕਿ ਭਾਰਤੀ ਲੋਕ ਘਟੀਆ ਹੁੰਦੇ ਹਨ, ਇਸ ਲਈ ਉਸਨੇ ਫ੍ਰਾਂਸ ਬਾਰੇ ਬੁਰਾ ਬੋਲਿਆ ਜਾਂ ਨਹੀਂ, ਇਸ ਨਾਲ ਕੀ ਫ਼ਰਕ ਪੈਂਦਾ ਹੈ ? ਘਰ ਵਿੱਚ ਤੁਸੀਂ ਨੌਕਰ ਦੇ ਸਾਹਮਣੇ ਆਪਣੀ ਪਤਨੀ ਉਪਰ ਚੀਕ ਸਕਦੇ ਹੋ ਪਰ ਬਾਹਰ ਤੁਸੀਂ ਉਸਦਾ ਹੱਥ ਚੁੰਮਦੇ ਹੋ । ਮਯਾਤਰ ਸਿਗੋਂ ਲਈ ਭਾਰਤ ਹਾਲੇ ਆਜ਼ਾਦ ਨਹੀਂ ਹੋਇਆ ਸੀ । ਇਹ ਇੱਕ ਦੂਰ-ਦੁਰਾਡੇ ਦੀ ਬਸਤੀ ਸੀ ਜਿੱਥੇ ਕੇਲੇ ਪੈਦਾ ਹੁੰਦੇ ਸਨ ਤੇ ਲੋਕ ਵਿਰਲਾਪ ਵਰਗੇ ਗੀਤ ਗਾਉਂਦੇ ਸਨ । ਇਹ ਬੁੱਧ ਦਾ ਦੇਸ਼ ਸੀ : ਇਹ ਲੈਕਮੇ ਦਾ ਦੇਸ਼ ਸੀ ।

"ਤੁਸੀਂ ਵਿਦਿਆਰਥੀ ਹੋ," ਉਸਨੇ ਪਲ-ਭਰ ਚੁੱਪ ਰਹਿਣ ਪਿੱਛੋਂ ਪੁੱਛਿਆ ।

"ਹਾਂ, ਮਯਾਤਰ ਮੈਂ ਵਿਦਿਆਰਥੀ ਹਾਂ ।"

"ਰਉ ਦਯ ਵਾਗਿਰਾ 'ਚ ਰਹਿੰਦੇ ਹੋ ।"

"ਹਾਂ ।"

"ਤੁਸੀਂ ਇਥੇ ਦਸਖ਼ਤ ਕਰੋ । ਤੁਸੀਂ ਕਹਿ ਸਕਦੇ ਹੋ ਕਿ ਤੁਸੀਂ ਆਪਸੀ-ਵਿਰੋਧੀ ਸੁਭਾਅ ਕਾਰਨ ਤਲਾਕ ਚਾਹੁੰਦੇ ਹੋ । ਮੈਨੂੰ ਉਮੀਦ ਏ - ਤੁਹਾਨੂੰ ਤਲਾਕ ਮਿਲ ਜਾਵੇਗਾ । ਓਹ, ਫ੍ਰਾਂਸੀਸੀ ਕਾਨੂੰਨ ਏਨਾ ਬੁਰਾ ਨਹੀਂ ਏ । ਇਹ ਰਤਾ ਅਜੀਬ ਏ, ਜਿਵੇਂ ਇਹ ਇਮਾਰਤ ਜਾਂ ਲੈਂਪ । ਇਹ ਲੈਂਪ, ਸ਼੍ਰੀਮਾਨ, ਇਸਨੂੰ ਗ਼ੌਰ ਨਾਲ ਵੇਖੋ । ਇਸਨੇ ਵਕੀਲਾਂ ਦੀਆਂ ਤਿੰਨ ਪੀੜ੍ਹੀਆਂ ਨੂੰ ਵੇਖਿਆ ਏ, ਜਿਵੇਂ ਇਸ ਇਮਾਰਤ ਨੇ ਸਿਗੋਂ ਦੀਆਂ ਤਿੰਨ ਪੀੜ੍ਹੀਆਂ ਵੇਖੀਆਂ ਨੇ । ਮੈ ਕਹਿੰਦਾ ਹਾਂ - ਇੱਕ ਵਾਰ ਵਕੀਲ ਹਮੇਸ਼ਾ ਲਈ ਵਕੀਲ, ਚੰਗਾ ਮੁਹਾਵਰਾ ਏ ।"

"ਇਹ ਔਰਤ," ਮੈਂ ਜਿਵੇਂ ਆਪਣੇ ਆਪ ਨੂੰ ਥੋੜ੍ਹਾ ਮਾਣ ਦੇਣ ਲਈ ਕਿਹਾ, "ਇਹ ਔਰਤ, ਮੇਰੀ ਪਤਨੀ ਦੀ ਚਚੇਰੀ ਭੈਣ, ਇੱਕ ਵਕੀਲ ਦੀ ਧੀ ਏ ।"

"ਓਹ, ਮਾਦਮੇਜ਼ੇਲ ਤੁਹਾਡਾ ਚਿਹਰਾ ਵੇਖ ਕੇ ਮੈਂ ਇਹੀ ਸੋਚਿਆ ਸੀ । ਮੈਂ ਵਕੀਲ ਦੀ ਮਹਿਕ ਉਵੇਂ ਹੀ ਪਹਿਚਾਣ ਸਕਦਾ ਹਾਂ ਜਿਵੇਂ ਬਰਗੰਡੀ ਦੀ । ਆਪਣੇ ਵਕੀਲਾਂ ਤੋਂ

ਬਗ਼ੈਰ ਫ੍ਰਾਂਸ ਕਿੱਥੇ ਰਹੇਗਾ ? ਅਸੀਂ ਕਾਨੂੰਨ ਨੂੰ ਕਾਰਜਸ਼ੀਲ ਬਣਾਈ ਰੱਖਦੇ ਹਾਂ ਬੱਸ। ਤੁਸੀਂ ਜਾਣਦੇ ਹੀ ਹੋ, ਇਹ ਵੱਡੀ ਗੱਲ ਏ। ਅਸੀਂ ਲਾਲਚੀ ਦਾਦੀ ਤੋਂ ਬੱਚੇ ਦੀ ਰੱਖਿਆ ਕਰਦੇ ਹਾਂ। ਅਸੀਂ ਚੰਗਿਆਈ ਨੂੰ ਸਾਹਮਣੇ ਵਾਲੀ ਗਲੀ 'ਚ ਲੜਕੀਆਂ ਵਾਂਗ ਵਿਕਣ ਤੋਂ ਬਚਾਉਂਦੇ ਹਾਂ। ਅਸੀਂ ਫ੍ਰਾਂਸ ਦੀ ਨਿਰੰਤਰਤਾ ਨੂੰ ਬਣਾਈ ਰੱਖਦੇ ਹਾਂ।"

"ਹਾਂ, ਮੈਂ ਜਾਣਦਾ ਹਾਂ," ਮੈਂ ਬੜੇ ਮਾਣ ਨਾਲ ਕਿਹਾ। ਮੈਂ ਇਹੀ ਭਾਸ਼ਣ ਚਾਚਾ ਚਾਰਲੱਸ ਤੋਂ ਸੁਣਿਆ ਸੀ।

"ਚੰਗਾ ਤਾਂ – ਮਾਦਮੇਜ਼ੇਲ," ਮਯਾਤਰ ਸਿਗੋਂ ਨੇ ਕਿਹਾ।

"ਨਹੀਂ, ਮਾਦਾਮ." ਮੈਂ ਦਰੁੱਸਤ ਕੀਤਾ।

"ਮਾਦਾਮ, ਕਿਰਪਾ ਕਰਕੇ ਆਪ ਬਤੌਰ ਗਵਾਹ ਇਥੇ ਦਸਖ਼ਤ ਕਰੋ। ਕਿੰਨੀ ਅਜੀਬ ਗੱਲ ਏ, ਦੁਨੀਆ ਨੂੰ ਕੀ ਹੋ ਰਿਹਾ ਏ," ਉਸਨੇ ਮੈਨੂੰ ਵੇਖਦੇ ਹੋਏ ਕਿਹਾ। "ਪਹਿਲਾਂ ਜੇਕਰ ਕੋਈ ਪਤਨੀ ਪਤੀ ਤੋਂ ਅਲੱਗ ਹੁੰਦੀ ਸੀ – ਮੇਰੇ ਦਾਦਾ ਦੇ ਜ਼ਮਾਨੇ ਵਿੱਚ ਤਾਂ ਤਲਾਕ ਬਹੁਤ ਮੁਸ਼ਕਲ ਸੀ, ਚਰਚ ਅਤੇ ਹੋਰ ਕਈ ਮੁਸੀਬਤਾਂ ਸਨ – ਮੈਂ ਕਹਿ ਰਿਹਾ ਸੀ, ਜਦੋਂ ਪਤੀ ਪਤਨੀ ਅਲੱਗ ਹੁੰਦੇ ਸਨ ਤਾਂ ਇੱਕ-ਦੂਜੇ ਦੇ ਕੱਟੜ ਦੁਸ਼ਮਣ ਹੋ ਜਾਂਦੇ ਸਨ। ਜੇ ਤੁਸੀਂ ਉਸਦੇ ਭੈਣ-ਭਰਾ, ਮਾਂ, ਚਚੇਰੇ ਭਰਾ-ਭੈਣ ਆਦਿ ਨੂੰ ਵੇਖਦੇ ਸੀ ਤਾਂ ਮੂੰਹ ਫੇਰ ਲੈਂਦੇ ਸੀ, ਸ਼੍ਰੀਮਾਨ, ਆਪ ਮੂੰਹ ਫੇਰ ਲੈਂਦੇ ਸੀ; ਅਤੇ ਜੇਕਰ ਉਹ ਜ਼ਿਆਦਾ ਨਜ਼ਦੀਕ ਆ ਜਾਂਦੇ ਸਨ ਤਾਂ ਤੁਸੀਂ ਉਹਨਾਂ ਨੂੰ ਘਿਰਣਾ ਨਾਲ ਵੇਖਦੇ ਸੀ, ਉਹਨਾਂ ਦਾ ਅਪਮਾਨ ਕਰਦੇ ਸੀ; ਕਮਰੇ ਦੇ ਦੂਜੇ ਕੋਨੇ ਵਿੱਚ ਜਾ ਕੇ ਉਹਨਾਂ ਨੂੰ ਗਾਲ੍ਹਾਂ ਕੱਢਦੇ ਸੀ। ਤੁਸੀਂ ਉਹਨਾਂ ਨਾਲ ਲੜਨ ਲਈ ਵੀ ਤਿਆਰ ਹੋ ਜਾਂਦੇ ਸੀ। ਹੁਣ, ਸ੍ਰੀਮਾਨ, ਚਚੇਰੀਆਂ ਭੈਣਾਂ ਇੱਕ-ਦੂਜੇ ਲਈ ਦਸਖ਼ਤ ਕਰਨ ਆਉਂਦੀਆਂ ਨੇ। ਹੁਣ ਬਦਕਾਰ ਔਰਤ ਦਾ ਪਤੀ ਅਤੇ ਪ੍ਰੇਮੀ ਦੋਵੇਂ ਇੱਕਠੇ ਬੈਠਦੇ ਨੇ ਤੇ ਬ੍ਰਿਜ ਖੇਡਦੇ ਨੇ। ਓਹ, ਸ਼੍ਰੀਮਾਨ," ਮਯਾਤਰ ਸਿਗੋਂ ਨੇ ਆਪਣੀ ਗੱਲ ਪੂਰੀ ਕੀਤੀ, "ਦੁਨੀਆ ਬਦਲ ਰਹੀ ਏ, ਮੇਰੇ ਲਈ ਬੜੀ ਤੇਜ਼ੀ ਨਾਲ ਬਦਲ ਰਹੀ ਏ।"

ਸਾਨੂੰ ਵਧੇਰੇ ਪ੍ਰਭਾਵਿਤ ਕੀਤੇ ਬਗ਼ੈਰ ਹੀ ਉਹ ਉਠ ਪਿਆ ਅਤੇ ਕਹਿਣ ਲੱਗਾ, "ਸ਼੍ਰੀਮਾਨ, ਆਪ ਜੋ ਮਰਜ਼ੀ ਕਹੋ। ਤੁਸੀਂ ਸ਼ਹਿਰ ਦੇ ਹੋਰ ਪੰਜਾਹ ਵਕੀਲਾਂ ਕੋਲ ਚਲੇ ਜਾਓ; ਉਹ ਕਹਿਣਗੇ ਤੂਫ਼ਾਨ ਆਇਆ ਏ, ਇਸ 'ਚ ਮੇਰੀ ਕਾਰ, ਮੇਰਾ ਘਰ, ਇਥੋਂ ਤਕ ਕਿ ਮੇਰੀ ਪਤਨੀ ਵੀ ਉਡ ਗਈ; ਅਤੇ ਉਹ ਆਪਣੇ ਦਫ਼ਤਰ ਬੰਦ ਕਰ ਕੇ ਸਿਨਮੇ ਚਲੇ ਜਾਣਗੇ। ਮੈਂ ਪੁਰਾਣੀ ਪੀੜ੍ਹੀ ਦਾ ਹਾਂ; ਜੇਕਰ ਤੂਫ਼ਾਨ ਵੀ ਆ ਜਾਵੇ ਤਾਂ ਰੌਸ਼ਨੀ ਤਾਂ ਹਮੇਸ਼ਾ ਹੀ ਹੈ। ਕੀ ਇਹ ਠੀਕ ਨਹੀਂ ਏ, ਅੰਰਿਏਤ ?" ਉਹ ਆਪਣੀ ਸੈਕਟਰੀ ਵੱਲ ਮੁੜਿਆ। ਉਹ ਅੱਧਖੜ ਉਮਰ ਦੀ ਸੀ ਪਰ ਚਾਰਖ਼ਾਨੇ ਵਾਲੀ ਪੋਸ਼ਾਕ ਵਿੱਚ ਉਹ ਇੱਜ਼ਤਦਾਰ ਲੱਗ ਰਹੀ ਸੀ।

"ਭਾਵੇਂ ਕੋਈ ਕੰਮ ਕਰੇ ਜਾਂ ਨਾ, ਅਸੀਂ ਤਾਂ ਕੰਮ ਕਰਦੇ ਹਾਂ," ਉਸਨੇ ਪੁਸ਼ਟੀ ਕੀਤੀ "ਮਯਾਤਰ ਸਿਗੋਂ ਹਮੇਸ਼ਾ ਦਫ਼ਤਰ ਵਿੱਚ ਹੁੰਦੇ ਨੇ ਭਾਵੇਂ ਬੀਮਾਰ ਹੋਣ ਜਾਂ ਠੀਕ। ਠੀਕ ਸਾਢੇ ਨੌਂ ਵਜੇ, ਡਾਕੀਏ ਦੇ ਆਉਣ ਤੋਂ ਪਹਿਲਾਂ ਉਹ ਇਥੇ ਹੁੰਦੇ ਨੇ। ਮੇਰੇ ਤੋਂ ਵੀ ਪਹਿਲਾਂ।" ਮਾਦਾਮ ਅੰਰਿਏਤ ਨੇ ਮੁਸਕਰਾਉਂਦੇ ਹੋਏ ਕਿਹਾ। ਉਹ ਉਸਨੂੰ ਖ਼ੁਸ਼ ਰੱਖਣਾ ਚਾਹੁੰਦੀ ਸੀ।

"ਇਸਦੀ ਚਾਚੀ," ਮਯਾਤਰ ਸਿਗੋਂ ਨੇ ਕਿਹਾ, "ਇਸਦੀ ਨੇਕ ਚਾਚੀ ਸਾਡੇ ਘਰ ਵਿੱਚ ਪਲੀ ਸੀ। ਅਸੀਂ ਉਸਨੂੰ ਇੱਕ ਅਨਾਥ-ਆਸ਼੍ਰਮ ਤੋਂ ਬਚਾਇਆ ਸੀ। ਇਹ 1870 ਦੀ ਲੜਾਈ ਤੋਂ ਬਾਅਦ ਦੀ ਗੱਲ ਏ। ਉਸਨੇ ਘਰ ਵਿੱਚ ਸਾਡੀ ਬਹੁਤ ਸੇਵਾ ਕੀਤੀ ਅਤੇ ਹੁਣ ਮਾਦਾਮ ਅੰਰਿਏਤ ਕਿੰਨੀ ਵਫ਼ਾਦਾਰ ਸੈਕਟਰੀ ਏ। ਮੈਂ ਕਹਿੰਦਾ ਹਾਂ, ਜੇ ਮੈਂ ਮਰ ਜਾਵਾਂ ਤਾਂ ਇਹ ਇਸ ਦਫ਼ਤਰ ਨੂੰ ਚਲਾ ਸਕਦੀ ਏ। ਇਹ ਫ੍ਰਾਂਸ ਏ। ਸ਼੍ਰੀਮਾਨ, ਇਹ ਫ੍ਰਾਂਸ ਏ।"

ਸੜਕਾਂ ਦੀਆਂ ਬੱਤੀਆਂ ਜਗ ਪਈਆਂ ਸਨ ਪਰੰਤੂ ਇਮਾਰਤ ਵਿੱਚ ਹਾਲੇ ਵੀ ਬਿਜਲੀ ਨਹੀਂ ਸੀ ਆਈ। ਮਿੱਟੀ ਦੇ ਤੇਲ ਦੀ ਛੋਟੀ ਜਿਹੀ ਲੈਂਪ ਹਰੇ ਮੇਜਪੋਸ਼ ਤੇ ਪੀਲੀ ਰੌਸ਼ਨੀ ਫੈਲਾ ਰਿਹਾ ਸੀ। ਮਾਦਾਮ ਅੰਰਿਏਤ ਦੇ ਹੱਥ ਵਿੱਚ ਪੈਨੱ ਸੀ ਜਦੋਂ ਉਸਨੇ ਦਰਵਾਜ਼ਾ ਖੋਲ੍ਹਿਆ।

"ਵੈਸੇ, ਮਾਦਾਮ," ਮਯਾਤਰ ਸਿਗੋਂ ਨੇ ਇੰਜ ਕਿਹਾ, ਜਿਵੇਂ ਉਸਨੂੰ ਅਚਾਨਕ ਕੁਝ ਯਾਦ ਆ ਗਿਆ ਹੋਵੇ। "ਤੁਸੀਂ ਮੈਨੂੰ ਆਪਣੇ ਸ੍ਰੇਸ਼ਟ ਪਿਤਾ, ਮੇਰੇ ਸਾਥੀ, ਦਾ ਨਾਂ ਨਹੀਂ ਦੱਸਿਆ। ਤੁਸੀਂ 'ਕੈਥਰੀਨ ਖੁਸ਼ਬਰਟਿਫ' ਨਾਂ ਨਾਲ ਦਸਖ਼ਤ ਕੀਤੇ ਹਨ।"

"ਮੇਰੇ ਪਿਤਾ ਮਯਾਤਰ ਰੂਸੇਲਿਨ ਹਨ, ਕਿਉਂਕਿ ਮੇਰੀ ਚਚੇਰੀ ਭੈਣ ਮਾਦਲੇਨ ਰੂਸੇਲਿਨ ਹੈ।"

"ਬੇਸ਼ਕ, ਬੇਸ਼ਕ," ਉਸਨੇ ਕਿਹਾ, "ਇਹ ਠੀਕ ਏ। ਤੇ ਉਹ ਰੂਆਂ ਦੇ ਨੇ, ਤੁਸੀਂ ਇਹੀ ਕਿਹਾ ਏ ਨਾ, ਮਾਦਾਮ ?"

"ਹਾਂ ਪਾਪਾ ਦਾ ਦਫ਼ਤਰ ਰੂਆਂ ਵਿੱਚ ਏ। ਰੂ-ਸਿਆਂ-ਉਇ।"

"ਮਾਦਾਮ, ਤੁਹਾਡੇ ਸ੍ਰੇਸ਼ਟ ਪਿਤਾ ਮਯਾਤਰ ਰੂਸੇਲਿਨ ਨੂੰ ਮੇਰਾ ਸਤਿਕਾਰ। ਧਿਆਨ ਰੱਖਣਾ ਕਿ ਫ੍ਰਾਂਸ ਮੁੱਖ ਤੌਰ ਤੇ ਆਪਣੇ ਵਕੀਲਾਂ ਅਤੇ ਮੁੰਸ਼ੀਆਂ ਨਾਲ ਚੱਲ ਰਿਹਾ ਏ। ਸਾਡੀ ਲਾਲ ਮੋਹਰ," ਉਸਨੇ ਕਿੱਲੀ ਤੋਂ ਮੋਹਰ ਉਤਾਰਦੇ ਹੋਏ ਕਿਹਾ, 'ਇਹ ਫ੍ਰਾਂਸ ਤੇ ਹਕੂਮਤ ਕਰਦੀ ਏ। ਅਲਵਿਦਾ ਮਾਦਾਮ, ਅਲਵਿਦਾ ਸ਼੍ਰੀਮਾਨ। ਮਾਦਾਮ ਅੰਰਿਏਤ ਤੁਹਾਨੂੰ ਹੇਠਾਂ ਪੌੜੀਆਂ ਤਕ ਛੱਡ ਆਵੇਗੀ। ਮੋਮਬੱਤੀ ਨਾਲ ਸਹੂਲਤ ਰਹੇਗੀ - ਨਹੀਂ ਤਾਂ ਤੁਸੀਂ ਇੱਕ-ਦੂਜੇ ਨਾਲ ਗੜਬੜ ਕਰ ਸਕਦੇ ਹੋ। ਤਦ ਫਿਰ ਤੁਹਾਨੂੰ ਮੇਰੇ ਕੋਲ ਆਉਣਾ ਪਵੇਗਾ। ਅਲਵਿਦਾ ਸ਼੍ਰੀਮਾਨ।"

ਮੋਮਬੱਤੀ ਦੀ ਰੌਸ਼ਨੀ ਪੌੜੀਆਂ ਦੇ ਕੁਝ ਹਿੱਸੇ ਵਿੱਚ ਚਾਨਣ ਕਰ ਰਹੀ ਸੀ। ਇੱਕ ਵਾਰ ਪੌੜੀਆਂ ਦੇ ਹੇਠਾਂ ਤਕ ਪਹੁੰਚ ਕੇ ਅਸੀਂ ਉਚੀ ਆਵਾਜ਼ ਵਿੱਚ ਕਿਹਾ, "ਸ਼ੁਕਰੀਆ, ਅਲਵਿਦਾ, ਮਾਦਾਮ ਅੰਰਿਏਤ।" ਤੇ ਰੌਸ਼ਨੀ ਲੋਪ ਹੋ ਗਈ। ਤਾਲੇ ਠੀਕ ਕਰਨ ਵਾਲਾ ਹਾਲੇ ਵੀ ਕਿਸੇ ਚੀਜ਼ ਨੂੰ ਹਥੌੜੇ ਨਾਲ ਕੁੱਟ ਰਿਹਾ ਸੀ। ਉਸਦੇ ਕੋਲ ਵੀ ਮਿੱਟੀ ਦੇ ਤੇਲ ਦੀ ਇੱਕ ਨਿੱਕੀ ਜਿਹੀ ਲੈਂਪ ਸੀ। ਠੰਡੀ ਹਵਾ ਸਾਡੇ ਚਿਹਰਿਆਂ ਨਾਲ ਟਕਰਾ ਰਹੀ ਸੀ। ਬਸੰਤ ਰੁਤ ਆ ਰਹੀ ਸੀ।

"27-3-54. ਹਾਂ, ਮੈਂ ਆਪਣੇ ਆਪਨੂੰ ਕਹਿੰਦਾ ਹਾਂ, 'ਮੈਨੂੰ ਇਹ ਸੰਸਾਰ ਤਿਆਗ ਦੇਣਾ ਚਾਹੀਦਾ ਹੈ, ਤਿਆਗ ਦੇਣਾ ਚਾਹੀਦਾ ਹੈ, ਇਹ ਸੰਸਾਰ ਤਿਆਗ ਦੇਣਾ ਚਾਹੀਦਾ ਹੈ।' ਪਰ ਪ੍ਰਭੂ, ਮੈਂ ਕਿੱਥੇ ਜਾਵਾਂ, ਕਿੱਥੇ ? ਕੋਈ ਕਿਤੇ ਹੋਰ ਕਿਵੇਂ ਜਾ ਸਕਦਾ ਹੈ ?

ਕੋਈ ਆਪਣੇ ਆਪ ਤੋਂ ਦੂਰ ਕਿਵੇਂ ਜਾ ਸਦਾ ਹੈ ?

"ਮੈਂ ਇਸ ਦੁਢਾਲੂ ਛੱਤ ਵਾਲੇ ਕਮਰੇ ਵਿੱਚ ਇਧਰ-ਉਧਰ ਟਹਿਲਦਾ ਹਾਂ ਅਤੇ ਕਹਿੰਦਾ ਹਾਂ, 'ਅਜਿਹੀ ਕੋਈ ਚੀਜ਼ ਜ਼ਰੂਰ ਹੈ ਜੋ ਸਾਨੂੰ ਉੱਨਤ ਕਰਦੀ ਹੈ ਅਤੇ ਦੱਸਦੀ ਹੈ ਕਿ ਅਸੀਂ ਇਥੇ ਕਿਉਂ ਹਾਂ, ਕ ਲੱਭ ਰਹੇ ਹਾਂ ?' ਤੇ ਅਚਾਨਕ ਹੀ ਇਹ ਭੁੱਲ ਕੇ ਕਿ ਮੈਂ ਕਿੱਥੇ ਹਾਂ, ਮੈਂ ਉਚੀ ਆਵਾਜ਼ ਵਿੱਚ ਗਾਉਣ ਲੱਗ ਪੈਂਦਾ ਹਾਂ, 'ਸ਼ਿਵਓਹਮ, ਸ਼ਿਵਓਹਮ,' ਜਿਵੇਂ ਮੈਂ ਬਨਾਰਸ ਵਿੱਚ ਗੰਗਾ ਦੇ ਕੰਢੇ ਹਰੀਸ਼ਚੰਦਰ ਘਾਟ ਉਤੇ ਬੈਠ ਕੇ ਗਾ ਰਿਹਾ ਹੋਵਾਂ। ਬਨਾਰਸ ਵਿੱਚ ਇਹ ਸੱਚ ਲੱਗ ਸਕਦਾ ਹੈ - ਪਰੰਤੂ ਇਥੇ ਪੈਰਿਸ ਦੇ ਧੁੰਦਲੇ ਅਕਾਸ਼ ਦੇ ਹੇਠਾਂ, ਇਹ ਪੀਲਾ ਕੰਧ-ਕਾਗਜ ਅਤੇ ਟੇਢੀਆਂ-ਮੇਢੀਆਂ ਵੇਲਾਂ ਜੋ ਅੱਗੇ ਪਿੱਛੇ ਅਤੇ ਪੂਰੇ ਕਮਰੇ ਵਿੱਚ ਜਾ ਰਹੀਆਂ ਹਨ..... ਮੈਂ ਆਖਦਾ ਹਾਂ,' ਵੇਲਾਂ ਸੱਚ ਹੈ, ਸੱਚ ਵਿੱਚ ਹੀ ਹੋਣਾ ਚਾਹੀਦੈ।' ਮੈਂ ਉਂਜ ਹੀ ਇੱਕ, ਦੋ, ਤਿੰਨ ਗਿਣਦਾ ਹਾਂ ਅਤੇ ਕਮਰੇ ਵਿਚ 177 ਵੇਲਾਂ ਗਿਣਦਾ ਹਾਂ। 'ਜੇਕਰ ਮੈਂ ਇਸਦੇ ਨਾਲ ਇੱਕ ਸਿਫ਼ਰ ਜੋੜ ਦਿਆਂ ਤਾਂ ਇਹ 1770 ਹੋ ਜਾਣਗੀਆਂ ਅਤੇ ਇਹ 10 ਦੁਢਾਲੂ ਛੱਤ ਵਾਲੇ ਕਮਰਿਆਂ ਨੂੰ ਢੱਕ ਲੈਣਗੀਆਂ।' ਮੈਂ ਆਪਣੇ ਆਪ ਨੂੰ ਆਖਦਾ ਹਾਂ। ਮੈਂ ਖਿੜਕੀ ਤੋਂ ਬਾਹਰ ਝਾਕਦਾ ਹਾਂ ਲਿਸੇ ਸਿਆਂ ਲੂਈ ਦੀਆਂ ਖਿੜਕੀਆਂ ਗਿਣਦਾ ਹਾਂ। ਇਸ ਵਿੱਚ ਅਠਾਰਾਂ ਖਿੜਕੀਆਂ ਹਨ : ਇੱਕ, ਦੋ, ਤਿੰਨ, ਚਾਰ, ਗਿਆਰਾਂ, ਅਠਾਰਾਂ ਖਿੜਕੀਆਂ। ਅਤੇ ਮੈਂ ਕਹਿੰਦਾ ਹਾਂ, 'ਜੇਕਰ ਇਨ੍ਹਾਂ ਦੀਆਂ ਕੰਧਾਂ ਉਪਰ ਵੇਲਾਂ ਹੋਣ ਤਾਂ ਕਿੰਨੀਆਂ ਹੋਣਗੀਆਂ ? ਇਸਦਾ ਹਰੇਕ ਕਮਰਾ ਮੇਰੇ ਕਮਰੇ ਤੋਂ ਤਿੰਨ ਗੁਣਾ ਵੱਡਾ ਹੈ .' ਮੇਰਾ ਸਾਰਾ ਹਿਸਾਬ ਗੜਬੜਾ ਜਾਂਦਾ ਹੈ ਕਿਉਂਕਿ ਮੈਨੂੰ ਹਰ ਤਿੰਨ ਕੰਧਾਂ ਵਿੱਚੋਂ ਇੱਕ ਕੰਧ ਘਟਾਉਣੀ ਚਾਹੀਦੀ ਹੈ ਅਤੇ ਇਹ ਕਾਫ਼ੀ ਪੇਚੀਦਾ ਕੰਮ ਹੈ। ਮੈਂ ਆਪਣੇ ਬਿਸਤਰੇ ਵਿੱਚ ਵੜ ਜਾਂਦਾ ਹਾਂ। 'ਹਰ-ਹਰ, ਸ਼ਿਵ-ਸ਼ਿਵ' ਕਹਿੰਦਾ ਹਾਂ, ਜਿਵੇਂ ਮੈਂ ਮੁੜ ਬਨਾਰਸ ਵਿੱਚ ਹੋਵਾਂ, ਫਿਰ ਮੈਂ ਤਾੜੀ ਵਜਾਉਂਦੇ ਹੋਏ 'ਚਿਦਾਨੰਦ ਰੂਪਹ, ਸ਼ਿਵਓਹਮ, ਸ਼ਿਵਓਹਮ,' ਗਾਉਣ ਲੱਗਦਾ ਹਾਂ। ਨਾਲ ਦੇ ਕਮਰੇ ਵਿੱਚ ਰਹਿਣ ਵਾਲੀ ਰੁਮਾਨੀਅਨ ਔਰਤ ਮੈਨੂੰ ਇਹ ਯਾਦ ਦਿਵਾਉਣ ਲਈ ਦਵਾਜ਼ਾ ਖਟਖਟਾਉਂਦੀ ਹੈ ਕਿ ਮੈਂ ਪੈਰਿਸ ਵਿੱਚ ਹਾਂ। ਮੈਂ ਆਪਣਾ ਓਵਰਕੋਟ ਪਾ ਕੇ ਬਾਹਰ ਨਿਕਲ ਜਾਂਦਾ ਹਾਂ ਅਤੇ ਰਉ ਦਯ ਅਸਾਸ ਦੇ ਨਜ਼ਦੀਕ ਲਕਜ਼ਮਬਰਗ ਗਾਰਡਨਜ਼ ਵਿੱਚ ਚੱਕਰ ਲਗਾਉਣ ਲੱਗਦਾ ਹਾਂ, ਇਹ ਸੋਚ ਕੇ ਕਿ ਜਿਸ ਚੀਜ਼ ਨੂੰ ਤੁਸੀਂ ਪਿਆਰ ਕਰਦੇ ਹੋ, ਉਸਦੇ ਤਿੰਨ ਚੱਕਰ ਲਗਾਉਣ ਨਾਲ ਤੁਹਾਨੂੰ ਸਾਰਥਕਤਾ ਮਿਲੇਗੀ, ਸ਼ਾਂਤੀ ਮਿਲੇਗੀ। ਸੜਕਾਂ ਉਪਰ ਹਾਲੇ ਵੀ ਬੱਸਾਂ ਚੱਲ ਰਹੀਆਂ ਹਨ ਅਤੇ ਵਿਦਿਆਰਥੀ ਉਥੇ ਚਮਕਦਾਰ, ਸ਼ੀਸ਼ੇ ਵਰਗੀਆਂ ਧੁਪੋਂ ਵਿੱਚ ਹਾਲੇ ਵੀ ਹਨ। ਕਾਸ਼ : ਮੈਂ ਸ਼ਰਾਬ ਪੀ ਸਕਦਾ : 'ਸ਼ਰਾਬ ਪੀਣਾ ਚੰਗਾ ਹੁੰਦਾ ਹੋਵੇਗਾ,' ਮੈਂ ਆਪਣੇ ਆਪਨੂੰ ਕਹਿੰਦਾ ਹਾਂ। ਵਿਦਿਆਰਥੀ ਸ਼ਰਾਬ ਦੇ ਨਸ਼ੇ ਵਿੱਚ ਕਿੰਨੇ ਖ਼ੁਸ਼ ਹਨ। ਉਸ ਦਿਨ, ਉਹ ਡੱਚ ਲੜਕਾ ਨਸ਼ੇ ਵਿੱਚ ਗੁੱਟ ਸੀ, ਉਹ ਇੱਕ ਪਾਸੇ ਨੂੰ ਮੂੰਹ ਕਰ ਕੇ ਹੋਟਲ ਦੇ ਲਾਉਂਜ ਵਿੱਚ ਬੈਠਾ ਸੀ ਅਤੇ ਉਸਨੇ ਗਾਉਣਾ ਸ਼ੁਰੂ ਕਰ ਦਿੱਤਾ। ਜੇਕਰ ਮਨ ਉਦਾਸ ਹੋਵੇ ਤਾਂ ਤੁਸੀਂ ਹਮੇਸ਼ਾ ਕਵਾਰਟਿਅਰ ਲੈਟਿਨ ਵਿੱਚ ਆਪਣੇ ਆਪ ਨੂੰ ਗਰਮ ਕਰ ਸਕਦੇ ਹੋ। ਇਥੋਂ ਤੋਂ ਜ਼ਿਆਦਾ ਦਰਿਆ-ਦਿਲ ਲੜਕੀਆਂ ਦੁਨੀਆ ਵਿੱਚ ਕਿਤੇ ਨਹੀਂ ਮਿਲਣਗੀਆਂ। ਅਸਤਿਤਵਵਾਦ ਨੇ

ਕਾਮਵਾਸ਼ਨਾ ਦੀ ਗੁੱਥੀ ਨੂੰ ਵਾਲਾਂ ਦੇ ਗੁੱਛੇ ਵਾਂਗ ਸੁਲਝਾ ਦਿੱਤਾ ਹੈ। ਤੁਸੀਂ ਜਿੱਥੇ ਵੀ ਜਾਂਦੇ ਹੋ, ਲੜਕੀਆਂ ਦੀਆਂ ਭਰਪੂਰ ਛਾਤੀਆਂ ਅਤੇ ਲਾਲ ਸੁਰਖ਼ ਬੁੱਲ੍ਹ ਤੱਕਦੇ ਹੋ। ਉਹਨਾਂ ਨੂੰ ਕਾਰਡ ਦੀ ਜ਼ਰੂਰਤ ਨਹੀਂ ਹੈ, ਇਸ ਕਰਕੇ ਨਹੀਂ ਕਿ ਪੁਲਿਸ ਕਾਰਡ ਨਹੀਂ ਮੰਗਦੀ, ਸਗੋਂ ਇਸ ਲਈ ਕਿ ਲੜਕੀਆਂ ਬਹੁਤ ਪਵਿੱਤਰ ਹੋ ਗਈਆਂ ਹਨ। ਪਵਿੱਤਰਤਾ ਕਰਮ ਵਿੱਚ ਨਹੀਂ, ਸਗੋਂ ਕਰਮ ਦੇ ਅਰਥ ਵਿੱਚ ਹੈ। ਜੇਕਰ ਮੈਂ ਥੋੜ੍ਹਾ ਘੱਟ ਬ੍ਰਾਹਮਣ ਹੁੰਦਾ ਤਾਂ 'ਪਿਆਰ' ਬਾਰੇ ਵਧੇਰੇ ਜਾਣ ਸਕਦਾ ਸੀ।' "

"29.3.54. ਮੈਂ ਬੁਲਭਾਰ ਸਿਆਂ ਮਿਸ਼ੇਲ ਜਾਂਦਾ ਹਾਂ, ਰੌਸ਼ਨੀ ਨਾਲ ਜਗਮਗਾਉਂਦੇ ਫੁਹਾਰੇ ਦੇ ਸਾਹਮਣੇ ਖੜਾ ਹੁੰਦਾ ਹਾਂ ਅਤੇ ਵਾਪਸ ਆ ਜਾਂਦਾ ਹਾਂ। ਮੈਨੂੰ ਯਕੀਨ ਹੈ ਕਿ ਮੈਂ ਪਹਿਲਾਂ ਨਾਲੋਂ ਬਹੁਤ ਅੱਛਾ ਹਾਂ। ਮੈਂ '100,000 ਸ਼ਮੀਜ' ਦੁਕਾਨ 'ਤੇ ਜਾਂਦਾ ਹਾਂ ਜੋ ਆਪਣੇ ਗਣਿਤ ਵਿੱਚ ਬਹੁਤ ਹੁਸ਼ਿਆਰ ਹਨ। ਮੈਂ ਵੇਖਦਾ ਹਾਂ ਕਿ ਇੱਕ ਚੰਗੇ ਗੁਲੂਬੰਦ ਦੀ ਕੀਮਤ 1,990 ਫਰੈਂਕ ਹੈ, ਜੁੱਤੀ ਦੀ ਕੀਮਤ ਇਸਤੋਂ ਵੀ ਦੁੱਗੁਣੀ ਹੈ, ਸਭ ਤੋਂ ਵਧੀਆ ਜੁੱਤੀ ਅਗਲੀ ਦੁਕਾਨ 'ਤੇ ਚਾਰ ਗੁਣਾ ਕੀਮਤ ਦੀ ਹੈ। ਮੇਰੀ ਗਲੀ ਦੇ ਮੋੜ 'ਤੇ ਕੋਈ ਝਗੜਾ ਹੋ ਰਿਹਾ ਹੈ, ਅਤੇ ਮੈਂ ਹਰੇਕ ਵਿਅਕਤੀ ਨੂੰ ਵੇਖ ਰਿਹਾ ਹਾਂ, ਇਹ ਸੋਚਦੇ ਹੋਏ ਕਿ ਮੈਂ ਉਹਨਾਂ ਨੂੰ ਵੇਖ ਨਹੀਂ ਰਿਹਾ, ਸਗੋਂ ਗਿਣ ਰਿਹਾ ਹਾਂ। 'ਇੱਕ, ਦੋ, ਤਿੰਨ, ਚਾਰ, ਪੰਜ,' ਮੈਂ ਗਿਣਦਾ ਹਾਂ ਅਤੇ ਕੋਈ ਇੱਕ ਚਾਰ ਨੂੰ ਮਾਰਨ ਦੀ ਧਮਕੀ ਦਿੰਦਾ ਹੈ ਅਤੇ ਚਾਰ ਮੈਨੂੰ ਮਾਰਨ ਦੀ ਧਮਕੀ ਦਿੰਦਾ ਹੈ।' ਡਰ ਕਿੰਨਾ ਸਵੈ-ਪ੍ਰੇਰਿਤ ਅਨੁਭਵ ਹੈ ਕਿ ਮੈਂ ਉਥੋਂ ਭੱਜ ਪੈਂਦਾ ਹਾਂ ਅਤੇ ਭੱਜ ਕੇ ਆਪਣੇ ਹੋਟਲ ਵਿੱਚ ਪਹੁੰਚ ਜਾਂਦਾ ਹਾਂ। ਮੈਂ ਸੋਚਦਾ ਹਾਂ ਕਿ ਇਹ ਕੋਈ ਰਾਜਨੀਤਿਕ ਲੜਾਈ ਸੀ। ਮੋਰੱਕੋ ਅਤੇ ਇੰਡੋਨੇਸ਼ਿਆਈ ਵਿਦਿਆਰਥੀਆਂ ਦਾ ਇੱਕ ਟੋਲਾ ਕਿਸੇ ਵੱਡੀ ਉਮਰ ਦੇ ਫ੍ਰਾਂਸੀਸੀ ਨਾਲ ਝਗੜ ਰਿਹਾ ਸੀ। ਤਦ ਮੈਂ ਸਮਝ ਗਿਆ। ਉਹਨਾਂ ਨੇ ਸੋਚਿਆ – ਮੋਟੇ, ਸੰਕਟ ਵਿੱਚ ਫਸੇ ਫ੍ਰਾਂਸੀਸੀ ਨੇ ਸੋਚਿਆ ਕਿ ਮੈਂ ਟਿਊਨੀਸ਼ਿਆ ਦਾ ਹਾਂ। ਤੁਹਾਨੂੰ ਕਿਸੇ ਨਾ ਕਿਸੇ ਗੱਲ ਲਈ ਲੜਨਾ ਹੀ ਹੋਵੇਗਾ। ਤੁਸੀਂ ਰੇਨ ਵਾਂਗ ਨਹੀਂ ਵਹਿ ਸਕਦੇ, ਆਭਿੰਗ ਨੂੰ ਪੋਪਸ ਦੇ ਅਭਿੰਗ ਅਤੇ ਪੇਤਿ ਆਭਿੰਗ ਵਿੱਚ ਵੰਡਦੇ ਹੋਏ।

"ਮੈਂ ਦਰਬਾਨ ਤੋਂ ਚਾਬੀ ਲੈਂਦਾ ਹਾਂ ਅਤੇ ਆਪਣੇ ਕਮਰੇ ਵਿੱਚ ਆਉਂਦਾ ਹਾਂ। ਮੈਨੂੰ ਆਪਣਾ ਕਮਰਾ ਬੜਾ ਵਿਸ਼ਾਲ ਅਤੇ ਦਿਆਲੂ ਲੱਗਦਾ ਹੈ। ਮੈਂ ਆਪਣੀਆਂ ਉਂਗਲੀਆਂ ਨਾਲ ਅਕਾਸ਼ ਨੂੰ ਛੂਹ ਸਕਦਾ ਹਾਂ। ਤੁਹਾਡੇ ਕਮਰੇ ਵਿੱਚ 177 ਵੇਲਾਂ ਹੋ ਸਕਦੀਆਂ ਹਨ, ਫਿਰ ਵੀ ਤੁਸੀਂ ਪੈਰਿਸ ਦੇ ਅਕਾਸ਼ ਨੂੰ ਛੂਹ ਸਕਦੇ ਹੋ। ਬ੍ਰਾਹਮਣ ਕਿਸੇ ਵੀ ਚੀਜ਼ ਨੂੰ ਛੂਹ ਸਕਦਾ ਹੈ, ਉਹ ਬਹੁਤ ਉੱਚਾ ਹੈ, ਜਿੰਨਾ ਉਚਾ, ਉਨਾ ਹੀ ਮੁਕਤ। ਮੈਂ ਸਲੀਕੇ ਨਾਲ ਰੱਖੇ ਆਪਣੇ ਥੀਸਿਸ ਦੇ ਖਰੜੇ ਨੂੰ ਵੇਖਦਾ ਹਾਂ। ਇਸਦੇ 278 ਸਫ਼ੇ ਹਨ। ਇਸਨੂੰ ਖ਼ਤਮ ਹੋਏ ਨੂੰ ਇੱਕ ਹਫ਼ਤੇ ਤੋਂ ਵੱਧ ਹੋ ਗਿਆ ਹੈ। ਡਾ. ਰੋਬਿਆਂ ਬੋਸੇਇਗਾਂਕ ਨੇ ਕਿਹਾ ਕਿ ਇਹ ਬਹੁਤ ਦਿਲਚਸਪ ਹੈ, ਅਸਲ ਵਿੱਚ ਬਹੁਤ ਹੀ ਦਿਲਚਸਪ, ਸਿਵਾਇ ਨੀਲੀ ਪੈਂਸਲ ਨਾਲ ਲਿਖੇ ਕੁਝ ਹਿੱਸਿਆਂ ਦੇ। ਮੁੱਖਬੰਦ ਦੇ ਇੱਕ ਹਿੱਸੇ ਉਪਰ ਉਹਨਾਂ ਨੂੰ ਵਿਸ਼ੇਸ਼ ਰੂਪ ਵਿੱਚ ਹਾਸਾ ਆਇਆ। 'ਇਤਿਹਾਸ ਇੱਕ ਸਰਲ ਰੇਖਾ ਨਹੀਂ ਹੈ, ਇਹ ਵਕਰ ਰੇਖਾ ਵੀ ਨਹੀਂ ਹੈ,' ਮੈਂ ਲਿਖਿਆ ਸੀ। 'ਇਤਿਹਾਸ ਇੱਕ ਅਜਿਹੀ ਸਰਲ ਰੇਖਾ

ਹੈ ਜੋ ਇੱਕ ਗੋਲ ਚੱਕਰ ਵਿੱਚ ਬਦਲ ਗਈ ਹੈ। ਇਸਦਾ ਨਾ ਕੋਈ ਆਦਿ ਹੈ, ਨਾ ਅੰਤ – ਇਹ ਗਤੀ ਹੈ, ਬਿਨਾਂ ਖ਼ੁਦ ਗਤੀਸ਼ੀਲ ਹੁੰਦੇ ਹੋਏ। ਇਤਿਹਾਸ ਤੱਥ ਨੂੰ ਅਸਵੀਕਾਰ ਕਰਨ ਦਾ ਕਾਰਜ ਹੈ। ਸੱਚ ਤਾਂ ਇਹ ਹੈ ਕਿ ਇਤਿਹਾਸ ਬੀਜਮੂਲ ਹੈ।"

"ਤੁਸੀਂ ਸਾਡੇ ਪ੍ਰੋਫ਼ੈਸਰਾਂ ਨੂੰ ਨਹੀਂ ਜਾਣਦੇ," ਡਾ. ਰੋਬਿਆਂ ਨੇ ਕਿਹਾ, 'ਜੇਕਰ ਉਹ ਕਿਸੇ ਲੜਕੀ ਦੇ ਬੁੱਲ੍ਹਾਂ ਉਤੇ ਜ਼ਿਆਦਾ ਸੁਰਖ਼ੀ ਲੱਗੀ ਵੇਖ ਲੈਣ ਤਾਂ ਉਹ ਆਪਣੇ ਨੋਟਾਂ ਦੇ ਪਿੱਛੇ ਲੁਕ ਜਾਣਗੇ। ਇਸਤੋਂ ਇਲਾਵਾ, ਮੇਰੇ ਦੋਸਤ, ਇਸ ਦੇਸ਼ ਵਿੱਚ ਇੱਕ ਪ੍ਰਚੀਨ ਪਰੰਪਰਾ ਏ : ਅਤਿਅਧਿਕ ਸੱਚ ਤੋਂ ਸਾਵਧਾਨ ਰਹੋ। ਅਸੀਂ ਫ੍ਰਾਂਸੀਸੀ ਅਪਸਿਧਾਂਤਾਂ ਦੇ ਜ਼ੋਰ 'ਤੇ ਜ਼ਿੰਦਾ ਹਾਂ। ਜੇਕਰ ਵਿਚਾਰੇ ਅਬੇਲਾਰਡ ਨੇ ਕੇਵਲ ਪ੍ਰਸ਼ਨ-ਚਿੰਨ੍ਹ ਲਗਾ ਕੇ ਛੱਡ ਦਿੱਤਾ ਹੁੰਦਾ ਅਤੇ "ਸਕੀਟੋ ਟੇਇਜਮ" ਨਾ ਲਿਖਦਾ ਤਾਂ ਬਿਨਾਂ ਨਿਕੰਮਾ ਕਹਾਏ ਉਹ ਪੈਰਿਸ ਵਿੱਚ ਘੁੰਮ ਸਕਦਾ ਸੀ ਅਤੇ ਹੁਣ ਤਕ ਇੱਕ ਸੰਤ ਬਣ ਗਿਆ ਹੁੰਦਾ। ਤੁਸੀਂ ਦਾਰਸ਼ਨਿਕ ਵਿਵੇਚਨ ਦੀ ਤਹਿ ਤਕ ਜਾਓ, ਸਚਾਈ ਦੇ ਬਿਲਕੁਲ ਕਰੀਬ ਤਕ ਜਾਓ – ਪਰ ਆਪਣੀ ਗੱਲ ਹਮੇਸ਼ਾ ਪ੍ਰਸ਼ਨ-ਚਿੰਨ੍ਹ ਨਾਲ ਖ਼ਤਮ ਕਰੋ। ਪ੍ਰਸ਼ਨ ਚਿੰਨ੍ਹ, ਮੈਂ ਫਿਰ ਕਹਿੰਦਾ ਹਾਂ, ਫ੍ਰਾਂਸੀਸੀ ਬੁੱਧੀਮਤਾ ਦਾ ਚਿੰਨ੍ਹ ਹੈ ; ਇਹ ਦੇਕਾਰਤ ਦੀ ਪਰੰਪਰਾ ਹੈ ਜੋ ਅਬੇਲਾਰਡ ਦਾ ਉਤਰ-ਅਧਿਕਾਰੀ ਸੀ। ਅਤੇ ਜਿੱਥੋਂ ਤਕ ਕਲਪਨਾਸ਼ੀਲਤਾ ਦਾ ਸੰਬੰਧ ਹੈ...... ਇਸ ਸੰਬੰਧੀ ਪੂਰਬ ਵਿਸ਼ੇਸ਼ਗ ਸਿਲਵਾ ਲੇਵੀ ਨਾਲ ਜੁੜੀ ਇੱਕ ਕਹਾਣੀ ਬੜੀ ਮਸ਼ਹੂਰ ਹੈ, ਜਿਸਨੂੰ ਤੁਸੀਂ ਜਾਣਦੇ ਹੀ ਹੋ। ਉਸਨੇ ਕੋਈ ਸੱਤਰ ਸਾਲ ਪਹਿਲਾਂ ਕਾਲੀਦਾਸ ਦੇ ਨਾਟਕਾਂ ਬਾਰੇ ਕੁਝ ਕਿਹਾ ਸੀ। ਉਹਨਾਂ ਦਿਨਾਂ ਵਿੱਚ ਜਿਵੇਂ ਸਭ ਚੰਗੀਆਂ ਸਾਹਿਤਕ ਲਿਖਤਾਂ ਦਾ ਅੰਤ ਹੁੰਦਾ ਸੀ ਉਵੇਂ ਹੀ ਉਸਦੀਆਂ ਪੁਸਤਕਾਂ ਦਾ ਅੰਤ ਵੀ ਇੱਕ ਪ੍ਰਭਾਵਸ਼ਾਲੀ ਵਾਕ ਨਾਲ ਹੁੰਦਾ, ਮਲਾਮੇਂ ਵਾਂਗ। ਕੀ ਤੁਸੀਂ ਵਿਸ਼ਵਾਸ ਕਰੋਗੇ ਕਿ ਉਸਦਾ ਥੀਸਿਸ ਅਸਵੀਕਾਰ ਕਰ ਦਿੱਤਾ ਗਿਆ ਸੀ : ਉਸਨੂੰ ਦੁਬਾਰਾ ਆਪਣਾ ਥੀਸਿਸ ਲਿਖਣਾ ਪਿਆ। ਮੈਂ ਨਹੀਂ ਚਾਹੁੰਦਾ ਕਿ ਤੁਹਾਡਾ ਥੀਸਿਸ ਵੀ ਅਸਵੀਕਾਰ ਕਰ ਦਿੱਤਾ ਜਾਵੇ। ਮੈਂ ਜਾਣਦਾ ਹਾਂ – ਉਹ ਕੀ ਕਹਿਣਗੇ। "ਸੰਭਵ ਇਹ ਕਿ ਥੀਸਿਸ ਕੈਥਾਰ ਦਰਸ਼ਨ ਦੇ ਦਾਰਸ਼ਨਿਕ ਨਿਕਾਸ ਨਾਲ ਸੰਬੰਧਤ ਹੈ ਜੋ ਮੁੱਖ ਤੌਰ 'ਤੇ ਪੂਰਬੀ ਅਤੇ ਮੂਲਰੂਪ ਵਿੱਚ ਹਿੰਦੂ ਹੈ। ਪਰ ਇਹ ਬਹੁਤ ਕਾਵਿਮਈ ਹੈ। ਇਸ ਵਿਚ ਇਤਿਹਾਸਿਕ ਸੰਜਮ ਦੀ ਘਾਟ ਹੈ।' ਕਿਸੇ ਅਜਿਹੇ ਵਿਅਕਤੀ ਨੂੰ ਫੜੋ— ਪ੍ਰੋਫ਼ੈਸਰ ਹੋਵੇ ਤਾਂ ਚੰਗਾ ਹੈ – ਜੋ ਉਹ ਸਭ ਕੁਝ ਤੁਹਾਡੇ ਥੀਸਿਸ ਵਿੱਚੋਂ ਕੱਢ ਦੇਣ ਲਈ ਤੁਹਾਡੀ ਮਦਦ ਕਰੇ ਜੋ ਪ੍ਰਸ਼ਨ ਨਾਲ ਖ਼ਤਮ ਨਹੀਂ ਹੁੰਦਾ। ਕੀ ਤੁਸੀਂ ਕਿਸੇ ਅਜਿਹੇ ਵਿਅਕਤੀ ਨੂੰ ਜਾਣਦੇ ਹੋ ?" ਉਸਨੇ ਮੈਨੂੰ ਪੁੱਛਿਆ। ਬੇਸ਼ਕ, ਮੈਂ ਇੱਕ ਨੂੰ ਜਾਣਦਾ ਹਾਂ। ਜਾਰਜੇਜ਼ ਤੋਂ ਚੰਗਾ ਸਹਾਇਕ ਹੋਰ ਕੌਣ ਹੋ ਸਕਦਾ ਸੀ ? ਮੈਂ ਅਕਸਰ ਉਸ ਨਾਲ ਆਪਣੇ ਥੀਸਿਸ ਉਪਰ ਚਰਚਾ ਕਰਦਾ ਹਾਂ ਅਤੇ ਮੈਂ ਉਸਨੂੰ ਇਸਦੇ ਕੁਝ ਅੰਸ਼ ਵੀ ਸੁਣਾਏ ਹਨ। ਉਹ ਇਹ ਨਹੀਂ ਦੱਸਦਾ ਕਿ ਇਹ ਥੀਸਿਸ ਦੇ ਰੂਪ ਵਿੱਚ ਉਚਿਤ ਹੈ ਜਾਂ ਨਹੀਂ : ਉਹ ਕੈਥੋਲਿਕ ਮਤ ਸੰਬੰਧੀ ਮੇਰੀ ਪੱਖਪੂਰਤੀ ਤੋਂ ਖ਼ੁਸ਼ ਹੈ ਅਤੇ ਮੇਰੇ ਤਰਕ ਨੂੰ ਲਾਜ਼ਮੀ ਮੰਨਦਾ ਹੈ। ਪਰ ਕਿਤੇ-ਕਿਤੇ ਉਸਨੇ ਕੁਝ ਸੋਧਾਂ ਦਾ ਸੁਝਾਅ ਵੀ ਦਿੱਤਾ ਹੈ। ਅਤੇ ਫਿਰ ਪੂਰੇ ਦੇ ਪੂਰੇ ਥੀਸਿਸ ਦਾ ਕਿਸੇ ਵੱਲੋਂ ਫ੍ਰਾਂਸੀਸੀ ਵਿੱਚ ਅਨੁਵਾਦ ਵੀ ਕਰਨਾ ਹੋਵੇਗਾ। ਮੈਂ

ਸੋਚਦਾ ਸੀ ਕਿ ਕੀ ਜਾਰਜੇਜ ਕਰ ਸਕੇਗਾ, ਪਰ ਭਲਾ ਆਦਮੀ, ਜਾਰਜੇਜ਼ ਸਹਿਮਤ ਹੋ ਗਿਆ ਹੈ। ਉਸਨੂੰ ਕੱਲ੍ਹ ਸਾਰੀ ਸਾਮਗਰੀ ਦੇ ਦੇਣੀ ਚਾਹੀਦੀ ਹੈ।'

"2-4-54. ਮੈਂ ਆਪਣੇ ਬਿਸਤਰੇ ਵਿੱਚ ਇਧਰ-ਉਧਰ ਪਾਸੇ ਮਾਰਦਾ ਹਾਂ। ਇਹ ਨਹੀਂ ਕਿ ਮੈਂ ਬੀਮਾਰ ਹਾਂ; ਨਹੀਂ, ਮੈਂ ਏਨਾ ਬੀਮਾਰ ਨਹੀਂ ਹਾਂ। ਅਸਲ ਵਿੱਚ ਡਾਕਟਰ ਮੇਰੇ ਫੇਫੜਿਆਂ ਦੀ ਦਸ਼ਾ ਤੋਂ ਬਹੁਤ ਸੰਤੁਸ਼ਟ ਹਨ; ਉਹਨਾਂ ਅਨੁਸਾਰ ਮੇਰੀ ਛਾਤੀ ਅਤੇ ਪੱਸਲੀਆਂ ਵਿੱਚ ਕੋਈ ਖ਼ਰਾਬੀ ਨਹੀਂ ਹੈ। ਜੇਕਰ ਮੈਂ ਚਾਹਾਂ ਤਾਂ ਯੂਰਪ ਵਿੱਚ ਠਹਿਰ ਸਕਦਾ ਹਾਂ। ਪਰ ਮੈਂ ਕਿਉਂ ਠਹਿਰਾਂ ? ਇਥੇ ਰਹਿਣ ਲਈ ਹੈ ਹੀ ਕੀ ? ਮੈਂ ਸਰੋਜਾ ਬਾਰੇ ਸੋਚਦਾ ਹਾਂ। ਉਹ ਖ਼ੁਸ਼ ਨਹੀਂ ਹੈ ਪਰ ਆਪਣੀ ਘਰ-ਗ੍ਰਿਹਸਥੀ ਵਿੱਚ ਰੁੱਝ ਗਈ ਹੈ। ਮੈਂ ਰੋਜ਼ ਸਵੇਰੇ ਗੰਗਾ ਵਿੱਚ ਡੁਬਕੀ ਲਗਾਉਣ ਵਾਲੀ ਛੋਟੀ ਮਾਂ ਬਾਰੇ ਸੋਚਦਾ ਹਾਂ। ਤੇ ਹੁਣ, ਇਸ ਸਾਲ ਜਦੋਂ ਕੁੰਭ ਮੇਲਾ ਲੱਗਣਾ ਹੈ ਅਤੇ ਸੂਰਜ ਮਕਰ ਰਾਸ਼ੀ ਵਿੱਚ ਹੈ, ਉਹ ਜ਼ਰੂਰ ਹੀ ਬਹੁਤ ਖ਼ੁਸ਼ ਹੋਵੇਗੀ। ਜੇ ਮੈਂ ਵਾਪਸ ਚਲਾ ਜਾਵਾਂ ਤਾਂ ਕੀ ਮੈਂ ਛੋਟੀ ਮਾਂ ਨੂੰ ਅਜਿਹੀ ਖ਼ੁਸ਼ੀ ਦੇ ਸਕਦਾ ਹਾਂ ? ਇੱਕ ਵਿਚਾਰਾ ਪ੍ਰੋਫ਼ੈਸਰ ਹੈਦਰਾਬਾਦ ਵਿੱਚ ਕੀ ਕਰ ਸਕਦਾ ਹੈ ? ਜ਼ਿਆਦਾ ਤੋਂ ਜ਼ਿਆਦਾ ਮੈਂ ਉਸਨੂੰ ਹਰ ਦੂਸਰੇ ਸਾਲ ਤੀਰਥ ਯਾਤਰਾ 'ਤੇ ਲੈ ਜਾ ਸਕਦਾ ਹਾਂ। ਹੁਣ ਕੋਈ ਅਜਿਹਾ ਨਹੀਂ ਹੈ ਜਿਸਦੇ ਕੋਲ ਜਾਇਆ ਜਾ ਸਕੇ : ਕੋਈ ਘਰ ਨਹੀਂ, ਮੰਦਰ ਨਹੀਂ, ਸ਼ਹਿਰ ਨਹੀਂ, ਵਾਤਵਰਨ ਨਹੀਂ, ਉਮਰ ਨਹੀਂ।

ਕਸ਼ਵੰ ਕੋਹੰਹ ਕੁਤ ਆਯਤ: ਕਾ ਮੇ ਜਨਨੀ ਕੋ ਮੈਂ ਤਾਤ: ?
ਤੁਸੀਂ ਕੌਣ ਹੋ, ਕਿਸ ਦੇ ਹੋ, ਕਿੱਥੋਂ ਆਏ ਹੋ ?

"ਮੈਂ ਜਿੱਥੇ ਵੀ ਹਾਂ, ਉਥੇ ਹੀ ਮੇਰਾ ਦੇਸ਼ ਹੈ ਤੇ ਮੈਂ ਬਿਸਤਰੇ ਵਿੱਚ ਵੜ ਕੇ ਰੋਂਦਾ ਹਾਂ। ਮੈਨੂੰ ਇਹ ਕਹਿੰਦੇ ਹੋਏ ਬਹੁਤ ਸ਼ਰਮ ਆਉਂਦੀ ਹੈ ਕਿ ਅੱਜਕੱਲ੍ਹ ਮੈਂ ਬਹੁਤ ਰੋਂਦਾ ਹਾਂ। ਮੈਂ ਬਿਸਤਰੇ ਵਿੱਚ ਲੇਟਿਆ ਕੁਝ ਪੜ੍ਹ ਰਿਹਾ ਹੁੰਦਾ ਹਾਂ, ਮੇਰੇ ਮਨ ਵਿੱਚ ਕੁਝ ਵਿਚਾਰ ਆਉਂਦੇ ਹਨ, ਮੈਂ ਨਹੀਂ ਜਾਣਦਾ ਕੀ — ਵਿਚਾਰਾਂ ਦਾ ਕੋਈ ਨਾਂ ਨਹੀਂ ਹੁੰਦਾ — ਕੀ ਹੁੰਦਾ ਹੈ ? ਤੇ ਮੈਂ ਬਿਸਤਰੇ ਵਿੱਚ ਲੇਟਿਆ-ਲੇਟਿਆ ਸਿਸਕਣ ਲੱਗਦਾ ਹਾਂ। ਕਦੇ-ਕਦੇ ਸ਼ੰਕਰ ਦਾ ਕੋਈ ਸ਼ਲੋਕ ਗਾਉਂਦੇ ਹੋਏ ਮੈਂ ਉਚੀ-ਉਚੀ ਸਿਸਕਣ ਲੱਗਦਾ ਹਾਂ। ਦਾਦਾ ਕਿਟੰਨਾ ਕਹਿੰਦੇ ਹੁੰਦੇ ਸਨ ਕਿ ਕਦੀ-ਕਦੀ ਰੱਬ ਪ੍ਰਤੀ ਲਾਲਸਾ ਏਨੀ ਤੀਬਰ ਹੋ ਜਾਂਦੀ ਹੈ ਕਿ ਤੁਸੀਂ ਰੋਣ ਲੱਗ ਪੈਂਦੇ ਹੋ ਅਤੇ ਉਸ ਰੋਣ ਦਾ ਕੋਈ ਨਾਂ ਨਹੀਂ ਹੁੰਦਾ। ਕੀ ਮੈਂ ਰੱਬ ਦੀ ਲਾਲਸਾ ਕਰਦਾ ਹਾਂ ? ਰੱਬ ਇੱਕ ਪਦਾਰਥ ਹੈ ਅਤੇ ਮੈਂ ਉਸਦੀ ਲਾਲਸਾ ਨਹੀਂ ਕਰ ਸਕਦਾ। ਮੈਂ ਉਸ ਗੋਲ, ਲਾਲ ਚੀਜ਼ ਦੀ ਲਾਲਸਾ ਨਹੀਂ ਕਰ ਸਕਦਾ ਜਿਸਨੂੰ ਕੋਈ ਰੱਬ ਆਖਦਾ ਹੈ ਅਤੇ ਉਹ ਰੱਬ ਹੋ ਜਾਂਦਾ ਹੈ। ਇਹ ਤਾਂ ਹੇਠਾਂ ਸੜਕ ਵਾਲੇ ਉਸ ਬੁੱਤ ਵਾਂਗ ਹੋਵੇਗਾ। ਮੈਂ ਉਥੇ ਕਿਸੇ ਤੋਂ ਪੁੱਛਿਆ ਸੀ, "ਸ਼੍ਰੀਮਾਨ, ਇਹ ਬੁੱਤ ਕੀ ਏ ?' ਉਹ ਹੈਰਾਨ ਹੋਇਆ ਅਤੇ ਬੋਲਿਆ, 'ਕਿਉਂ, ਸਿਆਂ ਮਿਸ਼ੇਲ ਏ।' ਤਦ ਮੈਂ ਸਮਝ ਗਿਆ ਕਿ ਇਹ ਸੜਕ ਸਿਆਂ - ਮਿਸ਼ੇਲ ਕਿਉਂ ਕਹਾਉਂਦੀ ਹੈ ਅਤੇ ਉਹ ਸਿਆਂ-ਮਿਸ਼ੇਲ ਡ੍ਰੈਗਨ ਨੂੰ ਮਾਰਦਾ ਹੈ। ਬ੍ਰਾਹਮਣ ਹੋਣ ਦੇ ਨਾਤੇ ਮੈਂ ਇੰਦਰ ਅਤੇ ਪ੍ਰਜਾਪਤੀ ਬਾਰੇ ਜਾਣਦਾ ਹਾਂ ਪਰੰਤੂ ਸਿਆਂ-ਮਿਸ਼ੇਲ ਜਾਂ ਸਿਆਂ-ਦੇਨਿਸ ਬਾਰੇ

ਨਹੀਂ। ਮੈਨੂੰ ਧਰਮ-ਵਿਸ਼ਵਕੋਸ਼ ਵੇਖਣਾ ਪਵੇਗਾ। ਅਤੇ ਉਹ ਵੀ ਬਹੁਤ ਸਹਾਇਕ ਨਹੀਂ ਹੈ। ਇਸ ਵਿਸ਼ਵਕੋਸ਼ ਵਿੱਚ ਰੱਬ ਬਾਰੇ ਬਾਹਠ ਸਫ਼ੇ ਹਨ ਪਰ ਉਹ ਮੇਰੀ ਜ਼ਰੂਰਤ ਪੂਰੀ ਨਹੀਂ ਕਰਦੇ।

"5-4-54. ਨਹੀਂ, ਮੈਨੂੰ ਰੱਬ ਦੀ ਨਹੀਂ ਸਗੋਂ ਇੱਕ ਗੁਰੂ ਦੀ ਲੋੜ ਹੈ। 'ਹੇ ਪ੍ਰਭੂ, ਮੇਰੇ ਗੁਰੂ, ਮੇਰੇ ਪ੍ਰਭੂ', ਮੈਂ ਇਸ ਕਹਿਰੀ ਸਰਦੀ ਦੀ ਰਾਤ ਵਿੱਚ ਚੀਕ ਪਿਆ। ਆਖ਼ਰੀ ਰਾਤ ਸੀ; ਅਪ੍ਰੈਲ ਦੀਆਂ ਹਵਾਵਾਂ ਚੱਲਣ ਲੱਗ ਪਈਆਂ ਸਨ, ਲਕਜ਼ਮਬਰਗ ਦੇ ਰੁੱਖ ਰੋ ਰਹੇ ਸਨ। ਤੁਸੀਂ ਉਹਨਾਂ ਨੂੰ ਉਵੇਂ ਹੀ ਸੁਣ ਸਕਦੇ ਸੀ ਜਿਵੇਂ ਕੇਪ ਕੋਮੋਰਿਨ ਵਿੱਚ ਦੇਵੀ ਦੇ ਤਿੰਨ ਮਹਾਂਸਾਗਰਾਂ ਨੂੰ। 'ਪ੍ਰਭੂ, ਪ੍ਰਭੂ, ਪਧਾਰੋ, ਮੈਨੂੰ ਦੱਸੋ, ਮੈਨੂੰ ਛੋਹੋ ਤੇ ਮੇਰੇ 'ਤੇ ਕਿਰਪਾ ਕਰੋ' ਮੈਂ ਚੀਕਿਆ, 'ਸੱਚ ਦੀ ਸੁੰਦਰ ਝਾਕੀ। ਪ੍ਰਭੂ, ਮੇਰੇ ਪ੍ਰਭੂ।'

"ਮੈਂ ਨਹੀਂ ਜਾਣਦਾ ਕਿ ਮੈਂ ਕਿੱਥੇ ਗਿਆ ਸੀ, ਪਰ ਮੈਂ ਉਥੇ ਖ਼ੁਸ਼ ਸੀ, ਕਿਉਂਕਿ ਉਹ ਧੁੱਪ ਵਾਲੇ ਖ਼ੂਬਸੂਰਤ ਦਿਨ ਅਤੇ ਵਿਸ਼ਾਲ ਸਫ਼ੈਦ ਨਦੀ ਵਾਂਗ ਮੁਕਤ ਅਤੇ ਵਿਆਪਕ ਸੀ। ਮੈਂ ਬਨਾਰਸ ਪਹੁੰਚ ਗਿਆ ਸੀ - ਬਨਾਰਸ। ਮੈਂ ਗੰਗਾ ਵਿੱਚੋਂ ਨਿਕਲਿਆ ਸੀ ਅਤੇ ਮੈਂ ਰੌਸ਼ਨਮਈ ਸੰਸਾਰ, ਆਪਣੇ ਘਰ ਨੂੰ ਵੇਖਿਆ। ਮੈਂ ਚਾਂਦੀ ਦੀ ਕਿਸ਼ਤੀ ਵੇਖੀ ਅਤੇ ਮੱਲਾਹ ਦੇ ਚਿਹਰੇ ਨੂੰ ਮੈਂ ਜਾਣਦਾ ਸੀ। ਮੈਂ ਉਸਦਾ ਚਿਹਰਾ ਜਾਣਦਾ ਸੀ ਜਿਵੇਂ ਕੋਈ ਡੂੰਘੀ ਨੀਂਦ ਵਿੱਚ ਆਪਣਾ ਚਿਹਰਾ ਜਾਣਦਾ ਹੈ। ਉਸਨੇ ਮੈਨੂੰ ਬੁਲਾਇਆ ਅਤੇ ਕਿਹਾ, 'ਪੁੱਤਰ, ਬਹੁਤ ਦੇਰ ਹੋ ਗਈ ਏ, ਬਹੁਤ ਦੇਰ। ਮੈਂ ਤੇਰੀ ਬਹੁਤ ਉਡੀਕ ਕੀਤੀ ਏ। ਆਓ, ਆਪਾਂ ਚੱਲੀਏ।' ਮੈਂ ਚਲਾ ਗਿਆ ਅਤੇ ਮੇਰੇ ਵੀਰ, ਮੇਰੇ ਦੋਸਤ, ਮੈਂ ਕਹਿੰਦਾ ਹਾਂ, ਮੈਂ ਵਾਪਸ ਨਹੀਂ ਆਵਾਂਗਾ। ਮੈਂ ਉਥੇ ਗਿਆ ਹਾਂ ਜਿੱਥੋਂ ਕੋਈ ਵਾਪਸ ਨਹੀਂ ਆਉਂਦਾ। ਵਾਪਸ ਆਉਣ ਲਈ ਤੁਸੀਂ ਨਹੀਂ ਹੋਵੋਗੇ। ਕਿਉਂਕਿ ਜੇਕਰ ਤੁਸੀਂ ਹੋ ਤਾਂ ਤੁਸੀਂ ਕਿੱਥੇ ਵਾਪਸ ਆ ਸਕਦੇ ਹੋ ? ਮੇਰੇ ਵੀਰ, ਮੇਰੇ ਦੋਸਤ ਕੀ ਤੁਹਾਨੂੰ ਸੂਰਜ ਦੀ ਰੌਸ਼ਨੀ ਵਿਖਾਉਣ ਲਈ ਮੋਮਬੱਤੀ ਦੀ ਲੋੜ ਹੈ ? ਮੈਂ ਇੱਕ ਅਜਿਹਾ ਸੂਰਜ ਵੇਖਿਆ ਹੈ ਜੋ ਲੱਖਾਂ ਸੂਰਜਾਂ ਤੋਂ ਵੀ ਤੇਜ਼ ਹੈ। ਇਹ ਨਦੀ ਦੇ ਕੰਢੇ ਬੈਠਦਾ ਹੈ, ਇਹ ਸੱਚ ਦੇ ਨਿਰਾਕਾਰ ਰੂਪ ਵਿੱਚ ਹੈ, ਇਹ ਬਿਨਾਂ ਚੱਲੇ ਚੱਲਦਾ ਹੈ, ਬਿਨਾਂ ਬੋਲੇ ਬੋਲਦਾ ਹੈ, ਬਿਨਾਂ ਅੰਗ ਹਿਲਾਏ ਹਿਲਦਾ ਹੈ, ਬਿਨਾਂ ਕੋਈ ਨਾਂ ਦਿੱਤੇ ਵਿਅਕਤ ਹੁੰਦਾ ਹੈ, ਜੋ ਗਿਆਤ ਹੈ, ਉਸਨੂੰ ਪ੍ਰਗਟਾਉਂਦਾ ਹੈ। ਮੈਨੂੰ ਅਜਿਹੇ ਸੱਚ ਦੇ ਕੋਲ ਲੈ ਜਾਇਆ ਗਿਆ ਅਤੇ ਮੈਂ ਉਸਦਾ ਗ਼ੁਲਾਮ ਬਣ ਗਿਆ। ਮੈਂ ਉਸਦੇ ਪਵਿੱਤਰ ਚਰਨਕਮਲਾਂ ਦੀ ਮਹਿਕ ਨੂੰ ਚੁੰਮ ਲਿਆ ਅਤੇ ਆਪਣੇ ਆਪ ਨੂੰ ਇੱਕ ਸ਼ਿਸ਼ ਕਿਹਾ।

"ਇਹ ਘਟਨਾ, ਇਹ ਘਟਨਾ ਬਹੁਤ ਪਹਿਲਾਂ ਘਟੀ ਸੀ - ਓਹ, ਏਨੀ ਪਹਿਲਾਂ ਕਿ ਜਦੋਂ ਤੋਂ ਮੈਂ ਆਪਣੇ ਆਪਨੂੰ ਜਾਣਿਆ ਹੈ। ਅਸਤਿਤਵ ਨੇ ਆਪਣੇ ਆਪਨੂੰ ਅਸਤਿਤਵ ਦੇ ਰੂਪ ਵਿੱਚ ਜਦੋਂ ਤੋਂ ਜਾਣਿਆ ਹੈ, ਮੈਂ ਉਦੋਂ ਤੋਂ ਇਸ ਨੂੰ ਜਾਣਿਆ ਹੈ। ਇਹ ਉਹ ਤੋਹਫ਼ਾ ਹੈ ਜੋ ਯਾਗਿਆਵਲਕਿਆ ਨੇ ਮੈਤ੍ਰੇਈ ਨੂੰ ਦਿੱਤਾ ਸੀ, ਇਹ ਉਹ ਤੋਹਫ਼ਾ ਹੈ ਜੋ ਗੋਵਿੰਦ ਨੇ ਸ਼ੰਕਰ ਨੂੰ ਦਿੱਤਾ ਸੀ। ਇਹ ਉਹ ਤੋਹਫ਼ਾ ਹੈ ਜੋ ਉਸਨੇ, ਮੇਰੇ ਪ੍ਰਭੂ ਨੇ, ਮੈਨੂੰ ਦਿੱਤਾ। ਪ੍ਰਭੂ, ਮੈਂ ਇਸਦੇ ਯੋਗ ਬਣ ਸਕਾਂ। ਪ੍ਰਭੂ, ਮੇਰੇ ਸਵਾਮੀ। ਹੇ ਸਤਿਆਧਾਮ।"

ਮੈਂ ਕਦੀ-ਕਦੀ ਕੈਥਰੀਨ ਅਤੇ ਜਾਰਜੇਜ਼ ਨੂੰ ਮਿਲਣ ਜਾਂਦਾ ਹਾਂ। ਜਦੋਂ ਜਾਰਜੇਜ਼ ਮੇਰੇ ਖਰੜੇ ਨੂੰ ਸੋਧਦਾ ਹੈ ਅਤੇ ਉਸਨੂੰ ਫ਼ਰਾਂਸੀਸੀ ਭਾਸ਼ਾ ਦੀ ਸੂਖਮਤਾ ਅਤੇ ਪ੍ਰਬੀਨਤਾ ਵਿੱਚ ਢਾਲਦਾ ਹੈ ਤਾਂ ਮੈਂ ਅਕਸਰ ਛੋਟੀ ਵੇਰਾ ਕੋਲ ਬੈਠ ਕੇ ਉਸਨੂੰ ਆਪਣੀ ਸਚਾਈ ਦੱਸਦਾ ਹਾਂ। ਜਿੰਨਾ ਮੈਂ ਜਾਰਜੇਜ਼ ਨੂੰ ਸਮਝ ਸਕਦਾ ਹਾਂ, ਸੱਤ ਮਹੀਨਿਆਂ ਦੀ ਵੇਰਾ ਉਸਤੋਂ ਵੀ ਵਧੇਰੇ ਸਮਝ ਸਕਦੀ ਹੈ। ਸੱਚ ਦੱਸੇ ਜਾਣ 'ਤੇ ਉਸਨੂੰ ਮਾਣਤਾ ਮਿਲਣੀ ਚਾਹੀਦੀ ਹੈ ਜਿਵੇਂ ਕਿ ਫੁੱਲ ਦੀ ਸੁੰਦਰਤਾ ਨੂੰ ਮਾਣਤਾ ਮਿਲਦੀ ਹੈ। ਸੱਚ ਵਿੱਚ ਅਜਿਹੀ ਮਹਿਕ ਵੀ ਹੁੰਦੀ ਹੈ। ਜਦੋਂ ਮੈਂ ਵੇਰਾ ਦੇ ਕਮਰੇ ਵਿੱਚ ਜਾਂਦਾ ਹਾਂ ਤਾਂ ਉਹ ਮੁਸਕਰਾਉਂਦੀ ਹੈ, ਅਤੇ ਉਸਦੀਆਂ ਛੋਟੀਆਂ-ਛੋਟੀਆਂ ਅੱਖਾਂ ਮੈਨੂੰ ਪਹਿਚਾਣਦੀਆਂ ਹਨ। ਉਹ ਮੇਰੇ ਤੋਂ ਪਰ੍ਹੇ ਵੇਖਦੀ ਹੈ।

ਵੇਰਾ ਨਾਲ ਮੈਨੂੰ ਏਨੀ ਖ਼ੁਸ਼ੀ ਹੁੰਦੀ ਹੈ ਕਿ ਜਦੋਂ ਨੌਕਰਾਣੀ ਹੁੰਦੀ ਵੀ ਹੈ ਤਾਂ ਮੈਂ ਉਸ ਨੂੰ ਕਹਿ ਦਿੰਦਾ ਹਾਂ, "ਜਾਹ, ਜਾ ਕੇ ਫਿਲਮ ਵੇਖ ਆ, ਮੌਜ ਕਰ। ਬੱਚੀ ਦੀ ਦੇਖਭਾਲ ਮੈਂ ਕਰ ਲਵਾਂਗਾ। ਅਤੇ ਕਦੀ-ਕਦੀ ਮੈਂ ਜਾਰਜੇਜ਼ ਅਤੇ ਕੈਥਰੀਨ ਨੂੰ ਕੋਈ ਨਾਟਕ ਵੇਖਣ ਜਾਂ ਸੰਗੀਤ ਸੁਣਨ ਭੇਜ ਦਿੰਦਾ ਹਾਂ। ਉਹ ਵੇਖਦੇ ਹਨ ਕਿ ਮੈਂ ਸੱਚਮੁੱਚ ਹੀ ਖ਼ੁਸ਼ ਹਾਂ ਅਤੇ ਉਹ ਮੈਨੂੰ ਆਪਣੀ ਬੇਟੀ ਨਾਲ ਰਹਿਣ ਦਿੰਦੇ ਹਨ। ਅਤੇ ਜਦੋਂ ਮੈਂ ਇਕੱਲਾ ਹੁੰਦਾ ਹਾਂ ਤਾਂ ਮੈਂ ਵੇਰਾ ਨੂੰ ਗਾ ਕੇ ਸੁਣਾਉਂਦਾ ਹਾਂ - ਮੈਂ ਉਸਨੂੰ ਸ਼ੰਕਰ ਅਤੇ ਭਰਥਰੀ-ਹਰੀ ਦੇ ਸ਼ਲੋਕ ਸੁਣਾਉਂਦਾ ਹਾਂ। ਅਤੇ ਦੱਸਦਾ ਹਾਂ ਕਿ ਇੱਕ ਦਿਨ ਉਹ ਜਾਣ ਜਾਵੇਗੀ ਕਿ ਕੋਈ ਜਗ੍ਹਾ ਹੈ ਜਿੱਥੇ ਜਾਣਾ ਹੈ। ਹੁਣ ਮੈਂ ਉਸਦਾ ਨਾਂ ਜਾਣ ਗਿਆ ਹਾਂ ਕਿ ਜਿਸ ਦੇ ਕੋਲ ਮੈਨੂੰ ਜਾਣਾ ਹੈ, ਭਾਵੇਂ ਉਸਦਾ ਨਾਂ ਜਾਣੇ ਬਗ਼ੈਰ ਮੈਂ ਹਮੇਸ਼ਾ ਹੀ ਉਸਨੂੰ ਜਾਣਦਾ ਸੀ। ਇਸ ਲਈ ਮੈਂ ਟ੍ਰਾਵਨਕੋਰ ਜਾਵਾਂਗਾ, ਮੈਂ ਵੇਰਾ ਨੂੰ ਕਹਿੰਦਾ ਹਾਂ, "ਮੈਂ ਉਥੇ ਜਾਵਾਂਗਾ, ਵੇਰਾ ਅਤੇ ਤੇਰੇ ਬਾਰੇ ਸੋਚਾਂਗਾ।"

ਕਦੇ-ਕਦੇ ਮੈਂ ਖ਼ੁਸ਼ੀ ਵਿੱਚ ਏਨਾ ਪਾਗਲ ਹੋ ਜਾਂਦਾ ਹਾਂ ਕਿ ਮੈਂ ਕਮਰੇ ਵਿੱਚ ਨੱਚਣ ਲੱਗ ਪੈਂਦਾ ਹਾਂ ਅਤੇ ਸੱਚ ਦੇ ਗੀਤ ਗਾਉਣ ਲੱਗ ਪੈਂਦਾ ਹਾਂ। ਮੈਂ ਉਸਦੀ ਤਸਵੀਰ ਵੇਰਾ ਨੂੰ ਵਿਖਾਉਂਦਾ ਹਾਂ, ਕਿਉਂਕਿ ਹੁਣ ਮੇਰੇ ਕੋਲ ਤਸਵੀਰ ਵੀ ਹੈ - ਮੈਂ ਉਸਦੀਆਂ ਕਿਤਾਬਾਂ ਵੀ ਖ਼ਰੀਦ ਲਈਆਂ ਹਨ - ਅਤੇ ਕਹਿੰਦਾ ਹਾਂ, "ਵੇਖ, ਵੇਖ, ਵੇਰਾ ਇਹ ਹੈ ਉਹ ! ਕੀ ਤੂੰ ਉਸਨੂੰ ਵੇਖ ਸਕਦੀ ਏਂ ? ਇਹੀ ਹੈ ਉਹ, ਗੁਰੂ, ਮੇਰਾ ਪ੍ਰਭੂ।"

ਜਾਰਜੇਜ਼, ਚੰਗਾ ਜਾਰਜੇਜ਼ ਹੀ ਮੈਨੂੰ ਪਹਿਲੀ ਵਾਰ ਰਉ ਦਯ ਬੁਲਦੇਭਿਲਿਏ ਲੈ ਗਿਆ ਸੀ। "ਪੈਰਿਸ ਵਿੱਚ ਵੀ ਕੁਝ ਵੇਦਾਂਤੀ ਹਨ," ਉਸਨੇ ਕਿਹਾ। "ਕੀ ਤੁਸੀਂ ਉਸਨੂੰ ਮਿਲਣਾ ਚਾਹੋਗੇ ?" ਮੈਂ ਖ਼ੁਸ਼ ਸੀ। ਮੈਂ ਇੱਕ ਭਾਰਤੀ ਨੂੰ ਮਿਲਿਆ ਜੋ ਮੈਨੂੰ ਅਤੇ ਮੇਰੇ ਪਰਿਵਾਰ

ਨੂੰ ਜਾਣਦਾ ਸੀ। ਉਹ ਬਹੁਤ ਬੋਲਦਾ ਸੀ। ਉਹ ਬਹੁਤ ਜ਼ਿਆਦਾ ਬੋਲਦਾ ਸੀ। ਪਰੰਤੂ ਫ੍ਰਾਂਸੀਸੀ ਔਰਤਾਂ ਅਤੇ ਆਦਮੀਆਂ, ਇੱਕ ਦੋ ਅੰਗ੍ਰੇਜ਼ਾਂ ਅਤੇ ਇੱਕ ਅਮਰੀਕੀ ਨੇ ਮੈਨੂੰ ਬਹੁਤ ਪ੍ਰਭਾਵਿਤ ਕੀਤਾ। ਲੰਦਨ ਛੱਡਣ ਤੋਂ ਛੇਤੀ ਬਾਅਦ ਹੀ ਮੇਰੇ ਦੱਖਣ ਜਾਣ ਤੋਂ ਬਹੁਤ ਪਹਿਲਾਂ ਦੀ ਇਹ ਘਟਨਾ ਹੈ। ਮੈਂ ਆਲਪਸ ਵਿੱਚ ਉਸਦੀਆਂ ਕਿਤਾਬਾਂ ਲੈ ਗਿਆ ਸੀ ਅਤੇ ਬਾਰ-ਬਾਰ ਉਹਨਾਂ ਨੂੰ ਪੜ੍ਹਿਆ ਸੀ। ਉਹਨਾਂ ਨਾਲ ਮੈਨੂੰ ਵਿਸ਼ਵਾਸ ਹੋਇਆ, ਪਰ ਮੈਨੂੰ ਜਾਂਣਨਾ ਪੈਣਾ ਸੀ।

ਹੁਣ ਮੈਂ ਸਮਝਦਾ ਹਾਂ ਕਿ ਮੈਂ ਜਾਣਦਾ ਹਾਂ, ਪਰ ਮੈਨੂੰ ਜਾਣਾ ਪਵੇਗਾ, ਮੈਨੂੰ ਟ੍ਰਾਵਨਕੋਰ ਜਾਣਾ ਪਵੇਗਾ। ਮੇਰੇ ਲਈ ਹੁਣ ਕੋਈ ਬਨਾਰਸ ਨਹੀਂ, ਕੋਈ ਗੰਗਾ ਨਹੀਂ, ਯਮੁਨਾ ਨਹੀਂ; ਟ੍ਰਾਵਨਕੋਰ ਹੀ ਮੇਰਾ ਦੇਸ਼ ਹੈ, ਟ੍ਰਾਵਨਕੋਰ ਮੇਰਾ ਨਾਂ ਹੈ। ਪ੍ਰਭੂ, ਮੈਨੂੰ ਸਵੀਕਾਰ ਕਰੋ, ਇਸ ਗੱਲ ਦੀ ਜ਼ੁੰਮੇਵਾਰੀ ਲਵੋ ਕਿ ਮੈਂ ਉਥੇ ਹੋਵਾਂ ਜਿੱਥੇ ਮੈਨੂੰ ਹੋਣਾ ਚਾਹੀਦਾ ਹੈ। ਮੈਂ ਇਹ ਸਭ ਜਾਰਜੇਜ਼ ਨੂੰ ਕਿਵੇਂ ਦੱਸ ਸਕਦਾ ਹਾਂ ? ਕੀ ਉਹ ਸਮਝੇਗਾ ? ਕੀ ਆਪਣੇ ਵਜਰ ਅਤੇ ਚੱਕਰਾਂ ਨਾਲ ਮਾਦਲੇਨ ਇਸ ਸਧਾਰਨ ਅਤੇ ਹਮੇਸ਼ਾ ਰੋਸ਼ਨ ਸੱਚ ਨੂੰ ਸਮਝ ਸਕੇਗੀ ? ਅਸਲ ਵਿੱਚ ਸੱਚ ਉਹ ਹੀ ਹੈ, ਗੁਰੂ ! ਨਹੀਂ, ਉਹ ਪਰਿਭਾਸ਼ਾ ਤੋਂ ਪਰ੍ਹੇ ਹੈ। ਉਹ ਹੈ ਅਤੇ ਤੁਸੀਂ ਨਹੀਂ ਹੋ।

ਹੁਣ ਜਦੋਂ ਮੈਂ ਸ਼ੰਕਰ ਦੇ ਸ਼ਲੋਕ ਗਾ ਰਿਹਾ ਹਾਂ ਤਾਂ ਮੇਰੀਆਂ ਅੱਖਾਂ ਵਿੱਚ ਹੰਝੂ ਭਰ ਆਏ ਹਨ ਅਤੇ ਉਹ ਵੇਰਾ ਉਪਰ ਟਪਕ ਰਹੇ ਹਨ। "ਵੇਰਾ, ਕੀ ਤੂੰ ਵੇਖਦੀ ਏਂ ?" ਮੈਂ ਕਹਿੰਦਾ ਹਾਂ ਅਤੇ ਉਸਦੀਆਂ ਗੱਲ੍ਹਾਂ ਨੂੰ ਆਪਣੇ ਅੱਥਰੂਆਂ ਨਾਲ ਭਿਉਂ ਦਿੰਦਾ ਹਾਂ। ਮੈਂ ਉਸਨੂੰ ਕੱਨੜ ਵਿੱਚ ਪਘੂੰੜੇ ਵਾਲਾ ਉਹ ਗੀਤ ਸੁਣਾਉਂਦਾ ਹਾਂ ਜੋ ਮੈਂ ਅਕਸਰ ਸ਼੍ਰੀਧਰ ਨੂੰ ਸੁਣਾਉਂਦਾ ਹੁੰਦਾ ਸੀ :

ਹੰਸ ਪੰਘੂੜਾ ਝੂਟ ਰਿਹਾ ਹੈ, ਮੇਰੇ ਨਾਲ
ਸਹਿਜੇ-ਸਹਿਜੇ ਕਹਿੰਦਾ ਹੋਇਆ, "ਮੈਂ ਉਹ ਹਾਂ, ਮੈਂ ਉਹ ਹਾਂ।"
ਉਹ ਬੜੀ ਖ਼ੂਬਸੂਰਤੀ ਨਾਲ ਝੂਟ ਰਿਹਾ ਹੈ, ਮੇਰੇ ਨਾਲ
ਕੰਮ ਅਤੇ ਸਮੇਂ ਨੂੰ ਭੁੱਲ ਕੇ।

ਅੱਜ ਸ਼ਾਮ ਜਾਰਜੇਜ਼ ਅਤੇ ਕੈਥਰੀਨ ਓਕੇਰਾਂਨ ਵੇਖਣ ਗਏ।

"ਕਿੰਨੇ ਭੜਕੀਲੇ ਦ੍ਰਿਸ਼ ਸਨ।" ਕੈਥਰੀਨ ਨੇ ਕਿਹਾ। "ਅਤੇ ਦਰਸ਼ਕ ਵੀ ਕਿੰਨੇ ਸਿਆਣੇ ਅਤੇ ਸੂਝਵਾਨ ਸਨ। ਪਰ ਜੋ ਕੁਝ ਸੌ ਸਾਲ ਪਹਿਲਾਂ ਸੱਚ ਸੀ ਉਹ ਹੁਣ ਸੱਚ ਨਹੀਂ ਏ। ਰਾਜਿਆਂ ਅਤੇ ਰਾਣੀਆਂ ਨੂੰ ਵੱਖਰੇ ਢੰਗ ਨਾਲ ਗੱਲ ਕਰਨੀ ਹੋਵੇਗੀ, ਉਹਨਾਂ ਨੂੰ ਪਹਿਲਾਂ ਨਾਲੋਂ ਵੱਖਰੇ ਅੰਦਾਜ਼ ਵਿੱਚ ਰਹਿਣਾ ਹੋਵੇਗਾ। ਗਣਰਾਜ ਦਾ ਰਾਸ਼ਟਰਪਤੀ ਉਥੇ ਸੀ ਅਤੇ ਇਵੇਂ ਹੀ ਯੂਨਾਨ ਦਾ ਰਾਜਕੁਮਾਰ ਜਾਰਜ ਵੀ। ਪਰੰਤੂ ਸਵਰਗ, ਰਾਮ, ਓਕੇਰਾਂਨ ਦਾ ਸਵਰਗ....... ?"

"ਤੈਨੂੰ ਸਿਰਫ਼ ਇੱਕ ਗਧੇ ਦੀ ਲੋੜ ਏ," ਜਾਰਜੇਜ਼ ਨੇ ਖਿਝਦੇ ਹੋਏ ਕਿਹਾ।

"ਚਲੋ, ਮੈਂ ਤੁਹਾਨੂੰ ਗਰਮ-ਗਰਮ ਵਧੀਆਂ ਚਾੱਕਲੇਟ ਪਿਆਉਂਦੀ ਹਾਂ। ਚਾੱਕਲੇਟ

ਜਾਂ ਕਾੱਫ਼ੀ, ਮੇਰੇ ਬੱਚਿਓ ?" ਬਹੁਤ ਹੀ ਖ਼ੁਸ਼ ਕੈਥਰੀਨ ਨੇ ਪੁੱਛਿਆ ।

"ਕਿਉਂਕਿ ਬੱਚੇ ਬਹੁਤ ਹੀ ਸਮਝਦਾਰ ਹਨ, ਇਸ ਲਈ ਉਹ ਚਾੱਕਲੇਟ ਲੈਣਗੇ," ਜਾਰਜੇਜ਼ ਨੇ ਕਿਹਾ ।

"ਵੇਰਾ ਕਿਵੇਂ ਰਹੀ ?" ਕੈਥਰੀਨ ਨੇ ਪੁੱਛਿਆ । "ਰਾਮ, ਤੁਹਾਨੂੰ ਨੌਕਰੀ ਵਾਸਤੇ ਭਾਰਤ ਜਾਣ ਦੀ ਲੋੜ ਨਹੀਂ । ਤੁਸੀਂ ਵੇਰਾ ਦੀ ਦੇਖਭਾਲ ਕਰੋ । ਵੇਰਾ ਵੀ ਤੁਹਾਨੂੰ ਬਹੁਤ ਪਿਆਰ ਕਰਦੀ ਏ : ਜਦੋਂ ਤੁਸੀਂ ਇਥੇ ਹੁੰਦੇ ਹੋ ਤਾਂ ਉਹ ਕਿੰਨੀ ਸ਼ਾਂਤ ਰਹਿੰਦੀ ਏ ਤੇ ਤੁਸੀਂ ਆਪਣੇ ਗੂੜ੍ਹ ਸਿਧਾਂਤਾਂ ਨੂੰ ਲਿਖ ਸਕਦੇ ਹੋ । ਮੈਂ ਤੁਹਾਨੂੰ ਫਿਰ ਤੁਹਾਡਾ ਛੋਟਾ ਕਮਰਾ ਦੇ ਦੇਆਂਗੀ । ਜਾਰਜੇਜ਼ ਚਾੱਕਲੇਟ ਪੀਵੇਗਾ ਅਤੇ ਤੁਹਾਡੇ ਚੁਸਤ ਵਿਚਾਰਾਂ ਦਾ ਅਨੁਵਾਦ ਕਰੇਗਾ ।"

"ਜੇ ਮੇਰੇ ਜਾਣ ਤੋਂ ਪਹਿਲਾਂ ਤੇਰੇ ਬੱਚਾ ਹੋ ਜਾਂਦਾ ਏ ਤਾਂ ਮੈਂ ਇਥੇ ਹੀ ਰੁਕਣ ਦਾ ਵਾਅਦਾ ਕਰਦਾ ਹਾਂ," ਮੈਂ ਮਜ਼ਾਕ ਕਰਦੇ ਹੋਏ ਕਿਹਾ ।

"ਹੁਣ, ਹੁਣ ਰਾਮ, ਤੁਹਾਡਾ ਅੰਤਰਗਿਆਨ ਸ਼ਾਇਦ ਉਸ ਤੋਂ ਵੀ ਜ਼ਿਆਦਾ ਏ ਜਿੰਨਾ ਤੁਸੀਂ ਸਮਝਦੇ ਹੋ ।" ਜਾਰਜੇਜ਼ ਬੋਲਿਆ ।

"ਵਾਹ, ਵਾਹ !" ਕੈਥਰੀਨ ਨੇ ਕਿਹਾ । "ਆਖ਼ਰ ਹੋ ਤਾਂ ਬ੍ਰਾਹਮਣ ਹੀ ।"

"ਕੈਥਰੀਨ, ਕੀ ਤੂੰ ਜਾਣਦੀ ਏਂ ਕਿ ਬ੍ਰਾਹਮਣ ਕੀ ਹੁੰਦਾ ਏ ?"

"ਨਹੀਂ, ਕੀ ਹੁੰਦਾ ਏ ?" ਉਹ ਰਸੋਈ ਵੱਲ ਜਾਂਦੀ-ਜਾਂਦੀ ਅੱਧੇ ਰਾਹ ਵਿੱਚੋਂ ਹੀ ਵਾਪਸ ਮੁੜ ਆਈ ।

"ਬ੍ਰਾਹਮਣ ਉਹ ਹੈ ਜੋ ਬ੍ਰਹਮ ਨੂੰ ਜਾਣਦਾ ਏ । ਇਹ ਇੱਕ ਪਰਿਭਾਸ਼ਾ ਏ," ਮੈਂ ਕਿਹਾ, "ਇੱਕ ਹੋਰ ਵੀ ਏ - ਲੁੱਚੀ ਪਰਿਭਾਸ਼ਾ । ਬ੍ਰਾਹਮਣ ਉਹ ਏ ਜੋ ਚੰਗੇ ਭੋਜਨ ਪਸੰਦ ਕਰਦਾ ਏ ।"

"ਤੁਸੀਂ ਯਕੀਨਨ ਦੂਜੀ ਸ਼੍ਰੇਣੀ ਵਿੱਚੋਂ ਨਹੀਂ ਹੋ । ਰਾਮ, ਜਦੋਂ ਤੁਸੀਂ ਚਲੇ ਜਾਓਗੇ ਤਾਂ ਅਸੀਂ ਕੀ ਕਰਾਂਗੇ ? ਤੁਸੀਂ ਸਾਡੇ ਵਿੱਚੋਂ ਹੀ ਇੱਕ ਹੋ ਗਏ ਹੋ । ਅਸੀਂ ਤਾਂ ਜਿਵੇਂ ਗੁਆਚ ਜਾਵਾਂਗੇ ।"

ਜਾਰਜੇਜ਼ ਨੇ ਮੇਰੇ ਵੱਲ ਵੇਖਿਆ । ਉਹ ਬਹੁਤ ਉਦਾਸ ਲੱਗ ਰਿਹਾ ਸੀ ।

"ਅਸੀਂ ਪਿਛਲੇ ਜਨਮ ਵਿੱਚ ਜ਼ਰੂਰ ਭਰਾ-ਭਰਾ ਰਹੇ ਹੋਵਾਂਗੇ," ਉਸਨੇ ਕਿਹਾ ਜਿਵੇਂ ਉਹ ਹਰ ਗੱਲ ਸਪਸ਼ਟ ਕਰਨਾ ਚਾਹੁੰਦਾ ਹੋਵੇ । ਕੈਥਰੀਨ ਨੇ ਰਸੋਈ ਵਿੱਚ ਇਹ ਗੱਲ ਸੁਣ ਲਈ ਹੋਵੇਗੀ, ਕਿਉਂਕਿ ਉਹ ਵਾਪਸ ਆਈ ਅਤੇ ਬੋਲੀ :

"ਤੇ ਮੈਂ ਤੁਹਾਡੀ ਪਤਨੀ ਰਹੀ ਹੋਵਾਂਗੀ । ਇਸੇ ਲਈ ਵੇਰਾ ਤੁਹਾਨੂੰ ਜਾਣਦੀ ਏ । ਕਹਿੰਦੇ ਨੇ, ਵਿਆਹ ਰੱਬ ਦੇ ਹੱਥ 'ਚ ਹੁੰਦੇ ਨੇ, ਕਹਿੰਦੇ ਨੇ ਨਾ ? ਕਦੇ-ਕਦੇ ਉਹ ਵਿਅਕਤੀ ਦੇ ਵੱਸ 'ਚ ਵੀ ਹੁੰਦੇ ਨੇ ।"

ਜਾਰਜੇਜ਼ ਅਤੇ ਮੈਂ ਉਸਦੇ ਨਾਲ ਰਸੋਈ ਵਿੱਚ ਗਏ । ਮੈਂ ਕਿਹਾ, "ਕੈਥਰੀਨ, ਮੈਂ ਤੈਨੂੰ ਦੱਸਦਾ ਹਾਂ, ਵਿਆਹ ਬਨਾਰਸ 'ਚ ਹੁੰਦੇ ਨੇ ।"

"ਜਾਰਜੇਜ਼, ਚਲੋ ਆਪਾਂ ਬਨਾਰਸ ਚਲੀਏ," ਉਸਨੇ ਕਿਹਾ ।

"ਤੇ ਮੁਰਦਿਆਂ, ਚਿਤਾਵਾਂ ਅਤੇ ਮਸ਼ਹੂਰ ਮਗਰਮੱਛਾਂ ਬਾਰੇ ਕੀ ਖ਼ਿਆਲ ਏ ਜਿਨ੍ਹਾਂ ਨੂੰ ਕਿਸੇ ਫ੍ਰਾਂਸੀਸੀ ਲੇਖਕ ਨੇ ਆਪਣੀਆਂ ਚਾਰ ਅੱਖਾਂ ਨਾਲ ਵੇਖਿਆ ਸੀ ?" ਮੈਂ ਹੱਸ ਪਿਆ। ਕੈਥਰੀਨ ਨੇ ਕਿਸੇ ਕਿਤਾਬ ਵਿੱਚ ਮਗਰਮੱਛਾਂ ਬਾਰੇ ਪੜ੍ਹਿਆ ਸੀ ਅਤੇ ਉਸਨੂੰ ਯਕੀਨ ਸੀ ਕਿ ਬਨਾਰਸ ਵਿੱਚ ਕੇਵਲ ਵਹਿੰਦੇ ਹੋਏ ਮੁਰਦੇ, ਭਿਖਾਰੀ ਅਤੇ ਚਿਤਾਵਾਂ ਹੀ ਹੁੰਦੀਆਂ ਹਨ। ਉਸਨੇ ਇਹ ਵੀ ਸੁਣਿਆ ਸੀ ਕਿ ਬਨਾਰਸ ਤੋਂ ਸੱਤ ਮੀਲ ਦੂਰ ਸਾਰਨਾਥ ਸੀ। ਉਸ ਥਾਂ ਹੀ ਤਾਂ ਬੁੱਧ ਨੇ ਧਰਮਚੱਕਰ ਨੂੰ ਮੋੜ ਦਿੱਤਾ ਸੀ।

"ਨਹੀਂ, ਚਲੋ ਆਪਾਂ ਟ੍ਰਾਵਨਕੋਰ ਚੱਲਦੇ ਹਾਂ," ਮੈਂ ਕਿਹਾ।

"ਹੁਣ ਇਹ ਨਵੀਂ ਜਗ੍ਹਾ ਕੀ ਏ ?" ਕੈਥਰੀਨ ਨੇ ਵਿਰੋਧ ਵਿੱਚ ਕਿਹਾ।

"ਏਨੇ ਸਾਲਾਂ ਤੋਂ ਮੈਂ ਤੁਹਾਡੇ ਨਾਲ ਅਤੇ ਆਪਣੇ ਆਪ ਨਾਲ ਝੂਠ ਬੋਲਦਾ ਆਇਆ ਹਾਂ। ਮੇਰਾ ਅਸਲੀ ਘਰ ਟ੍ਰਾਵਨਕੋਰ ਵਿੱਚ ਏ। ਉਥੇ ਹੀ ਬਨਾਰਸ ਏ, ਤੇ ਉਥੇ ਨਾ ਕੋਈ ਮਗਰਮੱਛ ਏ ਤੇ ਨਾ ਕੋਈ ਚੀਤਾ।"

"ਇਹ ਸ੍ਰੀਲੰਕਾ ਦੇ ਸਾਹਮਣੇ ਏ," ਜਾਰਜੇਜ਼ ਨੇ ਭੂਗੋਲਿਕ ਵਿਆਖਿਆ ਕਰਦੇ ਹੋਏ ਕਿਹਾ। ਮੇਰੇ ਵਾਂਗ ਉਹ ਵੀ ਜਮਾਂਦਰੂ ਪ੍ਰੋਫੈਸਰ ਸੀ।

"ਮੈਂ ਤੁਹਾਡੇ ਦੋਵਾਂ ਲਈ ਟ੍ਰਾਵਨਕੋਰ 'ਚ ਚਾੱਕਲੇਟ ਬਣਾਵਾਂਗੀ। ਟ੍ਰਾਵਨਕੋਰ, ਟ੍ਰਾਵਨਕੋਰ, ਇਸ ਨਾਂ 'ਚ ਜਾਦੂ ਜਿਹਾ ਏ।" ਕੈਥਰੀਨ ਨੇ ਕਿਹਾ।

ਤੇ ਅਸੀਂ ਫਿਰ ਮਖ਼ਮਲੀ ਕੁਰਸੀਆਂ ਵਿੱਚ ਬੈਠ ਗਏ। ਚਾੱਕਲੇਟ ਬਹੁਤ ਵਧੀਆ ਬਣੀ ਸੀ।

